ਅਮਰਤ 'ਤੇ ਮੂਰਤੀ ਕਲਾ ਦਾ ਜੋ ਇਹ ਪ੍ਰਤੀਰੂਪ ਪੇਸ਼ ਕੀਤਾ ਗਿਆ ਹੈ, ਇਸ ਵਿਚ ਵਿਖਾਏ ਗਏ ਚਿੱਤਰ ਵਿਚ ਤਿੰਨ ਜੋਤਸ਼ੀ ਰਾਜਾ ਸ਼ੁਧੋਦਨ ਨੂੰ ਮਹਾਤਮਾ ਬੁੱਧ ਦੀ ਮਾਤਾ—ਮਹਾਰਾਣੀ ਮਾਯਾ ਦੇ ਸੁਪਨੇ ਦੀ ਵਿਆਖਿਆ ਕਰ ਕੇ ਦਸ ਰਹੇ ਹਨ। ਉਹਨਾਂ ਦੇ ਹੇਠਾਂ ਇਕ ਮੁਨਸ਼ੀ ਬੈਠਾ ਹੈ, ਜੋ ਵਿਆਖਿਆ ਲਿਖਦਾ ਜਾ ਰਿਹਾ ਹੈ। ਸ਼ਾਇਦ ਆਦਿ ਕਾਲ ਦੀ ਭਾਰਤੀ ਚਿਤ੍ਰਕਲਾ ਦਾ ਚਿਤ੍ਰ ਰੂਪ ਵਿਚ ਪ੍ਰਾਪਤ ਇਹੋ ਰਿਕਾਰਡ ਹੈ।

ਨਾਗਾਰਜੁਨਕੌਂਡਾ, ਦੂਸਰੀ ਸਦੀ ਈਸਵੀ

ਧੰਨਵਾਦ ਸਹਿਤ: ਨੈਸ਼ਨਲ ਮਿਊਜ਼ੀਅਮ, ਨਵੀਂ ਦਿੱਲੀ

# ਮਿੱਟੀ ਦਾ ਮੋਹ

ਲੇਖਕ
ਕੇ. ਸ਼ਿਵਰਾਮ ਕਾਰੰਤ

ਅਨੁਵਾਦਿਕਾ
ਲਵਲੀਨ ਜੌਲੀ



ਸਾਹਿਤ ਅਕਾਦੇਮੀ

ਸਾਹਿਤ ਅਕਾਦੇਮੀ

ਮੁਖ ਦਫ਼ਤਰ

ਰਵਿੰਦਰ ਭਵਨ, 35, ਫ਼ੀਰੋਜ਼ਸ਼ਾਹ ਮਾਰਗ, ਨਵੀਂ ਦਿੱਲੀ 110 001
ਵਿਕਰੀ ਕੇਂਦਰ: 'ਸੁਆਤੀ', ਮੰਦਿਰ ਮਾਰਗ, ਨਵੀਂ ਦਿੱਲੀ 110 001

ਪ੍ਰਾਦੇਸ਼ਿਕ ਦਫ਼ਤਰ

ਜੀਵਨ ਤਾਰਾ ਬਿਲਡਿੰਗ, ਚੌਥੀ ਮੰਜਿਲ, 23 ਏ/44 X, ਡਾਈਮੰਡ ਹਾਰਬਰ ਰੋਡ, ਕਲਕੱਤਾ 700 053
29, ਐਲਡਾਮਸ ਰੋਡ, ਤੇਨਾਮਪੇਟ, ਮਦਰਾਸ 600 018
172, ਮੁੰਬਈ ਮਰਾਠੀ ਗ੍ਰੰਥ ਸੰਗ੍ਰਹਾਲਯ ਮਾਰਗ, ਦਾਦਰ, ਬੰਬਈ 400 014
109, ਜੇ.ਸੀ. ਰੋਡ, ਬੰਗਲੌਰ 560 002

ਮੁੱਲ: SAHITYA AKADEMI REVISED PRICE [illegible]

ISBN 81-7201-140-7

ਫ਼ੋਟੋ ਟਾਈਪਸੈਟਿੰਗ: ਮੈਰਿਟ ਆਰਟਸ. ਨਵੀਂ ਦਿੱਲੀ 110 028

ਪ੍ਰਿੰਟਰ: ਸੰਜਯ ਪ੍ਰਿੰਟਰਜ਼, ਦਿੱਲੀ 110 032

## ਮੁਖਬੰਦ

ਇਹ ਨਾਵਲ ਲਿਖ ਕੇ ਲਗਦੇ ਮੈਂ ਬੜਾ ਸਾਹਸ ਭਰਿਆ ਕੰਮ ਕੀਤਾ ਹੈ। ਮੇਰੇ ਪਿਛਲੇ ਨਾਵਲ ਆਕਾਰ ਵਿਚ ਐਨੇਂ ਵੱਡੇ ਨਹੀਂ ਸਨ। ਇਸਦਾ ਕਾਰਣ ਇਹ ਹੈ ਕਿ ਇਸ ਨਾਵਲ ਵਿਚ ਇਕ ਪੀੜ੍ਹੀ ਦੀ ਨਹੀ ਤਿੰਨਾਂ ਪੀੜ੍ਹੀਆਂ ਦੀ ਕਹਾਣੀ ਅੰਕਿਤ ਹੈ। ਇਸ ਨਾਵਲ ਦੀ ਕਹਾਣੀ 1850 ਦੇ ਆਸ ਪਾਸ ਸ਼ੁਰੂ ਹੁੰਦੀ ਹੈ ਤੇ 1940 ਵਿਚ ਮੁਕਦੀ ਹੈ। ਇਸਦਾ ਵਿਸ਼ਾਵਸਤੂ ਹੈ ਮੇਰੇ ਪਿੰਡ ਦੇ ਲੋਕਾਂ ਦਾ ਗਰੀਬੀ ਭਰਿਆ ਜੀਵਨ। ਉਪਜੀਵਿਕਾ ਦੇ ਮਸਲੇ ਦਾ ਸਾਹਮਣਾ ਇਹ ਤਿੰਨ ਪ੍ਰੀੜੀਆਂ ਕਿਸ ਤਰ੍ਹਾਂ ਕਰਦੀਆਂ ਹਨ— ਇਸਦਾ ਚਿਤਰੱਣ ਇਸ ਨਾਵਲ ਵਿਚ ਕੀਤਾ ਹੈ।

ਇਸ ਨਾਵਲ ਵਿਚ ਉਸਾਰਿਆ ਮਾਹੌਲ, ਪਾਤਰਾਂ ਦੇ ਨਾਮ, ਮੁਹਾਵਰੇ ਤੇ ਅਖੌਤਾਂ ਸਭ ਮੈਂ ਆਪਣੇ ਪਿੰਡ ਦੇ ਆਲੇ-ਦੁਆਲੇ ਵਿਚੋਂ ਚੁਣੇ ਹਨ। ਨਾਵਲ ਦੀ ਸ਼ੈਲੀ ਵੀ ਲੋਕਾਂ ਦੇ ਜੀਵਨ ਢੰਗ ਤੇ ਆਮ ਬੋਲ ਚਾਲ ਦੇ ਲਹਿਜੇ ਦੇ ਬੜੀ ਨੇੜੇ ਹੈ। ਇਸ ਕਾਰਣ ਪੁਸਤਕ ਵਿਚ ਔਖੇ ਸਾਰੇ ਸ਼ਬਦਾਂ ਦੇ ਅਰਥ ਦੇਣੇ ਪਏ ਹਨ। ਮੇਰੇ ਵਿਚਾਰ ਅਨੁਸਾਰ ਜਨਸਾਧਾਰਣ ਦੀ ਪ੍ਰਚਲਿਤ ਭਾਸ਼ਾ ਨੂੰ ਪਰ੍ਹਾਂ ਕਰਕੇ ਨਵੇਂ ਨਵੇਂ ਸ਼ਬਦ ਘੁਸੇੜਨੇ ਠੀਕ ਨਹੀਂ।

ਇਸ ਪੁਸਤਕ ਦੇ ਦੂਜੀ ਵਾਰੀ ਛਪਣ ਤੇ ਮੈਂ ਪਾਠਕਾਂ ਦਾ ਰਿਣੀ ਹਾਂ।

ਸ਼ਿਵਰਾਮ ਕਾਰੰਤ

# 1

ਪਾਰੋਤੀ ਨੇ ਇਸ ਪੋਹ ਦੇ ਮਹੀਨੇ ਵਿੱਚ ਚੌਵੀਆਂ ਦੀ ਹੋ ਜਾਣਾ ਸੀ ਤੇ ਉਸ ਨੂੰ ਮਾਘ ਵਿੱਚ ਪੰਜੀਵਾਂ ਚੜ੍ਹ ਪੈਣਾ ਸੀ।* ਹੇਵੜੰਬੀ ਸੰਮਤ ਵਿਚ ਜੇਠ ਦੇ ਮਹੀਨੇ ਉਸਦਾ ਵਿਆਹ ਹੋਇਆ। ਵਿਆਹ ਵੀ ਕਿਵੇਂ ਹੋਟਿਆ ਇਹ ਜਿਹੇ ਮੀਂਹ ਵਿਚ, ਬਸ ਪੁਛੋ ਨਾਂ। ਉਸਦਾ ਪਿਤਾ ਨਰਾਇਣ ਮਈਆ ਮਣੂਰ ਪਿੰਡ ਦਾ ਰਹਿਣ ਵਾਲਾ ਸੀ। ਓਨ੍ਹਾਂ ਦਾ ਘਰ ਸਮੁੰਦਰ ਦੇ ਰੇਤੀਲੇ ਕੰਢੇ ਦੇ ਇਕ ਪਾਸੇ ਸੀ। ਘਰ ਦੇ ਚੌਂਹੀਂ ਪਾਸੀਂ ਕਾਜੂ ਦੇ ਰੁਖ ਸਨ। ਇਨ੍ਹਾਂ ਰੁੱਖਾਂ ਨਾਲ ਘਿਰੇ ਘਰ ਦੇ ਸਿਰ ਤੇ ਖਪਰੈਲ ਵੀ ਨਹੀਂ ਸੀ— ਸਿਰਫ਼ ਘਾਹ-ਫੂਸ ਦਾ ਬਣਿਆ ਛੱਪਰ ਸੀ। ਸ਼ਾਂ ਸ਼ਾਂ ਕਰਦੀਆਂ, ਤੇਜ਼ ਵਗਦੀਆਂ ਸਮੁੰਦਰ ਦੀਆਂ ਹਵਾਵਾਂ ਵਿੱਚ ਇਹ ਘਰ ਇਸ ਥਾਂ ਕਿਵੇਂ ਖਲੋਤਾ ਰਿਹਾ, ਬੜੀ ਅਚੰਭੇ ਭਰੀ ਗਲ ਸੀ। ਉਸ ਘਰ ਵਿਚ ਹੋਏ ਪਾਰੋਤੀ ਦੇ ਵਿਆਹ ਦੇ ਖੁਸ਼ੀ ਭਰੇ ਮੌਕੇ ਨੂੰ ਯਾਦ ਕਰਕੇ ਵੇਖੀਏ। ਪਾਰੋਤੀ ਮਈਏ ਦੀ ਇਕਲੌਤੀ ਧੀ ਸੀ। ਇਸ ਕਰਕੇ ਉਹ ਵਿਆਹ ਜ਼ਰਾ ਧੂੰਮ-ਧਾਮ ਨਾਲ ਕਰਨਾ ਚਹੁੰਦਾ ਸੀ। ਘਰ ਦੇ ਸਾਹਮਣੇ ਵਿਹੜੇ ਦੇ ਉਤਰੀ ਪਾਸੇ ਵਲ ਇਕ ਛੋਟਾ ਜਿਹਾ ਛੱਪਰ ਬਣਾਇਆ। ਘਰ ਦੀਆਂ ਕੰਧਾਂ ਨੂੰ ਮੀਹ ਤੋਂ ਬਚਾਉਣ ਲਈ ਹਮੇਸ਼ਾਂ ਢੱਕੀ ਰਖਦੇ ਤਾੜ ਦੇ ਪਤਿਆਂ ਨੂੰ ਉਸ ਦਿਨ ਛੁੱਟੀ ਦੇ ਦਿੱਤੀ ਗਈ। ਘਰ ਸੋਹਣਾ ਦਿੱਸੇ ਇਸ ਲਈ ਉਹਨਾਂ ਨੂੰ ਕੰਧਾਂ ਤੋਂ ਲਾਹਕੇ ਘਰੋਂ ਬਾਹਰ ਇਕ ਪਾਸੇ ਢੇਰ ਲਾਕੇ ਰਖ ਦਿਤਾ। ਇਕ ਹੋਰ ਗਲ ਉਸਦੇ ਮਨ ਵਿਚ ਆਈ—ਕੋਰਗੇ ਵਾਜੇ ਵਾਲਿਆਂ ਨੂੰ ਬੁਲਾਉਣ ਦੀ। ਇਸ ਵਾਜਾ-ਮੰਡਲੀ ਦੀਆਂ ਧੁੰਮਾ ਮਣੂਰ ਦੇ ਚੌਂਹੀਂ ਪਾਸੀਂ ਪਈਆਂ ਹੋਈਆਂ ਸਨ। ਧੀ ਦੇ ਵਿਆਹ ਤੇ ਵਾਜੇ ਵਾਲਿਆਂ ਨੂੰ ਤਾਂ ਬੁਲਾ ਲਵੇ, ਪਰ ਤਾੜ ਦੇ ਪੱਤਿਆਂ ਦੀ ਖੜ-ਖੜ ਵਿੱਚ ਕਿਸੇ ਨੂੰ ਕੁੱਛ ਸੁਣਾਈ ਦੇਵੇਗਾ? ਇਹ ਸੋਚ ਕੇ ਉਸ ਕੰਧਾਂ ਤੇ ਪਏ ਪੱਤਿਆਂ ਨੂੰ ਥੱਲੇ ਲਾਹਕੇ ਢੇਰ ਲਾ ਦਿਤਾ। ਮਈਏ ਨੇ ਕੰਧਾਂ ਤੇ ਪਏ ਪੱਤਿਆਂ ਦੀ ਤਾਂ ਸੰਘੀ ਘੁਟ ਦਿੱਤੀ। ਪਰ ਘਰ ਦੇ ਚਾਰੋਂ ਪਾਸੇ ਰੇਤੀਲੇ ਕੰਢੇ ਤੇ ਜਿੰਨਾਂ ਵਾਂਗ ਖਲੋਤੇ ਤਾੜ ਦੇ ਰੁੱਖਾਂ ਦੇ ਸਿਰਾਂ ਨੂੰ ਹਿਲਣੋਂ ਕਿਵੇਂ ਰੋਕ ਸਕਦਾ ਸੀ?

ਵਾਜੇ ਵਾਲੇ ਤਾਂ ਆ ਗਏ ਪਰ ਵਿਆਹ ਦੇ ਚਾਰ ਦਿਨ ਜੋ ਮੋਹਲੇਧਾਰ ਮੀਹ ਵੱਸਿਆ ਉਸ ਵਿਚ ਵਾਜੇ ਵਾਲਿਆਂ ਨੂੰ ਪਤਾ ਨਹੀਂ ਆਪਣੀਆਂ ਧੁਨਾਂ ਵੀ ਸੁਣਾਈ ਦਿੱਤੀਆਂ ਕਿ ਨਾਂ। ਤੌਬਾ! ਕਿਹਾ ਮੀਂਹ ਵਰ੍ਹਿਆ। ਵਿਆਹ ਦੇ ਮੰਡਪ ਵਾਲੇ ਛੱਪਰ ਨੂੰ ਛੇ ਛੇ ਵਾਰੀ ਗੰਢਾਂ ਮਾਰ ਮਾਰ ਬੰਨ੍ਹਿਆਂ। ਪਰ ਉਥੇ ਸਿਰਫ਼ ਉਸਦਾ ਢਾਂਚਾ ਹੀ ਬਚਿਆ ਰਹਿ ਗਿਆ। ਏਨਾਂ ਸ਼ੁਕਰ ਸੀ ਕਿ ਪਿੰਡ ਦੇ ਰਵਾਜ ਅਨੁਸਾਰ ਵਿਆਹ ਰਾਤ ਦਾ ਨਹੀਂ ਦਿਨ ਦਾ ਧਰਿਆ ਸੀ। ਵਿਆਹ ਮਗਰੋਂ ਰੋਟੀ ਵੀ ਤਾਂ

---

*ਸੱਠਾਂ ਸਾਲਾਂ ਦੇ ਚੱਕਰ ਦੇ ਇਕੱਤੀਵੇਂ ਸਾਲ ਦਾ ਨਾਂ।

ਸੀ। ਇਹੋ ਜਿਹੇ ਮੀਂਹ ਵਿਚ ਘਰ ਛੱਡ, ਆਪਣੀ ਖੇਤੀ-ਬਾੜੀ ਦਾ ਕੰਮ-ਕਾਜ ਛੱਡ, ਵਿਆਹ ਵਿਚ ਜਾਣ ਵਾਲਾ ਕਿਹੜਾ ਸੀ?

ਮਈਏ ਦੀ ਕੁੜੀ ਦਾ ਰਿਸ਼ਤਾ ਹੋਇਆ ਸੀ ਕੋਦੰਡਰਾਮ ਆਈਤਾੜ ਦੇ ਘਰ। ਉਸ ਦੇ ਪੁਤਰ ਨਾਲ ਪਾਰਵਤੀ ਦਾ ਵਿਆਹ ਹੋਇਆ। ਪਾਰਵਤੀ ਹੀ ਪਾਰੋਤੀ ਸੀ। ਉਸ ਵਿਆਹ ਦਾ ਵਰਨਣ ਤਾਂ ਕੋਦੰਡਰਾਮ ਆਈਤਾੜ ਦੇ ਮੂੰਹੋਂ ਸੁਣਦਿਆਂ ਹੀ ਬਣਦੈ। ਉਹ ਹਮੇਸ਼ਾਂ ਕਹਿਦਾ "ਮੇਰੇ ਪੁੱਤਰ ਦੇ ਵਿਆਹ ਤੇ ਤਾਂ ਦੇਵਲੋਕ ਨੇ ਵੀ ਵਾਜੇ ਵਜਾਏ।" ਬਰਸਾਤ ਦੇ ਮਹੀਨੇਂ ਵਿਚ ਭਲਾ ਵਿਆਹ ਕਿਉਂ ਧਰਿਆ? ਅੰਦਰ ਦੀ ਗਲ ਇਉਂ ਸੀ—ਆਈਤਾੜ ਸੀ ਪਿੰਡ ਦਾ ਪੁਰੋਹਿਤ। ਉਸਦੇ ਜਜਮਾਨਾਂ ਦੇ ਘਰਾਂ ਦੀ ਗਿਣਤੀ ਸੀ ਕੋਈ ਚਾਲੀ ਪੰਜਾਹਾਂ ਤੋਂ ਉੱਤੇ। ਉਨ੍ਹਾਂ ਸਾਰਿਆਂ ਨੂੰ ਵਿਆਹ ਤੇ ਸਦੱਣਾ ਪੈਣਾ ਸੀ। ਵੈਸਾਖ ਦੇ ਮਹੀਨੇਂ ਵਿਚ ਵਿਆਹ ਰਖਣ ਤੇ ਇਕ ਇਕ ਘਰ ਦੇ ਜੇ ਚਾਰ ਚਾਰ ਬੰਦੇ ਵੀ ਜਾਂਦੇ ਤਾਂ ਬਰਾਤ ਤਾਂ ਛੋਟੀ-ਮੋਟੀ ਫ਼ੌਜ ਬਣ ਜਾਂਦੀ। ਪੁਰੋਹਿਤ ਦਾ ਮਾਣ ਰੱਖਣ ਲਈ ਜੇ ਸਾਰਾ ਘਰ ਵੀ ਉਠਕੇ ਤੁਰ ਪੈਂਦਾ ਤਾਂ ਕੁੜੀ ਵਾਲਿਆਂ ਦਾ ਕੀ ਹਾਲ ਹੁੰਦਾ? ਖੈਰ ਕੁੜੀ ਵਾਲਿਆਂ ਨੇ ਤਾਂ ਵਧੀਆਂ ਸੇਵਾ-ਖਾਤਰ ਕਰਨੀ ਹੀ ਸੀ—ਆਪਣੇ ਘਰ ਵੀ ਤਾਂ ਉਸਨੂੰ ਐਨੇਂ ਬੰਦਿਆਂ ਨੂੰ ਖੁਆਉਣਾ ਪੈਂਦਾ। ਕਿੰਨਾ ਖਰਚ ਤੇ ਕਿੰਨੀ ਖੇਚਲ ਹੋਣੀ ਸੀ। ਇਸ ਲਈ ਲਗਨ ਢੂੰਡ ਢੂੰਡ ਕੇ ਉਸ ਵਿਆਹ ਝੋਨਾ ਲਉਣ ਦੀ ਰੁੱਤੇ ਧਰ ਦਿਤਾ। ਜੇ ਕੋਈ ਪੁਛੱਦਾ "ਬਈ, ਇਉਂ ਕਿਉਂ ਕੀਤਾ?" ਤਾਂ ਉਸਨੂੰ ਜੁਆਬ ਢੂੰਡਣ ਲਈ ਕਿਤੇ ਜਾਣਾ ਥੋਹੜਾਂ ਪੈਣਾ ਸੀ। ਜੋਤਸ਼ ਤੇ ਜੰਤ੍ਰੀਆਂ ਤਾਂ ਉਸਦੇ ਮੂੰਹ ਜ਼ਬਾਨੀ ਯਾਦ ਸਨ।

ਉਸਨੇ ਜੋ ਵਿਉਂਤ ਬਣਾਈ ਸਭ ਕੁੱਛ ਉਸਦੇ ਹਿਸਾਬ ਨਾਲ ਹੀ ਹੋਇਆ। ਬਰਖਾ ਦੀ ਰੁੱਤ ਆ ਗਈ। ਮੀਂਹ ਪੈਣੇ ਸ਼ੁਰ ਹੋ ਗਏ। ਲੋਕਾਂ ਝੋਨਾਂ ਲਉਣਾ ਸ਼ੁਰੂ ਕਰ ਦਿਤਾ। "ਇਹ ਖਸਮਾਂ ਖਾਣਾ ਮੀਂਹ ਸਾਹ ਲਵੇ ਤਦ ਨਾਂ"—ਪਿੰਡ ਵਾਲੇ ਕਹਿੰਦੇ। ਪਰ ਮੀਂਹ ਨੇ ਸਾਹ ਨਾ ਲਿਆ। ਇਕੋ ਸਾਹ ਵੱਸਦਾ ਰਿਹਾ। ਘਰਾਂ ਦੇ ਝਮੇਲੇ ਛਡ ਆਈਤਾੜ ਦੇ ਘਰ ਵਿਆਹ ਵਿਚ ਕਿਸ ਜਾਣਾ ਸੀ। ਕੋਈ ਜਾਂਦਾ ਨਾ ਜਾਂਦਾ ਬਰਾਤ ਤਾਂ ਜਾਣੀ ਹੀ ਸੀ। ਆਈਤਾੜ ਦੇ ਆਪਣੇ ਘਰ ਦੇ, ਮੀਂਹ ਵਿਚ ਪਾਲਕੀ ਚੁੱਕੀ ਭਿਜੱਦੇ ਚਾਰ ਕਹਾਰ, ਗੌਣ ਲਈ ਜੁੜੀਆਂ ਆਸੇ-ਪਾਸੇ ਦੇ ਘਰਾਂ ਦੀਆਂ ਸੁਹਾਗਣਾਂ। ਛਤਰੀ ਜਾਂ ਗੋਰਬੂ* ਜੋ ਕਿਸੇ ਦੇ ਹੱਥ ਆਇਆ। ਲੈਕੇ ਤੁਰ ਪਏ। ਇਉਂ ਬੜੇ ਸ਼ਾਨ ਨਾਲ ਬਰਾਤ ਤੁਰੀ। ਆਤਸ਼ਬਾਜ਼ੀ ਦਾ ਸਾਰਾ ਪ੍ਰਬੰਧ ਇੰਦਰ ਦੇਵਤੇ ਨੇ ਕੀਤਾ ਹੀ ਹੋਇਆ ਸੀ।

ਮੀਂਹ ਵਿਚ ਹੀ ਬਰਾਤ ਤੁਰ ਪਈ। ਮੀਂਹ ਵਿਚ ਹੀ ਕੁੜੀ ਵਾਲਿਆਂ ਦੇ ਘਰ ਪੁੱਜੀ। ਦੋਹਾਂ ਪਿੰਡਾਂ ਵਿਚਕਾਰ ਸਾਢੇ ਚਾਰ ਮੀਲ ਦਾ ਫ਼ਾਸਲਾ ਤਹਿ ਕਰਦਿਆਂ ਦੋ

---

*ਮੀਂਹ ਤੋਂ ਬਚਣ ਲਈ ਖਾਸ ਕਿਸਮ ਦੇ ਪੱਤਿਆਂ ਦਾ ਬਣਾਇਆ ਕੋਟ ਜੋ ਪਿੱਠ ਤੇ ਸਿਰ ਨੂੰ ਢੱਕਦਾ ਹੈ।

ਪਹਿਰ ਲੱਗ ਗਏ। ਸਮੁੰਦਰ ਵਲੋਂ ਅਉਂਦੀ ਤੇਜ ਹਵਾ ਦਾ ਸਾਹਮਣਾ ਕਰਦਿਆਂ ਰੇਤ ਤੇ ਤੁਰਨਾਂ ਕੋਈ ਸੌਖੀ ਗਲ ਨਹੀਂ ਸੀ। ਗਲ ਪਏ ਕਪੜੇ ਉੱਡ-ਉੱਡ ਜਾਂਦੇ। ਹੱਥਾਂ ਵਿਚ ਫੜੀਆਂ ਛਤਰੀਆਂ ਹਥੋਂ ਛੁੱਟ ਛੁੱਟ ਜਾਂਦੀਆਂ। ਕੁੜੀ ਵਾਲਿਆਂ ਦੇ ਘਰ ਪਹੁੰਚਣ ਤਾਂਈ ਆਈਤਾੜ ਦੀ ਛਤਰੀ ਦਾ ਡੰਡਾਂ ਹੀ ਉਸਦੇ ਹੱਥ ਵਿਚ ਰਹਿ ਗਿਆ ਸੀ। ਤੌਬਾ ਇਹ ਮੀਂਹ! ਗੋਰਬੂ ਪਾਇਆਂ ਦੀਆਂ ਪਿੱਠਾਂ ਹੀ ਸੁਕੀਆਂ ਰਹੀਆਂ— ਮੂੰਹ, ਛਾਤੀ, ਪੈਰ ਸਭ ਭਿੱਜ ਗਏ।

ਮੀਂਹ ਵਿਚ ਇਕ ਨੂੰ ਦੂਜੇ ਦੀ ਆਵਾਜ਼ ਨਾ ਸੁਣਾਈ ਦਿੰਦੀ। ਚਾਰ ਗਜ਼ ਅਗਾਂਹ ਤੁਰਿਆਂ ਜਾਂਦਾ ਪਿਛਲਿਆਂ ਨੂੰ ਨਾ ਦਿਸਦਾ। ਖਿੰਡੇ-ਪੁੰਡੇ ਡੰਗਰਾਂ ਨੂੰ ਮੋੜ-ਘੇਰਕੇ ਘਰ ਪੁਚਾਉਣ ਵਾਂਗ ਹੀ ਸੀ ਉਸ ਦਿਨ ਦੀ ਬਰਾਤ ਦੀ ਸੰਭਾਲ। ਮੁੰਡੇ ਵਾਲਿਆਂ ਦੇ ਵਾਜੇ ਵਾਲੇ ਬਰਾਤ ਤੋਂ ਪਹਿਲਾਂ ਹੀ ਭਜੱਕੇ ਕੁੜੀ ਵਾਲਿਆਂ ਦੇ ਬਰਾਂਡੇ ਵਿਚ ਜਾ ਖਲੋਤੇ। ਬਰਾਤ ਵਿੱਚ ਕਪੜੇ ਦੀ ਛਤਰੀ ਰਖਦੇ ਪਿੰਡ ਦੇ ਮੁਖੀਆਂ ਵਿਚੋਂ ਤਾਂ ਇਕ ਵੀ ਸ਼ਾਮਲ ਨਹੀਂ ਸੀ ਹੋਇਆ। "ਵਿਆਹ ਤੇ ਨਹੀਂ ਪੁਜ ਸ਼ਕੇ ਤੁਾਂ ਕੋਈ ਨਹੀਂ ਮਗਰੋਂ ਆਈਤਾੜ ਦੇ ਘਰ ਹੋ ਆਵਾਂਗੇ—ਉਹ ਵੀ ਤਦ ਜੇ ਮੀਂਹ ਖਲੋ ਗਿਆ।" ਸੋਚ ਕੇ ਮੁਖੀਏ ਘਰ ਹੀ ਬੈਠੇ ਰਹੇ।

ਆਈਤਾੜ ਦੀ ਅਗਵਾਈ ਵਿਚ ਆਈ ਇਸ ਬਰਾਤ ਦਾ ਸਵਾਗਤ ਕੁੜੀ ਵਾਲਿਆਂ ਦੇ ਵਿਹੜੇ ਵਿਚ ਹੋਇਆ। ਉਂਜ ਤਾਂ ਰਿਵਾਜ ਦੇ ਮੁਤਾਬਿਕ ਘਰ ਦੇ ਬਾਹਰ ਖੇਤਾਂ ਵਿਚ ਹੋਣਾ ਸੀ। ਖੇਤਾਂ ਵਿਚ ਖਲੋਤੇ ਪਾਣੀ ਤੇ ਇਸ ਮੀਂਹ ਤੇ ਹਵਾ ਵਿਚ ਉਥੇ ਕਿਵੇਂ ਹੋ ਸਕਦਾ ਸੀ। ਘਰ ਦਾ ਵਿਹੜਾ ਹੀ ਮੀਂਹ ਨਾਲ ਖੇਤ ਬਣਿਆਂ ਪਿਆ ਸੀ। ਉਥੇ ਹੀ ਉਹਨਾਂ ਦੀ ਆਉਭਗਤ ਹੋਈ ਤੇ ਬਰਾਤੀ ਖੁਸ਼ੀ-ਖੁਸ਼ੀ ਬਰਾਂਡੇ ਵਿਚ ਜਾ ਚੜੇ। ਬਰਾਂਡਾ ਬਰਾਤੀਆਂ ਨਾਲ ਭਰ ਗਿਆ। ਅੱਧਾ ਬਰਾਂਡਾ ਤਾਂ ਮੰਡਪ ਨੇ ਮੱਲ ਲਿਆ। ਬਾਕੀ ਦਾ ਅੱਧਾ ਅਉਂਦੇ-ਜਾਂਦਿਆਂ ਦੇ ਪੈਰਾਂ ਨਾਲ ਚਿਕੱੜ ਚਿਕੱੜ ਹੋ ਗਿਆ। ਚਟਾਈਆਂ ਵਿਛਾਕੇ, ਚੌਂਕੀਆਂ ਡਾਹਕੇ ਬਰਾਤੀਆਂ ਨੂੰ ਬਿਠਾਇਆ ਗਿਆ। ਮੀਂਹ ਵਿਚ ਨੁਚੱੜਕੇ ਆਏ ਲਾੜੇ ਨੂੰ ਮੰਡਪ ਦੀ ਅਗਨੀ ਦਾ ਸੇਕ ਪੋਹ ਤਕ ਨਹੀਂ ਸੀ ਰਿਹਾ। ਧੂੰਏ, ਹਵਾ ਤੇ ਮੀਂਹ ਦੇ ਰੌਲੇ ਵਿਚ ਮੰਤਰ ਤਾਂ ਕਿਸੇ ਨੂੰ ਸੁਣਾਈ ਹੀ ਨਾ ਦਿਤੇ। ਰੱਬ ਜਾਣੇ ਬਰਾਤੀਆਂ ਨੇਂ ਰੋਟੀ ਖਲੋ ਕੇ ਖਾਧੀ ਕਿ ਬਹਿਕੇ।

ਵਿਆਹ ਦੇ ਚਾਰ ਦਿਨ ਇਵੇਂ ਹੀ ਲੰਘੇ। ਬਰਾਤ ਦਾ ਸਵਾਗਤ ਤੇ ਵਿਦਾਇਗੀ ਸਭ ਰਸਮਾਂ ਮੀਂਹ ਵਿਚ ਹੀ ਪੂਰੀਆਂ ਹੋਈਆਂ। ਵਿਆਹ ਵਿਚ ਆਏ ਬੰਦਿਆਂ ਵਿਚੋਂ ਅੱਧੇ ਵੀ ਅਖੀਰਲੇ ਦਿਨ ਤਕ ਨਾ ਰੁਕੇ। ਚੌਥੇ ਦਿਨ ਨਾਗੋਲੇ* ਦੀ ਰਸਮ ਮੁਕੱਣ ਤੋਂ ਬਾਦ ਮੁੰਡਾ ਵਹੁਟੀ ਨੂੰ ਲੈਕੇ ਆਪਣੇ ਪਿੰਡ ਕੋਡੀਂ ਨੂੰ ਤੁਰ

*ਵਿਆਹ ਤੋਂ ਚੌਥੇ ਜਾਂ ਪੰਜਵੇਂ ਦਿਨ ਬਾਦ ਪਾਨ ਦੇਣ ਦੀ ਰਸਮ।

ਪਿਆ। ਮੀਂਹ ਨੇ ਕਿਤੇ ਖਹਿੜਾ ਛਡਿਆ ? ਪਾਲਕੀ ਵਾਲੇ ਤੇ ਮਾਂਪਿਉ ਬਸ ਇਹੋ ਡੋਲੀ ਨਾਲ ਆਏ। ਘਰ ਪਹੁੰਚੇ ਉਥੇ ਵੀ ਮੀਂਹ ਇਕੋ ਸਾਹ ਵਸੱਦਾ ਰਿਹਾ। ਪਤੀ ਦੇ ਘਰ ਅਉਣ ਤੇ ਵੀ ਮੀਂਹ ਨੇ ਕੋਈ ਲਿਹਾਜ਼ ਨਾ ਕੀਤਾ। ਉਹਨਾਂ ਦੇ ਘਰ ਤੋਂ ਥੋਹੜੀ ਦੂਰੀ ਤੇ ਮੁਹਾਣਾ ਸੀ। ਪਛੱਮ ਵਲ ਸਮੁੰਦਰ, ਦਖਣ ਵੱਲ ਨਦੀ ਤੇ ਸਮੁੰਦਰ ਦਾ ਸੰਗਮ ਤੇ ਉਹਨਾਂ ਦੇ ਪਿੰਡ ਦੇ ਪੂਰਬ ਵਲ ਸੀ ਨਦੀ। ਵਿਆਹ ਵਾਲੇ ਸਾਲ, ਕੋਡੀ ਨੇੜੇ ਦੇ ਸਮੁੰਦਰ ਵਿਚ ਜ਼ਬਰਦਸਤ ਤੂਫ਼ਾਨ ਆਇਆ। ਉਧਰ ਮਨੂਰ ਵਿਚ ਕੋਦੰਡ ਆਈਤਾੜ ਦੇ ਪੁਤੱਰ ਦਾ ਵਿਆਹ ਹੋ ਰਿਹਾ ਸੀ ਤੇ ਇਧਰ ਕੋਡੀ ਵਿਚ ਨਾਰੀਅਲ ਦੇ ਬਾਗ਼ ਵਿਚ ਸੱਤ-ਅਠ ਨਾਰੀਅਲ ਦੇ ਰੁੱਖ ਸਮੁੰਦਰ ਨੇ ਨਿਗਲ ਲਏ। ਆਈਤਾੜ ਕਹਿੰਦਾ "ਇਹੋ ਜਿਹਾ ਭਿਆਨਕ ਤੂਫ਼ਾਨ ਤਾਂ ਉਸ ਆਪਣੀ ਸਾਰੀ ਉਮਰ ਵਿਚ ਕਦੀ ਨਹੀਂ ਸੀ ਵੇਖਿਆ।

ਨੂੰਹ ਦੇ ਘਰ ਅਉਣ ਦਾ ਬੜਾ ਚਾਅ ਸੀ। ਪ੍ਰੀਤੀ ਭੋਜਨ ਲਈ ਘਰ ਆਏ ਪ੍ਰਹੁਣਿਆਂ ਕਰਕੇ ਗਹਿਮਾ ਗਹਿਮੀ ਸੀ। ਪਰ ਸਮੁੰਦਰ ਦੇ ਪਾਗਲਪਨ ਨੇ ਇਸ ਖ਼ੁਸ਼ੀ ਵਿਚ ਵਿਘਨ ਪਾ ਦਿਤਾ। ਸਾਲ ਵਿਚ ਹਜ਼ਾਰ ਨਾਰੀਅਲ ਦਿੰਦੇ ਰੁਖ ਇਕੋ ਦਿਨ ਵਿਚ ਸਮੁੰਦਰ ਦੀ ਬਲੀ ਚੜ੍ਹ ਗਏ.

ਇਹ ਸਭ ਪੁਰਾਣੀਆਂ ਗਲਾਂ ਸਨ। ਕਿੰਨੇ ਵਰ੍ਹੇ ਲੰਘ ਗਏ ਸਨ ਇਹ ਸਭ ਕੁੱਛ ਬੀਤਿਆਂ। ਉਸਦੇ ਵਿਆਹ ਦੇ ਦਿਨ ਅਤੇ ਅਜ ਵਿਚਾਲੇ ਕਿੰਨਾ ਕੁੱਛ ਵਾਪਰ ਗਿਆ ਸੀ। ਪੰਦਰਾਂ ਸਾਲਾਂ ਦਾ ਵਿਆਹੁਤਾ ਜੀਵਨ ਕਿਵੇਂ ਐਵੇਂ ਬੀਤ ਗਿਆ ਸੀ ?

ਪਾਰੋਤੀ ਦੇ ਵਿਆਹ ਤੋਂ ਤਿੰਨ ਵਰ੍ਹੇਂ ਮਗਰੋਂ ਨਰਾਇਣ ਮਈਆ ਗੁਜ਼ਰ ਗਿਆ। ਮਾਂ ਤਾਂ ਉਸਦੇ ਵਿਆਹ ਤੋਂ ਪਹਿਲਾਂ ਹੀ ਮਰ ਚੁਕੀ ਸੀ। ਵਿਆਹ ਤੋਂ ਪੰਜਾਂ ਸਾਲਾਂ ਬਾਦ ਕੋਦੰਡ ਆਈਤਾੜ ਚਲ ਵਸਿਆ। ਹੁਣ ਘਰ ਦੀ ਮਾਲਕਿਣ ਉਹੀ ਸੀ। ਘਰ ਵਿਚ ਬੰਦੇ ਕਿਹੜੇ ਸਨ ? ਸਿਰਫ਼ ਤਿੰਨ ਹੀ ਜੀਅ ਤਾਂ ਸਨ ਉਹ। ਇਕ ਉਹ ਜਿਸਦਾ ਨਾਂ ਨਹੀਂ ਸੀ ਲੈਣਾ—ਉਸਦਾ ਪਤੀ—ਕੋਦੰਡਰਾਮ ਆਈਤਾੜ ਦਾ ਇਕਲੌਤਾ ਪੁਤੱਰ ਰਾਮ ਆਈਤਾੜ ਦੂਜੀ ਆਈਤਾੜ ਦੀ ਛੋਟੀ ਭੈਣ ਸਰਸਵਤੀ, ਛੋਟਿਆਂ ਹੁੰਦਿਆਂ ਹੀ ਵਿਧਵਾ ਹੋ ਗਈ—ਤੀਜੀ ਉਹ ਆਪ। ਉਹਨਾਂ ਤਿੰਨਾਂ ਤੋਂ ਸਿਵਾ ਘਰ ਵਿਚ ਹੋਰ ਕੋਈ ਬੰਦਾ ਹੀ ਨਹੀਂ ਸੀ।

ਪਾਰੋਤੀ ਨੂੰ ਇਹ ਕੋਈ ਚਿੰਤਾ ਨਹੀਂ ਸੀ ਕਿ ਵਕਤ ਕਿਵੇਂ ਲੰਘੇਗਾ। ਆਈਤਾੜ ਪਿੰਡ ਦਾ ਪੁਰੋਹਿਤ ਸੀ। ਉਸਨੂੰ ਆਪਣੇ ਕੰਮ ਲਈ ਘਰ ਘਰ ਜਾਣਾਂ ਪੈਂਦਾ ਸੀ। ਉਸਦਾ ਦਿਨ ਦਾ ਖਾਣਾ ਪੀਣਾ ਤਾਂ ਕਿਸੇ ਨਾ ਕਿਸੇ ਜਜਮਾਨ ਦੇ ਘਰ ਹੀ ਹੁੰਦਾ। ਆਮ ਤੌਰ ਤੇ ਉਹ ਪੁਰੋਹਿਤੀ ਦਾ ਕੰਮ ਮੁਕਾਕੇ ਸ਼ਾਮੀਂ ਚਾਰ ਵਜੇ ਦੇ ਕਰੀਬ ਘਰ ਮੁੜਦਾ। ਖਾਲੀ ਹੱਥ ਅਉਣ ਦੀ ਉਸਦੀ ਆਦਤ ਨਹੀਂ ਸੀ। ਥੋਹੜੇ ਚਾਵਲ, ਨਾਰੀਅਲ, ਥੋਹੜੀ ਬਹੁਤੀ ਸਾਗ-ਸਬਜ਼ੀ ਲਿਆਉਣਾ ਉਸਦਾ ਨਿਯਮ

ਸੀ। ਘਰ ਵੜਦਿਆਂ ਹੀਂ ਉਹ ਸਮਾਨ ਇਕ ਪਾਸੇ ਰਖਕੇ, ਪੈਰ ਧੋ ਕੇ ਜਾਜੀ* ਨਾਲ ਲਿਪੇ ਬਰਾਂਡੇ ਦੇ ਫ਼ਰਸ਼ ਤੇ ਸੁਖ ਦਾ ਸਾਹ ਲੈਕੇ ਲੰਮਾ ਪੈ ਜਾਂਦਾ ਤੇ ਪੈਂਦਿਆ ਹੀ ਘੁਰਾੜੇ ਮਾਰਨ ਲੱਗ ਜਾਂਦਾ। ਜਾਗ ਖੁਲਦਿਆਂ ਹੀ ਉਠਕੇ ਪਿੰਡ ਦੀ ਖਬਰ ਸਾਰ ਲੈਣ ਤੁਰ ਪੈਂਦਾ। ਘਰ ਮੁੜਦਾ ਤਾਂ ਚੋਖੀ ਰਾਤ ਪਈ ਹੁੰਦੀ। ਦੁਪਹਿਰ ਦੀ ਰੋਟੀ ਰੱਜਕੇ ਖਾਧੀ ਹੁੰਦੀ ਤਾਂ ਬਾਹਰ ਨਿਕਲਦਿਆਂ ਕਹਿ ਜਾਂਦਾ "ਪਾਰੋਤੀ ਅਜ ਰਾਤੀਂ ਮੇਰਾ ਫ਼ਾਕਾ।" ਸਰਸੋਤੀ ਜਦੋਂ ਦੀ ਵਿਧਵਾ ਹੋਈ ਸੀ ਉਸਦਾ ਰੋਜ਼ ਹੀ ਰਾਤੀਂ ਫ਼ਾਕਾ ਹੁੰਦਾ ਸੀ। ਥੋਹੜੇ ਜਿਹੇ ਚਿੜਵੇ ਪਾਣੀ ਵਿਚ ਭਿਉਂਕੇ ਖਾ ਲੈਂਦੀ। ਜਦੋਂ ਦੂਜਿਆਂ ਦੋਹਾਂ ਦੇ ਫ਼ਾਕੇ ਹੁੰਦੇ ਤਾਂ ਪਾਰੋਤੀ ਨੂੰ ਕੀ ਪਈ ਸੀ ਚਾੜ੍ਹਨ ਪਕਾਉਣ ਦੀ। ਉਹ ਰਿੰਨ੍ਹਣ ਪਕਾਉਣ ਦਾ ਆਹਰ ਹੀ ਨਾ ਕਰਦੀ। ਕਈ ਵਾਰੀ ਉਹ ਦੁਪਹਿਰ ਦੇ ਉਬਲੇ ਚੌਲਾਂ ਨੂੰ ਫਿਰ ਇਕ ਵਾਰੀ ਉਬਾਲਦੀ ਤੇ ਪਿੱਛ ਜਿਹੀ ਨਾਲ ਹੀ ਡੰਗ ਸਾਰ ਲੈਂਦੀ। ਰਾਤ ਪੈ ਜਾਂਦੀ ਤਾਂ ਮਾਲਾ ਲੈਕੇ ਜਪ ਕਰਨ ਬਹਿ ਜਾਂਦੀ। "ਸ਼ਿਵਾ, ਸ਼ਿਵਾ, ਰਾਮ, ਰਾਮ" ਕਰਦੀ ਊਂਘਨ ਲੱਗ ਪੈਂਦੀ ਤੇ ਉਥੇ ਹੀ ਲੰਮੀ ਪੈ ਜਾਂਦੀ।

ਆਈਤਾੜ ਰਾਤੀਂ ਆਕੇ ਖੜਕ ਕਰਦਾ ਤਾ ਕਈ ਵਾਰੀ ਉਸਦੀ ਜਾਗ ਖੁਲ੍ਹ ਜਾਂਦੀ। ਪਰ ਕਈ ਵਾਰੀ ਉਸਨੂੰ ਪਤਾ ਹੀ ਨਾ ਚਲਦਾ "ਐਨਾਂ ਚਿਰ ਕਿਉਂ ਲਾ ਦਿਤਾ? ਆਦਮੀ ਨੂੰ ਪੁੱਛਣ ਦੀ ਨਾ ਉਸਦੀ ਆਦਤ ਸੀ ਤੇ ਨਾ ਉਸ ਵਿਚ ਹਿੰਮਤ ਸੀ। ਜੱਪ ਕਰਨ ਬੈਠਦਿਆਂ ਹੀ ਉਸਨੂੰ ਨੀਂਦ ਆ ਜਾਂਦੀ ਤੇ ਜਿੱਥੇ ਬੈਠੀ ਹੁੰਦੀ ਉਥੇ ਹੀ ਲੰਮੀ ਪੈ ਜਾਂਦੀ। ਉਹਨਾਂ ਦੇ ਗੁਆਂਢ ਕੰਮੀਆਂ ਦਾ ਘਰ ਸੀ। ਉਹਨਾਂ ਤੋਂ ਭਿੱਟਣ ਦਾ ਤੌਖਲਾ ਤਾਂ ਹਮੇਸ਼ਾਂ ਰਹਿੰਦਾ ਪਰ ਉਨ੍ਹਾਂ ਦਾ ਭਾਰੀ ਉਪਕਾਰ ਵੀ ਸੀ। ਉਹਨਾਂ ਦੇ ਮੁਰਗੇ ਮੁਰਗੀਆਂ ਇਹਨਾਂ ਨੂੰ ਤੜਕੇ ਉਠਾ ਦਿੰਦੇ। ਦੋਵੇਂ ਜਣੀਆਂ ਉਠਕੇ ਜੂਠੇ ਭਾਂਡੇ ਬਾਹਰ ਲਿਜਾਕੇ ਮਿੱਟੀ ਨਾਲ ਮਾਂਜ ਮਾਂਜ ਲਿਸ਼ਕਾਂਦੀਆਂ। ਮਗਰੋਂ ਪੂਜਾ ਦੇ 'ਪੰਚਪਾਤਰ'• ਤੇ ਗਾਗਰਾਂ ਨੂੰ ਸੁਆਹ ਨਾਲ ਮਾਂਜਦੀਆਂ। ਉਸ ਤੋਂ ਮਗਰੋਂ ਝਾੜ ਪੂੰਝ ਕਰਕੇ ਘਰ ਹੂੰਝਦੀਆਂ। ਦੋ ਪਲ ਸਾਹ ਲੈਣ ਲਈ ਬਹਿ ਜਾਂਦੀਆਂ। ਏਨੇ ਚਿਰ ਤਾਂਈ ਦਿਨ ਚੜ੍ਹ ਪੈਂਦਾ। ਕੋਠੇ ਵਿਚ ਬੱਝੇ ਡੰਗਰ ਜਿੰਨ੍ਹਾਂ ਦੀਆਂ ਹੜਬਾਂ ਨਿਕਲੀਆਂ ਹੋਈਆਂ, ਵੱਖੀਆਂ ਅੰਦਰ ਨੂੰ ਧੱਸੀਆਂ ਹੋਈਆਂ ਸਨ—ਬਾਂਅ-ਬਾਂਅ ਕਰਨ ਲਗ ਪੈਂਦੇ। ਜਿਵੇਂ ਕਹਿੰਦੇ ਹੋਣ "ਚਾਰਾ ਦਿਉ"। ਪਿਛਲੇ ਦਿਨ ਦੁਪਹਿਰੀਂ ਉਬਾਲਕੇ ਰਖਿਆ ਚਾਰਾ ਉਹਨਾਂ ਦੀਆਂ ਖੁਰਲੀਆਂ ਵਿਚ ਪਾ ਦਿੰਦੀਆਂ। ਪਾਣੀ ਡਹੁੰਦੀਆਂ ਤੇ ਫ਼ਿਰ ਦੁਧ ਚੋਣ ਦਾ ਕੰਮ ਸ਼ੁਰੂ ਹੁੰਦਾ। ਇਸ ਸੇਵਾ ਮਗਰੋਂ ਪਾਰੋਤੀ ਅੱਧਾ ਸੇਰ ਦੁਧ ਚੋਅ ਹੀ ਲੈਂਦੀ। ਮਾਲਕਾਂ ਦਾ ਏਨਾਂ ਕੁ ਲਿਹਾਜ਼ ਤਾਂ ਹੈ ਈ ਸੀ ਉਨ੍ਹਾਂ ਗਊਆਂ ਨੂੰ। ਉਨ੍ਹਾਂ ਵਿਚੋਂ ਇਕ ਨਾ

---

*ਗੇਰੂਏ ਰੰਗ ਦੀ ਮਿੱਟੀ।

•ਚੌੜੇ ਮੂੰਹ ਵਾਲਾ ਗਲਾਸ ਤੇ ਕੜਛੀਨੁਮਾ ਚਮਚਾ।

ਇਕ ਗਾਂ ਦੁਧ ਦੇ ਹੀ ਦਿੰਦੀ ਸੀ। ਜਿਸ ਦਿਨ ਏਨਾਂ ਵੀ ਨਾ ਦਿੰਦੀਆਂ ਉਸ ਦਿਨ ਭਗਵਾਨ ਨੂੰ ਦੁਧ ਦਾ ਚੜ੍ਹਾਵਾ ਨਹੀਂ ਸੀ ਜੁੜ੍ਹਦਾ। ਗਊਆਂ ਚੋਣ ਮਗਰੋਂ ਉਹਨ੍ਹਾਂ ਨੂੰ ਤੇ, ਹੋਰ ਇਕ ਦੋ ਬੁੱਢੀਆਂ ਗਊਆਂ ਤੇ ਵੱਛੇ ਵੱਛੀਆਂ ਨੂੰ ਬਾਹਰ ਸਮੁੰਦਰ ਦੇ ਕੰਢੇ ਚਰਣ ਲਈ ਛੱਡ ਦਿੰਦੀਆਂ। ਮਗਰੋਂ ਕੋਠਾ ਸੰਬਰਦੀਆਂ ਗੋਹਾ ਕੱਠਾ ਕਰਕੇ ਗੋਹੇ ਦੇ ਢੇਰ ਤੇ ਸੁਟਦੀਆਂ ਤੇ ਕਿਸੇ ਤਰ੍ਹਾਂ ਸਵੇਰ ਦਾ ਕੰਮ ਤਾਂ ਮੁਕਦਾ।

ਉਸਤੋਂ ਮਗਰੋਂ ਕੋਈ ਆਵੇ ਯਾਂ ਨਾ ਆਵੇ ਪਾਰਵਤੀ ਬਾਹਰਲੇ ਕੰਮ ਲਈ ਟੁਰ ਪੈਂਦੀ।ਬਾਹਰ ਦਾ ਕੰਮ ਯਾਂ ਖੇਤਾਂ ਦਾ ਕੰਮ—ਇਕੋ ਹੀ ਗਲ ਸੀ। ਬਰਸਾਤ ਦੇ ਦਿਨਾਂ ਵਿੱਚ ਤਾਂ ਇਕੋ ਹੀ ਕੰਮ ਹੁੰਦਾ—ਬਾਕੀ ਦਿਨਾਂ ਵਿਚ ਅੱਡ ਅੱਡ ਹੋ ਜਾਂਦੇ। ਆਈਤਾੜ ਦੇ ਘਰ ਬਾਲੱਣ ਦੀ ਬੜੀ ਤੋਟ ਸੀ। ਬਾਲੱਣ ਖੁਣੋਂ ਬੜੇ ਔਖੇ ਹੁੰਦੇ ਸਨ। ਘਰ ਦੇ ਦੁਆਲੇ ਉਹਨਾਂ ਦੀ ਆਪਣੀ ਜ਼ਮੀਨ ਵਿਚ ਉੱਗੇ ਹੋਏ ਹੌਨੇ* ਤੇ ਕਾਜੂ ਦੇ ਰੁੱਖਾਂ ਦੇ ਥੱਲੇ ਡਿੱਗੇ ਪੱਤੇ ਟਹਿਣੀਆਂ ਕਿਸੇ ਹੋਰ ਦੇ ਨਜ਼ਰੀਂ ਪੈਣ ਤੋਂ ਪਹਿਲਾਂ ਕੱਠੇ ਕਰਨੇਂ ਹੁੰਦੇ ਸਨ। ਜਿਹੜਾ ਵੇਖ ਲੈਂਦਾ ਉਹੀ ਹੂੰਝਕੇ ਲੈ ਜਾਂਦਾ ਸੀ। ਇਹਨਾਂ ਪੱਤਿਆਂ ਨਾਲ ਹੀ ਰਸੋਈ ਵਿਚ ਚੁਲ੍ਹਾ ਬਲੱਦਾ ਤੇ ਇਹਨਾਂ ਪੱਤਿਆਂ ਨਾਲ ਅੱਗ ਬਾਲ ਕੇ ਹੀ ਡੰਗਰਾ ਦਾ ਚਾਰਾ ਉਬਾਲਿਆ ਜਾਂਦਾ। ਜਿਹੜੇ ਥੋਹੜੇ ਜਿਹੇ ਪੱਤੇ ਬਚ ਜਾਂਦੇ ਉਹ ਡੰਗਰਾਂ ਦੇ ਕੋਠੇ ਵਿਚ ਫ਼ਰਸ਼ ਤੇ ਖਿਲਾਰ ਦਿੰਦੇ। ਸੁੱਕੇ ਪੱਤਿਆਂ ਬਿਨਾਂ ਗੋਹੇ ਦੀ ਖਾਦ ਵੀ ਤਾਂ ਚੰਗੀ ਨਹੀਂ ਸੀ ਬਣਦੀ।

ਸਾਰਾ ਸਾਲ, ਬਾਹਰਲੇ ਕੰਮ ਵਿਚੋਂ ਬਾਲਣ ਕੱਠਾ ਕਰਨ ਦਾ ਕੰਮ ਮੁਖ ਹੁੰਦਾ ਸੀ। ਬਰਸਾਤ ਵਿਚ ਜੋ ਔਖ ਹੁੰਦਾ ਉਹ ਭੁਗਤਨ ਵਾਲਿਆਂ ਨੂੰ ਹੀ ਪਤਾ ਸੀ। ਗਿੱਲੀਆਂ ਲਕੜਾਂ, ਗਿੱਲੇ ਪੱਤੇ ਬਾਲਣ ਨਾਲ ਸਾਰਾ ਘਰ ਧੂੰਏ ਨਾਲ ਭਰਿਆ ਰਹਿੰਦਾ। ਅੱਖਾਂ ਰੜਕਦੀਆਂ ਰਹਿੰਦੀਆਂ। ਇਸ ਧੂੰਏ ਕਰਕੇ ਪਾਰਵਤੀ ਦੀਆਂ ਅੱਖਾਂ ਹਮੇਸ਼ਾਂ ਲਾਲ ਸੁਰਖ ਰਹਿੰਦੀਆਂ। ਉਹਨਾਂ ਦਾ ਅਸਲੀ ਰੰਗ ਪਰਤਦਾ ਹੀ ਨਾਂ। ਕਦੀ ਕਦੀ ਬਰਖਾ ਰੁੱਤੇ ਜੇ ਵਰਣ ਦੇਵਤਾ ਪ੍ਰਸੰਨ ਹੋ ਜਾਂਦਾ ਤਾਂ ਛੇ ਮਹੀਨਿਆਂ ਦਾ ਬਾਲਣ ਇਕੋ ਮਹੀਨੇਂ ਵਿਚ ਲੱਭ ਜਾਂਦਾ ਸੀ। ਪਰ ਇਹ ਕੰਮ ਹੈ ਸੀ ਡਾਢਾ ਔਖਾ। ਪਿੰਡ ਵਿਚ ਇਹੋ ਕਲਾ ਘਰ ਤੇ ਨਹੀਂ ਸੀ ਨਾਂ।

ਰਾਮ ਆਈਤਾੜ ਦਾ ਘਰ ਸੀ ਮੁਹਾਣੇ ਦੇ ਉਤੱਰ ਵਾਲੇ ਪਾਸੇ। ਉਥੇ ਸਮੁੰਦਰ ਵਿਚ ਪੈਰ ਪਾਣਾਂ ਤਾਂ ਯਮਰਾਜ ਨੂੰ ਬੁਲਾਵਾ ਦੇਣ ਬਰਾਬਰ ਸੀ। ਦੂਰ ਦੇ ਜੰਗਲਾਂ ਵਿਚੋਂ ਦੀ ਵਹਿੰਦੀ ਅਓਂਦੀ ਨਦੀ ਬਰਸਾਤ ਦੇ ਮੌਸਮ ਵਿਚ ਆਪਣੇ ਨਾਲ ਕਈ ਰੁਖ ਕਈ ਗੇਲੀਆਂ ਲੈਕੇ ਅਓਂਦੀ। ਅੱਗੇ ਹੋਕੇ ਉਹਨਾਂ ਨੂੰ ਫੜਨਾਂ ਸੌਖਾ ਕੰਮ ਨਹੀ ਸੀ। ਇਸ ਕੰਮ ਲਈ ਮੁਹਾਣੇ ਵਾਲੀ ਥਾਂ ਛੱਡਕੇ ਉੱਤਰ ਵਾਲੇ ਪਾਸੇ ਦੋ ਮੀਲ ਅਗੇ ਜਾਣਾ ਪੈਂਦਾ ਸੀ। ਇਹੋ ਜਿਹੇ ਮੀਂਹ ਦੀ ਪ੍ਰਵਾਹ ਨਾ ਕਰਦੇ ਹੋਏ ਉਹ ਸਵੇਰੇ ਹੀ

*ਇਕ ਵੱਡਾ ਸਾਰਾ ਇਮਾਰਤੀ ਲਕੜੀ ਦਾ ਰੁੱਖ

ਘਰੋਂ ਨਿਕਲ ਪੈਂਦੇ ਤੇ ਸਮੁੰਦਰ ਕੰਢੇ ਜਾਕੇ ਉਡੀਕਣ ਲਗ ਪੈਂਦੇ—ਅਜ ਵਰੁਣ ਦੇਵਤਾ ਕੀ ਲੈਕੇ ਅਉਂਦਾ ਏ। ਕਈ ਵਾਰੀ ਰੁਖਾਂ ਦੇ ਤਣੇ ਹੁੰਦੇ ਵੱਡੀਆਂ ਵੱਡੀਆਂ ਗੇਲੀਆਂ ਹੁੰਦੀਆਂ। ਲਕੜੀ ਦਾ ਸਿਰਾ ਨਜ਼ਰੀ ਪੈਂਦਿਆਂ ਹੀ ਪਾਣੀ ਵਿਚ ਛਾਲ ਮਾਹਕੇ ਲਹਿਰਾਂ ਪਾਰ ਕਰਕੇ ਉਸਨੂੰ ਹੱਥ ਪਉਣਾ ਪੈਂਦਾ। ਜੇ ਇਹ ਸੋਚਕੇ ਬੈਠੇ ਰਹਿਣ ਕਿ ਹੁਣੇ ਲਕੜੀ ਕੰਢੇ ਨਾਲ ਆਕੇ ਲਗੇਗੀ—ਉਸਨੂੰ ਫੜਨ ਵਾਲੇ ਅਗੋਂ ਦਸ ਜਣੇ ਹੁੰਦੇ। ਕੋਈ ਕਹਿੰਦਾ ਮੇਰੀ ਏ, ਦੂਜਾ ਕਹਿੰਦਾ ਮੇਰੀ ਏ। ਪਾਣੀ ਵਿਚ ਉਤਰਕੇ ਤੈਰਕੇ ਅਗੇ ਜਾਕੇ ਹੀ ਬਾਲਣ ਹੱਥ ਅਉਂਦਾ ਸੀ। ਇਸ ਕੰਮ ਵਿਚ ਪਾਰਵਤੀ ਨਾਲੋਂ ਸਰਸਵਤੀ ਵਧੇਰੇ ਹੁਸ਼ਿਆਰ ਸੀ। ਇਸ ਤਰ੍ਹਾਂ ਬਾਲਣ ਕੱਠਾ ਕਰਨ ਵਾਸਤੇ ਇਹੋ ਤਿੰਨੋਂ ਕਾਮੇ ਜਦੋਂ ਡੱਟ ਜਾਂਦੇ ਤਾਂ ਮਹੀਨੇ ਭਰ ਦਾ ਕੰਮ ਪੰਦਰਾਂ ਦਿਨਾਂ ਵਿਚ ਮੁੱਕ ਜਾਂਦਾ ਸੀ।

ਇਕ ਦਿਨ ਬੜੀ ਸੁਆਦਲੀ ਘਟਨਾ ਘਟੀ। ਤਿੰਨੋ ਜਣੇ ਸਾਝਰੇ ਹੀ ਉਠਕੇ ਸਮੁੰਦਰ ਕੰਢੇ ਜਾ ਪੁੱਜੇ। ਇਹਨਾਂ ਤੋਂ ਪਹਿਲਾਂ ਦਸ ਵੀਹ ਬੰਦੇ ਉਥੇ ਖੜੇ ਸਨ। ਹੜ੍ਹਾਂ ਦੀ ਰੁੱਤ ਸੀ। ਇਸ ਰੁੱਤ ਵਿਚ ਲਕੜੀ ਵਧੇਰੇ ਅਉਂਦੀ ਸੀ। ਤੇਜ਼ ਹਵਾ ਵੱਗ ਰਹੀ ਸੀ। ਨਾਲ ਮੀਂਹ ਵੀ ਪੈ ਰਿਹਾ ਸੀ। ਉਸੇ ਮੀਂਹ ਵਿਚ ਉਹ ਗੋਡੇ-ਗੋਡੇ ਸਮੁੰਦਰ ਦੇ ਪਾਣੀ ਵਿਚ ਖਲੋ ਗਏ। ਤਿਖੀਆਂ ਤੇਜ਼ ਇੱਲ ਵਰਗੀਆਂ ਅੱਖਾਂ ਨਾਲ ਤਾੜ ਲਾਈ ਖਲੋਤੇ ਸਨ। ਸੌ ਕੁ ਗਜ਼ ਅਗੇ ਲਕੜੀ ਵਰਗੀ ਕਾਲੀ ਜਿਹੀ ਚੀਜ਼ ਦਿਖਾਈ ਦਿਤੀ। ਆਈਤਾੜ ਪਾਣੀ ਵਿਚ ਉਤਰ ਗਿਆ ਤੇ ਤੈਰਕੇ ਉਸਨੂੰ ਜਾ ਹੱਥ ਪਾਇਆ ਤੇ ਕੰਢੇ ਵਲ ਮੁੜ ਪਿਆ। ਬੜੀ ਹਿੰਮਤ ਕਰਕੇ ਉਹ ਕੰਢੇ ਦੇ ਕੋਲ ਆ ਗਿਆ ਕੰਢੇ ਦੇ ਨੇੜੇ ਆਕੇ ਉਸ ਹੱਥੋਂ ਲਕੜੀ ਛੱਡ ਦਿਤੀ। ਅਖੀਰਲੀ ਲਹਿਰ ਨੇ ਲਕੜੀ ਨੂੰ ਰੇਤ ਦੇ ਕੰਢੇ ਤੇ ਲਿਆ ਸੁਟਿਆ। ਉਸਦੇ ਭਾਰ ਤੋਂ ਇੰਜ ਲਗਦਾ ਸੀ ਜਿਵੇਂ ਪੰਜਾਹ ਮਣ ਲਕੜੀ ਇਕੋ ਵਾਰੀ ਉਸਦੇ ਹੱਥ ਆ ਗਈ ਸੀ। ਜਦੋਂ ਵੇਖਿਆ ਕਿ ਜੋ ਉਹ ਲਿਆਇਆ ਸੀ ਉਹ ਲਕੜੀ ਨਹੀਂ ਸੀ ਉਹ ਤਾਂ ਮਰੇ ਹੋਏ ਸੰਢੇ ਦੀ ਲਾਸ਼ ਸੀ। ਜਿਸਨੂੰ ਹੱਥ ਪਾਇਆ ਸੀ ਉਹ ਰੁੱਖ ਦੀ ਕੋਈ ਟਹਿਣ ਨਹੀਂ ਸੀ ਉਹ ਤਾਂ ਸੰਢੇ ਦਾ ਸਿੰਗ ਸੀ। ਆਸੇ ਪਾਸੇ ਖਲੋਤੇ ਸਾਰੇ ਜ਼ੋਰ ਦੀ ਹੱਸ ਪਏ। ਉਨ੍ਹਾਂ ਨਾਲ ਪਾਰਵਤੀ ਦਾ ਵੀ ਹਾਸਾ ਨਿਕਲ ਗਿਆ। ਉਥੇ ਤਾਂ ਆਈਤਾੜ ਨੇ ਕੁੱਛ ਨਾ ਕਿਹਾ। ਚੁਪਚਾਪ ਖਲੋਤਾ ਰਿਹਾ। ਪਰ ਘਰ ਪਹੁੰਚਕੇ ਉਸ ਪਾਰਵਤੀ ਦੀ ਉਹ ਲਾਹਪਾਹ ਕੀਤੀ ਕਿ ਤਿੰਨ ਮਹੀਨਿਆਂ ਤਾਂਈਂ ਪਾਰਵਤੀ ਇਸ ਗੱਲ ਨੂੰ ਯਾਦ ਕਰ-ਕਰ ਰੋਂਦੀ ਰਹੀ।

ਇਹ ਸੀ ਉਹਨਾਂ ਦਾ ਬੱਲਣ ਕੱਠਾ ਕਰਨ ਦਾ ਹਿਸਾਬ ਕਿਤਾਬ। ਇਕ ਵਾਰੀ ਸਰਸਵਤੀ ਤੇ ਪਾਰਵਤੀ ਡੁਬਦੀਆਂ ਡੁਬਦੀਆਂ ਬਚੀਆਂ। ਆਈਤਾੜ ਨੇ ਆਕੇ ਉਹਨਾਂ ਨੂੰ ਬਚਾਇਆ। ਪਰ ਡਰਕੇ ਕਿਤੇ ਕੰਮ ਥੋਹੜਾ ਛਡਿਆ ਜਾਂਦਾ ਸੀ। ਇਕਠੇ ਕੀਤੇ ਪੱਤੇ ਟਾਹਣੀਆਂ ਲਕੜੀਆਂ, ਸਕਾਉਣ ਲਈ ਧੁੱਪੇ-ਪਉਣੀਆਂ

ਪੈਂਦੀਆਂ। ਧੁੱਪ ਨਿਕਲੇ ਤਾਂ ਬਾਹਰ ਖਲਾਰੋ, ਬਦੱਲ ਆ ਜਾਣ ਤਾਂ ਕੱਠੇ ਕਰਕੇ ਸਾਂਭੋ। ਗਰਮੀਆਂ ਦੇ ਮਹੀਨਿਆਂ ਵਿਚ ਇਹ ਮੁਸੀਬਤ ਨਹੀਂ ਸੀ ਹੁੰਦੀ। ਪਰ ਬਰਸਾਤ ਵਿਚ ਅੱਗ ਬਾਲਣ ਦੀ ਜੋ ਔਖਿਆਈ ਹੁੰਦੀ—ਬਸ ਪੁੱਛੋ ਕੁਛ ਨਾ। ਗਿੱਲੇ ਛੌਡੇ, ਸਿਕੱੜ ਚੂਲ੍ਹੇ ਦੇ ਆਲੇ ਦੁਆਲੇ ਖਲਾਰ ਖਲਾਰ ਸੁਕਾਉਣੇ ਪੈਂਦੇ। ਜੇਠ ਹਾੜ ਦੇ ਮਹੀਨੇਂ ਵਿਚ ਧੁੱਪ ਕਿੰਨੀ ਕੁ ਨਿਕਲਦੀ ਏ। ਲਕੜਾਂ ਕਿੰਨੀਆਂ ਕੁ ਸੁਕਦੀਆਂ ਨੇ। ਹੋਰ ਕੋਈ ਚਾਰਾ ਵੀ ਤਾਂ ਨਹੀਂ ਸੀ। ਗਿੱਲੀਆਂ ਲਕੜਾਂ ਬਾਲ ਬਾਲ ਗੁਜ਼ਾਰਾ ਕਰਨਾ ਪੈਂਦਾ ਸੀ।

ਕੀ ਮਨੂਰ ਤੇ ਕੀ ਕੌਡੀ, ਇਹਨਾ ਦੇ ਆਲੇ ਦੁਆਲੇ ਜੰਗਲ ਨਾ ਹੋਣ ਕਰਕੇ ਗਿੱਲਾ ਬਾਲਣ ਬਾਲ ਬਾਲ ਕੰਮ ਕਰਨ ਦੀ ਆਦਤ ਪੈ ਗਈ ਸੀ। ਪਿੰਡ ਦੀਆਂ ਤ੍ਰੀਵੀਆਂ ਦੀਆਂ ਅੱਖਾਂ ਵੇਖਕੇ ਕਿਹਾ ਜਾ ਸਕਦਾ ਸੀ ਕਿਸ ਦੇ ਘਰ ਸੁੱਕਾ ਬਾਲਣ ਹੈ ਸੀ ਤੇ ਕਿਸ ਦੇ ਘਰ ਨਹੀਂ। ਪਾਰੋਤੀ ਜਦੋਂ ਛੋਟੀ ਜਿਹੀ ਸੀ ਤਾਂ ਉਸਦਾ ਪਿਤਾ ਨਰਾਇਣ ਮਈਆ ਕਹਿੰਦਾ "ਮੈਂ ਤਾਂ ਆਪਣੀ ਧੀ 'ਕਰਾਵੜੀ*' ਵਿਚ ਨਹੀ ਵਿਆਹਣੀ। ਪੂਰਬ ਦੇ ਕਿਸੇ ਪਿੰਡ ਵਿਚ ਵਿਆਹੀ ਗਈ ਤਾਂ ਬਾਲਣ ਵਲੋਂ ਤਾਂ ਸੁਖੀ ਰਹੇਗੀ। ਵਡੱਰਸੇ ਬੇਲੂਰਗੜੱਲੀ ਵਲ ਕਿਤੇ ਮੁੰਡਾ ਲੱਭ ਜਾਵੇ ਤਾਂ ਚੰਗੈ।" ਉਹ ਇਹੀ ਸੋਚਦਾ ਰਿਹਾ ਪਰ ਖਾਰੇ ਪਾਣੀ ਨੇ ਉਸਦਾ ਪਿੱਛਾ ਨਾ ਛਡਿਆ। ਮਨੂਰ ਛਡਕੇ ਕੌਡੀ ਆ ਗਈ।

ਸਿਰਫ਼ ਬਾਲਣ ਕੱਠਾ ਕਰ ਲੈਣ ਨਾਲ ਘਰ ਦਾ ਕੰਮ ਤਾਂ ਨਹੀਂ ਮੁੱਕ ਜਾਂਦਾ। ਖਾਣ ਨੂੰ ਵੀ ਤਾਂ ਚਾਹੀਦੈ। ਨੀਵੀਆਂ ਜਾਤਾਂ ਵਾਲੇ ਤਾਂ ਮੱਛੀ ਜਾਂ ਕੇਕੜੇ ਫੜਕੇ ਲੈ ਅਉਂਦੇ ਤੇ ਉਹਨਾਂ ਦਾ ਗੁਜ਼ਾਰਾ ਹੋ ਜਾਂਦਾ। ਉਹਨਾਂ ਨੂੰ ਸਾਗ ਸਬਜ਼ੀ ਦੀ ਲੋੜ ਨਾ ਰਹਿੰਦੀ। ਬ੍ਰਾਹਮਣਾਂ ਦੇ ਘਰ ਜਨਮ ਲੈਕੇ ਤਾਂ ਸਾਰਾ ਸਬਜ਼ੀਆਂ ਖਾਕੇ ਹੀ ਜੂਨ ਕਟੱਣੀ ਪੈਂਦੀ ਏ। ਜੋ ਬ੍ਰਹਮਾਂ ਨੇ ਮੱਥੇ ਤੇ ਲਿਖ ਦਿਤਾ ਉਸਨੂੰ ਕੌਣ ਮੇਟ ਸਕਦਾ ਸੀ। ਆਈਤਾੜ ਨੂੰ ਜਜਮਾਨਾਂ ਦੇ ਘਰੋਂ ਨਾਰੀਅਲ ਚਾਵਲ ਤਾਂ ਬਥੇਰੇ ਮਿਲ ਜਾਂਦੇ, ਸਾਗ ਸਬਜ਼ੀ ਵੀ ਮਿਲਦੀ। ਪਰ ਕਾਹਦੀ ਸਬਜ਼ੀ—ਖੀਰੇ—ਯੁਗਾਦੀ•ਤੋਂ ਲੈਕੇ ਬਰਸਾਤ ਮੁਕੱਣ ਤਾਂਈ ਇਕੋ ਹੀ ਸਬਜ਼ੀ—ਖੀਰੇ-ਖੀਰੇ-ਖੀਰੇ। ਘਰ ਦੇ ਖੰਭਿਆਂ ਨਾਲ ਵੀ ਲਟਕਦੇ, ਛਤੀਰਾਂ ਨਾਲ ਵੀ ਉਹੋ ਲਟਕਦੇ ਰਹਿੰਦੇ। ਖੀਰੇ ਖਾ-ਖਾ ਜੀਅ ਸੜ ਜਾਂਦਾ। ਇਸ ਲਈ ਆਪਣੇ ਘਰ ਦੇ ਪੂਰਬ ਵਾਲੇ ਪਾਸੇ ਪੰਜਹਾਨੇ† ਵਾਲੇ ਖੇਤ ਵਿਚੋਂ ਕੁਲਥੀ ਕਟੱਣ ਮਗਰੋਂ ਅਗਲੇ ਹੀ ਦਿਨ ਖੇਤ ਵਿਚੋਂ ਮੁਢੀਆਂ ਪੁਟਕੇ ਖੇਤ ਸਾਫ਼ ਕਰ ਦਿੱਤੇ। ਚਾਰੇ ਪਾਸੇ ਛੋਟੀ ਜਿਹੀ ਬੰਨੀ ਬਣਾ ਦਿੱਤੀ। ਬੰਨੀ ਉਤੇ ਥੋਹੜੀ-ਥੋਹੜੀ ਵਿੱਥ ਤੇ ਮਿੱਟੀ ਦੇ ਗੋਲੇ ਰਖ ਉਸ

---

*ਸਮੁੰਦਰ ਕੰਢੇ ਦਾ ਇਲਾਕਾ
•ਨਵੇਂ ਸਾਲ ਦਾ ਪਹਿਲਾ ਦਿਨ
†ਢਾਈ ਸੋ ਗਜ਼

ਵਿੱਚ ਕੰਢਿਆਲੀ ਵਾੜ ਲਾ ਦਿਤੀ। ਵਾੜ ਬਿਨਾਂ ਤਾਂ ਉਥੇ ਨਾ ਜੋਗੀ ਵੀ ਸਬਜ਼ੀ ਨਹੀਂ ਸੀ ਲਭਣੀ। ਇਹੋ ਜਿਹੇ ਕੰਮਾਂ ਵਿਚ ਸਰਸਵਤੀ ਪਾਰਵਤੀ ਇਕ ਦੂਜੇ ਤੋਂ ਵੱਧ ਸਨ। ਸਰਸਵਤੀ ਤਾਂ ਕਹੀ ਚੁਕਣੋਂ ਵੀ ਪਿਛੇ ਨਾ ਰਹਿੰਦੀ।

ਵਾੜ ਲਉਣ ਮਗਰੋਂ ਕਿਆਰੀਆਂ ਬਣਾ ਉਹਨਾਂ ਵਿਚ ਸਾਗ, ਬੈਂਗਣ, ਹਰੀਆਂ ਮਿਰਚਾਂ ਦੇ ਬੀਅ ਬੀਜ ਦਿਤੇ ਜਾਂਦੇ। ਕਿਆਰੀਆਂ ਬਣਾਕੇ ਪਨੀਰੀ ਤਿਆਰ ਕਰਨੀਂ ਸੌਖੀ ਸੀ। ਮਗਰੋਂ ਦੋਨੋਂ ਪਾਸਿਉਂ ਮਿੱਟੀ ਚੁਕਕੇ ਕਤਾਰਾਂ ਵਿੱਚ ਪਨੀਰੀ ਲਾ ਦਿਤੀ ਜਾਂਦੀ। ਉਹਨਾਂ ਦੀਆਂ ਜੜਾਂ ਵਿਚ ਸੁਆਹ ਤੇ ਸੜੀ ਹੋਈ ਮਿੱਟੀ ਪਉਂਦੀਆਂ। ਪਿਛਵਾੜੇ ਪਾਣੀ ਦੀ ਖੂਹੀ ਸੀ। ਉਸ ਵਿਚੋਂ ਪਾਣੀ ਭਰ ਭਰ ਬੂਟਿਆਂ ਨੂੰ ਪਉਂਦੀਆਂ। ਆਮ ਤੌਰ ਤੇ ਇਹ ਕੰਮ ਸ਼ਾਮੀਂ ਕਰਦੀਆਂ। ਆਈਤਾਤ਼ ਘਟ ਵੱਧ ਹੀ ਇਸ ਕੰਮ ਵਿਚ ਉਹਨਾਂ ਦਾ ਹੱਥ ਵਟਾਉਂਦਾ।

ਸਵੇਰੇ ਤਾਂ ਆਈਤਾੜ ਨੂੰ ਵਿਹਲ ਹੀ ਨਹੀਂ ਸੀ ਹੁੰਦੀ। ਸਵੇਰੇ ਉਠਕੇ ਉਹ ਪੰਦਰਾਂ ਅੰਬ ਦੇ ਪੱਤੇ ਲੈਕੇ ਦੰਦ ਸਾਫ਼ ਕਰਦਾ। ਰਗੜ-ਰਗੜ ਕੇ ਸਾਫ਼ ਕਰਨ ਪਿਛੋਂ ਮੂੰਹ ਧੋਂਦਾ। ਘਰ ਦੇ ਸਾਹਮਣੇ ਤਲਾਬ ਵਿਚ ਨ੍ਹਾਉਣ ਚਲਾ ਜਾਂਦਾ। ਪੂਰਬ ਵਲ ਮੂੰਹ ਕਰਕੇ ਨਕ ਫੜਕੇ ਪਾਣੀ ਵਿਚ ਡੁਬਕੀਆਂ ਲਉਂਦਾ। ਫਿਰ ਜ਼ੋਰ-ਜ਼ੋਰ ਦੀ ਪਿੰਡਾ ਮਲਦਾ ਤੇ ਉਸੇ ਜ਼ੋਰ ਤੇ ਤੇਜ਼ੀ ਨਾਲ ਮੰਤਰ ਉਚਾਰਣ ਕਰਦਾ। 'ਸ਼ੁਕਲਾਭਰਣਮ ਵਿਸ਼ਣੂ ਤੋਂ ਲੈਕੇ ਅਕਾਸ਼ ਤਪਤਿਤੰ ਤੋਯੰ ਤੱਕ।' ਜੇ ਭੁਲ ਜਾਂਦਾ ਤਾਂ ਫਿਰ ਮੁਢੋਂ ਸ਼ੁਰੂ ਕਰਕੇ ਜਾਪ ਮੁਕਾਉਂਦਾ। ਇਕ ਸੌ ਅੱਠ ਪੰਚਾਕਸ਼ਰੀ ਦੇ ਜਾਪ ਮੁਕਾਕੇ ਪਾਣੀ ਵਿਚੋਂ ਬਾਹਰ ਨਿਕਲਦਾ। ਗਿੱਲੀ ਧੋਤੀ ਦੁਆਲੇ ਲਪੇਟ ਉਹ ਪੂਜਾ ਦੇ ਕਮਰੇ ਵਿਚ ਚਲਾ ਜਾਂਦਾ। ਏਨੇ ਚਿਰ ਤਾਂਈ ਦਿਨ ਚੜ੍ਹ ਪੈਂਦਾ। ਪਾਰਵਤੀ ਵੀ ਘਰ ਦੇ ਅੱਗੇ ਪਿੱਛੇ ਸੰਬਰਕੇ ਜਲਦੀ ਨਾਲ ਨ੍ਹਾਉਣ ਚਲੀ ਜਾਂਦੀ। ਆਕੇ ਪ੍ਰਸ਼ਾਦ ਲਈ ਚੌਲ ਪਾਣੀ ਵਿਚ ਭਿਉਂਦੀ। ਆਈਤਾੜ ਦੇ ਘਰ ਦੇ ਦੇਵਤਿਆਂ ਦਾ ਇਕ ਵੱਡਾ ਗੁਣ ਇਹ ਸੀ ਕਿ ਕੱਚੇ ਚੌਲ ਭਿਉਂਕੇ ਹੀ ਚੜ੍ਹਾਵਾ ਚਾੜ੍ਹ ਦਿਉ ਤਾਂ ਉਹ ਖੁਸ਼ ਹੋ ਜਾਂਦੇ। ਚੌਲ ਪਕਾਉਣ ਦੀ ਲੋੜ ਵੀ ਨਾ ਪੈਂਦੀ।

ਪੂਜਾ ਮੁਕਾਕੇ ਝਟ ਪਟ ਆਈਤਾੜ ਪੁਰੋਹਿਤ ਦਾ ਵੇਸ ਧਾਰਣ ਕਰਕੇ ਬਾਹਰ ਜਾਣ ਲਈ ਤਿਆਰ ਹੋ ਜਾਂਦਾ। ਤੇੜ ਇਕ ਛੋਟੀ ਜਿਹੀ ਧੋਤੀ, ਸਿਰ ਤੇ ਹਰੇ ਰੰਗ ਦੀ ਸ਼ਾਲ ਪੱਗ ਵਾਂਗ ਵਲ੍ਹੇਟੀ, ਗਲ ਛੋਟੇ-ਛੋਟੇ ਰੁਦਰਾਕਸ ਦੇ ਮੋਤੀਆਂ ਦੀ ਮਾਲਾ। ਹੱਥ ਵਿਚ ਲੰਮੀ ਡੰਡੀ ਵਾਲੀ ਛਤਰੀ। ਪੁਰੋਹਿਤੀ ਵਾਲੇ ਦਿਨ ਪਾਰਵਤੀ ਨੂੰ ਅਰਾਮ ਰਹਿੰਦਾ। ਕੋਈ ਕਾਹਲ ਨਹੀਂ ਸੀ ਹੁੰਦੀ। ਜਿਹੜੇ ਵੇਲੇ ਮਰਜ਼ੀ ਚਾੜ੍ਹੇ ਪਕਾਉ ਜਿਹੜੇ ਵੇਲੇ ਮਰਜ਼ੀ ਖਾਉ। ਜਿਸ ਦਿਨ ਆਈਤਾੜ ਨੇ ਪੁਰੋਹਿਤੀ ਲਈ ਨਾ ਜਾਣਾ ਹੁੰਦਾ, ਪੂਜਾ ਮੁਕਦਿਆਂ ਹੀ ਉਸਨੂੰ ਭੁਖ ਲਗ ਪੈਂਦੀ। ਅਜੇ ਚੌਲ ਉਬਲਣੇ ਰੱਖੇ ਹੁੰਦੇ ਤਾਂ ਉਹ ਹਾਲ ਦੁਹਾਈ ਮਚਾ ਦਿੰਦਾ। ਪਾਰਵਤੀ ਨੂੰ ਹੱਥਾਂ ਪੈਰਾਂ ਦੀ ਪੈ ਜਾਂਦੀ। ਉਹ ਮਸਾਲਾ ਯਾਂ ਨਾਰੀਅਲ ਪੀਹ ਰਹੀ ਹੁੰਦੀ ਤਾਂ ਉਹ ਬੋਲਣਾ ਸ਼ੁਰੂ

ਕਰ ਦਿੰਦਾ। "ਇਸ ਤੋਂ ਵਕਤ ਸਿਰ ਕਦੀ ਕੋਈ ਕੰਮ ਨਹੀਂ ਹੋਇਆ। ਐਨੀ ਜਿੱਲ੍ਹੀ ਏ, ਪਤਾ ਨਹੀਂ ਆਪਣੇ ਵਲੋਂ ਕਿਹੜੇ ਪਕਵਾਨ ਪਕਾਉਣ ਡਹੀ ਏ।" ਉਧਰ ਉਹ ਤੜਕਾ ਲਉਣ ਲਗਦੀ, ਤੇ ਇਧਰ ਇਹ ਚੌਂਕੀ ਡਾਹਕੇ ਬਹਿ ਜਾਂਦਾ। ਦੋ ਮਿੰਟ ਹੋਰ ਖਾਣ ਨੂੰ ਨਾ ਮਿਲਦਾ ਤਾਂ ਸ਼ੁਰੂ ਹੋ ਜਾਂਦਾ "ਕਲ ਦੁਪਹਿਰੇ ਮੈਂ ਰਜੱਕੇ ਰੋਟੀ ਖਾਧੀ ਸੀ ਤਾਂ ਤੇਰਾ ਕੀ ਖਿਆਲ ਹਫਤਾ ਭਰ ਮੈਨੂੰ ਭੁਖ ਨਹੀਂ ਲਗਣੀ।" ਜਿਸ ਦਿਨ ਆਈਤਾਰ ਘਰ ਹੁੰਦਾ ਸਰਸਵਤੀ ਪਾਰਵਤੀ ਨੂੰ ਬਹੁੜਦੀ। ਉਸਦੇ ਸਾਹਮਣੇ ਭਰਾ ਦਾ ਮੂੰਹ ਐਨਾਂ ਨਹੀਂ ਸੀ ਖੁਲ੍ਹਦਾ। "ਖਾਣਾ ਤਿਆਰ ਐ?" ਉਹ ਕਾਹਲ ਮਚਾਉਣ ਲਗਦਾ ਤਾਂ "ਭਰਾ ਜਾਈਂ ਜ਼ਰਾ ਵੇਖੀਂ ਪਿਛਲੇ ਪਾਸੇ ਡੰਗਰ ਆ ਵੜੇ ਲਗਦੇ ਨੇ"। ਕਹਿਕੇ ਭਰਾ ਦਾ ਮੂੰਹ ਬੰਦ ਕਰਕੇ ਕਿਸੇ ਕੰਮ ਲਾ ਦਿੰਦੀ।

ਦੁਪਹਿਰ ਦੇ ਖਾਣੇ ਮਗਰੋਂ ਫਿਰ ਘਰ ਦਾ ਕੰਮ ਬਾਹਰ ਦਾ ਕੰਮ। ਜਿੰਨਾਂ ਚਿਰ ਬੰਦਾ ਜੀਉਂਦਾ ਏ ਇਹ ਝਮੇਲੇ ਕਿਤੇ ਮੁਕਦੇ ਨੇ। ਥੋਹੜੀ ਧੁਪ ਘਟੱਣ ਤੇ ਡੰਗਰਾਂ ਨੂੰ ਚਰਣ ਲਈ ਬਾਹਰ ਛਡਣਾਂ। ਨਦੀ ਵਿਚੋਂ ਭੌਲ ਕੱਠੀ ਕਰਕੇ ਆਪਣੇ ਖੇਤਾਂ ਵਿਚ ਪਉਂਣੀ। ਝੋਨੇ ਦੀ ਪਨੀਰੀ ਨੂੰ ਝੱਟੇ ਨਾਲ ਪਾਣੀ ਦੇਣਾ ਇਹ ਸਭ ਕਰਦਿਆਂ ਪਰਛਾਂਵੇ ਢੱਲ ਜਾਂਦੇ। ਫਿਰ ਡੰਗਰਾਂ ਨੂੰ ਘਰ ਲਿਆਉਣਾਂ। ਵੱਛੇ ਦੇ ਮੂੰਹ ਮਾਰਣ ਤੋਂ ਪਹਿਲਾਂ ਪਾਰਵਤੀ ਨੂੰ ਹੁੰਦਾ ਕਿ ਦੋ ਘੁਟ ਦੁੱਧ ਦੇ ਚੋਅ ਲਵੇ। ਮੈਲੇ ਕਪੜੇ ਲਹੁਣ ਤੋਂ ਪਹਿਲਾਂ ਡੰਗਰਾਂ ਨੂੰ ਚਾਰਾ ਪਾਣੀ ਦੇਣਾ ਹੁੰਦਾ। ਫਿਰ ਨ੍ਹਾ ਕੇ ਸਾਫ਼ ਸੁੱਚ ਕਪੜੇ ਪਾਕੇ ਭਗਵਾਨ ਅਗੇ ਦੀਵਾ ਬਾਲਣਾ। ਫ਼ਿਰ ਉਸਨੂੰ ਸੋਚ ਪੈ ਜਾਂਦੀ ਕਿ 'ਰਾਤੀਂ ਕੀ ਚਾੜ੍ਹੀਏ ਪਕਾਈਏ'।

ਇਹ ਪ੍ਰਾਰਵਤੀ ਦਾ ਨਿੱਤ ਦਿਹਾੜੀ ਦਾ ਕੰਮ ਸੀ। ਇਹੋ ਸਰਸਵਤੀ ਦਾ ਨਿਤੱਨੇਮ ਸੀ। ਵਿਆਹ ਤੋਂ ਬਾਦ ਜਦੋਂ ਪਾਰਵਤੀ ਮੁਕਲਾਵੇ ਆਈ ਤਾਂ ਇਹ ਦਿਨਚੰਰਿਆ ਸ਼ੁਰੂ ਹੋਈ। ਵਿਆਹ ਮਗਰੋਂ ਪੇਕੇ ਜਾਂਦੀ ਤਾਂ ਉਥੇ ਵੀ ਇਹੋ ਸਭ ਕੰਮ। ਫ਼ਰਕ ਸਿਰਫ਼ ਏਨਾ ਸੀ ਉਥੇ ਪਿਉ ਧੀ ਲਗਦੇ, ਇਥੇ ਨਨਾਣ ਭਰਜਾਈ ਲਗਦੀਆਂ। ਆਈਤਾਰ ਦੀ ਮਰਜ਼ੀ ਅਉਂਦੀ ਤਾਂ ਕੋਈ ਕੰਮ ਕਰ ਦਿੰਦਾ ਨਹੀਂ ਤਾਂ ਨਹੀਂ। ਉਸ ਤੇ ਨਾ ਹੀ ਕੋਈ ਭਰੋਸਾ ਸੀ ਤੇ ਨਾ ਹੀ ਕੋਈ ਉਮੀਦ। ਜਿੰਨਾ ਮਾੜਾ ਮੋਟਾ ਕਰ ਦਿੰਦਾ ਉਹੀ ਬੜਾ ਸੀ।

ਇਹ ਸਭ ਪੁਰਾਣੀਆਂ ਯਾਦਾਂ ਸਨ। ਉਸ ਦਿਨ ਨਦੀ ਦੇ ਕੰਢੇ ਤੋਂ ਦੂਰ ਖਲੋਤੀ ਪਾਰਵਤੀ ਨਦੀ ਦੇਂ ਚੜ੍ਹੇ ਪਾਣੀ ਨੂੰ ਵੇਖ ਰਹੀ ਸੀ। ਉਸਦੇ ਨਾਲ ਉਸਦੇ ਪਰਛਾਵੇਂ ਵਾਂਗ ਰਹਿੰਦੀ ਉਸਦੀ ਨਨਾਣ ਸੀ। ਮੀਂਹ ਇਕੋ ਸਾਹੇ ਵੱਸੀ ਜਾ ਰਿਹਾ ਸੀ। ਗਲ ਪਾਏ ਕਪੜੇ ਪਿੰਡੇ ਨਾਲ ਚੰਮੜੇ ਹੋਏ ਸਨ। ਠੰਡ ਵਿਚ ਠਰਦੀਆਂ ਦੋਵੇਂ ਕੱਛਾਂ ਵਿਚ ਹੱਥ ਦੇਈ ਖਲੋਤੀਆਂ ਇਕ ਦੂਜੇ ਦਾ ਮੂੰਹ ਵੇਖ ਰਹੀਆਂ ਸਨ। ਕਦੀ ਉਛਾਲੇ ਖਾ ਰਹੀ ਨਦੀ ਵਲ ਵੇਖਦੀਆਂ। ਕਿੰਨਾ ਚਿਰ ਦੋਵਾਂ ਵਿਚੋਂ ਕੋਈ ਨਾ ਬੋਲੀ। ਅਖੀਰ ਅੱਕਕੇ ਸਰਸਵਤੀ ਘਰ ਵਲ ਤੁਰ ਪਈ

"ਆ ਪਾਰਵਤੀ ਚਲੀਏ।" ਉਸ ਪਾਰਵਤੀ ਨੂੰ ਬੁਲਾਇਆ। ਪਾਰਵਤੀ ਨੇ ਉਸਦੀ ਗਲ ਵਲ ਧਿਆਨ ਨਾ ਦਿੰਦਿਆਂ ਕਿਹਾ "ਐਤਕੀ ਖੇਤਾਂ ਵਿਚ ਪਾਣੀ ਭਰਿਆ ਪਿਐ। ਲਗਦੈ ਪਨੀਰੀ ਦਾ ਸਤਿਆਨਾਸ ਕਰਨ ਮਗਰੋਂ ਹੀ ਇਹ ਪਾਣੀ ਥੱਲ ਜਾਏਗਾ।"

ਇਹੋ ਜਿਹਾ ਮੀਂਹ ਪਰਿਧਾਵੀ* ਸਮਤ ਤੋਂ ਬਾਦ ਅਜ ਤਕ ਨਹੀਂ ਸੀ ਪਿਆ। ਹਰ ਸਾਲ ਉਨ੍ਹਾਂ ਦੇ ਖੇਤਾਂ ਵਿਚ ਹੜ੍ਹਾਂ ਦਾ ਪਾਣੀ ਭਰ ਜਾਂਦਾ ਸੀ, ਪਰ ਛੇਤੀ ਉਤਰ ਵੀ ਜਾਂਦਾ ਸੀ। ਮੁਹਾਣਾ ਕੋਲ ਹੋਣ ਕਰਕੇ ਹੜ੍ਹਾਂ ਦਾ ਪਾਣੀ ਭਾਂਵੇ ਕਿੰਨਾ ਭਰ ਜਾਂਦਾ, ਪਰ ਛੇਤੀ ਥੱਲੇ ਵੀ ਹੋ ਜਾਂਦਾ। ਅਗੇ ਕਦੀ ਜੇਠ ਦੇ ਮਹੀਨੇ ਦਾ ਰਸਤਾ ਸੀ। ਉਸ ਰਾਹ ਤੇ ਕਦਮ ਰਖਣ ਤੋਂ ਪਹਿਲਾਂ ਉਸ ਕਿੰਨੀ ਵਾਰੀ ਸੋਚਿਆ ਅਖੀਰ ਵਿਚ ਸਾਲਿਗਰਾਮ ਦੇ ਭਗਵਾਨ ਨਰਸਿੰਘ ਤੇ ਡੋਰੀ ਸੁੱਟ ਉਸ ਪਹਿਲਾਂ ਕੁਦਮ ਪੁੱਟ ਹੀ ਲਿਆ। ਅਗੇ ਵਧਿਆ। ਨਦੀ ਦਾ ਪਾਣੀ ਪਹਿਲਾਂ ਲੱਕ ਤਾਂਈ, ਫਿਰ ਛਾਤੀ, ਫਿਰ ਧੌਣ ਤੇ ਹੌਲੀ-ਹੌਲੀ ਮੂੰਹ ਤੇ ਨੱਕ ਤਾਂਈ ਆ ਗਿਆ। ਫਿਰ ਖਲੋਕੇ ਉਹ ਸੋਚਣ ਲੱਗਾ ਕਿ ਤੈਰਨਾ ਸ਼ੁਰੂ ਕਰੇ ਕਿ ਨਾਂ। ਉਸ ਦੀ ਛਤਰੀ ਬਾਦਬਾਨ ਵਾਂਗ ਉਸਨੂੰ ਖਿੱਚਕੇ ਉਤਾਂਹ ਵਲ ਲੈ ਗਈ। ਜੇ ਕਿਤੇ ਹੇਠਾਂ ਵਲ ਲੈ ਜਾਂਦੀ ਤਾਂ ਉਹ ਹੰਗਾਰਕੱਟੇ ਬੰਦਰਗਾਹ ਜਾਂ ਉਸ ਤੋਂ ਵੀ ਅਗੇ ਸੰਗਮ ਤੋਂ ਪਾਰ ਤੋਨਸੇ ਲਾਗੇ ਰੁੜ੍ਹਦਾ ਹੁੰਦਾ।

ਸਮੁੰਦਰ ਦੇਵਤੇ ਸਾਹਮਣੇ ਉਸਨੂੰ ਲੱਗਾ ਮਨੁਖ ਦੀ ਕੋਈ ਪੇਸ਼ ਨਹੀਂ ਵਿਚ ਹੜ੍ਹ ਨਹੀਂ ਸੀ ਆਏ। ਕਈ ਵਾਰੀ ਤਾਂ ਝੋਨਾ ਲਉਣ ਮਗਰੋਂ ਹੀ ਪਾਣੀ ਚੜ੍ਹਦਾ ਤੇ ਲਹਿੰਦਾ। ਐਤਕੀ ਪਾਣੀ ਇਵੇਂ ਖਲੋਤਾ ਰਿਹਾ ਤਾਂ ਝੋਨਾ ਲਉਣਾ ਮੁਸ਼ਕਿਲ ਹੋ ਜਾਣਾ ਸੀ। ਫ਼ਿਰ ਕੀ ਕਰਾਂਗੇ, ਕਿਵੇਂ ਕਰਾਂਗੇ—ਚਾਰੋ ਪਾਸੇ ਪਾਣੀ ਹੀ ਪਾਣੀ ਸੀ। ਖੇਤਾਂ ਦੇ ਬੰਨੇ ਬੰਨੀਆਂ ਕੁੱਛ ਨਹੀਂ ਸੀ ਲਭਦੇ। ਹੜ੍ਹਾਂ ਦੇ ਪਾਣੀ ਨੇ ਰੇਤ ਨੂੰ ਇਕ ਪਾਸਿਉਂ ਹੂੰਝ ਕੇ ਦੂਜੇ ਪਾਸੇ ਵਿਛਾ ਦਿਤਾ ਸੀ। ਦੂਜੇ ਪਾਸਿਉਂ ਹੂੰਝ ਕਿਤੇ ਹੋਰ ਲੈ ਗਿਆ ਸੀ। ਨਦੀ ਨੂੰ ਤੈਰਕੇ ਪਾਰ ਕਰਨਾਂ ਤਾਂ ਦੂਰ ਬੇੜੀ ਵਿਚ ਪਾਰ ਕਰਨਾਂ ਵੀ ਸੌਖਾ ਨਹੀਂ ਸੀ। ਪਾਣੀ ਦਾ ਵਹਾਉ ਐਨਾਂ ਤੇਜ਼ ਸੀ। ਉਸ ਦਿਨ ਆਈਤਾੜ ਨੂੰ ਨਦੀ ਪਾਰਲੇ ਪਿੰਡ ਵਿਚ ਪੁਰੋਹਿਤੀ ਲਈ ਜਾਣਾ ਸੀ। ਕਿੰਨੀ ਵਾਰੀ ਉਹ ਨਦੀ ਦੇ ਕੰਢੇ ਆਕੇ, ਖਲੋਕੇ ਮੁੜ ਗਿਆ ਸੀ। "ਮੈਂ ਨਹੀਂ ਜਾਂਦਾ, ਇਸ ਪਾਣੀ ਵਿਚ ਜਾਕੇ ਮੈਂ ਮਰਨੈ।" ਉਸ ਦਿਨ ਨਾਗਪੇ ਹੋਲੇ ਦਾ ਵਰ੍ਹੀਣਾ ਸੀ। ਉਹ ਉਨ੍ਹਾਂ ਦਾ ਪੁਰੋਹਿਤ ਸੀ। ਉਸ ਬਿਨਾਂ ਹੋਰ ਕੋਈ ਪੂਜਾ ਨਹੀਂ ਸੀ ਕਰ ਸਕਦਾ। "ਸ਼ਰਾਧ ਦੇ ਦਿਨ ਨਾਗੱਪੇ ਹੋਲੇ ਦੇ ਪ੍ਰੇਤ ਨੂੰ ਭੁਖਿਆਂ ਰਹਿਣਾ ਪਏਗਾ।" ਪਾਰੋਤੀ ਨੇ ਘਰ ਵਾਲੇ ਨੂੰ ਸੋਝੀ ਦੁਆਈ।

*ਸੱਠਾਂ ਸਾਲਾਂ ਦੇ ਚੱਕਰ ਦਾ ਛਤਾਲੀਵਾਂ ਸਾਲ

ਆਈਤਾੜ ਨੇ ਹਿੰਮਤ ਕਰਕੇ ਨਦੀ ਵਿਚ ਪੈਰ ਪਾ ਹੀ ਦਿੱਤਾ। ਆਪਣੀ ਸ਼ਾਲ ਤੇ ਪੰਚਪਾਤਰੇ' ਨੂੰ ਸਿਰ ਤੇ ਰਖਕੇ ਧੋਤੀ ਨੂੰ ਪਗੜੀ ਵਾਂਗ ਦੁਆਲੇ ਲਪੇਟ ਲਿਆ। ਸ਼ੋਭਾਯਾਤਰਾ ਵਿਚ ਲਿਜਾਣ ਲਈ ਵੱਡੀ ਭਗਵਾਨ ਦੀ ਮੂਰਤੀ ਦੇ ਸਿਰ ਤੇ ਝੂਲਦੇ ਚਾਂਦੀ ਦੇ ਛਤਰ ਵਾਂਗ ਆਪਣੀ ਪਤਿਆਂ ਦੀ ਛਤਰੀ ਉਸ ਆਪਣੇ ਸਿਰ ਤੇ ਖੋਹਲ ਲਈ—ਰੋਜ਼ ਨਦੀ ਪਾਰ ਕਰਨ ਵਾਲੀ ਥਾਂ ਤੋਂ ਪਾਣੀ ਵਿਚ ਲਹਿ ਪਿਆ। ਪਤੀ ਨੂੰ ਨਦੀ ਪਾਰ ਕਰਦਿਆਂ ਵੇਖ ਪਾਰਵਤੀ ਦਾ ਮੰਗਲ ਸੂਤਰ ਕੰਬ ਗਿਆ। ਉਹ ਡਰ ਰਹੀ ਸੀ—ਸੌ ਕੁ ਗਜ਼ ਜਾਣ ਤਕ ਪਾਣੀ ਗੋਡਿਆਂ ਤਾਂਈ ਸੀ। ਉਸ ਤੋਂ ਅਗੇ ਕੰਡਿਆਲੀਆਂ ਝਾੜੀਆਂ ਦੇ ਝੁੰਡ ਸਨ। ਇਨ੍ਹਾਂ ਝਾੜੀਆਂ ਵਿਚੋਂ ਕਿਵੇਂ ਰਾਹ ਲਭੇਗਾ, ਪਾਰਵਤੀ ਨੂੰ ਇਹੋ ਡਰ ਸੀ। ਆਈਤਾੜ ਝਾੜੀਆਂ ਦੇ ਸਿਰਿਆ ਨੂੰ ਇਕ ਟੱਕ ਵੇਖਦਾ ਤੁਰੀ ਗਿਆ। ਉਨ੍ਹਾਂ ਦੇ ਵਿਚਕਾਰੋਂ ਹੀ ਲੰਘਣ ਚਲਦੀ। ਆਈਤਾੜ ਡਰਾਕਲ ਨਹੀਂ ਸੀ। ਉਹ ਨਿਪੁੰਨ ਤੈਰਾਕ ਸੀ। ਪਰ ਉਸਨੂੰ ਅਪਣੀ ਸ਼ਾਲ ਦੀ ਚਿੰਤਾ ਸੀ। ਉਸੇ ਸਾਲ ਤਿੰਨ ਰੁਪਏ ਦੇਕੇ ਖਰੀਦੀ ਸ਼ਾਲ ਤਰਣ ਲਗਿਆਂ ਜੇ ਪਾਣੀ ਵਿਚ ਡਿਗਕੇ ਖਰਾਬ ਹੋ ਜਾਂਦੀ ਤਾਂ ਨਾਰੱਪੇ ਹੌਲੇ ਦੇ ਘਰ ਵਾਲਿਆਂ ਨੇ ਉਸਦੇ ਬਦਲੇ ਹੋਰ ਤਾਂ ਖਰੀਦ ਕੇ ਨਹੀਂ ਸੀ ਦੇਣੀ। ਕਿਸੇ ਤਰ੍ਹਾਂ ਖਲੋਕੇ ਤੈਰਕੇ ਉਸਦੇ ਪੈਰ ਜ਼ਮੀਨ ਨੂੰ ਲੱਗ ਗਏ। ਨਦੀ ਪਾਰ ਕਰ ਉਹ ਕੰਢੇ ਤੇ ਆ ਗਿਆ। ਉਸਨੂੰ ਨਿੱਤ ਪਾਰ ਕਰਕੇ ਅਉਣ ਵਾਲਾ ਰਾਹ ਨਹੀਂ ਸੀ ਦਿੱਸ ਰਿਹਾ। ਸਾਹਮਣੇ ਕੰਡਿਆਲੀਆਂ ਝਾੜੀਆਂ ਸਨ। ਉਹਨਾਂ ਕੰਡਿਆਂ ਤੋਂ ਆਪਣੇ ਆਪ ਨੂੰ ਬਚਾਉਂਦਾ ਸ਼ਾਇਦ ਉਹ ਵਧੇਰੇ ਥੱਲੇ ਚਲਾ ਗਿਆ ਸੀ। ਅੰਦਾਜ਼ੇ ਨਾਲ ਉਹ ਉੱਤਰ ਵਲ ਵਧਿਆ ਤਾਂ ਉਸਨੂੰ ਆਪਣਾ ਰਾਹ ਲੱਭ ਗਿਆ। 'ਬੱਸ ਏਨੀ ਕੁ ਹੀ ਗਲ ਸੀ—ਇਹੋ, ਜਿਹੀਆਂ ਨਦੀਆਂ ਤਾਂ ਉਸ ਹਜ਼ਾਰ ਪਾਰ ਕੀਤੀਆਂ ਸਨ। ਖੁਸ਼ੀ-ਖੁਸ਼ੀ ਉਹ ਅੱਗੇ ਵਧਿਆ। ਪਰ ਨਾਲ ਹੀ ਉਸ ਫੈਸਲਾ ਕੀਤਾ ਕਿ ਸ਼ਾਮੀਂ ਵੀ ਇਵੇਂ ਪਾਣੀ ਰਿਹਾ ਤਾਂ ਉਹ ਰਾਤ ਉਥੇ ਹੀ ਰੁਕ ਜਾਏਗਾ।

ਨਦੀ ਪਾਰ ਕਰਕੇ ਜਦੋਂ ਤਾਂਈ ਉਹ ਸਾਹਮਣੇ ਖੇਤ ਦੀਆਂ ਬੰਨੀਆਂ ਤਕ ਨਾ ਪੁੱਜ ਗਿਆ, ਇਧਰ ਕੰਢੇ ਤੇ ਖਲੋਤੀਆਂ ਨਨਾਣ ਭਰਜਾਈ ਬਿਨਾਂ ਅੱਖ ਝਮਕੇ ਉਸ ਵਲ ਵੇਖਦੀਆ ਰਹੀਆਂ। "ਪਾਣੀ ਇਵੇਂ ਰਿਹਾ ਤਾਂ ਰਾਤੀ ਉਥੇ ਰੁੱਕ ਜਾਂਈ।" ਜ਼ੋਰ ਦੀ ਵਾਜ ਮਾਰਕੇ ਉਨ੍ਹਾਂ ਕਿਹਾ। ਪਰ ਹੱਵਾ ਤੇ ਮੀਂਹ ਵਿਚ ਉਨ੍ਹਾਂ ਦੀ ਆਵਾਜ਼ ਉਸਨੂੰ ਕਿਥੇ ਸੁਨਣੀ ਸੀ। ਨਾਲੇ ਆਈਤਾੜ ਕਿਹੜਾ ਪਿੱਛੇ ਮੁੜਕੇ ਵੇਖਣ ਵਾਲਾ ਸੀ।

## 2

ਰਾਮ ਆਈਤਾੜ ਜਦੋਂ ਤਾਂਈ ਨਦੀ ਪਾਰ ਕਰਕੇ ਅਖੋਂ ਉਹਲੇ ਨਾ ਹੋ ਗਿਆ, ਉਸਦੀ ਭੈਣ ਸਰਸਵਤੀ ਖਲੋਤੀ ਵੇਖਦੀ ਰਹੀ। ਫਿਰ ਉਹ ਅੱਕਕੇ ਘਰ

ਵੱਲ ਤੁਰ ਪਈ। ਪਾਰਵਤੀ ਨੂੰ ਉਸ ਬੁਲਾਇਆ ਪਰ ਉਹ ਨਾ ਆਈ। ਉਥੇ ਹੀ ਖਲੋਤੀ ਰਹੀ। ਹੁਣ ਉਸਨੂੰ ਘਰ ਵਾਲੇ ਦੇ ਸਹੀ ਸਲਾਮਤ ਅਉਣ ਦੀ ਚਿੰਤਾ ਨਹੀਂ ਸੀ। ਉਹ ਪਾਣੀ ਨਾਲ ਭਰੀ ਨਦੀ ਪਾਰ ਕਰ ਗਿਆ ਸੀ। ਵਾਪਸ ਵੀ ਠੀਕ ਠਾਕ ਪੁਜ ਜਾਵੇਗਾ। ਹੁਣ ਤਾਂ ਚਿੰਤਾ ਸੀ ਖੇਤੀ ਬਾੜੀ ਦੇ ਕੰਮਕਾਜ ਦੀ। ਪਾਣੀ ਚਾਰ ਦਿਨ ਹੋਰ ਇਵੇਂ ਖਲੋਤਾ ਰਿਹਾ ਤਾਂ ਅਗਲੇ ਸਾਲ ਉਹ ਕੀ ਖਾਣਗੇ? ਇਸ ਘਰ ਦੀਆਂ ਸਾਰੀਆਂ ਸੋਚਾਂ, ਚਿੰਤਾਵਾਂ, ਫ਼ਿਕਰਾਂ ਦਾ ਭਾਰ ਇਨ੍ਹਾਂ ਦੋਵਾਂ ਤੀਵੀਆਂ ਨੇ ਚੁਕਿਆ ਹੋਇਆ ਸੀ। ਘਰ ਦਾ ਮਾਲਕ ਆਈਤਾੜ ਇਨ੍ਹਾਂ ਤੋਂ ਬੇਫ਼ਿਕਰ ਸੀ। ਉਹ ਘਟ ਵੱਧ ਹੀ ਇਧਰ ਧਿਆਨ ਦਿੰਦਾ ਸੀ। ਉਹ ਅਰਾਮਤਲਬ ਸੀ। ਪੁਰੋਹਿਤੀ ਦੇ ਕੰਮ ਵਿਚ ਹੀ ਮਸਤ ਰਹਿੰਦਾ। ਖੇਤੀ ਬਾੜੀ ਦੇ ਕੰਮ ਵਲ ਵਧੇਰੇ ਤੱਵਜੋ ਨਾ ਦਿੰਦਾ।

ਉਸ ਦੀ ਪਤਨੀ ਪਾਰਵਤੀ ਪਹਿਲੇ ਦਿਨ ਤੋਂ ਹੀ ਪਾਰੋਤੀ ਬਣ ਗਈ ਸੀ। ਘਰ ਦੀ ਸਾਰੀ ਜ਼ਿੰਮੇਵਾਰੀ ਉਸਦੇ ਸਿਰ ਸੀ—ਉਸਦਾ ਅਜਿਹਾ ਸੋਚਣਾ ਸੁਭਾਵਿਕ ਹੀ ਸੀ। ਜਦੋਂ ਵੀ ਬਰਸਾਤ ਦੀ ਰੁਤ ਸ਼ੁਰੂ ਹੁੰਦੀ, ਚਾਰੋ ਪਾਸੇ ਹੜ੍ਹਾਂ ਦਾ ਪਾਣੀ ਫ਼ੈਲ ਜਾਂਦਾ। ਉਸਦੀਆਂ ਅੱਖਾਂ ਸਾਹਮਣੇ ਉਸੱਦੇ ਆਪਣੇ ਜੀਵਨ ਦੇ ਭੂਤ ਤੇ ਵਰਤਮਾਨ ਸਾਕਾਰ ਹੋ ਉਠਦੇ। ਵਿਆਹ ਦੇ ਦਿਨ ਤੋਂ ਹੀ ਮੀਂਹ, ਤੂਫ਼ਾਨ ਤੇ ਵਗਦੇ ਪਾਣੀ ਉਸਦੇ ਮਨ ਤੇ ਗਹਿਰਾ ਪ੍ਰਭਾਵ ਛੱਡ ਗਏ ਸਨ। ਮੀਂਹ ਉਸਦੇ ਜੀਵਨ ਦੀ ਹਰ ਘਟਨਾ ਨੂੰ ਦੁਹਰਾ ਦਿੰਦਾ ਸੀ। ਉਸਦੇ ਜੀਵਨ ਦੇ ਅਤਿ ਉਦਾਸ ਪਲ, ਅਤਿ ਉਦਾਸ ਘੜੀਆਂ ਇਨ੍ਹਾਂ ਚੜ੍ਹਦੇ ਲਹਿੰਦੇ ਪਾਣੀਆਂ ਨਾਲ ਜੁੜੀਆਂ ਹੋਈਆਂ ਸਨ। ਹਰ ਘਟਨਾ ਨੂੰ ਯਾਦ ਕਰ ਉਹ ਸੋਚਦੀ ਉਹ ਜੰਮੀ ਹੀ ਕਿਉਂ? ਉਸ ਦੁਨੀਆਂ ਵਿਚ ਆਕੇ ਕੀ ਖਟਿਆ? ਅਜ ਵੀ ਇਹੋ ਸੁਆਲ ਉਸਦੇ ਸਾਹਮਣੇ ਮੂੰਹ ਅੱਡੀ ਖੜਾ ਸੀ। ਦਿਨ-ਰਾਤ ਹੱਡ ਭੰਨਵਾ ਕੰਮ ਕਰਨਾ ਪੈਂਦਾ। ਬੀਜ ਬੀਜੇ, ਖੇਤੀ ਵਧੀ ਫੁਲੀ, ਇਕ ਸੋਚ ਖਹਿੜਾ ਛਡਦੀ ਤਾਂ ਦੂਜੀ ਮਗਰ ਪੈ ਜਾਂਦੀ। ਉਹ ਸੋਚ ਸੋਚ ਥੱਕ ਜਾਂਦੀ। ਇਨ੍ਹਾਂ ਝਮੇਲਿਆਂ ਵਿਚ ਰਾਮ ਨਾਮ ਜਪਨ ਦਾ ਸਮਾਂ ਵੀ ਨਾ ਮਿਲਦਾ। ਜਦੋਂ ਰਾਮ ਦਾ ਨਾ ਲੈਣ ਬਹਿੰਦੀ, ਮਨ ਕਿਤੇ ਹੁੰਦਾ ਤੇ ਉਹ ਕਿਤੇ ਹੁੰਦੀ। ਇਸ ਇਸ ਤਰ੍ਹਾਂ ਦੇ ਜਾਪ ਦਾ ਕੀ ਫਾਇਦਾ? ਇਹ ਉਚਾਟਤਾ ਉਸਦੇ ਮਨ ਵਿਚ ਬੈਠੀ ਗਹਿਰੀ ਨਿਰਾਸ਼ਾ ਦਾ ਫ਼ਲ ਸੀ। ਹੋਰ ਸੁਆਣੀਆਂ ਵਾਂਗ ਉਸਦੀ ਮਾਂ ਬਨਣ ਦੀ ਖਾਹਿਸ਼ ਪੂਰੀ ਨਹੀਂ ਸੀ ਹੋਈ। ਬੱਚੇ ਨੂੰ ਜਨਮ ਦੇਣ ਦੀ ਖੁਸ਼ੀ ਤੇ ਚਾਹ ਪੂਰੀ ਨਾ ਹੋਈ। 'ਉਹ ਬਾਂਝ ਹੀ ਮਰੇਗੀ'? ਇਹ ਵਿਚਾਰ ਬਾਰ-ਬਾਰ ਉਸਦੇ ਮਨ ਨੂੰ ਵਿੰਨ੍ਹ ਜਾਂਦਾ। ਉਸਨੂੰ ਆਪਣੇ ਜੀਣ ਦਾ ਕੋਈ ਮਕਸਦ ਨਾ ਦਿਸਦਾ। ਜੀਣਾਂ ਬੇਕਾਰ ਲਗਦਾ। ਜਿਸ ਦਿਨ ਦੀ ਉਹ ਮੁਕਲਾਵੇ ਆਈ, ਮਾਂ ਬਨਣ ਦੀ ਖਾਹਿਸ਼ ਉਸਦੇ ਮਨ ਵਿਚ ਮਚਲਨੀ ਸ਼ੁਰੂ ਹੋਈ। ਸ਼ੁਰੂ-ਸ਼ੁਰੂ ਵਿਚ ਉਹ ਇਨਾਂ ਖਾਹਿਸ਼ਾਂ ਦੇ ਸੁਪਨ-ਸੰਸਾਰ ਵਿਚ ਉਡਾਰੀਆਂ ਮਾਰਦੀ ਰਹਿੰਦੀ। ਪੰਜ ਛੇ ਸਾਲ ਇਵੇਂ ਲੰਘ ਗਏ

ਤਾਂ ਉਸ ਮੰਨਤਾਂ ਮੰਨਣੀਆਂ ਸ਼ੁਰੂ ਕੀਤੀਆਂ। ਕੋਈ ਪੂਜਾ ਪਾਠ ਨਾ ਛਡਿਆ। ਦਿਨ ਰਾਤ ਅਰਦਾਸਾਂ ਕੀਤੀਆਂ ਦਸ ਵਰ੍ਹੇ ਬੀਤ ਗਏ ਤਾਂ ਉਸ ਸੋਚਣਾ ਸ਼ੁਰੂ ਕਰ ਦਿਤਾ 'ਉਹ ਪਾਪਣ ਸੀ ਇਹ ਸਭ ਉਸ ਦੇ ਪਿਛਲੇ ਕਰਮਾਂ ਦਾ ਫਲ ਸੀ' ਉਸਦੀਆਂ ਦੂਰ ਨੇੜੇ ਦੀਆਂ ਛੋਟੀਆਂ ਭੈਣਾਂ, ਉਸਤੋਂ ਕਿੰਨੀਆਂ ਛੋਟੀਆਂ, ਜਿਹੜੀਆਂ ਬਚਪਨ ਵਿਚ ਉਸਦੇ ਸਾਹਮਣੇ ਨੰਗੀਆਂ ਭਜੀਆਂ ਫਿਰਦੀਆਂ ਸਨ, ਅਜੇ ਕੁਛੱੜ ਆਪਣੇ ਨਿਆਣੇ ਚੁਕੀ ਫਿਰਦੀਆਂ ਸਨ। ਸੰਸਾਰ ਨਰਕ ਏ ਇਸ ਵਿਚ ਕੋਈ ਸ਼ਕ ਨਹੀਂ, ਪਰ ਆਪਣੇ ਢਿਡੋਂ ਜੰਮੇ ਬਾਲ ਦੀ ਮੁਸਕਾਣ ਵੇਖ ਇਸ ਨਰਕ ਦੀ ਯਾਤਨਾ ਅੱਧੀ ਦੀ ਵੀ ਅੱਧੀ ਰਹਿ ਜਾਂਦੀ ਏ। ਤਕਰੀਬਨ ਉਸਦੇ ਹਾਣ ਦੀ ਕਿੱਟਪਾ ਮਈਏ ਦੀ ਧੀ ਜਾਨਕੀ ਤੇਰ੍ਹਾਂ ਵਰ੍ਹਿਆਂ ਵਿਚ ਗਰਭਵਤੀ ਹੋ ਗਈ ਤੇ ਚੌਦਾਂ ਵਿਚ ਮਾਂ ਵੀ ਬਣ ਗਈ। ਹੁਣ ਉਹ ਦੋਹਤਰੇ ਦਾ ਮੂੰਹ ਵੇਖਣ ਦੀ ਉਡੀਕ ਵਿਚ ਮਗਨ ਸੀ। ਪਾਰਵਤੀ ਦੇ ਭਾਗਾਂ ਵਿਚ ਆਂਦਰਾਂ ਨੂੰ ਠੰਡ ਪਉਣ ਵਾਲੀ ਬਾਲ ਵਾਜ ਨਹੀਂ ਸੀ ਲਿਖੀ। ਆਪਣੇ ਬਾਲ ਨੂੰ ਆਪਣੇ ਹੱਥੀਂ ਗਰਾਹੀਂ ਖੁਆਉਣ ਦਾ ਸੁਭਾਗ ਵੀ ਨਹੀਂ ਸੀ ਪ੍ਰਾਪਤ। ਦਿਲ ਵਿਚ ਉਛੱਲ ਉਛੱਲ ਪੈਂਦੇ ਪਿਆਰ ਤੇ ਮਮਤਾ ਨੂੰ ਉਹ ਕਿਸ ਤੇ ਵਾਰੇ। ਆਈਤਾਫ਼ ਦਿਨੇਂ ਤਾਂ ਘਟ ਵੱਧ ਹੀ ਘਰ ਟਿਕਦਾ ਸੀ। ਜੇ ਰਹਿੰਦਾ ਵੀ ਤਾਂ ਪਤਨੀ ਨਾਲ ਪਿਆਰ ਦੀ ਕੋਈ ਵੱਧ ਘਟ ਗਲ ਕਰਨੀ ਉਹ ਫ਼ਜ਼ੂਲ ਸਮਝਦਾ ਸੀ। ਮਰਦਾਂ ਨੂੰ ਤਾਂ ਹਮੇਸ਼ਾ ਰੋਅਬ ਦਾਅਬ ਜਮਾ ਕੇ ਰਹਿਣਾਂ ਚਾਹੀਦਾ ਹੈ। ਆਦਮੀ ਨੂੰ ਤਾਂ ਹੁੱਖਾ ਤੇ ਕਰੜਾ ਹੀ ਹੋਣਾ ਚਾਹੀਦੈ। ਦਿਨ ਦਾ ਤਾਂ ਇਹ ਹਿਸਾਬ ਕਿਤਾਬ ਸੀ ਤੇ ਰਾਤੀਂ—ਸਾਰੇ ਦਿਨ ਦੀ ਥੱਕੀ ਟੁੱਟੀ ਨੂੰ ਪੈਂਦਿਆਂ ਹੀ ਨੀਂਦ ਦਬੋਚ ਲੈਂਦੀ। ਨਾਲੇ ਆਦਮੀ ਨਾਲ ਖੁਲ੍ਹਕੇ ਗਲ ਕਰਨ ਦੀ ਉਸਦੀ ਹਿੰਮਤ ਹੀ ਨਾ ਪੈਂਦੀ। ਆਈਤਾਫ਼ ਦੇ ਅਚਾਰ-ਵਿਹਾਰ ਤੇ ਰਿਵਾਜਾਂ ਭਰੇ ਸੰਪਰਦਾਇਕ ਜੀਵਨ ਦੀ ਕੰਧ ਨਾਲ ਉਸਦਾ ਪਿਆਰ ਤੇ ਮਮਤਾ ਟਕਰਾਕੇ ਮੁੜ ਅਉਂਦੇ।

ਉਸਦੇ ਹਰ ਦੁੱਖ ਸੁੱਖ ਦੀ ਭਾਈਵਾਲ ਉਸ ਨਾਲ ਦਿਨ ਰਾਤ ਹੱਡ ਭੰਨਦੀ ਸਰਸਵਤੀ ਲਈ ਉਸਦੇ ਮਨ ਵਿਚ ਆਦਰ ਸੀ, ਸਤਿਕਾਰ ਸੀ। ਪਰ ਉਸ ਅੱਗੇ ਆਪਣੇ ਪਿਆਰ ਦਾ ਪ੍ਰਗਟਾਵਾ ਕਿਵੇਂ ਕਰ ਸਕਦੀ ਸੀ? ਫ਼ਿਰ ਉਹ ਕਿਸਤੇ ਲੁਟਾਏ ਇਹ ਪਿਆਰ? ਪੂਜਾ ਦੇ ਚੜ੍ਹਾਵੇ ਜੋਗਾ ਹੀ ਦੁਧ ਦਿੰਦੀ ਭੂਰੇ ਰੰਗ ਦੀ ਗਾਂ ਗੋਪੀ ਦੇ ਪਿੰਡੇ ਤੇ ਹਥ ਫ਼ੇਰ ਉਸ ਨਾਲ ਗੱਲਾਂ ਕਰ ਦਿਲ ਹੋਲਾ ਕਰ ਲੈਂਦੀ। ਯਾਂ ਉਸਦੇ ਵੱਛੇ ਨੂੰ ਪਿਆਰ ਕਰਕੇ ਉਸਦੇ ਮਮਤਾ ਭਰੇ ਦਿਲ ਨੂੰ ਤਸੱਲੀ ਮਿਲ ਜਾਂਦੀ। ਉਹ ਕੱਲੀ ਬੈਠੀ ਗੋਪੀ ਨਾਲ ਗਲਾਂ ਕਰਦੀ ਰਹਿੰਦੀ। ਇਕ ਦੋ ਵਾਰੀ ਉਹ ਇਵੇਂ ਗੋਪੀ ਨਾਲ ਗੱਲਾਂ ਕਰ ਰਹੀ ਸੀ ਤਾਂ ਉਪਰੋਂ ਆਈਤਾਫ਼ ਆ ਗਿਆ। "ਇਹ ਐਨੀਆਂ ਗੂਹੜੀਆਂ ਗਲਾਂ ਕਿਸ ਨਾਲ ਕਰਨ ਡਹੀ ਏਂ?" ਜਦੋਂ ਉਸ ਪਾਰਵਤੀ ਨੂੰ ਗਾਂ ਤੇ ਵੱਛੇ ਨਾਲ ਗਲਾਂ ਕਰਦਿਆਂ ਵੇਖਿਆ ਤਾਂ ਉਹ ਹੈਰਾਨ ਰਹਿ

ਗਿਆ। "ਇਸਨੂੰ ਗਲਾਂ ਕਰਨ ਲਈ ਆਦਮੀਆਂ ਦੀ ਲੋੜ ਨਹੀਂ, ਵੱਛੇ ਵੱਛੀਆਂ ਯਾਂ ਕੰਧਾਂ ਹੀ ਬਥੇਰੇ ਨੇ।" ਇਹ ਉਸਦਾ ਮਜ਼ਾਕ ਨਹੀਂ ਸੀ, ਉਸਦੀ ਬੇਅਕਲੀ ਤੇ ਖਾਧਾ ਤਰਸ ਸੀ।

ਗੋਪੀ ਨੇ ਹੁਣ ਤਾਂਈ ਪੰਜ ਬੱਚੇ ਦਿੱਤੇ ਸਨ। ਉਹਨਾਂ ਨੂੰ ਹੱਥੀਂ ਪਾਲ ਵੱਡਾ ਕੀਤਾ। ਪਰ ਕੋਠਾ ਭਰਨ ਦੇ ਡਰੋਂ ਲੋਕਾਂ ਨੂੰ ਵੰਡ ਦਿਤਾ। ਹੁਣ ਉਸਨੇ ਛੇਵਾਂ ਬੱਚਾ ਦਿਤਾ ਸੀ। ਉਹ ਵੱਛਾ ਸੀ, ਵੱਛੀ ਨਹੀਂ। ਉਹ ਵੀ ਡੇਢ ਸਾਲ ਦਾ ਹੋ ਗਿਆ ਸੀ। ਅਜੇ ਗੋਪੀ ਬੁੱਢੀ ਨਹੀਂ ਸੀ ਹੋਈ। ਸ਼ਾਇਦ ਇਕ ਦੋ ਬੱਚੇ ਹੋਰ ਦੇ ਦੇਵੇ। ਪਰ ਉਹ ਵੱਛਿਆਂ ਨੂੰ ਕੀ ਕਰਨ? ਆਈਤਾੜ ਨੇ ਕਿਹੜਾ ਉਹਨਾਂ ਨੂੰ ਗੱਡੇ ਅੱਗੇ ਜੋੜਨਾ ਸੀ। ਗੋਪੀ ਦੀ ਮਾੜੀ ਕਿਸਮਤ ਉਹ ਵੱਛੇ ਹੀ ਦਿੰਦੀ ਤੇ ਆਈਤਾੜ ਵੱਛਿਆਂ ਨੂੰ ਸਾਲ ਤੋਂ ਉਪਰ ਘਰ ਨਹੀਂ ਸੀ ਰਖਣ ਲਈ ਤਿਆਰ। ਇਸ ਵੱਛੇ ਨੂੰ ਉਸ ਛੇ ਮਹੀਨੇ ਵਧੇਰੇ ਘਰ ਰਹਿਣ ਦਿਤਾ ਸੀ। ਉਹ ਵੀ ਪਤਨੀ ਦਾ ਲਿਹਾਜ਼ ਕਰਕੇ। ਅੱਕ ਜਾਵੇ ਤਾਂ ਉਸ ਨਾਲ ਕੋਈ ਗੱਲਾਂ ਕਰਨ ਵਾਲਾ ਤਾਂ ਹੋਵੇਂਗਾ। ਹੋਰ ਕਿੰਨਾ ਚਿਰ ਰਖ ਸਕਦਾ ਸੀ। ਪਰਸੋਂ ਉਸਨੂੰ ਆਪਣਾ ਮੁਜਾਰਾ ਸੂਰਾ ਮਿਲਿਆ। ਉਹ ਚਾਰ ਰੁਪਏ ਦੇ ਕੇ ਵੱਛਾ ਖਰੀਦਣ ਲਈ ਤਿਆਰ ਹੋ ਪਿਆ। ਘਰ ਆਕੇ ਆਈਤਾੜ ਕਹਿਣ ਲਗਾ "ਪਾਰੋਤੀ ਵੱਛਾ ਸੂਰੇ ਨੂੰ ਦੇ ਦੇਣੇ ਆਂ। ਤੇਰੀ ਗੋਪੀ ਵੱਛੀ ਤਾਂ ਦਿੰਦੀ ਨਹੀਂ। ਐਵੇਂ ਵੱਛੇ ਨੂੰ ਪਾਲ-ਪਾਲ ਅਸੀਂ ਕੀ ਕਰਨੇ? ਉਸਨੂੰ ਦੇ ਦਿੰਨੇ ਆਂ। ਉਸਨੂੰ ਨਾਂਹ ਵੀ ਨਹੀਂ ਕਰ ਸਕਦੇ। ਅਗੋਂ ਜਮੀਨ ਵਹੁਣ ਲਈ ਉਸਦਾ ਬੈਲ ਸਾਡੇ ਕੰਮ ਆਏਗਾ।" ਉਸੇ ਦਿਨ ਸ਼ਾਮੀਂ ਸੂਰਾ ਆਇਆ ਤੇ ਵੱਛਾ ਲੈ ਗਿਆ।

ਗੋਪੀ ਦਾ ਛੇਵਾਂ ਵੱਛਾ ਵੀ ਵਿੱਕ ਗਿਆ। ਥੋਹੜੇ ਦਿਨਾਂ ਮਗਰੋਂ ਹੀ ਇਹ ਕਿਸੇ ਗੱਡੇ ਅਗੇ ਜੁਤੇਗਾ ਯਾਂ ਹਲ ਅੱਗੇ। ਦੋ ਤਿੰਨ੍ਹਾਂ ਸਾਲਾਂ ਵਿਚ ਕਈ ਮਾਲਕ ਬਦਲੇਗਾ ਤੇ ਫਿਰ ਗ਼ਾਇਬ ਹੋ ਜਾਵੇਗਾ, ਗ਼ਾਇਬ ਦਾ ਮਤਲਬ ਬੀਮਾਰੀ ਨਾਲ ਮਰ ਜਾਵੇਗਾ। ਛੇਵਾਂ ਵੱਛਾ ਵਿੱਕਣ ਵਾਲੇ ਦਿਨ ਉਸਨੂੰ ਪਿਛਲੇ ਪੰਜਾਂ ਦੀ ਯਾਦ ਆ ਗਈ। ਅਖੀਰ ਵਿਚ ਇਹ ਕਹਿਕੇ ਆਪਣੇ ਆਪ ਨੂੰ ਉਸ ਤਸੱਲੀ ਦਿਤੀ। "ਇਨ੍ਹਾਂ ਦੀ ਕਿਸਮਤ ਵਿਚ ਬ੍ਰਹਮਾ ਨੇ ਇਹੀ ਲਿਖਿਆ ਸੀ। ਭਾਗਾਂ ਦਾ ਲਿਖਿਆ ਕੋਈ ਮੇਟ ਸਕਿਐ।" ਵੱਛੇ ਨੂੰ ਚੁੰਮ ਕੇ ਦਹਿਲੀਜ਼ ਟਪਾਕੇ "ਜਾਹ ਬਾਈ ਤੂੰ ਵੀ ਜਾਹ।" ਆਪਣੇ ਬੱਚਿਆਂ ਵਾਂਗ ਪਿਆਰ ਤੇ ਅਸ਼ੀਰਵਾਦ ਦੇ ਕੇ ਤੋਰਿਆ। ਨਾਲ ਉਸ ਦੀਆਂ ਅਖਾਂ ਵਿਚੋਂ ਹੰਝੂਆਂ ਦੀ ਧਾਰ ਵਗਦੀ ਰਹੀ।

ਉਸ ਦਿਨ ਆਈਤਾੜ ਨੂੰ ਨਦੀ ਪਾਰ ਕਰਕੇ, ਕੰਢੇ ਪਾਰਲੇ ਪਿੰਡ ਵਿਚ ਜਾਂਦਿਆਂ ਵੇਖ ਪਾਰੋਤੀ ਦਾ ਮਨ ਬੜਾ ਉਦਾਸ ਹੋ ਗਿਆ ਸੀ। ਘਰ ਆਈ ਤਾਂ ਗਲ ਕਰਨ ਨੂੰ ਅਗੋਂ ਗੋਪੀ ਦਾ ਵੱਛਾ ਵੀ ਨਹੀਂ ਸੀ। ਉਸਨੂੰ ਸੂਰਾ ਲੈ ਗਿਆ ਸੀ। ਮੂੰਹ ਨੂੰ ਜੰਦਾ ਮਾਰ ਦੋਵੇਂ ਨਨਾਣ ਭਰਜਾਈ ਕੰਮ ਵਿਚ ਲੱਗ ਗਈਆਂ।

ਗਿਲੀਆਂ ਲਕੜਾਂ ਚੁਲ੍ਹੇ ਵਿਚ ਡਾਹ ਪਾਰੋਤੀ ਚਾੜ੍ਹਨ ਪਕਾਉਣ ਦੇ ਕੰਮ ਲੱਗ ਗਈ। ਸਰਸਵਤੀ ਨੂੰ ਹੋਰ ਕੋਈ ਕੰਮ ਨਾ ਸੁਝਿਆ ਤਾਂ ਉਸ ਚਾਰਾ ਜੋ ਦੁਪਹਿਰੇ ਉਬਾਲਣਾ ਸੀ, ਉਸੇ ਵੇਲੇ ਉਬਲਣਾ ਰਖ ਦਿਤਾ। ਰਸੋਈ ਗਿੱਲੀਆਂ ਲਕੜਾਂ ਦੇ ਧੂੰਏਂ ਨਾਲ ਭਰ ਗਈ। ਬਾਹਰ ਸਰਸਵਤੀ ਨੂੰ ਫੂਕਾਂ ਮਾਰ-ਮਾਰ ਖੰਘ ਛਿੜ ਪਈ। ਚੁਲ੍ਹਿਆਂ ਨੂੰ ਆਪੇ ਬਲਣ ਲਈ ਛੱਡ, ਚੁਲ੍ਹਿਆਂ ਤੇ ਰਿੰਨ੍ਹਣ ਲਈ ਰਖਿਆ ਪਤੀਲਾ ਉਵੇਂ ਛੱਡ ਦੋਵੇਂ ਬਾਹਰ ਬਰਾਂਡੇ ਵਿਚ ਆ ਗਈਆਂ। ਫੂਕਾਂ ਮਾਰ-ਮਾਰ, ਖੰਘ-ਖੰਘ, ਦੋਵਾਂ ਨੂੰ ਸਾਹ ਚੜ੍ਹਿਆਂ ਹੋਇਆ ਸੀ। ਬਰਾਂਡੇ ਵਿੱਚ ਆਕੇ ਦੋਵੇਂ ਲੰਮੀਆਂ ਪੈ ਗਈਆਂ। ਗੱਲਾਂ ਕਰਨ ਲਗ ਪਈਆਂ। ਉਨ੍ਹਾਂ ਦੀਆਂ ਗਲਾਂ ਵਿਚ ਗਹਿਰੀ ਉਦਾਸੀ ਦੀ ਝਲਕ ਸੀ।

ਸਰਸਵਤੀ ਬੋਲੀ—"ਪਹਿਲੀ ਇਕਾਦਸੀ ਕਦੋਂ ਏ? ਜਲਦੀ-ਜਲਦੀ ਆਵੇ ਤੇ ਭਾਗਵਤ ਦੀ ਕਥਾ ਸੁਣੀਏ। ਪਿਛਲੇ ਸਾਲ ਯਾਦ ਈ ਕਿੱਥੇ ਤਾਂਈ ਪੁੱਜੇ ਸੀ। ਮੇਰਾ ਖਿਆਲ ਏ ਅਕਰੂਰ ਕ੍ਰਿਸ਼ਣ ਭਗਵਾਨ ਨੂੰ ਬਾਣ ਮੁਕਾਬਲੇ ਲਈ ਬੁਲਾਉਣ ਅਉਂਦੈ, ਉਥੇ ਤਾਂਈ। ਇਸ ਸਾਲ ਉਥੋਂ ਹੀ ਸ਼ੁਰੂ ਕਰਨਗੇ ਨਾ? ਵੇਖ ਪਾਰੋਤੀ ਕੰਸ ਕਿਹਾ ਜ਼ਾਲਮ ਸੀ। ਆਪਣੀ ਭੈਣ ਦੇ ਬੱਚਿਆਂ ਨੂੰ ਮਾਰਣ ਲਈ ਉਸਦਾ ਦਿਲ ਕਿਵੇਂ ਮੰਨਿਆ?"

"ਸਭ ਉਸਦੀ ਮਾਇਆ ਏ, ਭਗਵਾਨ ਦੀ ਮਾਇਆ। ਨਹੀਂ ਤਾਂ ਜਿਨ੍ਹਾਂ ਨੂੰ ਲੋੜ ਨਹੀਂ ਉਨ੍ਹਾਂ ਕੋਲ ਬਾਲਾਂ ਦਾ ਢੇਰ ਲਗੈ। ਜਿਹੜੇ ਤਰਸਦੇ ਨੇ ਉਨ੍ਹਾਂ ਕੋਲ ਇਕ ਵੀ ਨਹੀਂ।" ਪਾਰੋਤੀ ਬੋਲੀ।

ਪਾਰਵਤੀ ਦੇ ਮੂੰਹੋ ਅਚੰਨਚੇਤੀ ਇਹ ਗਲ ਨਿਕਲ ਗਈ। ਮਗਰੋਂ ਉਸਨੂੰ ਸਮਝ ਆਈ ਕਿ ਉਹ ਕੀ ਬੋਲ ਗਈ ਸੀ। ਇਸ ਗਲ ਦੇ ਪਿੱਛੇ ਉਸਦਾ ਨਿਸਫਲ ਦੰਪਤੀ ਜੀਵਨ ਬਿਜਲੀ ਵਾਂਗ ਲਹਿਰਾ ਗਿਆ ਸੀ। ਇਸ ਬਿਜਲੀ ਦੀ ਚੱਕਾ-ਚੌਂਧ ਵਿਚ ਗੋਪੀ ਦੇ ਛੇ ਵੱਛਿਆਂ ਦੀ ਕਹਾਣੀ ਵੀ ਉਘੜ ਆਈ ਸੀ। ਘਰ ਵਾਲੇ ਦੀ ਗਲ ਯਾਦ ਆਈ "ਗੋਪੀ ਵੱਛੀਆਂ ਨਹੀ ਦੇ ਸਕਦੀ।" ਉਹ ਗਲ ਅਪਣੇ ਤੇ ਲੈ ਗਈ। "ਮੇਰਾ ਨਾ ਮੁੰਡਾ ਏ ਨਾ ਕੁੜੀ। ਮੈਨੂੰ ਐਨਾਂ ਦੁਖ ਹੁੰਦੈ ਤਾਂ ਮੇਰੇ ਆਦਮੀ ਨੂੰ ਕਿੰਨ੍ਹਾ ਦੁਖ ਹੁੰਦਾ ਹੋਵੇਗਾ। ਕਲ ਨੂੰ ਮਰਨ ਲਗਿਆਂ ਕੋਈ ਮੂੰਹ ਵਿਚ ਗੰਗਾਜਲ ਪਉਣ ਵਾਲਾ ਨਹੀਂ ਹੋਣਾ। ਇਹ ਚਿੰਤਾ ਉਸਨੂੰ ਅੰਦਰੋ ਅੰਦਰ ਖਾਂਦੀ ਰਹਿੰਦੀ। ਉਨ੍ਹਾਂ ਨੂੰ ਕਿਸ ਗਲ ਦੀ ਕਮੀ ਸੀ। ਖਾਣ ਪੀਣ ਲਈ ਸੀ। ਜ਼ਮੀਨ ਜਾਇਦਾਦ ਸੀ ਉਹ ਗਰੀਬ ਨਹੀਂ ਸਨ। ਪਰ ਇਹ ਸਾਰਾ ਕੁਛ ਕਿਸ ਲਈ। ਅਖਾਂ ਮੀਟਣ ਤਾਂਈ ਆਪਣਾ ਸੀ। ਅਖੀਰ ਵੇਲੇ ਪੁਤਰ ਹਥੋਂ ਇਕ ਚਮਚਾ ਗੰਗਾ ਜਲ ਮੂੰਹ ਵਿਚ ਪੁਆਉਣਾ ਵੀ ਭਾਗਾਂ ਵਿਚ ਨਹੀਂ ਸੀ।" ਸੋਚਦਿਆਂ ਹੀ ਉਸਦੀਆਂ ਅਖਾਂ ਵਿਚੋਂ ਹੰਝੂ ਵਹਿ ਤੁਰੇ।

ਸਰਸਵਤੀ ਨੇ ਵੇਖਿਆ ਉਹ ਇਸ ਤਰ੍ਹਾਂ ਕਿੰਨੀ ਵਾਰੀ ਦੁਖੀ ਹੋਕੇ ਰੋਣ ਬਹਿ ਜਾਂਦੀ ਸੀ। ਸਰਸਵਤੀ ਉਸਨੂੰ ਸਮਝਾ ਸਮਝਾਕੇ ਥੱਕ ਗਈ ਸੀ। "ਭਰਜਾਈ, ਅਰਮ* ਦੇਵਤੇ ਦੀਆਂ ਤੂੰ ਸਾਲ ਵਿਚ ਛੇ ਵਾਰੀ ਪਰਕਰਮਾਂ ਕਰਦੀ ਰਹੀ, ਹਰ ਸੰਗਰਾਂਦ ਗਣਪਤੀ ਦੇ ਦਰਸ਼ਨਾਂ ਲਈ ਜਾਂਦੀ ਰਹੀ, ਪਿਪਲ ਦੇ ਦੁਆਲੇ ਕੀਤੀਆਂ ਪਰਕਰਮਾਂ ਦਾ ਪੈਂਡਾ ਤਾਂ ਕਾਸ਼ੀ ਯਾਤਰਾ ਦੇ ਬਰਾਬਰ ਹੋ ਜਾਂਦੈ। ਇਹ ਸਭ ਕੁੱਛ ਵਿਅਰਥ ਗਿਆ। ਜੇ ਭਗਵਾਨ ਦੀ ਮਿਹਰ ਨਾ ਹੋਵੇ ਤਾਂ ਮਨੁਖ ਕੀ ਕਰ ਸਕਦੈ। ਆਪਣੇ ਢਿਡੋਂ ਨਹੀਂ ਜੰਮਿਆ ਤਾਂ ਨਾ ਸਹੀ। ਤੂੰ ਕੋਈ ਬੱਚਾ ਗੋਦ ਕਿਉਂ ਨਹੀਂ ਲੈ ਲੈਂਦੀ। ਇਸ ਵਿਚ ਕੀ ਬੁਰਾਈ ਏ?" ਹੌਸਲਾ ਦਿੰਦਿਆਂ ਸਰਸਵਤੀ ਬੋਲੀ।

ਸਰਸਵਤੀ ਵੀ ਇਸੇ ਆਸ ਵਿਚ ਰਹੀ ਕਿ ਅਜ ਨਹੀਂ ਤਾਂ ਭਲਕੇ ਪਾਰਵਤੀ ਮਾਂ ਬਣੇਗੀ। ਆਸ ਪੂਰੀ ਨਾ ਹੋਣ ਤੇ ਹਾਰਕੇ ਉਸ ਇਹ ਰਾਹ ਸੁਝਾਇਆ। ਪਾਰੋਤੀ ਨੇ ਗਲ ਬੜੇ ਧਿਆਨ ਨਾਲ ਸੁਣੀ। ਗੋਦ ਲਏ ਮੁੰਡੇ ਤੋਂ ਉਨ੍ਹਾ ਦਾ ਭਲਾ ਹੋ ਜਾਵੇ। ਹੌਲੀ ਹੌਲੀ ਬੱਚਾ ਉਨ੍ਹਾਂ ਨੂੰ ਅੱਪਾ† ਅੰਮਾ ਸਮਝਣ ਲੱਗ ਜਾਵੇ ਤੇ ਪਿਛੋਂ ਆਦਰ ਨਾਲ ਸ਼ਰਾਧ ਵਾਲੇ ਦਿਨ ਦਾਨ ਦਛਣਾਂ ਵੀ ਦੇ ਦੇਵੇ।

ਇਸ ਨਵੇਂ ਖਿਆਲ ਨਾਲ ਪਾਰਵਤੀ ਦਾ ਦੁਖ ਥੋਹੜਾ ਹੌਲਾ ਹੋ ਗਿਆ। ਬਾਹਰ ਅਕਾਸ਼ ਵਿਚ ਕੱਠੇ ਹੋਏ ਬੱਦਲ ਖਿਡ-ਪੁੰਡ ਗਏ। ਪੰਦਰਾਂ ਦਿਨਾਂ ਤੋਂ ਨਾ ਦਿਸੇ ਸੂਰਜ ਦੀ ਧੁਪ ਅਜ ਵਿਹੜੇ ਵਿਚ ਫੈਲ ਗਈ। ਲੰਮੀਆਂ ਪਈਆਂ ਦੋਵੇਂ ਝਟਪਟ ਉਠ ਖਲੋਤੀਆਂ। ਉਠਦਿਆਂ ਹੀ ਕਹਿਣ ਲਗੀਆਂ "ਲਕੜੀਆਂ ਲਿਆਕੇ ਧੁੱਪੇ ਪਉਣੀਆਂ ਆਂ। ਸੂਰਜ ਦੇਵਤੇ ਨੇ ਮਿਹਰ ਕੀਤੀ ਏ। ਜਿੰਨੀਆਂ ਕੁ ਸੁਕ ਗਈਆਂ, ਉਨੀਆਂ ਹੀ ਠੀਕ ਨੇ। ਗਿੱਲੀਆਂ ਲਕੜੀਆਂ ਨਾਲ ਜਿੰਨ੍ਹਾਂ ਮਰਜ਼ੀ ਜ਼ੋਰ ਲਾ ਲਵੋ ਅੱਗ ਬਲਦੀ ਹੀ ਨਹੀਂ। ਕਹਿਕੇ ਕੰਮ ਲਗ ਗਈਆਂ। ਝਟ ਦੋਵਾਂ ਨੇ ਕੋਠੇ ਵਿਚ ਪਿਆ, ਬਰਾਂਡੇ ਵਿਚ ਪਿਆ, ਬਾਲਣ, ਜੌਂ ਛੱਡਾ, ਸਿਕੜ ਲਕੱੜ ਸੀ, ਲਿਆਕੇ ਵਿਹੜੇ ਵਿਚ ਖਲਾਰ ਦਿਤੇ। ਪੰਦਰਾਂ ਦਿਨਾਂ ਦੀ ਝੜੀ ਨਾਲ ਸਭ ਲਕੜੀਆਂ ਗਿਲੀਆਂ ਹੋ ਗਈਆਂ ਸਨ। ਇਨ੍ਹਾਂ ਨਾਲ ਅੱਗ ਬਾਲਣੀ ਤਾਂ ਯਗ ਕਰਨ ਦੇ ਬਰਾਬਰ ਸੀ। ਮਸਾਂ-ਮਸਾਂ ਨਿਕਲੀ ਧੁੱਪ ਨੂੰ ਕੌਣ ਛੱਡਣ ਲੱਗਾ ਸੀ?

ਬਾਲਣ ਬਾਹਰ ਪਾ ਲਿਆ ਤਾਂ ਸਰਸਵਤੀ ਵਿਹੜੇ ਵਿਚ ਖਲੋਕੇ ਸੋਚਣ ਲਗੀ ਕਿ ਧੁੱਪ ਨਿਕਲਣ ਤੇ ਹੋਰ ਕੀ ਕੀ ਕਰਨਾ ਸੀ? ਪਾਰੋਤੀ ਕਹਿਣ ਲਗੀ "ਭੈਣ ਜਾਹ ਨਹਾ ਆ। ਮੈਂ ਵੀ ਤੇਰੇ ਪਿਛੇ-ਪਿਛੇ ਆਈ।" ਸਰਸਵਤੀ ਦਾ ਨ੍ਹਾਉਣ ਲਈ ਜਾਣ ਨੂੰ ਮਨ ਨਹੀਂ ਸੀ ਕਰ ਰਿਹਾ। ਉਹ ਕਿੰਨੇ ਦਿਨਾਂ ਤੋਂ ਸੋਚਦੀ

---

*ਪਿੰਡ ਦਾ ਦੇਵਤਾ

†ਪਿਤਾ

ਸੀ ਕਿ ਧੁੱਪ ਨਿਕਲਣ ਤੇ ਇਹ ਕੰਮ ਕਰੇਗੀ। ਅਜ ਉਹੀ ਯਾਦ ਕਰ ਰਹੀ ਸੀ ਤੇ ਯਾਦ ਨਹੀਂ ਸੀ ਆ ਰਿਹਾ। ਇਸੇ ਲਈ ਉਹ ਉਥੇ ਹੀ ਖਲੋਤੀ ਹੋਈ ਸੀ। ਪਾਰੋਤੀ ਬੋਲੀ, "ਕੀ ਹੋਇਆ? ਕੀ ਕਰਨਾਂ ਸੀ?" ਪੁਛ-ਪੁਛ ਉਹ ਥੱਕ ਗਈ ਤੇ ਹਾਰਕੇ ਤਲਾਬ ਵਲ ਨ੍ਹਾਉਣ ਚਲੀ ਗਈ। ਉਥੇ ਜਾਕੇ ਤਿੰਨ ਡੁਬਕੀਆਂ ਲਾਕੇ ਭੱਜੀ-ਭੱਜੀ ਵਾਪਸ ਆਈ। ਨ੍ਹਾਉਣ ਦੀ ਕਾਹਲ ਵਿਚ ਚੁਲ੍ਹੇ ਤੇ ਰਖੇ ਚੌਲ ਹੀ ਭੁਲ ਗਈ ਸੀ। 'ਉਹ ਤਾਂ ਪਿੱਛ ਬਣ ਗਏ ਹੋਣੇ ਨੇ।' ਵਿਹੜੇ ਵਿਚ ਸਰਸਵਤੀ ਅਜੇ ਵੀ ਸੋਚੀਂ ਪਈ ਖਲੋਤੀ ਸੀ।

ਪਾਰਵਤੀ ਨੂੰ ਵੇਖ ਉਸਨੂੰ ਯਾਦ ਆਇਆ ਤੇ ਬੋਲੀ "ਵੇਖ ਪਾਰੋਤੀ, ਹੁਣ ਮੈਨੂੰ ਯਾਦ ਆਇਐ। ਪੜਛੱਤੀ ਤੇ ਪਏ ਪਾਪੜ ਤੇ ਫੁਲਵੜੀਆਂ ਨੂੰ ਉੱਲ੍ਹੀ ਲੱਗੀ ਏ। ਉਨ੍ਹਾਂ ਨੂੰ ਲਾਹਕੇ ਧੁੱਪੇ ਪਉਣੈ। ਵੇਖਿਆ ਈ ਮੇਰਾ ਚੇਤਾ। ਤੇਰੇ ਕੋਲੋਂ ਤਾਂ ਉਤੇ ਚੜਿਆ ਨਹੀਂ ਜਾਣਾ। ਮੈਂ ਨਹਾਤੇ ਬਗੈਰ ਪਾਪੜ ਫੁਲਵੜੀਆਂ ਨੂੰ ਹੱਥ ਨਹੀਂ ਲਾ ਸਕਦੀ। ਜਲਦੀ ਨਾਲ ਨਹਾਕੇ ਆਈ" ਕਹਿਕੇ ਉਹ ਚਲੀ ਗਈ।

ਉਹ ਨਹਾਕੇ ਆਈ ਤਾਂ ਪਾਰਵਤੀ ਰਸੋਈ ਵਿਚੋਂ ਬਾਹਰ ਨਿਕਲੀ "ਵੇਖਿਆ ਈ ਮੇਰਾ ਕੰਮ।" "ਕਿਉਂ ਕੀ ਹੋਇਐ ?" ਸਰਸਵਤੀ ਨੇ ਪੁਛਿਆ।

"ਹੋਣਾ ਕੀ ਸੀ? ਚੌਲ ਉਬਲਕੇ ਉੱਕਾ ਗਲ ਗਏ ਨੇ, ਖਿਚੜੀ ਬਣ ਗਈ ਏ। ਤੇਰੇ ਕੋਲੋਂ ਤਾਂ ਇਹ ਖਾ ਈ ਨਹੀਂ ਹੋਣੇ। ਮਸਾਂ ਇਕ ਮੁਠੀ ਭਾਤ ਹੀ ਤਾਂ ਤੂੰ ਖਾਣੀ ਏਂ। ਮੈਂ ਹੋਰ ਉਬਾਲ ਦੇਣੀ ਆਂ।" ਪਾਰਵਤੀ ਨੇ ਕਿਹਾ।

"ਇਕ ਦਿਨ ਘੱਪਾ ਬਣੇ ਚੌਲ ਖਾਕੇ ਮੈਂ ਮਰ ਤਾਂ ਨਹੀਂ ਚੱਲੀ।" ਕਹਿਕੇ ਸਰਸਵਤੀ ਪੜਛੱਤੀ ਤੇ ਚੜ੍ਹ ਗਈ ਤੇ ਪਾਰਵਤੀ ਦੀ ਮਦਦ ਨਾਲ ਪਾਪੜ ਤੇ ਫੁਲਵੜੀਆਂ ਦਾ ਢੇਰ ਥੱਲੇ ਲਾਹ ਲਿਆਈ। ਉਨ੍ਹਾਂ ਵਿਚੋਂ ਹਵਾੜ ਅਉਣ ਲੱਗ ਪਈ ਸੀ। ਪੰਦਰਾਂ ਦਿਨਾਂ ਦੀ ਝੜੀ ਨਾਲ ਪਾਪੜਾਂ ਦੀਆਂ ਦਾਹੜੀ ਮੁੱਛਾਂ ਬਣ ਗਈਆਂ ਸਨ। ਪਾਪੜ ਵੜੀਆਂ ਲਿਆਕੇ ਉਨ੍ਹਾਂ ਬਾਹਰਲੇ ਬਰਾਂਡੇ ਵਿਚ ਖਲਾਰੇ ਹੀ ਸਨ ਕਿ ਫਿਰ ਝੜ ਬਣ ਗਿਆ।

"ਲੈ! ਇਹ ਮੀਂਹ ਨੂੰ ਕੀ ਮਜ਼ਾਕ ਸੁਝਿਐ। ਸੁਕਾਉਣ ਲਈ ਪਾਪੜ ਥੱਲੇ ਲਾਹੇ ਨੇ ਤੇ ਬਦਲਾਂ ਨੂੰ ਫਿਰ ਮਸਕਰੀਆਂ ਸੁਝਦੀਆਂ ਪਈਆਂ ਨੇ।"

"ਭੈਣ ਇਹ ਲਕੜਾਂ ਕੱਠੀਆਂ ਕਰਾਂ। ਸੁਕਣੀਆ ਕਿਥੇ ਨੇ," "ਤੂੰ ਅਰਾਮ ਨਾਲ ਬਹੁ ਜਿੰਨੀਆਂ ਸੁੱਕ ਗਈਆਂ ਉਨੀਆਂ ਹੀ ਬੜੀਆਂ ਨੇ। ਸ਼ਾਮ ਨੂੰ ਕੱਠੀਆਂ ਕਰਾਂਗੇ। ਮੈਂਨੂੰ ਤਾਂ ਪਾਪੜਾਂ ਦਾ ਫਿਕਰ ਏ। ਆ ਜਲਦੀ ਨਾਲ ਰੋਟੀ ਖਾ ਲਈਏ। ਚੁਲ੍ਹੇ ਦੇ ਦੁਆਲੇ ਚੰਗੀ ਤਰ੍ਹਾਂ ਥਾਂ ਸਾਫ਼ ਕਰਕੇ ਸੌ ਕੁ ਪਾਪੜ ਤੇ ਉਥੇ ਖਲਾਰ ਦਿਆਂਗੇ। ਦੋਵੇਂ ਰੋਟੀ ਖਾਣ ਰਸੋਈ ਵਲ ਗਈਆਂ ਤਾਂ ਗੋਪੀ ਨੇ ਰੰਭਣਾ ਸੁਰੂ ਕਰ ਦਿਤਾ। ਮੀਂਹ ਕਰਕੇ, ਹਫ਼ਤਾ ਹੋ ਗਿਆ ਸੀ ਉਹ ਘਰੋਂ ਬਾਹਰ ਨਹੀਂ ਸੀ ਗਈ।

ਹੁਣ ਵੀ ਕਦੀ ਝੱੜ ਤੇ ਕਦੀ ਧੁੱਪ ਕਰਕੇ ਘਰਦਿਆਂ ਉਸ ਨੂੰ ਬਾਹਰ ਲਿਜਾਣ ਵਲ ਧਿਆਨ ਨਹੀਂ ਸੀ ਦਿਤਾ। ਸਾਰੇ ਆਪੋ ਆਪਣੇ ਕੰਮਾਂ ਵਿਚ ਲਗੇ ਹੋਏ ਸਨ। ਉਸਨੂੰ ਭੁਲ ਗਏ ਸਨ ਤੇ ਉਹ ਰੰਭਕੇ ਯਾਦ ਦੁਆ ਰਹੀ ਸੀ। ਗੋਪੀ ਐਡੀ ਜ਼ੋਰ ਦੀ ਰੰਭੀ ਕਿ ਪਾਰਵਤੀ ਨੂੰ ਉਸਦੀ ਵਾਜ ਸੁਣਾਈ ਦੇ ਗਈ। "ਦੇਖ ਭੈਣ ਗੋਪੀ ਆਪਣੇ ਵੱਛੇ ਨੂੰ ਵਾਜਾਂ ਮਾਰਦੀ ਪਈ ਏ।" ਉਹ ਕੋਠੇ ਵਲ ਗਈ ਤਾਂ ਗੋਪੀ ਆਪਣਾ ਰੱਸਾ ਤੁੜਾਉਣ ਦੀ ਕੋਸ਼ਿਸ਼ ਕਰ ਰਹੀ ਸੀ। "ਲੈ ਜਾਹ" ਕਹਿਕੇ ਪਾਰੋਤੀ ਨੇ ਰੱਸਾ ਖੋਹਲ ਦਿਤਾ। ਗੋਪੀ ਵੱਛੀ ਵਾਂਗ ਟਪੂਸੀਆਂ ਮਾਰਦੀ ਕੋਠੇ ਵਿਚੋਂ ਬਾਹਰ ਵਿਹੜੇ ਵਿਚ ਆ ਗਈ। ਮੀਂਹ ਮੁੱਕਣ ਤੇ ਲੱਤਾਂ ਸਿਧੀਆਂ ਕਰਨ ਦੀ ਉਸਦੀ ਬੜੀ ਖਾਹਿਸ਼ ਸੀ। ਹਵਾ ਦੇ ਇਕ ਬੁੱਲ੍ਹੇ ਨਾਲ ਬਦਲ ਸਾਰੇ ਖਿੰਡ-ਪੁੰਡ ਗਏ ਤੇ ਤਿਖੀ ਧੁੱਪ ਨਿਕਲ ਆਈ।

"ਰੋਟੀ ਖਾਣ ਮਗਰੋਂ ਪਹਾੜੀ ਤੇ ਜਾਵਾਂਗੇ ਗੋਪੀ," ਕਹਿਕੇ ਪਾਰੋਤੀ ਨੇ ਉਸਨੂੰ ਇਕ ਰੁਖ ਦੀ ਛਾਵੇ ਬੰਨ੍ਹ ਦਿਤਾ ਤੇ ਪੀਣ ਲਈ ਚੌਲਾਂ ਦਾ ਪਾਣੀ ਉਸਦੇ ਅੱਗੇ ਰੱਖ ਆਪ ਰੋਟੀ ਖਾਣ ਲਈ ਚਲੀ ਗਈ। "ਗੋਪੀ ਨੂੰ ਮੈਂ ਰੋਟੀ ਖਾਣ ਮਗਰੋਂ ਬਾਹਰ ਲੈਕੇ ਜਾਂਦੀ ਆਂ। ਧੁੱਪ ਇਵੇਂ ਰਵੇ ਤਾਂ ਤੂੰ ਪਾਪੜ ਖਲਾਰ ਦੇਈ।" ਪਾਰੋਤੀ ਬੋਲੀ। ਇਨ੍ਹਾਂ ਗਲਾਂ ਵਿਚ ਸਰਸੋਤੀ ਨੂੰ ਪਤਾ ਹੀ ਨਾ ਲਗਾ ਕਿ ਚੌਲ ਖਿਚੜੀ ਬਣੇ ਹੋਏ ਸਨ। ਖਾਕੇ ਪਾਰੋਤੀ ਗੋਪੀ ਕੋਲ ਆਈ। ਸਿਰਫ਼ ਗੋਪੀ ਨੂੰ ਛੱਡੇ ਕਿ ਅੰਦਰ ਬਝੀਆਂ ਦੁਧੋਂ ਨਸੀਆਂ ਬੁਢੀਆਂ ਗਊਆਂ ਨੂੰ ਵੀ ਛੱਡੇ? ਉਨ੍ਹਾਂ ਨੂੰ ਵੀ ਖੋਹਲਕੇ ਬੋਲੀ "ਚਲੋ ਤੁਸੀ ਵੀ ਗੋਪੀ ਨਾਲ ਜਾਕੇ ਆਪਣੀਆਂ ਲੱਤਾਂ ਸਿਧੀਆਂ ਕਰ ਆਵੋ।" ਗਊਆਂ ਨੂੰ ਨਾਲ ਲੈ ਉਹ ਸਮੁੰਦਰ ਦੇ ਕੰਢੇ ਤੇ ਚਲੀ ਗਈ। ਘਰ ਦੇ ਪਿਛਵਾੜੇ ਦਾ ਰੇਤੀਲਾਂ ਹਿੱਸਾ ਲੰਘਕੇ ਅਗੇ ਬੜੀ ਵੱਡੀ ਸਾਰੀ ਪਹਾੜੀ ਸੀ। ਮੀਂਹ ਕਾਰਨ ਇਹ ਸਾਰਾ ਮੈਦਾਨ ਹਰੇ ਘਾਹ ਨਾਲ ਢਕਿਆ, ਰਤਨਾਂ ਜੜੇ ਦੁਸ਼ਾਲੇ ਵਾਂਗ ਲੱਗ ਰਿਹਾ ਸੀ। ਧੁਪ ਇਸ ਹਰਿਆਵਲ ਉਤੇ ਨਾਚ ਕਰ ਰਹੀ ਸੀ। ਸਾਹਮਣੇ ਵਿਸ਼ਾਲ ਨੀਲਾ ਸਾਗਰ ਠਾਠਾਂ ਮਾਰ ਰਿਹਾ ਸੀ। ਇਹ ਸਭ ਕੁੱਛ ਵੇਖ ਪਾਰੋਤੀ ਵੇਖਦੀ ਹੀ ਰਹਿ ਗਈ। ਉਹ ਆਪਣੇ ਆਪ ਤੇ ਹੈਰਾਨ ਸੀ ਕਿ ਕੁਦਰਤ ਦੀ ਸੁੰਦਰਤਾ ਨੇ ਉਸਦਾ ਮਨ ਕਿਵੇਂ ਮੋਹ ਲਿਆ ਸੀ। ਇਹ ਨਦੀ, ਇਹ ਸਾਗਰ, ਇਹ ਮੁਹਾਣਾ, ਰੇਤੀਲਾ ਕੰਢਾ ਇਹ ਸਭ ਤਾਂ ਉਸਦੇ ਜੀਵਨ ਦਾ ਅਨਿਖੜਵਾਂ ਅੰਗ ਸਨ। ਇਨ੍ਹਾਂ ਵਿਚ ਵੀ ਸੰਦਰਤਾ ਹੈ ਸੀ ਉਸਨੂੰ ਕਦੀ ਪ੍ਰਤੀਤ ਹੀ ਨਹੀਂ ਸੀ ਹੋਇਆ। ਪਰ ਇਸ ਪਲ ਉਸਦਾ ਮਨ ਇਸ ਸੁੰਦਰਤਾ ਨਾਲ ਸਰਸ਼ਾਰ ਸੀ। ਇਸਦੀ ਵਜ੍ਹਾ ਸੀ, ਗੋਪੀ ਨੂੰ ਉਸ ਖੁੱਲ੍ਹਾ ਛਡਿਆ ਤੇ ਉਹ ਛੋਟੇ ਜਿਹੇ ਵੱਛੇ ਵਾਂਗ ਟਪੂਸੀਆਂ ਮਾਰਦੀ ਖੁਸ਼ੀ-ਖੁਸ਼ੀ ਇਧਰੋਂ ਉਧਰ ਤੇ ਉਧਰੋਂ ਇਧਰ ਭੱਜੀ ਫਿਰਦੀ ਸੀ। ਪੂਛ ਚੁਕ ਘਾਹ ਖਾਣਾ ਛਡ ਉਹ ਚਾਰੋਂ ਪਾਸੇ ਦੌੜੀ ਫਿਰਦੀ ਸੀ। ਉਸ ਦੀ ਖੁਸ਼ੀ ਵੇਖ ਬੁਢੀਆਂ ਗਊਆਂ ਨੂੰ ਵੀ ਦੌੜਨ ਦਾ ਸ਼ੌਕ ਚੜਿਆ। ਉਨ੍ਹਾਂ ਨੂੰ ਵੇਖ ਪਾਰੋਤੀ ਨੂੰ

ਹਾਸਾ ਆ ਗਿਆ। "ਗੋਪੀ ਤੈਨੂੰ ਕੀ ਮਸਤੀ ਚੜ੍ਹੀ ਏ, ਧੁਪ ਛੱਡ, ਛਾਂਵੇ ਜਾ ਖਲੋਤੀ ਏਂ। ਘਾਹ ਨੂੰ ਮੂੰਹ ਮਾਰਣ ਦੀ ਬਜਾਏ ਤੂੰ ਭੱਜੀ ਫਿਰਨੀ ਏ।" ਪਾਰੋਤੀ ਦੀ ਇਹ ਗਲ ਜਿਵੇਂ ਗੋਪੀ ਨੂੰ ਸਮਝ ਆ ਗਈ। ਉਸਨੇ ਦੌੜਨਾਂ ਛਡ ਘਾਹ ਚਰਨਾ ਸ਼ੁਰੂ ਕਰ ਦਿਤਾ। ਉਸਦੀਆਂ ਅੱਖਾਂ ਵਿਚ ਖੁਸ਼ੀ ਦੀ ਲਿਸ਼ਕ ਸੀ। ਛੇ ਮਹੀਨੇ ਸੁੱਕੇ ਘਾਹ ਦੇ ਤੀਲੇ ਚਬ ਚੱਬ, ਇਹ ਹਰਾ ਘਾਹ ਉਸ ਲਈ ਸੁਆਦੀ ਭੋਜਨ ਦੀ ਤਰ੍ਹਾਂ ਸੀ। ਗੋਪੀ ਦੀਆਂ ਬੁਢੀਆਂ ਸਾਥਨਾਂ ਵੀ ਉਸਨੂੰ ਚੰਗੀ ਤਰ੍ਹਾਂ ਚਬਾ ਰਹੀਆਂ ਸਨ। ਦੰਦ ਨਾ ਹੋਣ ਕਾਰਨ ਉਨ੍ਹਾਂ ਨੂੰ ਚਿੱਥਣ ਵਿਚ ਕਿੰਨਾ ਔਖ ਹੁੰਦਾ ਸੀ। ਉਹ ਵੀ ਕਿੰਨੀ ਖੁਸ਼ੀ ਖੁਸ਼ੀ ਚਰ ਰਹੀਆਂ ਸਨ।

ਧੁੱਪ ਬੜੀ ਤਿਖੀ ਹੋ ਗਈ। ਪਾਰੋਤੀ ਕਿੰਨਾ ਚਿਰ ਆਪਣੇ ਹੱਥ ਨਾਲ ਸਿਰ ਤੇ ਛਾਂ ਕਰ ਖਲੋਤੀ ਰਹੀ। ਫਿਰ ਇਕ ਪਾਸੇ ਹੋਕੇ ਹੌਨੇ ਰੁਖ ਦੀ ਛਾਂਵੇ ਆ ਗਈ। "ਤੋਬਾ! ਬਰਸਾਤ ਦੀ ਧੁੱਪ!" ਰੁੱਖ ਦੀ ਛਾਵੇਂ ਬਹਿਕੇ ਡੰਗਰਾਂ ਨੂੰ ਚਰਦਿਆਂ ਵੇਖ ਰਹੀ ਸੀ। ਉਹ ਕਿਤੇ ਵਿਹਲੀ ਬਹਿ ਸਕਦੀ ਸੀ। ਆਸੇ ਪਾਸੇ ਮੁੜਕੇ ਵੇਖਿਆ ਆਲੇ ਦੁਆਲੇ ਡਿੱਗੇ ਹੌਨੇ ਦੇ ਫੁਲ ਕੱਠੇ ਕਰਨ ਲਈ ਉਠ ਖਲਤੀ। ਆਪਣੀ ਸਾਹੜੀ ਦੇ ਪਲੂੱ ਵਿਚ ਉਸ ਬੀਅ ਕੱਠੇ ਕਰਨੇ ਸ਼ੁਰੂ ਕੀਤੇ। ਪਲੂੱ ਭਰ ਗਿਆ। ਇਨ੍ਹਾਂ ਬੀਆਂ ਨੂੰ ਉਸ ਪਹਿਲਾਂ ਕਿਉਂ ਨਾ ਕੱਠਾ ਕੀਤਾ। ਆਪਣੇ ਚੇਤੇ ਨੂੰ ਉਸ ਕੋਸਿਆ। ਪਲੂੱ ਵਿਚ ਕੱਠੇ ਕੀਤੇ ਬੀਆਂ ਦੀ ਉਸ ਇਕ ਪਾਸੇ ਢੇਰੀ ਲਾ ਦਿਤੀ। ਉਸ ਵੱਡੀ ਸਾਰੀ ਢੇਰੀ ਨੂੰ ਵੇਖ ਉਸਨੂੰ ਤੇਲੀ ਦੀ ਯਾਦ ਆਈ। ਇਸ ਸਾਲ ਕੱਠੇ ਕੀਤੇ ਬੀਅ ਗੋਵਿੰਦ ਤੇਲੀ ਨੂੰ ਨਹੀਂ ਸਨ ਦਿਤੇ। ਹਰ ਸਾਲ ਉਹ ਤੇ ਸਰਸੋਤੀ ਰਲਕੇ ਅੱਧਾ ਹਾੜਾ ਤੇਲ ਜੋਗੇ ਬੀਅ ਕੱਠੇ ਕਰਦੀਆਂ ਸਨ। ਅਜ ਕੱਠੇ ਕੀਤੇ ਬੀਆ ਵਿਚੋਂ ਵੀ ਏਨਾਂ ਕੁ ਤੇਲ ਤਾਂ ਅਸਾਨੀ ਨਾਲ ਨਿਕਲ ਆਵੇਗਾ। ਮੀਂਹ ਤੋਂ ਪਹਿਲਾਂ ਇਹਨਾਂ ਫੁਲਾਂ ਨੂੰ ਦਰੜਕੇ, ਧੁੱਪੇ ਪਾਕੇ ਜਲਦੀ ਨਾਲ ਤੇਲੀ ਨੂੰ ਦੇ ਦੇਈਏ। ਕਿਹਾ ਭੈੜਾ ਚੇਤਾ ਏ ਮੇਰਾ! ਅੰਦਰ ਪਿਆ ਤੇਲ ਮੁੱਕ ਗਿਆ ਤਾਂ ਫਿਰ ਲੋਕਾਂ ਕੋਲੋਂ ਮੰਗਣ ਜਾਣਾ ਪਾਏਗਾ।

ਉਨ੍ਹਾਂ ਦੇ ਘਰ ਕਿਤੇ ਇਕ ਦੀਵਾ ਤੇ ਨਹੀਂ ਸੀ, ਘਰ ਦਾ ਵੱਡਾ ਦੀਵਾ, ਬਰਾਂਡੇ ਵਿਚ ਰਖਿਆ ਦੀਵਾ, ਹਥ ਵਿਚ ਫੜਕੇ ਇਧਰ ਉਧਰ ਲਿਜਾਣ ਵਾਲਾ ਦੀਵਾ। ਸਾਰਿਆ ਵਿਚ ਹੌਨੇ ਦਾ ਤੇਲ ਹੀ ਤਾਂ ਪਾਈਦਾ ਸੀ। ਉਸਦੀ ਭੁਲ ਕਾਰਨ ਘਰ ਦੇ ਦੀਵੇ ਨਾ ਬਲੇ ਉਹ ਆਪਣੇ ਆਪਨੂੰ ਅਪਰਾਧੀ ਮਹਿਸੂਸ ਕਰਨ ਲੱਗ ਪਈ। ਉਹ ਸੋਚਕੇ ਦੁਖੀ ਹੋ ਗਈ। ਉਸਨੂੰ ਕੀ ਹੋ ਗਿਆ ਸੀ? ਕਿਉਂ ਦਿਨੋ-ਦਿਨ ਉਸਦਾ ਚੇਤਾ ਭੈੜਾ ਹੁੰਦਾ ਜਾਂਦਾ ਸੀ। ਅਗਲੇ ਦਿਨ ਸਾਰੇ ਬੀਅ ਲਿਜਾਕੇ ਤੇਲੀ ਨੂੰ ਦੇਣ ਦਾ ਫ਼ੈਸਲਾ ਕੀਤਾ। ਪਰ ਧੁੱਪੇ ਸੁਕਾਏ ਬਿਨਾਂ ਇਨ੍ਹਾਂ ਵਿਚੋਂ ਚੰਗੀ ਤਰ੍ਹਾਂ ਤੇਲ ਨਹੀਂ ਸੀ ਨਿਕਲਣਾ। ਧੁਪ ਨਿਕਲੇ ਤਦ ਨਾ। ਅਜ ਵਾਂਗ ਨਿਕਲੇ ਤਾਂ ਠੀਕ ਸੀ।

ਹੋਨੇ ਦੇ ਤੇਲ ਬਾਰੇ ਹੋਈ ਆਪਣੀ ਭੁਲ ਦੇ ਵਹਿਣਾ ਵਿਚ ਪਈ ਨੂੰ ਪਤਾ ਹੀ ਨਾ ਲੱਗਾ ਕਿ ਕੁਵੇਲਾ ਹੋ ਗਿਆ ਸੀ। ਅਬੜਵਾਹੇ ਜਾਗਿਆਂ ਵਾਂਗ ਬੋਲੀ "ਚਲ ਗੋਪੀ ਬਸ ਕਰ ਹੁਣ ਚਰਨਾਂ। ਬਥੇਰਾ ਹੋ ਗਿਐ। ਕੈਂਪੀ, ਚੰਪੀ ਚਲੋ ਘਰ।" ਉਸ ਜ਼ੋਰ ਦੀ ਵਾਜ ਮਾਰਕੇ ਕਿਹਾ। ਉਹ ਆ ਗਈਆਂ। ਉਨ੍ਹਾਂ ਦੇ ਪਿੱਛੇ-ਪਿਛੇ ਪਾਰਵਤੀ ਘਰ ਵਲ ਤੁਰ ਪਈ। ਕੋਠੇ ਵਿਚ ਲਿਜਾਕੇ ਉਨ੍ਹਾਂ ਨੂੰ ਉਥੇ ਬੰਨ੍ਹਦਿਆਂ ਬੋਲੀ "ਵੇਖ ਭੈਣ ਵੇਖਿਆ ਈ ਮੇਰਾ ਅੱਗ ਲਗਣਾ ਚੇਤਾ। ਹੋਨੇ ਦੇ ਬੀਅ ਗੋਬਿੰਦ ਨੂੰ ਨਹੀਂ ਦਿਤੇ। ਜਿਵੇਂ ਇਸ ਸਾਲ ਤੇਲ ਹੀ ਨਾ ਚਾਹੀਦਾ ਹੋਵੇ।" ਵਿਹੜੇ ਵਚ ਪਾਪੜਾਂ ਤੋਂ ਉੱਲ੍ਹੀ ਝਾੜਦੀ ਸਰਸਵਤੀ ਬੋਲੀ ਤੈਨੂੰ ਨਹੀਂ ਚੇਤਾ ਰਿਹਾ ਤਾਂ ਕੀ, ਮੈਨੂੰ ਕਿਹੜਾ ਯਾਦ ਆਇਐ। ਮੈਨੂੰ ਯਾਦ ਅਉਂਦਾ ਤਾਂ ਮੈਂ ਹੀ ਦੇ ਅਉਂਦੀ। ਪਰ ਪਹਾੜੀ ਤੇ ਜਾਕੇ ਇਕ ਕਲਸ਼ਾ* ਬੀਆਂ ਦਾ ਹੋਰ ਕੱਠਾ ਕਰ ਲਈਏ। ਮੀਂਹ ਦੇ ਚਲਦਿਆਂ ਇਸ ਪਾਸੇ ਧਿਆਨ ਹੀ ਨਹੀਂ ਗਿਆ।

ਦੋਵੇਂ ਘਰ ਦੇ ਅੰਦਰਲੇ ਵਿਹੜੇ ਵਿਚ ਆ ਗਈਆਂ। "ਇਕ ਕਲਸ਼ਾ ਬੀਅ ਤਾਂ ਕੱਠਾ ਕਰਕੇ ਮੈਂ ਢੇਰੀ ਲਾ ਆਈ ਆਂ। ਹੁਣ ਟੋਕਰਾ ਲੈਕੇ ਲੈ ਅਉਨੀ ਆਂ।" ਪਾਰੋਤੀ ਨੇ ਕਿਹਾ।

ਸਰਸੋਤੀ ਬੋਲੀ "ਮੇਰਾ ਪਾਪੜਾਂ ਦਾ ਕੰਮ ਮੁੱਕ ਚਲਿਐ। ਮੈਂ ਉਧਰ ਗਈ ਨਹੀਂ। ਹੁਣ ਹੋਕੇ ਆਉਨੀ ਆਂ। ਅਉਂਦੀ ਹੋਈ ਮੈਂ ਲਈ ਆਵਾਂਗੀ। ਇਕ ਧੁੱਪ ਚੰਗੀਂ ਲਗ ਗਈ ਏ। ਇਹ ਟਹਿਣੀਆਂ ਸੁੱਕ ਚਲੀਆਂ ਨੇ। ਪੱਤੇ ਤਾਂ ਵਾਹਵਾ ਸੁੱਕ ਗਏ ਨੇ। ਇਨ੍ਹਾਂ ਟਹਿਣੀਆਂ ਨੂੰ ਇਕ ਧੁੱਪ ਹੋਰ ਚਹੀਦੀ ਏ। ਕਲ ਧੁੱਪ ਨਿਕਲੀ ਤਾਂ ਸੁੱਕ ਜਾਣਗੀਆਂ। ਕਲ ਧੁੱਪ ਨਿਕਲੇ ਯਾਂ ਨਾ, ਅਜ ਧੁੱਪ ਨਿਕਲਣ ਨਾਲ ਚਾਰ ਦਿਨਾਂ ਦਾ ਰੋਣਾ ਤਾਂ ਮੁਕਿਆ। ਏਨਾਂ ਬੜਾਂ ਏ।" ਕਹਿਕੇ ਸਰੋਸਤੀ ਟੋਕਰਾ ਲੈਕੇ ਹੋਨੇ ਦੇ ਝੁੰਡ ਵਲ ਬੀਅ ਕੱਠੇ ਕਰਨ ਤੁਰ ਪਈ।

ਪਾਰਵਤੀ ਪੱਤੇ, ਛੌਡੇ, ਲਕੜਾਂ ਕੱਠੀਆਂ ਕਰਕੇ ਸਾਂਭਣ ਦੇ ਕੰਮ ਵਿਚ ਲੱਗ ਗਈ। ਇਨ੍ਹਾਂ ਨੂੰ ਅੰਦਰ ਲਿਜਾਕੇ ਰਖੱਣ ਵਿਚ ਪਾਰੋਤੀ ਨੂੰ ਸ਼ਾਮ ਪੈ ਗਈ। ਡੰਗਰਾਂ ਦਾ ਚਾਰਾ ਸਵੇਰੇ ਦਾ ਉਬਾਲਕੇ ਰਖਿਆ ਸੀ। ਉਸ ਵਿਚੋਂ ਕੁੱਛ ਲੋਹੇ ਦੇ ਭਾਂਡੇ ਵਿਚ ਪਾਕੇ ਖੁਰਲੀ ਵਿਚ ਉਲਟਾ ਦਿਤਾ।

ਰੁੱਖਾਂ ਦੇ ਝੁੰਡ ਵਿਚ ਜਾਕੇ, ਮੈਦਾਨ ਦੀ ਹਰਿਆਲੀ ਵੇਖ ਸਰਸਵਤੀ ਦਾ ਮਨ ਖੁਸ਼ੀ ਨਾਲ ਭਰ ਗਿਆ। "ਬੀਆਂ ਦਾਂ ਤਾਂ ਉਹ ਢੇਰ ਲਾ ਗਈ ਏ। ਮੈਂ ਕੀ ਕਰੂਾਂ ? ਮੈਂ ਇਹ ਪੱਤੇ ਹੂੰਝ ਲੈਨੀ ਆਂ। ਇਹ ਧੁੱਪ ਵਿਚ ਚੰਗੇ ਸੁੱਕ ਗਏ ਨੇ। ਉਸ ਰੁੱਖ ਦੀਆਂ ਹਰੀਆਂ ਟਹਿਣੀਆਂ ਤੋੜ ਉਨ੍ਹਾਂ ਦਾ ਝਾੜੂ ਬਣਾ ਪੱਤੇ ਹੂੰਝਕੇ ਕੱਠੇ ਕਰ

*ਧਾਨ ਮਿਨਣ ਵਾਲਾ ਇਕ ਭਾਂਡਾ 14 ਕੁ ਸੇਰ ਦਾ।

ਲਏ। ਬੈਠਿਆ ਬਠਾਇਆਂ ਤਿੰਨ ਟੋਕਰੀਆਂ ਸੁੱਕੇ ਪੱਤਿਆਂ ਦੀਆਂ ਲੱਭ ਗਈਆਂ। ਉਹ ਖੁਸ਼ ਹੋ ਗਈ। ਟੋਕਰੇ ਵਿਚ ਬੀਆਂ ਦੇ ਨਾਲ ਹੀ ਉਸ ਪੱਤੇ ਵੀ ਦੱਬਾਕੇ ਭਰ ਲਏ ਤੇ ਘਰ ਵਲ ਤੁਰ ਪਈ। ਘਰ ਪਹੁੰਚਕੇ ਬੋਲੀ। "ਵੇਖ ਪਾਰੋਤੀ ਐਨੇ ਪੱਤੇ ਐਵੇਂ ਮਿੱਟੀ ਵਿਚ ਹੀ ਮਿਲ ਜਾਣੇ ਸੀ।"

ਸ਼ਾਮੀਂ ਬਰਾਂਡੇ ਵਿਚ ਦੀਵਾ ਬਾਲ ਕੇ ਲਿਆਈ ਤਾਂ ਪਾਰੋਤੀ ਨੂੰ ਫਿਰ ਤੇਲ ਦੀ ਯਾਦ ਆਈ। ਨਨਾਣ ਨੂੰ ਵਾਜ ਮਾਰਕੇ ਪੁਛੱਣ ਲੱਗੀ "ਭੈਣ ਹੋਨੇ ਦੇ ਬੀਅ ਤੇਲੀ ਨੂੰ ਦੇ ਆਈ ਏਂ?"

"ਆਹੋ" ਸਰਸੋਤੀ ਨੇ ਅਗੋਂ ਜੁਆਬ ਦਿਤਾ।

"ਉਸਨੂੰ ਤੇਲ ਲਿਆਕੇ ਦੇਣ ਲਈ ਪੱਕੀ ਕਰ ਦੇਣੀ ਸੀ।

"ਤੇਲ ਉਹ ਅਰਾਮ ਨਾਲ ਲਿਆਕੇ ਦਏਗਾ। ਇਹ ਕੰਮ ਉਸਦਾ ਏ। ਹੁਣ ਸਾਨੂੰ ਤੇਲ ਚਾਹੀਦੈ। ਇਹ ਕਹਿ ਆਈ ਆਂ। ਉਸ ਕੋਲ ਤੇਲ ਪਿਆ ਯਾਂ ਸਾਡੇ ਕੋਲ ਪਿਆ ਇਕੋ ਹੀ ਗਲ ਏ ਨਾ। ਨਹੀਂ?" ਸਰਸੋਤੀ ਬੋਲੀ।

"ਮੇਰਾ ਮਤਲਬ ਘਰ ਦੇ ਖਰਚ ਲਈ ਬਥੇਰਾ ਹੈ ਵੇ ਨਾ" ਪਾਰੋਤੀ ਅਜੇ ਵੀ ਚਿੰਤਿਤ ਸੀ।

"ਅੱਧੇ ਕਿਲੋ ਤੋਂ ਵੱਧ ਤਾਂ ਹੈ। ਪੰਦਰਾਂ ਦਿਨ ਪਹਿਲਾਂ ਲਿਆਂਦਾ ਸੀ। ਇਸ ਹਵਾ ਵਿਚ ਤਿੰਨ-ਤਿੰਨ ਦੀਵੇ ਬਾਲੀਏ ਤਾਂ ਤੇਲ ਤਾਂ ਫਿਰ ਖਰਚ ਹੋਵੇਗਾ ਹੀ ਨਾ।" ਸਰਸੋਤੀ ਨੇ ਜੁਆਬ ਦਿਤਾ।

ਪਾਰੋਤੀ ਦੇ ਮਨੋਂ ਮਣ ਪੱਕਾ ਬੋਝ ਲੱਥਾ। ਹੋਨੇ ਦੇ ਤੇਲ ਦੀ ਸਮਸਿਆ ਮੁੱਕੀ। ਉਹ ਗੋਪੀ ਦੀ ਧਾਰ ਕਢਕੇ ਆਈ ਸੀ। ਭਗਵਾਨ ਸਾਹਮਣੇ ਦੀਵਾ ਬਾਲ ਦਿਤਾ ਸੀ। ਸਾਰੇ ਦਿਨ ਦੇ ਮੈਲ ਪਸੀਨੇਂ ਨੂੰ ਦੂਰ ਕਰਨ ਲਈ ਇਕ ਵਾਰੀ ਹੋਰ ਨ੍ਹਾਉਣਾ ਸੀ। ਦੋਵੇਂ ਤਲਾਬ ਵਲ ਤੁਰ ਪਈਆਂ। ਅਜੇ ਅਕਾਸ਼ ਵਿਚ ਬੱਦਲ ਨਹੀਂ ਸਨ ਕੱਠੇ ਹੋਏ। ਹਵਾ ਵਿੱਚ ਸੇਕ ਸੀ। ਠੰਡੇ ਪਾਣੀ ਵਿਚ ਉਤਰਕੇ ਬੜਾ ਸੁਖ ਅਨੁਭਵ ਹੋਇਆ। ਦੋਵੇਂ ਪਿੰਡਾ ਮਲਦੀਆਂ ਧੌਣ ਤਾਂਈ ਪਾਣੀ ਵਿਚ ਖਲੋਤੀਆ ਗਲਾਂ ਕਰਦੀਆ ਰਹੀਆਂ। "ਰਾਤੀਂ ਕੀ ਚਾੜ੍ਹਨੈ?" ਇਹ ਅਗਲੀ ਸੋਚ ਸੀ। ਪਾਰੋਤੀ ਕਹਿਣ ਲਗੀ "ਤੂੰ ਤਾਂ ਖਾਣਾ ਨਹੀਂ। ਮੈਨੂੰ ਆਪ ਕੋਈ ਬਹੁਤੀ ਭੁਖ ਨਹੀਂ ਲਗੀ।" "ਆਹੋ ਤੂੰ ਇਵੇਂ ਭੁਖੀ ਰਹਿ ਰਹਿਕੇ ਸੁੱਕਕੇ ਲਕੜੀ ਹੋਈ ਜਾਹ।" ਉਸ ਗੁੱਸੇ ਹੁੰਦਿਆਂ ਕਿਹਾ। "ਤੇਰਾ ਘਰ ਵਾਲਾ ਉਥੇ ਮੂੰਹ ਬੰਨਕੇ ਤੇ ਨਹੀਂ ਬੈਠਾ ਰਹਿੰਦਾ। ਖੀਰਾਂ ਪੂੜੇ ਤੇ ਹੋਰ ਪਤਾ ਨਹੀਂ ਕੀ ਕੀ ਖਾਂਦੈ। ਤੇ ਤੂੰ ਗੰਜੀ* ਤਾਂਈ ਬਣਾਕੇ ਖਾਣ ਲਈ ਤਿਆਰ ਨਹੀਂ। ਚਾੜ੍ਹਨ ਤੋਂ ਔਖੀ ਹੁੰਦੀ ਏ ਤਾਂ ਦੁਪਹਿਰੇ

---

*ਮੋਟੇ ਉਬਲੇ ਚੌਲ ਪਿੱਛ ਸਮੇਤ

ਇਕ ਮੁੱਠੀ ਚੌਲ ਵਧੇਰੇ ਉਬਾਲ ਲਿਆ ਕਰ। ਰਾਤੀਂ ਉਸੇ ਵਿਚ ਪਾਣੀ ਪਾਕੇ ਉਬਾਲਕੇ ਗੰਜੀ ਬਣਾ ਲਈ। ਮਸਾਲੇਦਾਰ ਅਚਾਰ ਹੈਗੈ। ਚੌਲਾਂ ਵਿਚ ਘਿਉ ਤੇ ਅਚਾਰ ਪਾਕੇ ਖਾਧਾ ਜਾਏ ਤਾਂ ਕਿੰਨਾ ਸੁਆਦ ਲੱਗੇ।"

ਜਦੋਂ ਘਰ ਵਾਲਾ ਬ੍ਰਾਹਮਣ ਭੋਜ ਲਈ ਜਾਂਦਾ ਤਾਂ ਉਸ ਦਿਨ ਪਾਰੋਤੀ ਇਵੇਂ ਹੀ ਕਰਦੀ। ਪਰ ਹੁਣ ਬਰਸਾਤ ਦੇ ਦਿਨ ਸਨ। "ਭੈਣ ਮੀਂਹ ਤੇ ਹਵਾ ਵਿਚ ਇਹ ਗੰਜੀ ਮੂੰਹ ਵਿਚ ਪਾਂਦਿਆਂ ਹੀ ਇਉਂ ਲਗਦੈ ਜਿਵੇਂ ਕੋਈ ਆਦਰਾਂ ਨੂੰ ਕੱਟ ਰਿਹਾ ਹੋਵੇ। ਗਰਮੀ ਦੇ ਦਿਨਾਂ ਵਿਚ ਤਾਂ ਇਹ ਅੰਦਰ ਠੰਡ ਪਉਂਦੀ ਏ।"

ਸਰਸੋਤੀ ਨੂੰ ਆਪਣੇ ਬਚਪਨ ਦੇ ਦਿਨ ਯਾਦ ਆ ਗਏ। ਵਿਧਵਾ ਹੋਣ ਤੋਂ ਬਾਦ ਉਸਦਾ ਰਾਤ ਦਾ ਖਾਣਾ ਛੁਟ ਗਿਆ ਸੀ। ਉਸ ਦਿਨ ਤੋਂ ਉਸਨੂੰ ਗੰਜੀ ਦਾ ਸੁਆਦ ਹੀ ਭੁਲ ਗਿਆ ਸੀ। ਪਾਰੋਤੀ ਦੇ ਦੁਖ ਨੂੰ ਯਾਦ ਕਰ ਉਹ ਬੋਲੀ "ਤੇਰੇ ਅੰਦਰ ਲਗਦੈ ਗਰਮੀ ਹੋਂ ਗਈ ਏ। ਤੂੰ ਨਹਾਕੇ ਆਕੇ ਅਰਾਮ ਨਾਲ ਬਹਿਕੇ ਜਪ ਕਰ ਮੈਂ ਤੇਰੇ ਲਈ ਕੁਛ ਬਨਾਉਣੀ ਆਂ। ਦੁਪਹਿਰ ਦੀ ਹੁੜੀ* ਬਚੀ ਏ।" ਪੁਛ ਕੇ ਉਹ ਜਲਦੀ ਨਾਲ ਪਾਣੀ ਵਿਚੋਂ ਬਾਹਰ ਨਿਕਲ ਆਈ। "ਨਹੀਂ ਭੈਣ ਰਹਿਣ ਦੇਹ। ਤੂੰ ਕਿਉਂ ਐਵੇਂ ਔਖੀ ਹੁੰਦੀ ਏਂ। ਹੁੜੀ ਕੋਈ ਨਹੀਂ ਬਚੀ। ਮੈਨੂੰ ਅੰਬਾ ਦੀ ਹੁੜੀ ਚੰਗੀ ਲਗਦੀ ਏ। ਦੁਪਹਿਰੇ ਖੀਰੇ ਨਾਲ ਰਲਾਕੇ ਬਣਾਈ। ਸੁਆਦ ਲੱਗੀ ਤੇ ਜ਼ਿਆਦਾ ਖਾ ਗਈ। ਉਦੋਂ ਤੋਂ ਢਿੱਡ ਦੁਖ ਰਿਹੈ। ਸੋਚਦੀ ਸਾਂ ਕਿਉਂ ਪੀੜ ਹੋ ਰਹੀ ਏ। ਹੁਣ ਸਮਝ ਆਈ, ਇਹ ਅੰਬਾ ਦਾ ਨਤੀਜਾ ਏ।" ਅਜੇ ਪਾਰੋਤੀ ਗਲ ਕਰ ਰਹੀ ਸੀ ਕਿ ਸਰਸੋਤੀ ਫ਼ਟਾ ਫ਼ਟ ਰਸੋਈ ਵਿਚ ਆਕੇ ਚੁਲ੍ਹਾ ਬਾਲਣ ਲੱਗ ਪਈ। ਪਾਰੋਤੀ ਨਹਾਕੇ ਆਕੇ ਸੁੱਕੇ ਕਪੜੇ ਲਭੱਣ ਲਗੀ ਤਾਂ ਸਰਸੋਤੀ ਨੇ ਪੁਛਿਆ ਨਾਲ ਕੀ ਬਣਾਵਾਂ? ਵਿਹੜੇ ਵਿਚੋਂ ਪਾਰੋਤੀ ਬੋਲੀ ਗੌਜੂ ਗੀਜ਼† ਕੁੱਛ ਨਾ ਬਣਾਈਂ। ਮੈਂ ਅਚਾਰ ਨਾਲ ਹੀ ਖਾ ਲਵਾਂਗੀ।

"ਤੈਨੂੰ ਕੀ ਭੁਖ ਨੰਗ ਪੈ ਗਈ? ਅੰਬ ਦੀ ਚਟੱਨੀ ਬਣਾਈ ਤਾਂ ਮਰਤਬਾਨ ਦਾ ਮੂੰਹ ਤਕ ਨਹੀਂ ਖੋਹਲਿਆ, ਮੂੰਹ ਖੋਹਲਿਆ ਪਰ ਖਾਣੀ ਨਹੀਂ।"

"ਭੈਣ ਮੈਂ ਉਨਾਂ ਤੋਂ ਪਹਿਲਾਂ ਕਿਵੇਂ ਖਾ ਲਾਵਾਂ?"

"ਤੇਰੀ ਤਾਂ ਮੱਤ ਮਾਰੀ ਗਈ ਏ। ਉਸਨੇ ਕਿੰਨੇ ਘਰਾਂ ਵਿਚ ਅੰਬ ਦੀ ਚਟੱਣੀ ਦਾ ਸੁਆਦ ਵੇਖਿਆ ਹੋਣੇ। ਚਲ ਨਹੀਂ ਤਾਂ ਨਾ ਸਹੀ ਲੂਣ ਵਾਲੇ ਅਚਾਰੀ ਅੰਬਾਂ ਦਾ ਗੌਜੂ ਬਣਾ ਦੇਣੀ ਆਂ।" ਸਰਸੋਤੀ ਨੇ ਕਿਹਾ।

"ਚੰਗਾ" ਪਾਰੋਤੀ ਬੋਲੀ। ਪਲ ਭਰ ਮਗਰੋਂ ਸੋਚਕੇ ਬੋਲ ਪਈ "ਭੈਣ ਕੁੱਛ

---

*ਸਾਂਬਰ

ਨਾ ਬਣਾ ਦੁਪਹਿਰ ਦੇ ਖਾਧੇ ਅੰਬ ਅਜੇ ਪਚ ਨਹੀਂ। ਫਿਰ ਅੰਬਾ ਦਾ ਗੋਜ਼ੂ ਖਾ ਲਿਆ ਤਾਂ ਔਖੀ ਹੋਵਾਂਗੀ।"

ਸਰਸੋਤੀ ਉਸਦੀਆਂ ਗਲਾਂ ਸੁਣ ਹੈਰਾਨ ਹੀ ਰਹਿ ਗਈ। "ਜੋ ਬਨਾਉਣ ਨੂੰ ਕਹਿਣੀ ਆਂ, ਨਾਂਹ ਕਰ ਦਿੰਦੀ ਏ। ਚੌਲ ਤੇ ਅਚਾਰ ਖਾਣਾ ਹੀ ਇਸ ਦੀ ਕਿਸਮਤ ਵਿਚ ਲਿਖਿਆ ਜਾਪਦੈ। ਭਰਾ ਨੂੰ ਸੌ ਵਾਰੀ ਕਹਿ ਥੱਕੀ ਆਂ ਗੋਪੀ ਦੁਧੋਂ ਸੁੱਕ ਗਈਏ, ਡੰਗਰਾਂ ਦੀ ਮੰਡੀ ਵਿਚ ਜਾਕੇ ਚਾਰ ਸੇਰ ਦੁਧ ਦੇਣ ਵਾਲੀ ਇਕ ਮੱਝ ਲੈ ਆ। ਘਰ ਦੁਧ ਦਹੀਂ ਲੱਸੀ ਵੇਖਣ ਨੂੰ ਮਿਲੇਗੀ। ਉਸਨੂੰ ਕੀ, ਜਿਥੇ ਜਾਂਦਾ ਏ ਦੁਧ ਦਹੀਂ ਲੱਭ ਜਾਂਦਾ ਏ। ਬਸ ਹੋਰ ਕਿਸੇ ਨੂੰ ਕੀ ਲੋੜ ਏ। ਘਰ ਦੁਧ ਦਹੀਂ ਨਾ ਹੋਣ ਕਰਕੇ ਪਾਰੋਤੀ ਸੁੱਕਕੇ ਟਾਂਡਾ ਹੋਈ ਪਈ ਏ, ਪਰ ਉਹ ਕਿਤੇ ਸੁਣਦੈ।"

ਸਰਸੋਤੀ ਦੀਆਂ ਆਪਣੇ ਆਪ ਨਾਲ ਕੀਤੀਆਂ ਗਲਾਂ ਪਾਰੋਤੀ ਦੇ ਕੰਨੀ ਪੈ ਗਈਆਂ। ਉਹ ਝਟ ਬੋਲ ਪਈ। "ਭੈਣ ਤੂੰ ਕਿਉਂ ਉਸਨੂੰ ਮਾੜਾ ਚੰਗਾ ਕਹਿਣ ਲਗੀ ਏਂ। ਮੈਨੂੰ ਦੁਧ ਪੀ ਪੀਕੇ ਕਿਹੜਾ ਸਵਰਗ ਮਿਲ ਜਾਣੈ" ਉਸਦਾ ਮਨ ਦੁਧ ਦਹੀਂ ਵਲੋਂ ਹਟਕੇ ਸੰਤਾਨ ਦੀ ਥੋੜ ਵਲ ਮੁੜ ਗਿਆ ਤੇ ਉਹ ਰੋਣ ਲੱਗ ਪਈ।

ਸਰਸੋਤੀ ਨੇ ਸੋਚਿਆ ਉਸਨੂੰ ਪੁਛਣ ਦਾ ਕੋਈ ਫਾਇਦਾ ਨਹੀਂ ਸੀ। ਉਹ ਤਾਂ ਹਰ ਗਲ ਨੂੰ ਨਾਂਹ ਕਰੀ ਜਾਂਦੀ ਸੀ। ਉਸ ਆਪਣੇ ਆਪ ਹੀ ਕੁੱਛ ਫੁਲਵੜੀਆਂ ਤੇ ਮਾਂਹ ਦੀ ਦਾਲ ਦੇ ਕਰਾਰੇ ਪਾਪੜ ਤਲ ਲਏ। ਜਪ ਕਰਨ ਬੈਠੀ ਨੇ ਚੌਲਾਂ ਦਾ ਪਾਣੀ ਉਬਲਣਾ ਰਖਿਆ ਸੀ। ਉਬਲਣ ਲੱਗ ਪਿਆ। ਦੋਂਵੇ ਸ਼ਿਵਾ ਸ਼ਿਵਾ ਉਮ ਨਮੋ ਸ਼ਿਵਾ ਦਾ ਜਾਪ ਮੁਕਾਕੇ, ਮਾਲਾ ਫ਼ੇਰ ਰਹੀਆਂ ਸਨ ਕਿ ਚੌਲ ਉਬਲ ਗਏ। ਸਰਸੋਤੀ ਨੇ ਪਾਰੋਤੀ ਨੂੰ ਵਾਜ ਮਾਰੀ ਤੇ ਥਾਲੀ ਗਲਾਸ ਰਖੇ। "ਚਾੜ੍ਹਨ ਪਕਾਉਣ ਦਾ ਕਾਹਦਾ ਕੰਮ ਏ। ਲਕੜਾਂ ਸੁੱਕੀਆਂ ਹੋਣ ਤਾਂ ਝਟ ਨਹੀਂ ਲਗਦਾ। ਵੇਖ ਹੁਣ ਕਿੰਨਾ ਚਿਰ ਲਗਿਐ।"

ਪਾਰੋਤੀ ਨਨਾਣ ਦੇ ਪਿਆਰ ਤੇ ਹਮਦਰਦੀ ਬਾਰੇ ਸੋਚਦਿਆਂ ਖਾਣ ਲਈ ਬਹਿ ਗਈ। ਪਾਪੜ ਫੁਲਵੜੀਆਂ ਨੂੰ ਵੇਖਕੇ ਪਾਰੋਤੀ ਦੀ ਭੁੱਖ ਜਾਗ ਪਈ ਸੀ। ਉਹ ਥਾਲੀ ਵਿਚ ਪੱਰੋਸੇ ਖਾਣੇ ਵਲ ਵੇਖਣ ਲਗੀ। ਸਰਸੋਤੀ ਨੇ ਉਸਦੀ ਥਾਲੀ ਵਿਚ ਤਿੰਨ ਪਾਪੜ ਰਖ ਦਿਤੇ ਸਨ। ਉਨ੍ਹਾਂ ਵਿਚੋਂ ਡੇਢ ਪਾਪੜ ਲੈਕੇ ਉਸਦੇ ਉਤੇ ਚਾਰ ਫੁਲਵੜੀਆਂ ਰਖਕੇ ਦੂਜੇ ਹੱਥ ਵਿਚ ਇਕ ਕੌਲੀ ਵਿਚ ਪਾਣੀ ਲੈਕੇ ਉਹ ਬਾਹਰ ਆ ਗਈ।

ਸਰਸੋਤੀ ਜਿਥੇ ਬਰਾਂਡੇ ਵਿਚ ਬੈਠੀ ਜਾਪ ਕਰ ਰਹੀ ਸੀ। ਉਥੇ ਹਨੇਰਾ ਸੀ। ਹਨੇਰੇ ਵਿਚ ਪਾਰੋਤੀ ਦੇ ਕਦਮਾਂ ਦੀ ਆਹਟ ਸੁਣਕੇ ਉਹ ਬੋਲੀ "ਪਾਰੋਤੀ ਖਾਣ ਲਈ ਹੁਣ ਮਹੂਰਤ ਕਢਾਉਣਾ ਪਏਗਾ।"

"ਭੈਣ ਤੂੰ ਮੈਨੂੰ ਕੀ ਸਮਝਿਐ, ਮੈਂ ਤਿੰਨ ਪਾਪੜ ਖਾ ਜਾਵਾਂਗੀ। ਲੈ ਇਕ

ਪਾਪੜ ਤੂੰ ਵੀ ਖਾਹ।" ਕਹਿਕੇ ਉਸ ਅੱਗੇ ਪਾਪੜ ਰਖਕੇ ਪਾਰੋਤੀ ਚਲੀ ਗਈ।

ਇਹ ਪਾਪੜ ਉਸਦਾ ਜਾਪ ਮੁਕੱਣ ਤਕ ਉਥੇ ਪਿਆ ਰਿਹਾ। ਹਰ ਰੋਜ਼ ਰਾਤੀਂ ਇਕ ਹਜ਼ਾਰ ਅਠ ਪੰਚਾਕਸ਼ਰੀ ਦਾ ਜਾਪ ਕਰਨ ਬਗੈਰ ਨਹੀਂ ਸੀ ਸੌਂਦੀ। ਅਜ ਪਾਪੜਾਂ ਵਾਸਤੇ ਉਸ ਨੇਮ ਥੋਹੜਾ ਤੋੜ ਦੇਣਾ ਸੀ। ਉਸਦਾ ਜਪ ਮੁਕਣ ਤਾਈ ਪਾਰੋਤੀ ਨੇ ਖਾਕੇ ਫ਼ਰਸ਼ ਸਾਫ਼ ਕਰ ਲਿਆ ਸੀ। ਰਸੋਈ ਵਾਲਾ ਦੀਵਾ ਵੀ ਬਾਹਰ ਲੈ ਆਈ। "ਅਜੇ ਤਾਂਈ ਪਾਪੜ ਨਹੀਂ ਖਾਧਾ।" ਉਸ ਸਰਸੋਤੀ ਨੂੰ ਪੁਛਿਆ। "ਜਪ ਮੁਕਾਕੇ ਹੀ ਖਾਣਾ ਸੀ" ਅਗੋਂ ਸਰਸੋਤੀ ਬੋਲੀ। ਜੱਪ ਮੁੱਕ ਗਿਆ ਤੇ ਪਾਪੜ ਖਾਣ ਲੱਗੀ। ਸਰਸੋਤੀ ਨੇ ਫ਼ਿਰ ਆਪਣਾ ਪਾਪੜ ਅੱਧਾ ਕਰਕੇ ਪਾਰੋਤੀ ਨੂੰ ਖੁਆ ਦਿਤਾ।

ਰਾਤੀਂ ਠੰਡੀ ਹਵਾ ਵੱਗ ਰਹੀ ਸੀ। ਮੀਂਹ ਨਾਲ ਭਰੇ ਬੱਦਲ ਜ਼ੋਰ ਨਾਲ ਗੱਜਕੇ ਇਧਰ ਉਧਰ ਭੱਜ ਰਹੇ ਸਨ। ਛੋਟਾ ਜਿਹਾ ਚੰਦਰਮਾ ਉਨ੍ਹਾਂ ਨਾਲ ਲੁਕਣ ਮੀਟੀ ਖੇਡ ਰਿਹਾ ਸੀ। ਵਿਹੜੇ ਵਿਚ ਖਿਲਰੀ ਹਲਕੀ ਜਿਹੀ ਚਾਂਦਨੀ ਨੂੰ ਵੇਖਕੇ ਸਰਸੋਤੀ ਬੋਲੀ "ਭਰਜਾਈ ਇਹ ਦੀਵਾ ਕਾਹਦੇ ਲਈ ਲਿਆਂਦਾ ਏ? ਬਾਹਰ ਤੇ ਬੜੀ ਸੋਹਣੀ ਚਾਨਣੀ ਏ।" ਦੀਵਾ ਬੁਝਾਕੇ ਖੰਭੇ ਨਾਲ ਢੋਅ ਲਾਕੇ ਅਰਾਮ ਨਾਲ ਬਹਿ ਗਈਆਂ ਤੇ ਇਸ ਸਾਲ ਦੇ ਸਾਗ ਸਬਜ਼ੀ ਬੀਜਣ ਬਾਰੇ ਵਿਚਾਰ ਕਰਨ ਲਗੀਆਂ "ਭੈਣ ਇਸ ਸਾਲ ਸਬਜ਼ੀ ਦਾ ਤਾਂ ਕੋਈ ਬੀਅ ਬਚਿਆ ਹੀ ਨਹੀਂ ਸਾਰੇ ਖਰਾਬ ਹੋ ਗਏ। ਮੀਂਹ ਕਰਕੇ ਪਹਿਲਾਂ ਲਿਆਂਦੇ ਬੀਅ ਤਾਂ ਸਾਰੇ ਗਏ ਹੁਣ ਦੂਜੀ ਵਾਰੀ ਬੀਅ ਬੀਜਣ ਲਈ ਕੌਣ ਦਏਗਾ? ਭਿੰਡੀ ਦੇ ਬੀਅ ਕਿੰਨੇ ਸੋਹਣੇ ਪੁੰਗਰੇ ਸਨ।" ਪਾਰੋਤੀ ਬੋਲੀ।

"ਆਹੋ, ਖੀਰਿਆਂ ਨੂੰ ਪਕੱਣ ਵਿਚ ਕਿੰਨਾ ਚਿਰ ਲਗੇਗਾ? ਵੱਧ ਤੋਂ ਵੱਧ ਇਕ ਮਹੀਨਾਂ। ਨਵੇਂ ਸਿਰਿਉਂ ਬੀਜੇ ਤਾਂ ਪਨੀਰੀ ਚੌਥ ਤਾਂਈ ਤਿਆਰ ਹੋਵੇਗੀ।"

"ਉਦੋਂ ਤਾਂਈ ਕੀ ਬੀਜੀਏ?"

ਸਾਗ ਸਬਜ਼ੀ ਨਾ ਹੋਣ ਤੇ ਜੇ ਰੋਜ਼ ਪਾਪੜ ਤੇ ਫੁਲਵੜੀਆਂ ਤੇ ਅੰਬ ਦੀ ਚਟੱਣੀ ਖਾਣ ਲਈ ਦੇਈਏ ਤਾਂ ਉਸਨੂੰ ਗੁੱਸਾ ਚੜ੍ਹਦੈ। ਜੇ ਨਾਰੀਅਲ ਪਾਕੇ ਰਾਈ ਦਾ ਤੜਕਾ ਲਾਕੇ ਕੁੱਛ ਚਾੜ੍ਹੀਏ ਤਾਂ ਗੁੱਸੇ ਹੁੰਦੈ, ਅਖੇ ਨਾਰੀਅਲ ਐਨੇਂ ਖਰਚ ਕਰਦੀਆਂ ਉਂ। ਸਤ ਅਠ ਨਾਰੀਅਲ ਦੇ ਰੁਖ ਢਹਿ ਜਾਣ ਨਾਲ ਨਾਰੀਅਲ ਵੀ ਪੂਰੇ ਸੂਰੇ ਅਉਂਦੇ ਨੇ। ਉਹ ਚਾੜ੍ਹਣ ਲਈ ਵਰਤੋ, ਉਹਨਾਂ ਦਾ ਤੇਲ ਕਢੋ, ਆਏ ਗਏ ਲਈ ਯਾਂ ਦਿਨ ਤਿਹਾਰ ਤੇ ਕੁੱਛ ਬਨਾਉਣ ਲਈ ਵੀ ਨਾਰੀਅਲ ਚਾਹੀਦੇ ਨੇ।"

"ਆਹੋ, ਮੇਰੇ ਭਰਾ ਦੇ ਸਾਰੇ ਕੰਮ ਇਹੋ ਜਿਹੇ ਨੇ। ਸੁਆਦ ਵੀ ਆਵੇ, ਰੋਜ਼ ਨਵਾਂ ਕੁੱਛ ਖਾਣ ਨੂੰ ਵੀ ਚਾਹੀਦਾ ਏ। ਜੋ ਅਜ ਖਾਂਦੇ, ਉਹ ਕਲ ਨਹੀਂ ਖਾਣਾ। ਖਾਣ ਲਈ ਕਿਥੋਂ ਅਉਂਦੇ ਕਿਵੇਂ ਅਉਂਦੇ, ਇਸ ਨਾਲ ਮਤਲਬ ਨਹੀਂ। ਉਸਦਾ ਤਾਂ ਕੰਮ ਚਲਣਾ ਚਾਹੀਦੈ।"

"ਪਿਛਲੇ ਸਾਲ ਮੇਰੀ ਅਕਲ ਕੰਮ ਕਰ ਗਈ ਮੈਂ ਆਖਿਆ, ਉਹ ਸਾਡੇ ਥੱਲੇ ਵਾਲੇ ਖੇਤ ਨੇ ਨਾ, ਉਨ੍ਹਾਂ ਨੂੰ ਐਵੇਂ ਖਾਲੀ ਛਡੱਣ ਦੀ ਬਜਾਏ ਉਹਨਾਂ ਵਿਚ ਤਿਲ ਬੀਜ ਦੇਈਏ। ਦੋ ਚਾਰ ਸੇਰ ਤੇਲ ਹੀ ਮਿਲ ਜਾਏਗਾ। ਆਖੇ ਨਹੀਂ ਬੀਜਣੇ। ਹੁਣ ਨਾਰੀਅਲ ਦਾ ਤੇਲ ਖਰਚ ਹੋਣ ਤੇ ਰੌਲਾ ਪਉਣ ਨਾਲ ਕੀ ਬਣਦੇ?"

ਦਿਨ ਭਰ ਦੀਆਂ ਥਕੀਆਂ ਹੋਈਆਂ ਇਵੇਂ ਗਲਾਂ ਕਰਦੀਆਂ ਦੀ ਕੁਛ ਚਿਰ ਮਗਰੋਂ ਵਾਜ ਬੜੀ ਧੀਮੀ ਹੋ ਗਈ। ਊਂਘਦੀਆਂ ਗੱਲਾਂ ਕਰ ਰਹੀਆਂ ਸਨ। ਇਕ ਦੀ ਵਾਜ ਦੂਜੀ ਨੂੰ ਸੁਣਾਈ ਦੇਣੋਂ ਹਟ ਗਈ ਸੀ। ਉਥੇ ਲੰਮੀਆਂ ਪੈ ਗਈਆਂ। ਨੀਂਦ ਆ ਗਈ। ਏਨੇ ਚਿਰ ਵਿਚ ਆਈਤਾੜ ਪਧਾਰਿਆ। ਆਪਣੀ ਆਦਤ ਅਨੁਸਾਰ ਦਹਿਲੀਜ਼ ਟਪਦਿਆਂ ਹੀ ਉਸ ਸਾਂਬਾ ਸ਼ਿਵਾ ਕਿਹਾ ਤੇ ਵਿਹੜੇ ਵਿਚ ਆਕੇ ਜ਼ੋਰ-ਜ਼ੋਰ ਦੀ ਪੈਰ ਛੰਡਣੇ ਸ਼ੁਰੂ ਕੀਤੇ ਤੇ ਧੂੜ ਝਾੜਣ ਲੱਗਾ। ਛਤਰੀ ਤੇ ਪਰਨੇ ਨੂੰ ਬਰਾਂਡੇ ਵਿਚ ਰਖ ਉਹ ਤਲਾਅ ਤੋਂ ਪੈਰ ਧੋਕੇ ਆਇਆ ਤਾਂ ਕਹਿਣ ਲੱਗਾ "ਕੀ ਗਲ ਐਨੀ ਨੀਂਦ ਆ ਗਈ, ਇਕ ਦੀਵਾ ਵੀ ਨਹੀਂ ਬਾਲ ਹੁੰਦਾ ਤੇਰੇ ਕੋਲੋਂ?" ਉਹ ਚੀਕਿਆ।

ਪਾਰੋਤੀ ਅਬੜਵਾਹੇ ਉਠੀ "ਭੈਣ, ਉਹ ਆ ਗਿਆ ਲਗਦੈ" ਕਹਿਕੇ ਉਹ ਰਸੋਈ ਵਿਚ ਚਲੀ ਗਈ।

ਸਰਸਵਤੀ ਭਰਾ ਨੂੰ ਕਹਿਣ ਲਗੀ "ਇਸ ਹਨੇਰੇ ਵਿਚ ਨਦੀ ਪਾਰ ਕਰਕੇ ਕਿਉਂ ਆਇਐਂ। ਨਦੀ ਵਿਚ ਤਾਂ ਐਨਾਂ ਪਾਣੀ ਚੜ੍ਹਿਆ ਸੀ।"

"ਕਾਹਦਾ ਹਨੇਰਾ। ਚਾਨਣੀ ਰਾਤ ਏ। ਨਾਲੇ ਕਨਿੱਆਣ ਤੋਂ ਸੁੱਬਾਰਾਏ ਮੇਰੇ ਨਾਲ ਸੀ। ਉਹ ਅਜ ਬਜ਼ਾਰ ਦਾ ਦਿਨ ਹੋਣ ਕਰਕੇ ਕੁੰਦਾਪੁਰ ਗਿਆ ਸੀ। ਕੋਟੇ ਦੇ ਬਜ਼ਾਰ ਵਿਚ ਮਿਲਿਆ। ਦੋਵੇਂ ਗਲਾਂ ਕਰਦੇ ਤੁਰੇ ਆਏ। ਪਾਣੀ ਬਹੁਤਾ ਥੱਲੇ ਨਹੀਂ ਗਿਆ। ਸਵੇਰੇ ਵਾਂਗ ਹੀ ਸੀ। ਇਕ ਅੱਧੇ ਦਿਨ ਵਿਚ ਘਟ ਜਾਏਗਾ। ਮੀਂਹ ਖਲੋਤਿਆਂ ਦੋ ਪਹਿਰ ਹੋ ਗਏ ਨੇ। ਪਾਣੀ ਘਟੇਗਾ।" "ਕੀ ਕਿਹਾ ਈ ਪਾਣੀ ਬਹੁਤ ਸੀ?" ਸਰਸੋਤੀ ਨੇ ਪੁਛਿਆ। "ਪਾਣੀ, ਪਾਣੀ ਹੋਏਗਾ ਹੀ, ਮੈਂ ਕਿਹੜਾ ਉਸ ਵਿਚ ਬਾਂਹ ਪਾਕੇ ਨਾਪਕੇ ਵੇਖਿਐ। ਮੇਰਾ ਤਾਂ ਸਾਰਾ ਧਿਆਨ ਸੁੱਬਾਰਾਏ ਦੀਆਂ ਗਲਾਂ ਵਲ ਸੀ। ਸਰਸੋਤੀ, ਸੁੱਬਾਰਾਏ ਦੀ ਭੈਣ ਸੀ ਨਾ ਈਰੋਡੀ ਵਿਚ ਵਿਆਹੀ—ਵਿਧੱਵਾ ਹੋਣ ਮਗਰੋਂ ਭਰਾ ਕੋਲ ਰਹਿੰਦੀ ਏ। ਉਸਦੀ ਧੀ—ਕੀ ਨਾਂ ਏ ਉਸਦਾ—ਉਥੇ ਈਰੋਡੀ ਵਿੱਚ—ਹੁਣ ਇਥੇ ਏ—ਛੋਟੀ ਜਿਹੀ ਹੁੰਦੀ ਨੂੰ ਵੇਖਿਆ ਸੀ—ਹੁਣ ਉਸਦਾ ਵਿਆਹ ਏ।"

"ਹੁਣ ਛੋਟੀ ਕਿਉਂ ਹੋਣੀ ਏ। ਉਹ ਸਵਿਤਰੀ ਦੀ ਧੀ ਦਸਾਂ ਸਾਲਾਂ ਦੀ ਤਾਂ ਹੋਵੇਗੀ। ਅਗਲੇ ਸਾਲ ਗਿਆਰਾਂ ਦੀ ਹੋ ਜਾਵੇਗੀ। ਹੁਣ ਵਿਆਹ ਨਹੀਂ ਕਰਨਗੇ ਤਾਂ ਕੀ ਨ੍ਹਉਣੀ ਸ਼ੁਰੂ ਹੋਣ ਮਗਰੋਂ ਕਰਨਗੇ। ਪਰ ਕੁੜੀ ਸੋਹਣੀ ਏ। ਨੱਕ ਕਿੰਨਾਂ

ਸੋਹਣਾ ਤਿੱਖਾ, ਅੱਖਾਂ ਮੋਟੀਆਂ। ਵਿਚਾਰੀ ਛੋਟੀ ਜਿਹੀ ਸੀ ਤੇ ਪਿਉ ਮਰ ਗਿਆ। ਮਾਂ ਨੇ ਤੇ ਨਾਨੇ ਨੇ ਰਲਕੇ ਵੱਡੀ ਕੀਤੀ। ਅੱਛਾ ਉਸਦਾ ਹੁਣ ਵਿਆਹ ਏ। ਹੇ ਪਰਮਾਤਮਾ! ਸਭ ਦੇ ਕੰਮ ਰਾਸ ਕਰੀਂ। ਮੁੰਡਾ ਕਿਥੋਂ ਦਾ ਏ?"

"ਮੁੰਡਾ ਕਿਥੋਂ ਦਾ ਏ, ਦਸਿਆ ਸੀ ਉਸਨੇ, ਯਾਦ ਭੁੱਲ ਗਿਐ।", "ਤੇਰਾ ਚੇਤਾ ਵੀ ਬਸ ਹੱਦ ਹੀ ਏ।" ਦੀਵਾ ਲੈਕੇ ਆਈ ਪਾਰਵਤੀ ਕਹਿਣ ਲਗੀ।

ਆਈਤਾੜ ਮਖੌਲ ਕਰਦਿਆਂ ਕਹਿਣ ਲੱਗਾ "ਤੁਹਾਡਾ ਤੀਂਵੀਆਂ ਦਾ ਕੀ। ਤੁਹਾਡਾ ਚੇਤਾ ਤਾਂ ਭਿੰਡੀਆਂ ਤੋਂ ਲੈਕੇ ਕੰਨਾਂ ਦੀਆਂ ਵਾਲੀਆਂ ਤਕ ਹੀ ਏ ਨਾ—ਸਾਨੂੰ ਮਰਦਾਂ ਨੂੰ ਹਜ਼ਾਰ ਗੱਲਾਂ ਵਲ ਧਿਆਨ ਦੇਣਾ ਪੈਂਦਾ ਏ।" ਏਨੇ ਚਿਰ ਉਸਨੂੰ ਪਿੰਡ ਦਾ ਨਾਂ ਯਾਦ ਆ ਗਿਆ।

"ਲੈ ਆ ਗਿਆ ਯਾਦ। ਪਾਰਪੰੜੀ ਦੇ ਲੱਛੇ ਮਈਏ ਦਾ ਪੁਤੱਰ ਏ। ਉਨ੍ਹਾਂ ਦਾ ਇਕੋ ਇਕ ਮੁੰਡਾ ਏ। ਇਨ੍ਹਾਂ ਦੀ ਇਕੋ ਇਕ ਕੁੜੀ। ਮੁੰਡੇ ਨੂੰ ਕੋਈ ਘਾਟ ਨਹੀਂ। ਦਸ ਵਿਘੇ ਖੇਤ ਨੇਂ। ਲੱਛਾ ਮਈਆ ਦਸ ਵਿਘੇ ਖੇਤਾਂ ਵਿਚ ਆਪ ਖੇਤੀ ਕਰਦਾ ਏ। ਪਾਣ ਪੀਣ ਦੀ ਕੋਈ ਕਮੀ ਨਹੀਂ। ਪਾਰੰਪੜੀ ਵਿਚ ਕੁੜੀ ਦਿਤੀ ਹੋਵੇ ਤਾਂ ਕੋਈ ਚਿੰਤਾ ਨਹੀਂ। ਉਥੋਂ ਦੀ ਮਿੱਟੀ ਬੜੀ ਚੰਗੀ ਏ। ਇਹੋ ਜਿਹੀ ਗਰਮੀ ਵਿਹ ਦਾਲ ਸਬਜ਼ੀਆਂ ਆਮ ਹੁੰਦੀਆਂ ਨੇ" ਉਸ ਦਸਿਆਂ।

ਆਈਤਾੜ ਦੇ ਪਿੰਡ ਵਿਚ ਅਰਹਰ ਦੀ ਦਾਲ ਸਾਲ ਵਿਚ ਦੋ ਵਾਰੀ ਹੀ ਨਸੀਬ ਹੁੰਦੀ ਸੀ। ਸਾਂਬਰ ਬਨਾਉਣ ਲਈ ਸਾਬਤ ਮੂੰਗੀ ਹੀ ਵਰਤੀ ਜਾਂਦੀ। ਮੂੰਗੀ ਦੀ ਦਾਲ ਉਂਜ ਤਾਂ ਠੰਡੀ ਹੁੰਦੀ ਏ, ਖਾਣ ਵਿਚ ਫ਼ੈਦਾ ਏ ਪਰ ਸੁਆਦ ਉਨਾਂ ਨਹੀਂ ਹੁੰਦਾ। ਸੁਆਦ ਕਰਕੇ ਹੀ ਤਾਂ ਅਰਹਰ ਦੀ ਦਾਲ ਪਰਧਾਨ ਏ।

ਵਿਆਹ ਦੀ ਗਲ ਤੋਂ ਹਟਕੇ ਆਈਤਾੜ ਦਾ ਧਿਆਨ ਅਗਲੇ ਦਿਨ ਵਲ ਚਲਾ ਗਿਆ। "ਹਾਂ ਸਰਸੋਤੀ, ਤੂੰ ਤੇ ਪਾਰੋਤੀ ਸੌਂ ਜਾਓ। ਮੈਂ ਸੂਰੇ ਨੂੰ ਮਿਲਕੇ ਹੁਣੇ ਆਇਆਂ। ਕਲ ਸਵੇਰੇ ਜੇ ਖੇਤਾਂ ਵਿਚੋਂ ਪਾਣੀ ਘਟ ਗਿਆ ਤਾਂ ਹਲ ਵਹੁਣ ਲਈ ਉਸਨੂੰ ਕਹਿਕੇ ਆਉਣਾ। ਉਸਦਾ ਆਪਣਾ ਖੇਤ ਤਾਂ ਨੀਵੀਂ ਥਾਂ ਏ। ਉਥੋਂ ਐਡੀ ਜਲਦੀ ਪਾਣੀ ਨਹੀ ਘੱਟਣ ਲੱਗਾ। ਸਾਡੇ ਖੇਤਾਂ ਵਿਚ ਪਹਿਲਾਂ ਹਲ ਵਾਹ ਦੇਵੇ ਤਾਂ ਚੰਗਾ ਰਹੇਗਾ। ਉਸਤੋਂ ਪਿਛੋਂ ਸਾਰੇ ਪਿੰਡ ਵਿਚ ਹਲ ਵਹੁਣਾ ਤੇ ਬਿਜਾਈ ਸ਼ੁਰੂ ਹੋ ਗਈ ਤਾਂ ਸਾਡੀ ਕਿਸ ਸੁਨਣੀ ਏ। ਇਕ ਵੀ ਕਾਮਾ ਖੇਤਾਂ ਵਿਚ ਕੰਮ ਕਰਨ ਲਈ ਨਹੀਂ ਲਭਣਾ।" ਸੂਰੇ ਦਾ ਘਰ ਸੀ ਉਸ਼ੋਂ ਅੱਧੇ ਮੀਲ ਤੇ। ਉਸਨੂੰ ਰਾਤੋ ਰਾਤ ਤਕੀਦ ਕਰਕੇ ਅਉਣ ਲਈ ਆਈਤਾੜ ਚਲਿਆ ਸੀ। ਉਹ ਤੁਰਨ ਹੀ ਲੱਗਾ ਤਾਂ ਸਰਸੋਤੀ ਬੋਲ ਪਈ "ਭਰਾ ਤੇਰੀ ਮੱਤ ਮਾਰੀ ਏ। ਅੱਧੀ ਰਾਤੀਂ ਜਾਕੇ ਸੂਰੇ ਨੂੰ ਜਗਾਉਣ ਦਾ ਕੋਈ ਫ਼ਾਇਦੈ? ਉਹ ਸੂਰਾ ਏ। ਸੂਰਜ ਡੁਬਿਆਂ ਸ਼ਰਾਬ ਪੀਕੇ ਉਹ ਸੌਂਦਾ ਏ ਤੇ ਸੂਰਜ ਚੜ੍ਹਨ ਤੋਂ ਪਹਿਲਾਂ ਨਹੀਂ ਜਾਗਦਾ। ਹੁਣ ਜੇ ਤੂੰ ਉਸਨੂੰ ਕਹਿ

ਵੀ ਆਇਆਂ ਤਾਂ ਸਵੇਰ ਤਾਂਈ ਕਿਹੜਾ ਉਸਨੂੰ ਯਾਦ ਰਹਿਣੈ। ਮੈਂ ਸਵੇਰੇ-ਸਵੇਰੇ ਜਾਕੇ ਸੂਰੇ ਦੀ ਵਹੁਟੀ ਨੂੰ ਕਹਿ ਆਵਾਂਗੀ ਕਿ ਆਦਮੀ ਨੂੰ ਸਾਡੇ ਖੇਤਾਂ ਵਿਚ ਹਲ ਵਹੁਣ ਲਈ ਭੇਜ ਦੇਵੇ।" ਉਸ ਭਰਾ ਨੂੰ ਤਸੱਲੀ ਦੁਆਈ।

"ਠੀਕ ਏ ਫ਼ਿਰ ਇਵੇਂ ਸਹੀ।" ਆਈਤਾੜ ਮੰਨ ਗਿਆ ਤੇ ਸਾਰੇ ਲੰਮੇ ਪੈ ਗਏ। ਨੀਂਦ ਵਿਚ ਕੋਈ ਕੀੜਾ ਉਸਨੂੰ ਪਿੰਡੇ ਤੇ ਰੀਂਗਦਾ ਜਪਿਆ ਤੇ ਉਸਦੀ ਨੀਂਦ ਖੁਲ ਗਈ। ਜਾਗੀ ਤਾਂ ਉਸਨੂੰ ਕੋਲ ਸੁੱਤੇ ਪਏ ਆਦਮੀ ਦਾ ਧਿਆਨ ਆਇਆ। ਨਾਲ ਹੀ ਉਸਨੂੰ ਸਵੇਰੇ ਸਰਸਵਤੀ ਨਾਲ ਕੀਤੀ ਬੱਚਾਂ ਗੋਦ ਲੈਣ ਦੀ ਗਲ ਯਾਦ ਆਈ। ਹੁਣੇ ਹੀ ਉਹ ਆਦਮੀ ਨਾਲ ਇਸ ਬਾਰੇ ਗਲ ਕਰੇ, ਸੋਚਦਿਆਂ ਉਸ ਆਦਮੀ ਵਲ ਪਾਸਾ ਪਰਤਿਆ ਤਾਂ ਆਈਤਾੜ ਉਥੇ ਨਹੀਂ ਸੀ। ਹਾਏ ਰੱਬਾ! ਕਿਥੇ ਚਲਾ ਗਿਆ? ਉਹ ਸੋਚ ਰਹੀ ਸੀ ਤਾਂ ਉਸਦੇ ਪੈਰਾਂ ਦੀ ਠੱਪ ਠੱਪ ਉਸਨੂੰ ਸੁਣਾਈ ਦਿਤੀ। ਪਾਰੋਤੀ ਅੱਖਾਂ ਮਲਦੀ ਉਠਕੇ ਬਹਿ ਗਈ। ਆਈਤਾੜ ਆ ਗਿਆ ਉਸਨੂੰ ਬੈਠੀ ਨੂੰ ਵੇਖ ਕਹਿਣ ਲੱਗਾ, "ਕੀ ਗੱਲ ਤੈਨੂੰ ਨੀਂਦ ਨਹੀਂ ਆ ਰਹੀ? ਸਵੇਰੇ ਤੇ ਗਲ ਕਾਹਦੇ ਲਈ ਛਡਣੀ ਏ ਸੋਚਕੇ ਮੈਂ ਹੁਣੇ ਹੀ ਆਖਣ ਚਲਾ ਗਿਆ। ਕਹਿੰਦਾ ਸੀ ਜੇ ਸਵੇਰੇ ਪਾਣੀ ਲੱਥ ਗਿਆ ਤਾਂ ਹੱਲ ਵਾਹ ਦਿਆਂਗਾ। ਫੇਰ ਉਸਨੂੰ ਕਈਆਂ ਦੀਆਂ ਵਗਾਰਾਂ ਪੈਣੀਆਂ ਨੇ। ਆਪਣੇ ਖੇਤਾਂ ਦੀ ਬਿਜਾਈ ਦਾ ਵਖਰਾ ਫ਼ਿਕਰ ਹੋਣੈ ਉਸਨੂੰ।"

ਉਸ ਦਿਨ ਰਾਤੀਂ ਸੁਤਿਆਂ ਪਿਆਂ ਆਈਤਾੜ ਨੂੰ ਇਕੋ ਸੁਫ਼ਨਾ ਮੁੜ-ਮੁੜ ਅਉਂਦਾ। ਸਾਰੇ ਪਿੰਡ ਵਾਲਿਆਂ ਦੇ ਖੇਤ ਵਾਹੇ ਗਏ ਸਨ। ਉਸਦੇ ਖੇਤ ਉਵੇਂ ਰਹਿ ਗਏ ਸਨ। ਉਸਨੂੰ ਕੋਈ ਕਾਮੇ ਵੀ ਨਹੀਂ ਸਨ ਲੱਭੇ। ਇਸੇ ਸੋਚ ਵਿਚ ਉਸਦੀ ਜਾਗ ਖੁਲ ਗਈ। ਜਾਗ ਅਉਂਦਿਆਂ ਹੀ ਉਠ ਪਿਆ "ਗੱਲ ਪੱਕੀ ਕਰ ਹੀ ਆਵਾਂ। ਐਵੇਂ ਸਾਰੀ ਰਾਤ ਸੋਚਾਂ ਵਿਚ ਪਿਆ ਰਹਾਂਗਾ।" ਉਹ ਸੂਰੇ ਦੇ ਘਰ ਵਲ ਤੁਰ ਪਿਆ। ਆਈਤਾੜ ਨੂੰ ਵਿਹੜੇ ਵਿਚ ਵੇਖ ਸੂਰੇ ਦਾ ਕੁੱਤਾ ਭੌਂਕਣ ਲੱਗ ਪਿਆ। ਕੁੱਤੇ ਦੇ ਭੌਂਕਣ ਦੀ ਵਾਜ ਸੁਣ ਘਰ ਵਾਲੇ ਜਾਗ ਪਏ। "ਏ ਕੁਤਿਆ ਚੁਪ ਕਰ" ਆਈਤਾੜ ਇਕੋ ਸਾਹ ਕੁੱਤੇ ਨੂੰ ਚੁਪ ਕਰਾਂਦਾ ਨਾਲੇ ਸੂਰੇ ਨੂੰ ਵਾਜਾਂ ਮਾਰੀ ਜਾਂਦਾ। "ਤੋਬਾਂ! ਇਸ ਬੰਦੇ ਨੂੰ ਤਾਂ ਮਾੜੀ ਜਿੰਨੀ ਹੋਸ਼ ਵੀ ਨਹੀਂ।" ਅਜੇ ਸੋਚ ਹੀ ਰਿਹਾ ਸੀ ਕਿ ਅੰਦਰੋ ਜੁਆਬ ਆ ਗਿਆ।

ਆਪਣਾ ਸਨੇਹਾ ਦੇ ਕੇ ਉਹ ਨੀਂਦ ਨਾਲ ਭਰੀਆਂ ਹੋਈਆਂ ਅੱਖਾਂ ਨਾਲ ਘਰ ਆਇਆ। 'ਸਾਂਬਾ ਸ਼ਿਵਾ' ਕਹਿਕੇ ਚਟਾਈ ਤੇ ਲੇਟ ਗਿਆ। ਇਹ ਉਸਦੀ ਆਦਤ ਸੀ, ਥਕਿਆ ਹੋਵੇ, ਅਕਿਆ ਹੋਵੇ ਸਾਂਬਾ ਸ਼ਿਵਾ ਹੀ ਕਹਿਣੈ। ਸੁਣਕੇ ਉਸਦੀ ਵਹੁਟੀ ਪੁਛੱਣ ਲਗੀ "ਕੀ ਗੱਲ ਥੱਕ ਗਏ ਉ।"

ਆਈਤਾੜ ਨੇ ਮਥੇ ਤੇ ਤਿਊੜੀ ਪਾਕੇ ਕਿਹਾ "ਤੈਨੂੰ ਹੁਣ ਕੀ ਤਕਲੀਫ

ਸ਼ੁਰੂ ਹੋ ਗਈ। ਥਕਾਂ ਨਾ ਤਾਂ ਹੋਰ ਕੀ? ਅਜ ਖਾ ਵੀ ਬੋਹੜਾ ਵਧੇਰੇ ਲਿਆ। ਨੀਂਦ ਨੇ ਬੜਾ ਜ਼ੋਰ ਪਾਇਐ। ਜਾਹ ਲੰਮੀ ਪੈ ਜਾਹ ਜਾਕੇ।" ਉਸ ਖਿਝਕੇ ਕਿਹਾ।

ਬੱਚਾ ਗੋਦ ਲੈਣ ਦੀ ਗਲ ਉਸਦੀ ਜੀਭ ਤੇ ਸੀ। ਉਸ ਬੜੀ ਮੁਸ਼ਕਿਲ ਨਾਲ ਆਪਣੇ ਆਪਨੂੰ ਰੋਕਿਆ। ਤੇ ਫੈਸਲਾ ਕੀਤਾ ਹੁਣ ਨਹੀਂ ਫ਼ਿਰ ਸਹੀ। ਲੰਮੀ ਪੈ ਗਈ। ਉਸਨੂੰ ਨੀਂਦ ਆ ਗਈ। ਸਿਰਹਾਣੇ ਤੇ ਸਿਰ ਰਖਦਿਆਂ ਹੀ ਉਹ ਸੌਂ ਜਾਂਦੀ ਸੀ।

ਆਈਤਾੜ ਦੇ ਘਰ ਦੀਆਂ ਕੰਧਾਂ ਤੇ ਲਟਕਦੇ ਤਾੜ ਦੇ ਪੱਤਿਆਂ ਦੀ ਖੜਖੜ ਤੋਂ ਵੀ ਉੱਚੀ ਸੁਰ ਵਿਚ ਆਈਤਾੜ ਦੇ ਘੁਰਾੜੇ ਸ਼ੁਰੂ ਹੋ ਗਏ ਤੇ ਇਨ੍ਹਾਂ ਦੋਹਾਂ ਨੂੰ ਮਾਤ ਪਾਣ ਦੀ ਕੋਸ਼ਿਸ਼ ਵਿਚ ਲੱਗੇ ਠਾਠਾਂ ਮਾਰਦੇ ਸਮੁੰਦਰ ਦੀ ਗਰਜ ਸੁਣਾਈ ਦੇਣ ਲਗੀ। ਆਈਤਾੜ ਦੇ ਘੁਰਾੜੇ, ਪੱਤਿਆਂ ਦੀ ਖੜਖੜ ਤੇ ਸਮੁੰਦਰ ਦੀਆਂ ਲਹਿਰਾਂ ਨੇ ਰਲਕੇ ਲੋਰੀ ਗਉਣੀ ਸ਼ੁਰੂ ਕਰ ਦਿਤੀ।

## 3

ਰਾਮ ਆਈਤਾੜ ਦਾ ਖਿਆਲ ਠੀਕ ਨਿਕਲਿਆ। ਅਗਲੇ ਦਿਨ ਸਵੇਰੇ ਉਨ੍ਹਾਂ ਦੇ ਬਹੁਤੇ ਖੇਤਾਂ ਵਿਚੋਂ ਹੜ੍ਹਾਂ ਦੇ ਪਾਣੀ ਪਿਛਾਂਹ ਮੁੜ ਗਏ। ਸਰਸੋਤੀ ਸਵੇਰੇ-ਸਵੇਰੇ ਉਠੀ ਤੇ ਸਿੱਧੀ ਪਹਿਲਾਂ ਨਦੀ ਵਲ ਗਈ। ਆਪਣੀ ਅਖੀਂ ਪਾਣੀ ਉਤਰਿਆ ਵੇਖ ਉਹ ਸੂਰੇ ਦੇ ਘਰ ਵਲ ਤੁਰ ਪਈ। ਸੂਰੇ ਦੀ ਤੀਂਵੀ ਨੂੰ ਵਾਜਾਂ ਮਾਰ ਮਾਰਕੇ ਜਗਾਇਆ ਤਾਂ "ਕੌਣ" ਕਹਿੰਦੀ ਉਹ ਬਾਹਰ ਆਈ। "ਸਰਸੰਤਮਾ ਕੀ ਗਲ ਏ? ਕਿਵੇਂ ਆਈ?"

ਸਰਸੋਤੀ ਨੇ ਆਪਣਾ ਸੁਨੇਹਾ ਦਿਤਾ ਤਾਂ ਸੂਰੇ ਦੀ ਵਹੁਟੀ ਬੋਲ ਉਠੀ "ਤੋਬਾ! ਇਹ ਬਾਹਮਣ! ਜਿਹੜੀ ਗਲ ਦੇ ਪਿੱਛੇ ਪੈ ਜਾਣ ਬਸ ਫਿਰ ਪਿੱਛਾ ਨਹੀਂ

"ਕਿਉਂ ਇਸ ਤਰ੍ਹਾਂ ਕਿਉਂ ਕਹਿਣੀ ਏਂ?" ਸਰਸੋਤੀ ਨੇ ਹੈਰਾਨ ਹੋਕੇ ਪੁਛਿਆ।

"ਅੱਧੀ ਰਾਤੀਂ ਤੇਰੇ ਭਰਾ ਨੇ ਆ ਜਗਾਇਆ। ਉਹ ਇਹੀ ਆਖਣ ਆਇਆ ਸੀ। ਉਸਤੋਂ ਮਗਰੋਂ ਸਾਰੀ ਰਾਤ ਅੱਖ ਨਹੀਂ ਲਗੀ। ਰਾਤੋ ਰਾਤ ਐਨੀਂ ਕੀ ਹਫੜਾ ਦਫੜੀ ਮੱਚ ਗਈ? ਖੇਤ ਤਾਂ ਸਵੇਰ ਹੀ ਵਹੁਣੇ ਸੀ ਨਾ?" ਸੂਰੇ ਦੀ ਤੀਵੀਂ ਬੋਲੀ। ਭਰਾ ਰਾਤੀਂ ਕਹਿ ਗਿਆ ਸੀ, ਇਸਦਾ ਭੈਣ ਨੂੰ ਪਤਾ ਨਹੀਂ ਸੀ ਲਗਾ। ਉਹ ਹਸੱਦੀ ਹੋਈ ਬੋਲੀ "ਤੂੰ ਜੋ ਕਹਿਣਾ ਏ ਕਹਿ ਲੈ। ਹੁਣ ਖੇਤ ਵਾਹੇ ਗਏ ਤਾਂ ਅਗਲੇ ਸਾਲ ਤਾਂਈ ਤੈਨੂੰ ਕਸ਼ਟ ਨਹੀਂ ਦੇਣ ਲਗੀ।"

ਸੂਰਾ ਆਪਣੇ ਕਹੇ ਅਨੁਸਾਰ ਸਵੇਰੇ ਹੀ ਖੇਤ ਵਹੁਣ ਚਲਾ ਗਿਆ। ਠੰਡੀ ਹਵਾ ਤੇ ਕਣੀਆਂ ਦੀ ਪ੍ਰਵਾਹ ਨਾ ਕਰਦਿਆਂ ਉਸ ਆਪਣਾ ਕੰਮ ਮੁਕਾ ਦਿਤਾ। ਪਰ ਪਨੀਰੀ ਪੁੱਟਕੇ ਖੇਤਾਂ ਵਿਚ ਝੋਨਾ ਲਉਣ ਦਾ ਕੰਮ ਉਨ੍ਹਾਂ ਦਾ ਥੋਹੜਾ ਚਿਰਕਾ ਹੋ ਗਿਆ। ਸੂਰੇ ਦੀ ਤੀਵੀ ਨੂੰ ਛਡ ਉਨ੍ਹਾਂ ਨੂੰ ਹੋਰ ਕੋਈ ਕਾਮਾ ਨਹੀਂ ਸੀ ਲਭਿਆ। ਆਈਤਾੜ ਨੇ ਇਸ ਗਲ ਦੀ ਪ੍ਰਵਾਹ ਨਾ ਕੀਤੀ। ਭੈਣ ਤੇ ਪਤਨੀ ਨੂੰ ਨਾਲ ਲੈਕੇ ਪਨੀਰੀ ਦੇ ਖੇਤ ਵਿਚ ਆ ਗਿਆ। ਤਿੰਨੋ ਤੀਵੀਆਂ ਭਿਜਦੀਆਂ ਹੋਈਆਂ ਪਨੀਰੀ ਪੁੱਟ, ਗੱਠੀਆਂ ਬਣਾ ਬਣਾ ਰਖਦੀਆਂ ਗਈਆਂ। ਰਾਮ ਆਈਤਾੜ ਵਡੀਆਂ ਵਡੀਆਂ ਪਲਾਂਘਾ ਪੁਟਦਾ ਪਨੀਰੀ ਦੀਆਂ ਗੱਠੀਆਂ ਚੁੱਕਕੇ ਖੇਤਾਂ ਵਿਚ ਰੱਖੀ ਜਾਂਦਾ। ਰਾਮ ਆਈਤਾੜ ਜੇ ਕੰਮ ਕਰਨ ਤੇ ਆ ਜਾਂਦਾ ਤਾਂ ਉਸ ਲਈ ਕੋਈ ਕੰਮ ਔਖਾ ਨਹੀਂ ਸੀ। ਸ਼ਾਮ ਤਾਂਈ ਸਾਰੀ ਪਨੀਰੀ ਪੁੱਟੀ ਗਈ ਤੇ ਉਪਰਲੇ ਸਾਰੇ ਖੇਤਾਂ ਵਿਚ ਝੋਨਾ ਬੀਜ ਦਿੱਤਾ ਗਿਆ। ਇਸ ਸਾਲ ਬਿਜਾਈ ਦਾ ਕੰਮ ਸਾਰਿਆਂ ਦਾ ਗੜਬੜ ਹੋ ਗਿਆ ਸੀ। ਪਹਿਲਾਂ ਪੰਦਰਾਂ ਦਿਨ ਤਾਂ ਖੇਤਾਂ ਵਿਚ ਹੜ੍ਹਾਂ ਦਾ ਪਾਣੀ ਖਲੋਤਾ ਰਹਿਣ ਕਰਕੇ ਸਭ ਦਾ ਕੰਮ ਅਗੇ ਜਾ ਪਿਆ ਸੀ। ਪਨੀਰੀ ਦੀਆਂ ਗੱਠੀਆਂ ਬਨਾਉਣ ਵਿਚ ਸਾਰੇ ਪਛੱੜ ਗਏ ਸਨ। ਸਾਰਿਆਂ ਦੀ ਬਿਜਾਈ ਦਾ ਕੰਮ ਇਕੋ ਵੇਲੇ ਹੋ ਸਕੇ ਇਸ ਲਈ ਐਨੇਂ ਕਾਮੇ ਹੀ ਨਹੀਂ ਸਨ ਹੈਗੇ। ਪਨੀਰੀ ਪੁਟੱਣ ਦਾ ਅੱਧਾ ਕੰਮ ਤਾਂ ਆਈਤਾੜ ਦੇ ਘਰਦਿਆਂ ਨੂੰ ਕਰਨਾ ਪਿਆ ਸੀ। ਬਾਹਰਲਿਆਂ ਵਿਚੋਂ ਹਲ ਵਹੁਣ ਵਾਲਾ ਇਕ ਸੂਰਾ ਸੀ ਤੇ ਬਿਜਾਈ ਵਿਚ ਮਦਦ ਕਰਨ ਵਾਲੀ ਉਸਦੀ ਤੀਵੀਂ। ਸੂਰੇ ਦੀ ਤੀਵੀਂ ਦਾ ਬਦਲਾ ਸਰਸੋਤੀ ਆਪ ਉਸਦੇ ਖੇਤਾਂ ਵਿਚ ਜਾਕੇ ਕੰਮ ਕਰਾਕੇ, ਚੁਕਾ ਆਈ ਸੀ। ਤਾਂ ਕਿ ਉਹ ਕਲ ਨੂੰ ਇਹ ਨਾ ਕਹੇ ਕਿ ਲੋਕਾਂ ਦੀ ਵਗਾਰ ਕਟਦਿਆਂ ਉਸਦੇ ਆਪਣੇ ਖੇਤ ਉਜੱੜ ਗਏ।

ਬਰਸਾਤ ਸ਼ੁਰੂ ਹੋਣ ਤੇ ਤਲਾਅ ਵਾਂਗ ਦਿਸਦੇ ਲਹਿੰਦੇ ਵਲ ਦੇ ਖੇਤ, ਝੋਨੇ ਦੀ ਬਿਜਾਈ ਮਗਰੋਂ ਹਰੇ ਭਰੇ ਹੋ ਗਏ ਸਨ। ਸਮੁੰਦਰ ਵਲੋਂ ਅਉਂਦੀ ਠੰਡੀ ਹਵਾ ਮੀਲਾਂ ਤਾਂਈ ਫੈਲੀ ਇਸ ਹਰਿਆਲੀ ਨਾਲ ਅਠਖੇਲੀਆਂ ਕਰਦੀ। ਇਸ ਵਿਚ ਤਰੰਗਾਂ ਪੈਦਾ ਕਰਦੀ। ਸਮੁੰਦਰ ਦੀਆਂ ਲਹਿਰਾਂ ਇਹ ਨਜ਼ਾਰਾ ਵੇਖ ਸ਼ਰਮਾ ਜਾਂਦੀਆਂ। ਆਈਤਾੜ ਦੇ ਘਰ ਦੇ ਪਿਛਵਾੜੇ ਬਰੇਤੇ ਤੇ ਖਲੋਤਿਆਂ ਪੂਰਬ ਪਛੱਮ ਦੋਹੀਂ ਪਾਸੀਂ ਦੂਰ ਦੂਰ ਤਾਂਈ ਸਾਫ਼ ਦਿਖਾਈ ਦਿੰਦਾ ਸੀ। ਪਛੱਮ ਵਲ ਮੁੜਿਆਂ ਨਿੱਤ ਦਾ ਜਾਣਿਆ ਪਛਾਣਿਆ ਗਾਹੜਾ ਨੀਲਾ, ਠਾਠਾਂ ਮਾਰਦਾ ਸਮੁੰਦਰ— ਉਸਦੇ ਕੰਢਿਆਂ ਨਾਲ ਟਕਰਾ-ਟਕਰਾ ਝੱਗ ਪੈਦਾ ਕਰਦੀਆਂ ਉਸਦੀਆਂ ਲਹਿਰਾਂ—ਪੂਰਬ ਵਲ ਮੁੜਿਆਂ ਦਿਸਦੇ—ਸਮੁੰਦਰ ਵਾਂਗ ਹੀ ਵਿਸ਼ਾਲ ਖੇਤ— ਜਿੰਨ੍ਹਾਂ ਦੀਆਂ ਹਰੀਆਂ ਲਹਿਰਾਂ ਇਕ ਦੂਜੇ ਨਾਲ ਫੜਨ-ਫੜਾਨ ਖੇਡਦੀਆਂ ਦਿਸਦੀਆਂ।

ਇਸ ਸਾਲ ਬਰਸਾਤ ਦੇ ਸ਼ੁਰੂ ਵਿਚ ਹੀ ਔਖਿਆਈ ਹੋਈ। ਮਗਰੋਂ ਤਾਂ ਹਰ ਗਲ ਕਿਸਾਨਾਂ ਦੀ ਖਾਹਿਸ਼ ਅਨੁਸਾਰ ਹੀ ਹੋਈ। ਏਨਾਂ ਹੀ ਨਹੀਂ—ਹੜ੍ਹਾਂ ਦਾ ਪਾਣੀ ਵੀ ਬੜਾ ਫ਼ਾਇਦੇ ਮੰਦ ਸਾਬਤ ਹੋਇਆ। ਪਿਛਲੇ ਸਾਲ ਨਾਲੋਂ ਐਤਕੀ ਪਾਣੀ ਨਾਲ ਲਕੜੀ ਵਧੇਰੇ ਆਈ ਸੀ। ਪਰ ਆਈਤਾੜ ਦਾ ਘਰ ਮੁਹਾਣੇ ਦੇ ਨੇੜੇ ਹੋਣ ਦੇ ਬਾਵਜੂਦ ਉਹ ਉਥੋਂ ਸਮੰਦਰ ਵਿਚ ਉਤਰਣ ਦਾ ਹੌਂਸਲਾ ਨਹੀਂ ਸਨ ਕਰਦੇ। ਪਰ ਜਿਹੜੇ ਮੁਹਾਣੇ ਤੋਂ ਥੋਹੜੇ ਦੂਰ ਸਨ ਉਨ੍ਹਾਂ ਦੀ ਕਿਸਮਤ ਚਮਕ ਪਈ ਸੀ। ਉਨ੍ਹਾਂ ਦੇ ਲੋੜ ਤੋਂ ਵਧੇਰੇ ਬਾਲਣ ਹੱਥ ਲਗ ਗਿਆ। ਉਸਨੂੰ ਉਹ ਵੇਚਣ ਲੱਗ ਪਏ। ਤੈਰਕੇ ਅਉਂਦੀਆਂ ਗੇਲੀਆਂ, ਤਣੇ ਉਹ ਕੰਢੇ ਤੇ ਰੇਤ ਵਿਚ ਲੁਕਾ ਦਿੰਦੇ। ਮਗਰੋਂ ਚੋਰੀ-ਚੋਰੀ ਵੇਚ ਦਿੰਦੇ। ਸਰਸੋਤੀ ਪਾਰੋਤੀ ਨੂੰ ਇਹੋ ਜਿਹੇ ਧੰਦੇ ਦੀ ਕੋਈ ਖਾਹਿਸ਼ ਨਹੀਂ ਸੀ। ਲੋੜੀਂਦਾ ਬਾਲਣ ਮਿਲੀ ਜਾਏ ਏਨਾਂ ਹੀ ਬਥੇਰਾ ਸੀ। ਲੋੜੀਂਦੇ ਬਾਲਣ ਦਾ ਜੁਗਾੜ ਕਰਨ ਲਈ ਉਹ ਬਥੇਰੇ ਹੱਥ ਪੈਰ ਮਾਰਦੀਆਂ। ਕਿਸੇ ਨਾ ਕਿਸੇ ਤਰ੍ਹਾਂ ਕੱਠਾ ਕਰ ਹੀ ਲੈਂਦੀਆਂ। ਹੁਣ ਤਾਂ ਉਹ ਉਡੀਕ ਰਹੀਆਂ ਸਨ ਪ੍ਰਥਮ ਇਕਾਦਸ਼ੀ ਨੂੰ। ਉਹ ਦਿਨ ਵੀ ਆ ਗਿਆ। ਪਿੰਡ ਵਿਚ ਰਮਾਇਣ, ਭਾਗਵਤ ਦੀ ਕਥਾ ਸ਼ੁਰੂ ਹੋ ਗਈ ਸੀ। ਉਨ੍ਹਾਂ ਦੀ ਖਾਹਿਸ਼ ਅਨੁਸਾਰ ਕਥਾ ਅਕਰੂਰ ਦੇ ਕ੍ਰਿਸ਼ਣ ਤੇ ਬਲਰਾਮ ਨੂੰ ਕੰਸ ਦੇ ਮਹਿਲੀ ਲੈ ਜਾਣ ਤੋਂ ਹੀ ਸ਼ੁਰੂ ਹੋਈ। ਹਾੜ ਤੇ ਸੌਣ ਦੇ ਮਹੀਨੇ ਕਿਵੇਂ ਬੀਤ ਗਏ ਉਨ੍ਹਾਂ ਨੂੰ ਪਤਾ ਹੀ ਨਾ ਲੱਗਾ।

ਭਾਦੋਂ ਦੇ ਬੀਤਦਿਆਂ ਹੀ ਖੇਤਾਂ ਵਿਚ ਧਾਨ ਦੇ ਸਿਟਿਆਂ ਦਾ ਰੰਗ ਸੁਨਹਿਰੀ ਹੋ ਗਿਆ। ਬੂਟੇ ਸਿਟਿਆਂ ਦੇ ਭਾਰ ਨਾਲ ਬਾਣਾਂ ਦੇ ਮੰਜੇ ਤੇ ਪਏ ਭੀਸ਼ਮਾਚਾਰੀਆਂ ਵਾਂਗ ਝੁਕ ਗਏ ਸਨ। ਲੁਹਾਰ ਦੇ ਘਰੀਂ ਜਾਕੇ ਦਾਤੀਆਂ ਤਿਖੀਆਂ ਕਰਾਉਣ ਦਾ ਸਮਾਂ ਆ ਗਿਆ ਸੀ। ਅਕਾਸ਼ ਵਿਚ ਛਾਏ ਬਦੱਲਾਂ ਨੇ ਗਰਜਣਾ ਸ਼ੁਰੂ ਕਰ ਦਿਤਾ। ਕਿਸਾਨ ਖੇਤਾਂ ਵਿਚ ਗਏ ਤਾਂ ਤਿਖੀ ਧੁੱਪ ਸੀ। ਫ਼ਸਲ ਨੂੰ ਹੱਥ ਪਾਇਆ ਤਾਂ ਬੱਦਲ ਛਾ ਗਏ। ਮੀਂਹ ਪੈਣਾ ਸ਼ੁਰੂ ਹੋ ਗਿਆ। ਬਿਜਲੀ ਚਮਕਣ ਲੱਗ ਪਈ। ਦਿਨੇ ਹੀ ਹਨੇਰਾ ਹੋ ਗਿਆ। ਬਿਜਲੀ ਵੇਲਾਂ ਵਾਂਗ ਸਮੁੰਦਰ ਵਲੋਂ ਹੋਕੇ ਪਛੱਮੀ ਘਾਟ ਤਾਂਈ ਕਦੀ ਇਧਰੋਂ ਉਧਰ ਤੇ ਉਧਰੋਂ ਇਧਰ ਲਹਿਰਾਂਦੀ ਦਮਕਦੀ ਉਨ੍ਹਾਂ ਦੀਆਂ ਅਖਾਂ ਸਾਹਮਣੇ ਆਣ ਡਿੱਗੀ। ਤਾੜ ਦੇ ਰੁਖਾਂ ਨੂੰ ਸਾੜਕੇ ਸੁਆਹ ਕਰ ਦਿਤਾ। ਪਾਰੋਤੀ ਤੇ ਸਰਸੋਤੀ ਫ਼ਸਲ ਦੀ ਕਟਾਈ ਕਰਨ ਲਗੀਆਂ ਸਨ ਕਿ ਬਿਜਲੀ ਉਨ੍ਹਾਂ ਤੋਂ ਸੌ ਗਜ਼ ਦੀ ਦੂਰੀ ਤੇ ਆ ਡਿੱਗੀ ਸੀ। ਦੋਵੇਂ ਡਰ ਨਾਲ ਭੈ ਭੀਤ ਹੋਕੇ ਖਲੋ ਗਈਆਂ। ਹਥੋਂ ਦਾਤੀਆਂ ਛੁੱਟ ਗਈਆਂ। ਬੁੱਤ ਬਣਕੇ ਖਲੋ ਗਈਆਂ। ਜਦੋਂ ਸੰਭਲੀਆਂ ਤਾਂ ਮੂੰਹੋ ਧਨੰਜਯ ਧਨੰਜਯ ਨਿਕਲਣਾ ਸ਼ੁਰੂ ਹੋ ਗਿਆ। ਉਨ੍ਹਾਂ ਮੁੜਕੇ ਵੇਖਿਆ ਤਾਂ ਸਮੁੰਦਰ ਦੇ ਕੰਢੇ ਵੀ ਛੇ-ਸਤ ਤਾੜ ਦੇ ਰੁਖ ਸੜਕੇ ਸੁਆਹ ਹੋ ਗਏ ਸਨ। ਡਰ ਨਾਲ ਭੱਜਕੇ ਦੋਵੇ ਘਰ ਜਾ ਵੜੀਆਂ। ਘਰ ਪਹੁੰਚਕੇ ਉਨ੍ਹਾਂ ਦੀ ਜਾਨ ਵਿਚ ਜਾਨ ਆਈ। ਦਾਤੀਆਂ ਕਹੀਆਂ ਵਿਹੜੇ ਵਿਚ

ਸੁਟ ਧਨੰਜਯ ਦਾ ਜਾਪ ਕਰਨ ਬਹਿ ਗਈਆਂ ਉਸ ਦਿਨ ਖੇਤਾਂ ਵਿਚ ਖਲੋਤੇ ਰਹਿਣ ਦੀ ਕਿਸੇ ਦੀ ਹਿੰਮਤ ਨਾ ਪਈ।

ਬੱਦਲਾਂ ਦੀ ਇਹ ਖੇਡ ਇਸ ਰੁੱਤ ਤੀ ਆਖਰੀ ਖੇਡ ਸੀ। ਉਸਤੋਂ ਪਿਛੋਂ ਧੁੱਪ ਹੀ ਧੁੱਪ। ਸਤਾਂ-ਅਠਾਂ ਦਿਨਾਂ ਵਿਚ ਹੀ ਸੁਨਿਹਰੀ ਖੇਤ ਕਾਲੇ ਸਿਆਹ ਹੋ ਗਏ। ਹੇਠਲੇ ਖੇਤਾਂ ਵਿਚ ਓ! ਓ! ਦਾ ਰਾਗ ਸੁਣਾਈ ਦੇਣ ਲੱਗਾ। ਸੂਰੇ ਨੇ ਬੈਲਾਂ ਦੇ ਗਲੋਂ ਪੰਜਾਲੀ ਲਾਹ ਦਿਤੀ। ਆਈਤਾੜ ਦੇ ਵਿਹੜੇ ਵਿਚ ਸਰਸੋਤੀ ਪਾਰੋਤੀ ਤੇ ਸੂਰੇ ਦੀ ਤੀਵੀਂ ਨੇ ਸਿਰ ਤੇ ਕਪੜੇ ਬੰਨਕੇ ਝੋਨੇ ਦੀਆਂ ਭਰੀਆਂ ਲੈ-ਲੈ ਪੱਥਰ ਦੀ ਸਿੱਲ ਤੇ ਪਟਕਣਾ ਸ਼ੁਰੂ ਕਰ ਦਿਤਾ। ਖ਼ੁਸ਼ੀ ਤੇ ਉਤਸ਼ਾਹ ਨਾਲ ਗਾ ਰਹੀਆਂ ਸਨ ਧਾਨ ਵਧੇਰੇ ਹੋਵੇ। "ਹੋਲੀ ਓੜੀ ਬਾ।"

ਉਸ ਸਾਲ ਉਨਾਂ ਨੂੰ ਡਰ ਸੀ ਕਿ ਹੜ੍ਹਾਂ ਕਰਕੇ ਬੀਅ ਖਰਾਬ ਹੋ ਜਾਣਗੇ ਤੇ ਪਨੀਰੀ ਸੜ ਜਾਏਗੀ ਪਰ ਹੁਣ ਘਰ ਆਈ ਫ਼ਸਲ ਨੂੰ ਵੇਖ ਸਾਰੇ ਖ਼ੁਸ਼ ਸਨ। "ਐਤਕੀਂ ਦਸ ਮਣ ਪੱਕਾ ਧਾਨ ਵਧੇਰੇ ਹੋਇਐ।" ਸਰਸੋਤੀ ਨੇ ਕਿਹਾ।

"ਹਾਂ ਐਨਾਂ ਹੋਏਗਾ" ਪਾਰੋਤੀ ਅਗੋਂ ਬੋਲੀ

ਆਈਤਾੜ ਨੂੰ ਸੁਣਕੇ ਗੁੱਸਾ ਚੜ ਗਿਆ "ਤੇਰੇ ਤੋਂ ਚੁਪ ਨਹੀਂ ਨਾ ਰਿਹਾ ਜਾਂਦਾ। ਸਿਰਫ਼ ਦਸ ਮਣ ਕਿਉਂ—ਆਖ ਇਕ ਕੋਰਜੀ* ਵੱਧ ਹੋਇਐ।"

ਅੰਦਰੋਂ ਤਾਂ ਆਈਤਾੜ ਵੀ ਸਮਝਦਾ ਸੀ ਕਿ ਧਾਨ ਜ਼ਿਆਦਾ ਹੋਇਐ। ਪਰ ਉਹ ਖੁਲ੍ਹੇ ਤੌਰ ਤੇ ਮੰਨਣ ਲਈ ਤਿਆਰ ਨਹੀਂ ਸੀ। ਇਸੇ ਲਈ ਧਾਨ ਮਿਨਣ ਲਈ ਲਿਆਂਦਾ ਭਾਂਡਾ ਉਸ ਚੁਕਕੇ ਇਕ ਪਾਸੇ ਰਖ ਦਿਤਾ। ਦਿਵਾਲੀ ਮਗਰੋਂ ਇਕ ਦਿਨ ਜਦੋਂ ਦੋਵੇਂ ਬਾਹਰ ਗਈਆਂ ਸਨ ਤੇ ਉਹ ਘਰ ਕੱਲਾ ਸੀ ਤਾਂ ਉਸ ਧਾਨ ਮਿਣਿਆ। ਕੱਲਾ ਧਾਨ ਮਿਣਦਾ ਭਾਂਵੇ ਉਹ ਬਥੇਰਾ ਔਖਾ ਹੋਇਆ। ਧਾਨ ਪਿਛਲੇ ਸਾਲ ਨਾਲੋਂ ਦਸ ਨਹੀ ਪੰਦਰਾਂ ਕਲਸ਼ੇ• ਅਰਥਾਤ ਤਿੰਨ ਪੱਕੇ ਮਣ ਵੱਧ ਸੀ। ਪਾਰੋਤੀ ਸਰਸੋਤੀ ਦੇ ਘਰ ਅਉਣ ਤਾਂਈ ਉਸ ਆਪਣਾ ਕੰਮ ਮੁਕਾ ਲਿਆ।

"ਕਿਉਂ ਕਿੰਨਾ ਹੋਇਆ? ਪਿਛਲੇ ਸਾਲ ਜਿੰਨ੍ਹਾਂ ਹੀ ਹੋਇਐ" ਸਰਸੋਤੀ ਨੇ ਘਰ ਵੜਦਿਆਂ ਪੁਛਿਆ। "ਤੇਰਾ ਮੂੰਹ ਬੰਦ ਨਹੀਂ ਹੁੰਦਾ ਨਾ। ਐਵੇਂ ਬੋਲੀ ਜਾਂਦੀ ਏ। ਦੋ ਕਲਸ਼ੇ ਘਟ ਹੋਇਐ ਪਿਛਲੇ ਸਾਲ ਨਾਲੋਂ।" ਆਈਤਾੜ ਔਖਾ ਹੋ ਕੇ ਬੋਲਿਆ।

ਸਰਸੋਤੀ ਅਗੋਂ ਕਿਹੜੀ ਘੱਟ ਸੀ। ਇਕ ਦਿਨ ਜਦੋਂ ਆਈਤਾੜ ਬਾਹਰ ਗਿਆ ਸੀ। ਉਸ ਪਾਰੋਤੀ ਨੂੰ ਨਾਲ ਲਿਆ ਤੇ ਧਾਨ ਮਿਨਣ ਲੱਗ ਪਈ। ਉਸਦਾ ਅੰਦਾਜਾ ਠੀਕ ਨਿਕਲਿਆ।

---

*ਚਾਲੀ ਮਣ

• 1 ਕਲਸ਼ਾ ° 14 ਸੇਰ

"ਤੌਬਾ! ਇਹ ਮੇਰਾ ਭਰਾ! ਘਰ ਦਿਆਂ ਨਾਲ ਵੀ ਝੂਠ! ਅਉਂਦੇ ਤੇ ਪੁਛਨੀ ਆਂ। ਕੰਮ ਕਰਨ ਲਈ ਸਾਡੀ ਲੋੜ ਹੈ ਪਰ ਧਾਨ ਕਿੰਨਾ ਹੋਇਐ, ਇਹ ਪੁਛਣ ਦਸਣ ਲਈ ਅਸੀਂ ਕੋਈ ਨਹੀਂ। ਪਾਰੋਤੀ—ਪਰਾਲੀ ਵੇਖ ਕੇ ਹੀ ਦਿਸਦਾ ਪਿਐ ਤਿੰਨ ਸੌ ਦਬੀਆਂ ਵਧੇਰੇ ਨੇਂ—ਪਰ ਇਹ ਮੇਰਾ ਭਰਾ"—ਸਰਸੋਤੀ ਬੋਲੀ।

"ਸਾਨੂੰ ਦਸ ਦੇਣ ਕਿੰਨਾ ਵਧੇਰੇ ਹੋਇਐ ਤਾਂ ਅਸੀ ਲੋਕਾਂ ਅਗੇ ਜਾਕੇ ਗਲ ਕਰ ਦਿਆਂਗੀਆਂ। ਇਸੇ ਡਰੋਂ ਉਹ ਲੁਕਾ ਲੁਕਾ ਰਖਦੇ ਨੇ।" ਪਾਰੋਤੀ ਅਗੋਂ ਬੋਲੀ। "ਕਿਉਂ ਸਾਨੂੰ ਉਸ ਐਨਾਂ ਮੂਰਖ ਸਮਝ ਰਖਿਐ ਕਿ ਕਟਾਈ ਮੁਕਦਿਆਂ ਹੀ ਅਸੀਂ ਢੰਢੋਰਾ ਪਿੱਟਣ ਤੁਰ ਪਾਂਗੀਆਂ।" ਸਰਸੋਤੀ ਬੋਲੀ।

"ਇਵੇਂ ਹੀ ਸਮਝਦੇ ਨੇਂ ਹੋਰ ਕੀ," ਪਾਰੋਤੀ ਨੇ ਜੁਆਬ ਦਿਤਾ। "ਇਸ ਸਾਲ ਪਰਾਲੀ ਵੀ ਵਧੇਰੇ ਹੋਈ ਤੇ ਧਾਨ ਵੀ ਵਧੇਰੇ ਹੋਇਆ। ਡੰਗਰਾਂ ਦੀ ਮੰਡੀ ਵਿਚੋਂ ਇਕ ਮੱਝ ਖਰੀਦਕੇ ਲੈ ਆਵੇ।" ਸਰਸੋਤੀ ਨੇ ਕਿਹਾ।

"ਤੂੰ ਮੇਰੇ ਲਈ ਮੱਝ ਲਿਆਉਣ ਦੀ ਗਲ ਨਾ ਛੇੜੀਂ ਸਰਸੋਤੀ ਮੈਂ ਦੁਧ ਘਿਉ ਨਾਲ ਮੋਟੀ ਨਹੀਂ ਹੋਣਾ।" ਪਾਰੋਤੀ ਨੇ ਉਸਨੂੰ ਟੋਕਿਆ।

"ਉਸਨੂੰ ਦੁਧ ਘਿਉ ਕਿਤੇ ਵਢੱਦਾ ਤਾਂ ਨਹੀਂ। ਪੈਸਾ ਹੁੰਦਿਆਂ ਸੁੰਦਿਆਂ ਜੇ ਬੰਦਾ ਚੱਜ ਨਾਲ ਖਾਏ ਪੀਏ ਵੀ ਨਾ ਤਾਂ ਉਹ ਪੈਸਾ ਹੋਇਆ ਨਾ ਹੋਇਆ ਇਕ ਬਾਰਾਬਰ ਏ।" ਅਗੋਂ ਸਰਸੋਤੀ ਬੋਲੀ।

ਫ਼ਸਲ ਅਉਣ ਦੀ ਖੁਸ਼ੀ ਸਿਰਫ਼ ਆਈਤਾੜ ਦੇ ਘਰ ਹੀ ਨਹੀਂ ਸੀ। ਕਟਾਈ ਦੇ ਸਮੇਂ ਤੋਂ ਸਾਰੇ ਖੇਤਾਂ ਵਿਚ, ਤਕਰੀਬਨ ਸਾਰਿਆਂ ਦੀ ਫ਼ਸਲ ਚੰਗੀ ਹੋਈ ਸੀ। ਕਿੰਨੇ ਦਿਨਾਂ ਤਾਂਈ ਹਰ ਕੋਨੇਂ ਵਿਚੋਂ "ਹੋਲੀ ਓੜੀ ਬਾ" ਦੀ ਕੂਕ ਸੁਣਾਈ ਦਿੰਦੀ ਰਹੀ। ਹਰ ਘਰ ਦੇ ਵਿਹੜੇ ਵਿਚ ਝੋਨਾ ਝਾੜਨ ਦਾ ਕੰਮ, ਧਾਨ ਦੇ ਬੋਹਲ ਉਸਾਰਨ ਦਾ ਕੰਮ, ਪਰਾਲੀ ਦੇ ਕੁਪ ਬਨਾਉਣ ਦਾ ਕੰਮ ਜ਼ੋਰਾਂ ਤੇ ਸੀ। ਕਿਸਾਨਾਂ ਦੇ ਝੋਨਾ ਝਾੜਣ ਵਾਲੇ ਪਥੱਰ ਅਗੇ 'ਧਾਨ ਵਧਰੇ ਹੋਵੇ' ਦੇ ਬੋਲ ਸਾਰਥਕ ਹੋ ਗਏ ਸਨ। ਹਰ ਘਰ ਵਿਚ ਇਸ ਸਾਲ ਦੀ ਦੀਵਾਲੀ ਦੀ ਚਮਕ ਤੇ ਰੌਣਕ ਵਧੇਰੇ ਸੀ। ਹਰ ਸਾਲ ਚੋਰੀ ਕਰਦੇ ਮੁਜਾਰੇ ਐਤਕੀਂ ਵਧੇਰੇ ਹੇਰਾਫ਼ੇਰੀ ਨਹੀਂ ਸਨ ਕਰ ਸਕੇ। ਇਹ ਸਾਰੇ ਜਿਮੀਂਦਾਰ ਜਾਣਦੇ ਸਨ। ਪਰ ਪਿੰਡ ਵਿਚ ਕਿਸੇ ਨੂੰ ਵੀ ਪੁਛੋ "ਐਤਕੀਂ ਫਸਲ ਕਿਵੇਂ ਰਹੀ" ਭਾਂਵੇ ਆਈਤਾੜ ਹੋਵੇ ਯਾਂ ਸੂਰਾ ਯਾਂ ਸੁੱਬਾਰਾਏ ਸਭ ਦਾ ਇਕੋ ਜ਼ੁਆਬ ਸੀ—ਰੁਪਏ ਦੇ ਸੋਲ੍ਹਾਂ ਆਨਿਆਂ ਵਿਚੋਂ ਬਾਰਾਂ ਆਨੇ ਤਾਂ ਪੱਕੀ ਏ। ਪਹਿਲੇ ਪੰਦਰਾਂ ਦਿਨ ਜੇ ਹੜ੍ਹ ਨਾ ਅਉਂਦੇ ਤਾਂ ਰੁਪਏ ਦੇ ਅਠਾਰਾਂ ਆਨੇ ਫਸਲ ਹੋਣੀ ਸੀ। ਇਨ੍ਹਾਂ ਹੜ੍ਹਾਂ ਨਾਲ ਜਿਹੜੀ ਉਪਜਾਊ ਮਿੱਟੀ ਆਈ, ਜਿਸ ਨਾਲ ਫ਼ਸਲ ਚੰਗੀ ਹੋਈ—ਉਸਨੂੰ ਮੰਨਣ ਲਈ ਕੋਈ ਤਿਆਰ ਨਹੀਂ ਸੀ।

ਮੁੜਦੀ ਬਰਸਾਤ ਦੇ ਅਖੀਰਲੇ ਮੀਂਹ ਵੀ ਮੁੱਕ ਗਏ। ਸਮੁੰਦਰ ਵਲੋਂ

ਉਠੀਆਂ ਘਟਾਂ ਦੀ ਗਰਜ ਕਟਾਈ ਸਮੇਂ ਸੁਣਾਈ ਦਿਤੀ। ਉਸਤੋਂ ਮਗਰੋਂ ਸ਼ਾਂਤ ਹੋ ਗਈ। ਹੁਣ ਮੀਂਹ ਬੜੇ ਦੁਰਾਡੇ ਜਾਪਦੇ ਸਨ। ਆਈਤ੍ਵਾਰ ਰੋਜ਼ ਆਪਣੇ ਬਾਗ ਵਿੱਚ ਵੇਖਣ ਜਾਂਦਾ ਕੋਈ ਨੁਕਸਾਨ ਤਾਂ ਨਹੀਂ ਹੋਇਆ। ਐਤਕੀਂ ਕਿਸੇ ਰੁਖ ਦਾ ਕੋਈ ਨੁਕਸਾਨ ਨਹੀਂ ਸੀ ਹੋਇਆ। ਸਗੋਂ ਉਸਦੇ ਬੰਜਰ ਖੇਤਾਂ ਵਿਚ ਵੀ ਹੜ੍ਹਾਂ ਦੇ ਪਾਣੀਆਂ ਨੇ ਉਪਜਾਊ ਮਿੱਟੀ ਲਿਆਕੇ ਵਿੱਛਾ ਦਿਤੀ ਸੀ। ਨਾਲੇ ਉਸਦੇ ਸਾਹਮਣੇ ਤਿੰਨ ਏਕੜ ਦੇ ਕਰੀਬ ਖੇਤ ਦੀ ਬੰਨੀ ਉਚੀ ਕਰ ਦਿਤੀ ਸੀ। ਐਤਕੀ ਮੁਹਾਣੇ ਦਾ ਗੁੱਸਾ ਚੜ੍ਹਦੇ ਦੇ ਖੇਤਾਂ ਤੇ ਨਿਕਲਿਆਂ ਸੀ। ਉਸ ਪਾਸੇ ਦੇ ਕਈ ਖੇਤ ਰੁੜ੍ਹ ਗਏ। ਕਈ ਘਰ ਵੀ ਢਹਿ ਗਏ। ਇਹ ਸੁਣਕੇ ਆਈਤਾੜ ਬੋਲਿਆ "ਇਹ ਮੁਹਾਣਾ ਕਿਸੇ ਸਾਲ ਵੀ ਤਾਂ ਅਰਾਮ ਨਾਲ ਨਹੀਂ ਪਿਆ ਰਹਿ ਸਕਦਾ।" ਆਪਣੇ ਖੇਤਾਂ ਵਿਚ ਖਲੋਤਿਆ ਉਸ ਦੂਰੋਂ ਉਜੜੇ ਹੋਏ ਖੇਤ ਵੇਖਕੇ ਸੋਚਿਆ ਇਹ ਕਿਸਦੇ ਖੇਤ ਹੋ ਸਕਦੇ ਨੇ—ਲਗਦੈ ਔਹ—ਵਿਟਪਾ ਨਾਇਕ ਦਾ ਹੋਣਾ ਏ। ਇਹ ਨਵਾਂ ਬਾਗ ਸ਼ਾਨ ਭਾਗ ਦਾ ਹੋਣੈ। ਫ਼ੇਰ ਤਾਂ ਠੀਕ ਹੀ ਏ। ਘਰ ਅਉਂਦਿਆ ਹੀ ਬੋਲਿਆ "ਸਰਸੋਤੀ, ਮੈਂ ਤੈਨੂੰ ਦਸਿਆ ਸੀ ਨਾ ਕਿ ਨਾਰੀਅਲ ਦੇ ਬਾਗ ਖਰਾਬ ਹੋ ਗਏ ਨੇ, ਉਨ੍ਹਾਂ ਵਿਚੋਂ ਇਕ ਵਿਟੱਪਾ ਨਾਇਕ ਦਾ ਸੀ ਤੇ ਇਕ ਸੁੰਦਰ ਸ਼ਾਨ ਭਾਗ ਦਾ—"

"ਹਾਏ? ਹਾਏ ਵਿਚਾਰਿਆਂ ਦਾ ਕਿੰਨਾ ਨੁਕਸਾਨ ਹੋ ਗਿਆ ਹੋਵੇਗਾ।" ਸਰਸੋਤੀ ਬੋਲੀ।

"ਤੈਨੂੰ ਐਵੇਂ ਉਨ੍ਹਾਂ ਤੇ ਤਰਸ ਅਉਣ ਡਿਹੈ, ਪਤਾ ਨਹੀਂ ਕਿਸ-ਕਿਸ ਨੂੰ ਧੋਖਾ ਦੇਕੇ ਕੱਠਾ ਕੀਤਾ ਸੀ ਇਹ ਪੈਸਾ—ਅਜ ਤਾਂਈ ਉਸਨੇ ਦੀਵੀ ਨੂੰ ਪੂਰੇ ਤੋਲ ਦਾ ਧਾਨ ਨਹੀਂ ਭੇਜਿਆ। ਉਸਦਾ ਪੱਕਾ ਮਣ ਉਣਤਾਲੀ ਚਾਲੀ ਸੇਰਾਂ ਤੋਂ ਵੱਧ ਕਦੀ ਨਹੀਂ ਹੋਇਆ। ਹਰਾਮ ਦਾ ਪੈਸਾ ਜਿਵੇਂ ਅਉਂਦੈ ਤਿਵੇਂ ਚਲਾ ਜਾਂਦੈ।" ਸਰਸੋਤੀ ਨੂੰ ਗੁੱਸਾ ਚੜ ਗਿਆ—"ਇਸ ਸਾਲ ਪੰਦਰਾਂ ਕਲਸੇ ਧਾਨ ਕੀ ਵਧੇਰੇ ਆ ਗਿਆ ਤੇਰਾ ਦਮਾਗ ਉੱਚਾ ਚੜ੍ਹ ਗਿਐ। ਬਗਾਨਾ ਬਾਗ ਏ ਤਾਂ ਹਰਾਮ ਦਾ ਪੈਸਾ ਕਹਿਣੈ। ਦਸ ਸਾਲ ਪਹਿਲਾਂ ਤੇਰੇ ਬਾਗ ਵਿਚੋਂ ਰੁਖ ਡਿੱਗੇ ਸਨ—ਉਹ ਵੀ ਹਰਾਮ ਦਾ ਪੈਸਾ ਹੀ ਸੀ ਨਾ, ਕਿਸ-ਕਿਸ ਦੇ ਘਰੋਂ ਦਾਨ ਦਖਣਾ ਲੈਕੇ ਕੱਠਾ ਕੀਤਾ ਪੈਸਾ ਸੀ।" ਕਹਿਕੇ ਉਹ ਬਾਹਰ ਨਿਕਲ ਗਈ।

ਆਈਤਾੜ ਨੂੰ ਭੈਣ ਦੀ ਗਲ ਵਿੰਨ੍ਹਕੇ ਰਖ ਗਈ। ਜੁਆਬ ਵਿਚ ਉਸਨੂੰ ਕੋਈ ਗਲ ਨਾ ਅਹੁੜੀ। ਭੈਣ ਦੀ ਗਲ ਸੁਣ ਉਸਦਾ ਮਨ ਬੜਾ ਦੁਖੀ ਹੋ ਗਿਆ। ਫਿਰ ਸੋਚਣ ਲੱਗਾ ਕਿ ਇਸਨੂੰ ਕਿਵੇਂ ਪਤਾ ਲੱਗਾ ਕਿ ਪੰਦਰਾਂ ਕਲਸ਼ੇ ਧਾਨ ਵਧੇਰੇ ਹੋਇਆ ਸੀ। ਜ਼ਰੂਰ ਉਸ ਮਿਣਿਆ ਹੋਣੈਂ। ਮੇਰੀ ਗਲ ਤੇ ਯਕੀਨ ਨਹੀਂ ਆਇਆ ਹੋਣਾ। ਸੋਚਕੇ ਉਸਨੂੰ ਅੱਗ ਲਗ ਉਠੀ। ਪਰ ਭੈਣ ਸਾਹਮਣੇ ਮੂੰਹ ਖੋਹਲਣ ਦੀ ਉਸਦੀ ਹਿੰਮਤ ਨਾ ਪਈ। 'ਆਪ ਨਾ ਜੋਗੀ ਮੇਰਾ ਗੁਆਂਢ ਵਿਚਾਰਾ।' ਆਪਣੇ ਆਪਨੂੰ ਸਮਝਦੀਆਂ ਕੀ ਨੇ। ਬੁੜ ਬੁੜ ਕਰਦਾ ਉਹ ਨ੍ਹਾਉਣ ਚਲਾ ਗਿਆ। ਉਸ

ਦਿਨ ਉਸਦਾ ਜਪ ਸਾਰਾ ਉਲਟ ਪੁਲਟ ਹੋ ਗਿਆ ਜੇ ਡੁਬਕੀ ਲਾਈ ਤਾਂ ਕਿੰਨਾ ਚਿਰ ਪਾਣੀ ਵਿਚ ਹੀ ਰਿਹਾ ਜੇ ਨਕ ਫੜਿਆਂ ਤਾਂ ਕਿੰਨਾ ਚਿਰ ਨਕ ਫੜੀ ਰਖਿਆ। ਦਸ ਦਸ ਵਾਰੀ "ਗੁਰੂ ਦੇਵਾ ਗੁਰੂ ਵਿਸ਼ਣੂ" ਦੁਹਰਾਇਆ। ਮੰਤਰ ਭੁਲ ਜਾਂਦਾ। ਫ਼ਿਰ ਮੁਢੋਂ ਸ਼ੁਰੂ ਕਰਦਾ। ਪੂਜਾ ਦੇ ਕਮਰੇ ਵਿਚ ਗਿਆ ਤਾਂ ਉਸਨੂੰ ਪਤਾ ਹੀ ਨਾ ਲਗਾ ਉਸ ਘੰਟੀਆਂ ਵਜਾਈਆਂ ਕਿ ਨਾ। ਕਿਸੇ ਤਰ੍ਹਾਂ ਪੂਜਾ ਮੁਕਾਕੇ ਬਾਹਰ ਆਇਆਂ ਤਾਂ ਪਾਰੋਤੀ ਨੇ ਪੱਤਲ ਵਿੱਛਾ ਦਿਤੀ ਸੀ ਤੇ ਖਾਣਾ ਪਰੋਸਣ ਲਈ ਖਲੋਤੀ ਸੀ। ਵੇਖਕੇ ਬੋਲਿਆ "ਪਾਰੋਤੀ ਮੈਂ ਹੁਣੇ ਹੀ ਮਣੂਰ ਜਾਣੇ। ਤੁਸੀਂ ਖਾ ਲਿਉ।" "ਖਾਕੇ ਜਾਉ, ਖਾਣਾ ਤਿਆਰ ਏ। ਐਵੇਂ ਨਾ ਜਾਉ।" "ਪੰਦਰਾਂ ਕਲਸ਼ੇ ਧਾਨ ਖਰਚ ਕਰਕੇ ਹੀ ਮੁੜਾਂਗਾ।" ਕਹਿਕੇ ਉਹ ਦਗੜ ਦਗੜ ਕਰਦਾ ਬਾਹਰ ਨਿਕਲ ਗਿਆ। ਉਸਦਾ ਇਹ ਰੂਪ ਵੇਖਣ ਲਈ ਸਰਸੋਤੀ ਉਥੇ ਨਹੀਂ ਸੀ। ਉਹ ਡੰਗਰਾਂ ਦੇ ਕੋਠੇ ਵਿਚ ਸੀ। ਉਨ੍ਹਾਂ ਦੀ ਬੁੱਢੀ ਗਾਂ ਮਰ ਗਈ ਸੀ। ਸਰਸੋਤੀ ਉਸ ਸਾਹਮਣੇ ਬੈਠੀ ਰੋ ਰਹੀ ਸੀ। ਪਾਰੋਤੀ ਭੱਜੀ ਆਈ "ਭੈਣ ਉਸਨੂੰ ਅਜ ਕੀ ਹੋਇਐ?" ਕਹਿਣ ਆਈ ਤਾਂ ਅਗੋਂ ਹੋਰ ਹੀ ਨਜ਼ਾਰਾ ਨਜ਼ਰੀਂ ਪਿਆ। ਉਨ੍ਹਾਂ ਦੀ ਗਾਂ ਕੈਂਪੀ ਮਰ ਗਈ ਸੀ। ਪਾਰੋਤੀ ਦੀਆਂ ਅੱਖਾਂ ਛਲਕ ਉਠੀਆਂ। ਉਸਨੇ ਗੋਪੀ ਤੇ ਦੂਜੀ ਗਾਂ ਨੂੰ ਵੇਖਕੇ ਕਿਹਾ "ਤੁਸੀਂ ਇਥੇ ਕਿਉਂ ਖਲੋਤੀਆਂ ਹੋ, ਜਾਉ ਸ਼ਾਮੀਂ ਮੁੜਿਆਂ ਜੇ।" ਕਹਿਕੇ ਉਸ ਉਨ੍ਹਾਂ ਨੂੰ ਕੋਠੇ ਤੋਂ ਬਾਹਰ ਕਢ ਦਿਤਾ। ਉਹ ਮੁੜ ਮੁੜ ਅੰਦਰ ਅਉਦੀਆਂ। ਅਖੀਰ ਉਸ ਕੋਠੇ ਦਾ ਬੂਹਾ ਭੀੜ ਦਿਤਾ।

ਸਰਸੋਤੀ ਨੇ ਪੁਛਿਆ "ਭਰਾ ਕਿਥੇ ਏ?"

"ਗੁੱਸੇ ਵਿਚ ਭਰਿਆ ਪੀਤਾ ਬਾਹਰ ਚਲਿਆ ਗਿਐ—ਅਖੇ ਪੰਦਰਾ ਕਲਸੇ ਧਾਨ ਖਰਚ ਕਰਕੇ ਹੀ ਮੁੜਾਂਗਾ। ਪਰੋਸਿਆ ਖਾਣਾ ਛਡਕੇ ਚਲਿਆ ਗਿਆ ਏ। ਪਤਾ ਨਹੀਂ ਕਿਸਤੇ ਐਨਾਂ ਗੁੱਸਾ ਚੜ੍ਹਿਐ?"

ਗੁੱਸਾ ਚੜ੍ਹਦਾ ਏ ਤਾਂ ਚੜ੍ਹੇ ਪਿਆ। ਮੇਰੀ ਬਲਾ ਤੋਂ! ਮੈਂ ਨਹੀਂ ਡਰਦੀ ਉਸਦੇ ਗੁੱਸੇ ਤੋਂ। ਮੈਂ ਤਾਂ ਜਿਥੇ ਰਹਿਣੇ ਮਿਹਨਤ ਕਰਕੇ ਹੀ ਖਾਣਾ ਏ।" ਸਰਸੋਤੀ ਵੀ ਗੁੱਸੇ ਵਿਚ ਬੋਲੀ। ਫਿਰ ਪਾਰੋਤੀ ਨੂੰ ਕਹਿਣ ਲਗੀ। "ਪਾਰੋਤੀ ਤੂੰ ਅੰਦਰ ਜਾਹੁ। ਇਸ ਗਾਂ ਨੇ ਕਿਤੇ ਮੁੜਕੇ ਅਉਣੈ। ਸਾਡੇ ਨਾਲ ਇਸਦਾ ਏਨਾਂ ਹੀ ਸੰਬੰਧ ਸੀ ਸੋ ਮੁਕ ਗਿਆ। ਚਲੀ ਗਈ। ਮੈਂ ਕੋਰਗੇ ਨੂੰ ਬੁਲਾ ਕੇ ਲਿਆਉਣੀ ਆਂ। ਕਹਿਕੇ ਉਹ ਛੇਤੀਂ-ਛੇਤੀਂ ਕੋਰਗਿਆਂ ਦੇ ਮੁਹੱਲੇ ਵਲ ਤੁਰ ਪਈ। ਉਸਦੇ ਪਿੱਛੇ-ਪਿੱਛੇ ਹੀ ਤਿੰਨ ਕੋਰਗੇ ਤੇ ਇਕ ਕੋਰਗੀ ਆ ਗਏ। ਕੋਠੇ ਦਾ ਬੂਹਾ ਖੋਹਲਿਆ। ਸਰਸੋਤੀ ਪਾਰੋਤੀ ਬੂਹੇ ਵਿਚ ਖਲੋਕੇ ਕੈਂਪੀ ਦੀ ਅੰਤਿਮ ਯਾਤਰਾ ਵੇਖ ਰਹੀਆਂ ਸਨ। ਗੋਪੀ ਚੰਪੀ ਵੀ ਬੂਥੀ ਚੁਕ-ਚੁਕ ਆਪਣੀ ਸਾਥਣ ਨੂੰ ਵਿਦਾ ਕਰ ਰਹੀਆਂ ਸਨ।

ਪਾਰੋਤੀ ਭਰੇ ਹੋਏ ਗਲੇ ਨਾਲ ਗੋਪੀ ਨੂੰ ਧਰਵਾਸ ਦਿੰਦਿਆਂ ਬੋਲੀ "ਅੰਦਰ

ਆ ਤੈਨੂੰ ਅਜ ਚਾਰਾ ਵੀ ਨਹੀਂ ਪਾਇਆ। ਹੁਣ ਤਿੜੀ* ਵੀ ਦੇਣੀ ਆਂ। ਅੰਦਰ ਗਈ ਤੇ ਤਿੜੀ ਦੇ ਬਦਲੇ ਆਪਣੇ ਲਈ ਉਬਾਲੇ ਚੌਲ ਲਿਆਕੇ ਉਨ੍ਹਾਂ ਅਗੇ ਪਾ ਦਿਤੇ। ਦੋਵਾਂ ਗਾਂਵਾ ਨੇ ਚੌਲਾਂ ਵਲ ਮੂੰਹ ਤਕ ਵੀ ਨਾ ਕੀਤਾ। ਸਰਸੋਤੀ ਪਾਰੋਤੀ ਬੌਂਦਲੀਆਂ ਹੋਈਆਂ ਤਲਾਅ ਵਲ ਨ੍ਹਾਉਣ ਤੁਰ ਪਈਆਂ। ਵਾਪਸ ਆਕੇ ਬਰਾਂਡੇ ਵਿਚ ਬਹਿਕੇ ਸੋਚਾਂ ਵਿਚ ਗੁਆਚ ਗਈਆਂ। ਕੁੱਛ ਚਿਰ ਮਗਰੋਂ ਸਰਸੋਤੀ ਬੋਲੀ, "ਜਿਹੜਾ ਘਰ ਉਸਨੂੰ ਚੰਗਾ ਨਹੀ ਲਗਦਾ ਮੈਂ ਵੀ ਉਥੇ ਨਹੀਂ ਰਹਿ ਸਕਦੀ।"

ਪਾਰੋਤੀ ਅਗੋਂ ਕੁੱਛ ਨਾ ਬੋਲੀ। ਦਿਨ ਢਲਿਆਂ ਆਈਤਾੜ ਮਨੂਰ ਤੋਂ ਤੇ ਹੋਰ ਪਤਾ ਨਹੀਂ ਕਿਥੋਂ ਕਿਥੋਂ ਸਵੇਰ ਦਾ ਘਰੋਂ ਨਿਕਲਿਆ ਭਟਕਦਾ ਘਰ ਮੁੜਿਆ। ਕਿਸੇ ਨਾਲ ਨਾ ਬੋਲਿਆ। ਚਾਰ ਵਾਰੀ ਅੰਦਰ ਆਇਆ ਤੇ ਫਿਰ ਡੰਗਰਾਂ ਦੇ ਕੋਠੇ ਵਲ ਗਿਆ। ਅੰਦਰ ਕੈਂਪੀ ਨਾ ਦਿਸੀ।

"ਰਾਤ ਪੈਣ ਵਾਲੀ ਏ, ਹੈ ਕਿਸੇ ਨੂੰ ਇਸ ਘਰ ਵਿਚ ਕੋਈ ਫ਼ਿਕਰ—ਡੰਗਰ ਘਰ ਮੁੜੇ ਨੇਂ ਕਿ ਨਹੀਂ। ਕਿਸੇ ਨੂੰ ਕੋਈ ਪਰਵਾਹ ਨਹੀਂ। ਆਪਣਾ ਕੰਮ ਛਡ, ਫ਼ਾਲਤੂ ਗਲਾਂ ਵਿਚ ਇਕ ਦੂਜੀ ਤੋਂ ਵੱਧ ਅਗੇ ਏ।" ਬੋਲਦਾ ਉਹ ਚਾਰ ਵਾਰੀ ਕੋਠੇ ਦੇ ਅਗੇ ਪਿਛੇ ਚਕੱਰ ਮਾਰਕੇ ਮੁੜ ਆਇਆ। ਕੈਂਪੀ ਕਿਤੇ ਅਉਂਦੀ ਨਾ ਦਿੱਸੀ। ਤਲਾਅ ਵਲ ਜਾਕੇ 'ਕੈਂਪੀ ਆ ਜਾਹ" ਜੋਰ ਜ਼ੋਰ ਦੀ ਵਾਜਾਂ ਮਾਰਣ ਲੱਗਾ। ਘਰ ਦੇ ਅੰਦਰ ਕ੍ਰਿਸੇ ਕੰਮ ਲਗੀ ਪਾਰੋਤੀ ਨੂੰ ਘਰ ਵਾਲੇ ਦੀ ਵਾਜ ਸੁਣਾਈ ਦਿਤੀ ਤਾਂ ਦਸਣ ਲਈ ਉਹ ਬਾਹਰ ਆਈ। ਮੁੜ 'ਕੈਂਪੀ ਆ ਜਾਹ' ਦੀ ਵਾਜ ਸੁਣੀ ਤਾਂ ਪੂਜਾ ਦੇ ਕਮਰੇ ਵਿਚ ਬੈਠੀ ਸਰਸੋਤੀ ਬੋਲ ਉਠੀ "ਆਹੋ ਆਏਗੀ ਤੇਰੀ ਕੈਂਪੀ ਜਰੂਰ ਹੁਣ।"

ਸਾਰੇ ਹੀ ਇਸ ਵੇਲੇ ਲੋਹੇ ਲਾਖੇ ਹੋਏ ਨੇ ਪਾਰੋਤੀ ਆਪਣੇ ਆਪਨੂੰ ਕਾਬੂ ਵਿਚ ਰਖਦਿਆ ਆਈਤਾੜ ਨੂੰ ਦਸਣ ਲਈ ਤਲਾਅ ਵਲ ਗਈ ਤੇ ਜਾਕੇ ਬੋਲੀ "ਕੈਂਪੀ ਨਹੀਂ ਹੈਗੀ— ਕਿਉਂ ਵਾਜਾਂ ਮਾਰ ਰਹੇ ੳ।" "ਕੈਂਪੀ ਨਹੀਂ ਹੈਗੀ ਕਿਉਂ ਵਾਜਾਂ ਮਾਰ ਰਹੇ ੳ?" ਆਈਤਾੜ ਨੇ ਪਾਰੋਤੀ ਦੀ ਗਲ ਉਵੇਂ ਦੁਹਰਾਦਿਆਂ ਕਿਹਾ।

"ਉਹ ਦੁਪਹਿਰੇ ਮਰ ਗਈ ਏ। ਪਰਸੋਂ ਦੁਪਹਿਰ ਤੋਂ ਉਸ ਖਾਣਾ ਪੀਣਾ ਛਡ ਦਿਤਾ ਸੀ। ਮੈਂ ਕਲ ਰਾਤੀਂ ਦਸਿਆ ਵੀ ਸੀ।"

"ਤੂੰ ਦਸਿਆ ਸੀ—ਕਿਥੇ ਦਸਿਆ ਸੀ। ਕੈਂਪੀ ਮਰ ਗਈ ਏ ਕਿ ਮਾਰਤੀ ਏ ਤੁਸੀਂ ਚੰਗਾ ਏ ਇਵੇਂ ਇਕ ਇਕ ਕਰਕੇ ਸਾਰੇ ਮਰ ਜਾਣ ਤਾਂ ਸਿਆਪਾ ਮੁੱਕੇ। ਬੇਜ਼ਤੀ ਕਰਾਕੇ ਇਸ ਘਰ ਵਿਚ ਰਹਿਣਾ ਸੌਖਾ ਨਹੀਂ।"

---

*ਚੌਲਾਂ ਦੀ ਪਿੱਛ

ਪਾਰੋਤੀ ਨੂੰ ਉਸਦੀ ਗਲ ਦਾ ਸਿਰ ਪੈਰ ਕੁੱਛ ਸਮਝ ਨਹੀਂ ਸੀ ਆ ਰਿਹਾ। ਸਵੇਰੇ ਤੋਂ ਦੋਵੇਂ ਭੈਣ ਭਰਾ ਗੁੱਸੇ ਵਿਚ ਸਨ। ਉਹ ਕਿਉਂ ਇਹੋ ਜਿਹੀਆਂ ਗਲਾਂ ਕਰ ਰਿਹਾ ਸੀ, ਇਹ ਪੁਛਣ ਦੀ ਉਸ ਦੀ ਹਿੰਮਤ ਨਾ ਹੋਈ। ਪੁਛਿਆ ਤਾਂ ਗੁੱਸਾ ਕਿਤੇ ਹੋਰ ਹੀ ਨਾ ਭੜਕ ਪਾਵੇ। ਸੋਚਕੇ ਉਹ ਚੁਪ ਹੀ ਰਹੀ। ਸਰਸੋਤੀ ਨੇ ਵੀ ਚੁਪ ਸਾਧੀ ਹੋਈ ਸੀ। ਸਵੇਰੇ ਪਾਰੋਤੀ ਨੇ ਕੱਲੀ ਨੇ ਸਾਰਾ ਘਰ ਹੂੰਝਿਆ ਸੀ। ਫਿਰ ਕੋਠੇ ਵਿਚ ਗਈ ਤਾਂ ਗੋਪੀ ਨੇ ਦੁਧ ਨਾ ਲਾਹਿਆ। ਕਿਵੇਂ ਲਹੁੰਦੀ। ਮੌਤ ਦਾ ਅਸਰ ਸਭ ਤੇ ਇਕੋ ਜਿਹਾ ਹੁੰਦਾ ਏ। ਉਹ ਬਾਹਰ ਆ ਗਈ।

ਪਤੀ ਦਾ ਮੂੰਹ ਲੱਥਾ ਵੇਖ ਪਾਰੋਤੀ ਨੂੰ ਯਕੀਨ ਹੋ ਗਿਆ ਕਿ ਉਹ ਸਵੇਰ ਦਾ ਭੁਖਾ ਭਾਣਾ ਸੀ। ਉਹ ਆਪ ਵੀ ਸਵੇਰ ਤੋਂ ਵਰਤ ਰਖੀ ਬੈਠੀ ਸੀ। ਹੌਂਸਲਾ ਕਰਕੇ ਉਸ ਪਤੀ ਨੂੰ ਆਖਿਆ "ਖਾਣਾ ਤਿਆਰ ਏ। ਜਲਦੀ ਨਾਲ ਆ ਜਾਉ।"

"ਖਾਣਾ ਇਸ ਅਗ ਲੱਗੇ ਘਰ ਵਿਚ ਕੌਣ ਖਾਏਗਾ?" ਕਹਿਕੇ ਆਈਤਾੜ ਨੇ ਮੂੰਹ ਵਿਚ ਮੰਤਰ ਉਚਾਰਣ ਸ਼ੁਰੂ ਕਰ ਦਿਤਾ। ਪਾਰੋਤੀ ਨੇ ਤਦ ਵੀ ਪੱਤਾ ਵਿਛਾ ਦਿੱਤਾ ਤੇ ਉਸਨੂੰ ਉਡੀਕਣ ਲੱਗੀ। ਆਈਤਾੜ ਆਕੇ ਬਹਿ ਗਿਆ।

ਪਾਰੋਤੀ ਨੇ ਸਭ ਕੁੱਛ ਪਰੋਸਿਆ। ਆਈਤਾੜ ਨੇ ਬੇਧਿਆਨੇ ਖਾਣਾ ਸ਼ੁਰੂ ਕਰ ਦਿਤਾ। ਚੋਖਾ ਚਿਰ ਬੈਠਾ ਖਾਂਦਾ ਰਿਹਾ। ਨਤੀਜਾ ਇਹ ਹੋਇਆ ਕਿ ਦੂਜਿਆਂ ਲਈ ਫਿਰ ਖਾਣਾ ਬਨਾਉਣਾ ਪਿਆ। ਉਸ ਦਿਨ ਪਾਰੋਤੀ ਨੂੰ ਬੜੀ ਜ਼ੋਰ ਦੀ ਭੁਖ ਲਗੀ ਸੀ ਨਹੀਂ ਤਾਂ ਉਹ ਦੂਜੀ ਵਾਰੀ ਪਕਾਉਂਦੀ ਨਾ। ਫਿਰ ਨਨਾਣ ਨੂੰ ਬੁਲਾਉਣ ਗਈ। "ਸਰਸੋਤੀ ਤੂੰ ਦੁਪਹਿਰੇ ਵੀ ਕੁੱਛ ਨਹੀਂ ਖਾਧਾ—ਹੁਣ ਆ ਦੋ ਗਰਾਹੀਆਂ ਮੂੰਹ ਵਿਚ ਪਾ ਲੈ।" ਕਹਿੰਦਿਆਂ ਕਹਿੰਦਿਆਂ ਉਸਦੀਆਂ ਅਖਾਂ ਭਰ ਆਈਆਂ। ਸਰੋਸਤੀ ਨੇ ਭਰਜਾਈ ਦੇ ਪਿਆਰ ਦੀ ਪ੍ਰਵਾਹ ਨਾ ਕਰਦਿਆਂ ਕਿਹਾ "ਤੂੰ ਖਾ ਲੈ। ਮੈਂ ਨਾ ਇਸ ਘਰ ਦੀ ਕੁੱਛ ਲਗਦੀ ਆਂ, ਨਾ ਮੈਂ ਇਸ ਘਰ ਦਾ ਕੁਛ ਖਾਨੀ ਆਂ।"

ਬਰਾਂਡੇ ਵਿਚ ਆਈਤਾੜ ਦੇ ਘੁਰਾੜਿਆਂ ਦੀ ਅਵਾਜ਼ ਆ ਰਹੀ ਸੀ। ਆਈਤਾੜ ਦਾ ਵੀ ਉਸ ਦਿਨ ਦਾ ਹਿਸਾਬ ਕਿਤਾਬ ਕੁਛ ਹੋਰ ਹੀ ਸੀ। ਅੱਧੀ ਰਾਤੀਂ ਉਸਦੀ ਅੱਖ ਖੁੱਲੀ, ਕੀ ਵੇਖਦੈ, ਦੀਵਾ ਅਜੇ ਬਲ ਰਿਹਾ ਸੀ। 'ਕੀ ਗਲ ਐ' ਉਹ ਸੋਚੀਂ ਪੈ ਗਿਆ। ਸਵੇਰੇ ਹੋਈਆਂ ਗਲਾਂ ਕਰਕੇ ਉਹ ਬੜਾ ਪਰੇਸ਼ਾਨ ਸੀ। ਗਾੜ੍ਹੀ ਨੀਂਦੇ ਸੌਣ ਮਗਰੋਂ ਉਹ ਕੁੱਛ ਹੌਲਾ ਹੋ ਗਿਆ ਸੀ। ਇਕ ਇਕ ਕਰਕੇ ਸਾਰੀਆਂ ਗਲਾਂ ਉਸਦੇ ਦਿਮਾਗ ਵਿਚ ਅਉਣ ਲਗੀਆਂ। ਕਿੰਨੀ ਰਾਤ ਹੋ ਗਈ ਏ ਅਜੇ ਤਕ ਦੀਵਾ ਕਿਉਂ ਬਲਦਾ ਪਿਆ ਏ? ਉਹ ਸੋਚਦਾ ਰਿਹਾ ਪਰ ਗਲ ਸਮਝ ਵਿਚ ਨਾ ਅਉਣ ਤੇ ਉਸ ਪਾਰੋਤੀ ਨੂੰ ਵਾਜ ਮਾਰੀ। ਪਾਰੋਤੀ ਅੱਧ ਪਚੱਧੀ ਸੁੱਤੀ ਹੋਈ ਉਠਕੇ ਆਈ।

"ਕਿਉਂ, ਦੀਵਾਂ ਕਿਉਂ ਬਲਦਾ ਪਿਐ?"

ਪਾਰੋਤੀ ਚੁਪ।

"ਅਜੇ ਤਾਂਈ ਖਾਣਾ ਪੀਣਾ ਨਹੀਂ ਮੁਕਿਆ? ਕਿੰਨੀ ਰਾਤ ਬੀਤ ਗਈ ਏ।" ਪਾਰੋਤੀ ਫਿਰ ਵੀ ਕੁਛ ਨਾ ਬੋਲੀ। ਉਸ ਫ਼ਿਰ ਪੁਛਿਆ "ਖਾਣਾ ਨਹੀਂ ਖਾਧਾ ਅਜੇ?"

"ਨਹੀਂ"

"ਕਿਉਂ ਕੀ ਗਲ ਹੋ ਗਈ।"

"ਮੈਂ ਕੱਲੀ ਕਿਵੇਂ ਖਾਵਾਂ।" ਭੈਣ ਨੇ ਸਵੇਰੇ ਦਾ ਵਰਤ ਰਖਿਐ ਤੁਸੀਂ ਪਤਾ ਨਹੀਂ ਉਸਨੂੰ ਕੀ ਕਿਹੈ? ਇਸ ਘਰ ਦੀ ਮਾਲਕੀ ਦੀ ਮੈਨੂੰ ਨਹੀਂ ਲੋੜ? ਇਥੋਂ ਮੇਰ਼ਾ ਦਾਨਾ ਪਾਣੀ ਉਠ ਗਿਐ। ਕਹਿੰਦੀ ਏ। ਤੁਸੀ ਖਾਧੇ ਬਿਨਾਂ ਚਲੇ ਗਏ। ਇਕ ਤੁਹਾਡੇ ਗੁੱਸੇ ਕਰਕੇ ਨਾਲੇ—ਗਾਂ ਮਰ ਗਈ।"

ਇਕ ਇਕ ਕਰਕੇ ਆਈਤਾੜ ਨੂੰ ਸਭ ਗਲਾਂ ਯਾਦ ਆ ਗਈਆਂ। ਐਸ ਵੇਲੇ ਉਹ ਰਜਿਆ ਹੋਇਆ ਸੀ—ਨਾਲੇ ਨੀਂਦ ਵੀ ਪੂਰੀ ਕਰ ਬੈਠਾ ਸੀ। ਗੁੱਸਾ ਸਾਰਾ ਲੱਥ ਗਿਆ। ਭੈਣ ਦੀ ਗਲ ਸੁਣਕੇ ਉਸਨੂੰ ਗੁੱਸਾ ਚੜ੍ਹਿਆ ਤੇ ਉਹ ਖਾਣਾ ਛਡਕੇ ਟੁਰ ਗਿਆ। ਪਿਛੋਂ ਗਾਂ ਮਰ ਗਈ ਸਾਰੇ ਘਰ ਦੇ ਭੁਖੇ ਬੈਠੇ ਸਨ।

"ਤੂੰ ਵੀ ਨਹੀਂ ਖਾਧਾ?"

"ਤੁਸੀਂ ਪਰੋਸਿਆ ਖਾਣਾ ਛਡਕੇ ਟੁਰ ਜਾਉ ਤਾਂ ਮੇਰੇ ਗਲੇ ਵਿਚੌਂ ਅੰਨ ਦਾ ਦਾਣਾ ਥੱਲੇ ਉਤਰਦੈ।"

ਆਈਤਾੜ ਇਕ ਦਮ ਢਿੱਲਾ ਪੈ ਗਿਆ। ਉਸਦਾ ਸਾਰਾ ਗੁੱਸਾ ਉਤਰ ਗਿਆ। "ਪਾਰੋਤੀ ਕਿਸੇ ਵੇਲੇ ਜੇ ਇਕ ਬੰਦੇ ਦੀ ਮੱਤ ਮਾਰੀ ਜਾਏ ਤਾਂ ਮਾਰਿਆਂ ਨੂੰ ਤਾਂ ਨਹੀਂ ਇਵੇਂ ਤਰਨ ਲਗ ਜਾਣਾ ਚਾਹੀਦਾ। ਕਿਥੇ ਏ ਸਰਸੀ—ਮੈਂ ਜਾਕੇ ਉਸਨੂੰ ਮਨਾਉਣਾ। ਉਸਨੇ ਇਸ ਘਰ ਦੀ ਜ਼ਿਮੇਵਾਰੀ ਨਹੀਂ ਸੰਭਾਲਣੀ ਤਾਂ ਪੁਰੋਹਿਤੀ ਲਈ ਘਰ ਘਰ ਫ਼ਿਰਦਾ ਮੈਂ ਸੰਭਾਲਾਂਗਾਂ।" ਕਹਿੰਦਾ ਸਰਸੋਤੀ ਕੋਲ ਆਇਆ।

ਇਹ ਸਾਰੀਆਂ ਗਲਾਂ ਸਰਸੋਤੀ ਦੇ ਕੰਨੀ ਪੈ ਗਈਆਂ ਸਨ ਤੇ ਇਨ੍ਹਾਂ ਦਾ ਅਸਰ ਵੀ ਉਸਤੇ ਹੋ ਗਿਆ ਸੀ। "ਸਰਸੋਤੀ ਉਠ ਖਾਣਾ ਖਾਹ। ਇਹ ਰਾਮ ਮੂਰਖਾਂ ਵਾਲੀ ਗਲ ਕਰਦੇ ਤਾਂ ਤੂੰ ਉਸਦਾ ਗੁੱਸਾ ਮਨਾ ਬੈਠੀ ਏਂ। ਇਹ ਤਾਂ ਮੇਰਾ ਦੁਰਭਾਗ ਏ।"

ਸਰਸੋਤੀ ਝਟ ਬੋਲ ਪਈ "ਜਾਹ ਸੌਂ ਜਾਕੇ।"

"ਤੁਸੀਂ ਦੋਨੇ ਰੋਟੀ ਖਾਉਗੀਆਂ ਤਾਂ।"

"ਠੀਕ ਏ ਖਾਣੀ ਆਂ। ਜਾਹ ਸੌਂ ਜਾਹ। ਹੁਣ ਹੋਰ ਕੋਈ ਗਲ ਕਰਨ ਦੀ ਲੋੜ ਨਹੀਂ।"

ਆਈਤਾੜ ਜਾਕੇ ਲੰਮਾ ਪੈ ਗਿਆ। ਕਿੰਨੇ ਵਰ੍ਹਿਆਂ ਤੋਂ ਸਰਸੋਤੀ ਨੇ ਰਾਤ ਦਾ ਖਾਣਾ ਛਡਿਆਂ ਸੀ। ਅਜ ਭਰਾ ਭਰਜਾਈ ਦੀ ਖੁਸ਼ੀ ਲਈ ਉਸ ਰਾਤੀਂ ਰੋਟੀ ਖਾ ਲਈ। ਖਾਣ ਮਗਰੋਂ ਆਪੋ ਆਪਣੀ ਥਾਂ ਜਾਕੇ ਸੌਂ ਗਈਆਂ।

ਰਾਤ ਮੁੱਕੀ ਸਵੇਰ ਹੋ ਗਈ। ਪਛੱਮ ਵਲ ਅਕਾਸ਼ ਵਿਚ ਬੜੇ ਸੋਹਣੇ ਬਦੱਲ ਛਾਏ ਹੋਏ ਸਨ। ਸਵੇਰ ਦੇ ਸੂਰਜ ਨੇ ਸਤਰੰਗੀ ਪੀਂਘ ਪਾ ਦਿਤੀ। ਸੂਰਜ ਦੀਆਂ ਸੁਨਹਿਰੀ ਕਿਰਨਾਂ ਨਾਰੀਅਲ ਤੇ ਹੋੱਨੇ ਦੇ ਤੇਲ ਭਿੱਜੇ ਪਤਿਆਂ ਨੂੰ ਚੁੰਮ ਰਹੀਆਂ ਸਨ। ਪ੍ਰਕ੍ਰਿਤੀ ਸਵੱਛ ਤੇ ਉਜਵੱਲ ਲੱਗ ਰਹੀ ਸੀ। ਜਿਵੇਂ ਨਹਾਕੇ ਨਵੇਂ ਕਪੜੇ ਪਾਕੇ ਆਈ ਹੋਵੇ। ਨਵਾਂ ਦਿਨ ਚੜ੍ਹ ਪਿਆ ਤੇ ਪਿਛਲੇ ਦਿਨ ਦੀਆਂ ਗਲਾਂ ਕਿਸੇ ਨੂੰ ਵੀ ਯਾਦ ਨਾ ਰਹੀਆਂ।

ਆਈਤਾੜ ਸਵੇਰੇ ਨਵੇਂ ਉਤਸ਼ਾਹ ਨਾਲ ਨਾਰੀਅਲ ਦੇ ਖੇਤ ਵੇਖਣ ਗਿਆ। ਮੁਹਾਣੇ ਦੇ ਕੋਲ ਵਾਲੇ ਖੇਤਾਂ ਵਿਚ ਜਾਕੇ ਉਹ ਹੜ੍ਹ ਕਾਰਨ ਖਰਾਬ ਹੋਏ ਖੇਤਾਂ ਵਲ ਜਾਣ ਦੀ ਬਜਾਏ ਹੰਗਾਰਕੱਟੇ ਦੀ ਬੰਦਰਗਾਹ ਤੋਂ ਅਉਂਦੇ ਜਾਂਦੇ ਜਹਾਜ਼ ਗਿਨਣ ਵਲ ਪੈ ਗਿਆ। ਐਡੀ ਦੂਰੋਂ ਹੀ ਵੇਖਕੇ ਉਹ ਕਹਿੰਦਾ ਇਹ ਤਾਂ ਦਿਵੀ ਤੋਂ ਆਇਐ। ਦਿਵੀ ਤੋਂ ਚਾਰ ਜਹਾਜ਼ ਜ਼ਿਆਦਾ ਆ ਗਏ ਤਾਂ ਚੌਲਾਂ ਦਾ ਭਾਅ ਉਪਰ ਚੜ੍ਹ ਜਾਏਗਾ ਆਪਣੇ ਖੇਤਾਂ ਦੇ ਚਾਰੋ ਪਾਸੇ ਘੁੰਮਦਿਆਂ ਨਵੀਂ ਮਿੱਟੀ ਵਿਛੀ ਵੇਖੀ ਤਾਂ ਉਸਨੂੰ ਖਿਆਲ ਆਇਆ 'ਕਿਉਂ ਨਾ ਸੌ ਬੂਟੇ ਨਾਰੀਅਲ ਦੇ ਅਉਂਦੀ ਕ੍ਰਿਸ਼ਨਾਅਸ਼ਟਮੀ ਨੂੰ ਲਾ ਦੇਵਾਂ।'

ਉਸਨੂੰ ਸ਼ੁਰੂ ਤੋਂ ਹੀ ਹੰਗਾਰਕੱਟੇ ਬੰਦਰਗਾਹ ਦੇ ਭਵਿਖ ਬਾਰੇ, ਉਥੋਂ ਅਉਂਦੇ ਬੇੜੀਆਂ ਤੇ ਜਹਾਜ਼ਾਂ ਬਾਰੇ ਜਾਨਣ, ਉਨ੍ਹਾਂ ਬਾਰੇ ਗਲ ਬਾਤ ਕਰਨੀ ਚੰਗੀ ਲਗਦੀ ਸੀ। ਉਹ ਦੂਰੋਂ ਹੀ ਪਛਾਣ ਲੈਂਦਾ, ਇਹ ਕੋਟੀ ਤੋਂ ਆਇਐ ਇਹ ਦਿਵੀ ਤੋਂ ਐ, ਇਹ ਸਿੱਧੀ ਤੋਂ ਐ। ਜਹਾਜ਼ਾਂ ਬਾਰੇ ਸੋਚਦਾ ਉਹ ਘਰ ਦੇ ਵਿਹੜੇ ਤਾਂਈ ਅਪੜ ਗਿਆ। ਐਤਕੀਂ ਸਿੱਧੀ ਤੋਂ ਜਹਾਜ਼ ਨਹੀਂ ਸੀ ਆਇਆ। ਕੋਟੇਸ਼ਵਰ ਦੇ ਮੇਲੇ ਵਿਚ ਕਿੰਨੇ ਮਹੀਨੇ ਬਾਕੀ ਨੇ। ਐਤਕੀਂ ਫਿਰ ਖਜੂਰ ਨਹੀਂ ਅਉਣ ਲਗੀ। ਸਿੱਧੀ ਤੋਂ ਹੀ ਤਾਂ ਖਜੂਰ ਅਉਂਦੀ ਏ। ਘਰ ਪਹੁੰਚਿਆ ਤਾਂ ਪਿਛਲੇ ਦਿਨ ਦੀ ਗਲ ਦਾ ਉਸਨੂੰ ਚਿਤ ਚੇਤਾ ਵੀ ਨਹੀਂ ਸੀ ਰਿਹਾ। "ਸਰਸੋਤੀ ਅਜ ਦਸ ਪੰਦਰਾਂ ਜਹਾਜ਼ ਆਏ ਨੇ। ਨਾਰੀਅਲ ਤੇ ਰਸਾਇਆਂ ਨਾਲ ਭਰੇ ਹੋਏ। ਲਗਦੈ ਨਾਰੀਅਲ ਦਾ ਭਾਅ ਗਿਰ ਜਾਏਗਾ।"

"ਨਾਰੀਅਲ ਦਾ ਭਾਅ ਗਿਰਦੈ ਤਾਂ ਗਿਰ ਜਾਏ ਸਾਨੂੰ ਕੀ? ਸਾਡੇ ਕੋਲ ਕਿਹੜਾ ਵੇਚਣ ਲਈ ਨਾਰੀਅਲ ਹੈਣ? ਜੇ ਦਿਵੀ ਤੋਂ ਜਹਾਜ਼ ਆਏ ਨੇ ਤਾਂ

ਉਨ੍ਹਾਂ ਦੀ ਗਲ ਕਰ। ਉਸ ਨਾਲ ਧਾਨ ਦਾ ਭਾਵ ਚੰਗਾ ਮਿਲ ਜਾਏਗਾ।" ਸਰਸੋਤੀ ਬੋਲੀ।

"ਕਾਹਦਾ ਭਾਅ? ਕਲ ਤਾਂਈ ਤਾਂ ਰੁਪਏ ਦੇ ਬਤਾਲੀ ਸੇਰ ਸੀ। ਹੁਣ ਜਹਾਜ਼ਾਂ ਦੇ ਅਉਣ ਤੇ ਬਤਾਲੀ ਸੇਰ ਦਾ ਡੇਢ ਰੁਪਿਆ ਹੋ ਜਾਵੇਗਾ।" ਏਨਾਂ ਕਹਿਕੇ ਉਹ ਤਲਾਅ ਵੱਲ ਨ੍ਹਾਉਣ ਤੁਰ ਪਿਆ।

ਦੁਪਹਿਰੇ ਰੋਟੀ ਮਗਰੋਂ ਉਹ ਅਰਾਮ ਨਾਲ ਗਲਾਂ ਬਾਤਾਂ ਕਰਨ ਲਗ ਪਏ। ਕਲ ਪਰਸੋਂ ਤੋਂ ਸੁੱਗੀ* ਦੀ ਬਿਜਾਈ ਦਾ ਕੰਮ ਸ਼ੁਰੂ ਕਰਨਾ ਸੀ। ਕੁਲਥੀ ਬੀਜੀ ਜਾਏ ਯਾ ਤਿੱਲ? ਸੂਰਾ ਆਪੇ ਹੀ ਆਕੇ ਖੇਤ ਵਾਹ ਗਿਆ ਸੀ। ਇਹ ਤਾਂ ਕੰਮ ਮੁੱਕ ਗਿਆ ਸੀ। ਸੋ ਸਰਸੋਤੀ ਹੁਣ ਭਰਾ ਨਾਲ ਹੋਰ ਗਲਾਂ ਬਾਰੇ ਸਲਾਹ ਕਰਨਾਂ ਚਹੁੰਦੀ ਸੀ। ਉਸਦੀਆਂ ਦੋ ਗਲਾਂ ਸਨ—ਇਕ ਤਾਂ ਬੱਚਾ ਗੋਦ ਲੈਣ ਦੀ ਗਲ, ਦੂਜਾ ਮੱਝ ਖਰੀਦਣ ਦਾ ਵਿਚਾਰ। ਉਹ ਦੋਵੇਂ ਗਲਾਂ ਕਠੀਆਂ ਨਹੀਂ ਸੀ ਕਰਨਾਂ ਚਹੁੰਦੀ। ਦੋਵਾਂ ਵਿਚੋਂ ਕਿਹੜੀ ਕਰੇ ਇਹ ਉਸਦੀ ਸਮਸਿਆ ਸੀ। ਧਾਨ ਦਾ ਭਾਅ ਚੜਨ ਮਗਰੋਂ ਮੱਝ ਦੇ ਖਰੀਦਨ ਦੀ ਗਲ ਕਰੇ ਤਾਂ ਠੀਕ ਹੋਵੇਗਾ। ਨਹੀਂ ਤਾਂ ਕੋਈ ਫਾਇਦਾ ਨਹੀਂ ਹੋਣਾ। ਉਸਦੇ ਗਲ ਕਰਦਿਆਂ ਹੀ ਭਰਾ ਨੇ ਕਹਿਣੈ ਮਝ ਮਤਲਬ ਬੱਤੀ ਰੁਪਏ ਤੇ ਕਿਤੇ ਨਹੀਂ ਗਏ। ਐਨਾਂ ਪੈਸਾ ਕਿਸ ਕੋਲੋਂ ਉਧਾਰ ਚੁਕਾਂ। ਸੋ ਉਸ ਦੂਜੀ ਗਲ ਛੇੜਨ ਦੀ ਸੋਚੀ। ਆਈਤਾੜ ਨੂੰ ਅਰਾਮ ਨਾਲ ਬੈਠਿਆਂ ਵੇਖ ਸਰਸੋਤੀ ਕੋਲ ਆਕੇ ਬੋਲੀ।

"ਭਰਾ ਤੇਰਾ ਕੀ ਵਿਚਾਰ ਏ?"

"ਕਿਸ ਬਾਰੇ"

"ਮੈਂ ਇਕ ਸਲਾਹ ਦੇਣੀ ਆਂ, ਤੇਰੀ ਮਰਜ਼ੀ ਹੋਈ ਤਾਂ ਮੰਨੀ ਨਹੀਂ ਤਾਂ ਛਡ ਦੇਈਂ।"

"ਸਾਫ਼-ਸਾਫ਼ ਗਲ ਕਰ।"

"ਦੇਖ ਇਥੇ ਕਿਹੜਾ ਅਸੀਂ ਸਾਰੀ ਉਮਰ ਬੈਠੇ ਰਹਿਣੈ। ਮਰਨ ਮਗਰੋਂ ਕੋਈ ਸਰਾਧ ਕਰਨ ਵਾਲਾ ਤਾਂ ਹੋਣਾ ਚਾਹੀਦੈ। ਤੇਰੇ ਖੇਤ, ਫ਼ਸਲ, ਜਾਇਦਾਦ ਵੇਖਕੇ ਕੋਈ ਨਾ ਕੋਈ ਬੱਚਾ ਗੋਦ ਲੈਣ ਲਈ ਦੇ ਹੀ ਦੇਵੇਗਾ।"

ਇਹ ਗਲ ਸਰਸੋਤੀ ਦੇ ਮੂੰਹੋ ਸੁਨਣ ਲਈ ਉਹ ਤਿਆਰ ਨਹੀਂ ਸੀ। ਇਸ ਬਾਰੇ ਉਸ ਆਪ ਹੀ ਸੋਚ ਵੇਖਿਆ ਸੀ। ਇਹ ਗਲ ਸੁਣਕੇ ਅੰਦਰ ਖਲੋਤੀ ਧਾਰੋਤੀ ਵੀ ਬਾਹਰ ਆਕੇ ਕੰਧ ਨਾਲ ਲਗਕੇ ਖਲੋ ਗਈ। ਉਹ ਘਰ ਵਾਲੇ ਦੇ ਜੁਆਬ ਦੀ ਉਡੀਕ ਵਿਚ ਸੀ। ਆਈਤਾੜ ਹੌਲੀ ਜਿਹੀ ਅਰਾਮ ਨਾਲ ਬੋਲਿਆ।

---

*ਦੂਜੀ ਫ਼ਸਲ

"ਸਰਸੋਤੀ ਇਹ ਤੇਰੀ ਗਲ ਗਲਤ ਏ। ਤੂੰ ਸੋਚਦੀ ਏਂ ਕਿਸੇ ਦੇ ਘਰੋਂ ਕਾਂ ਫੜਕੇ ਆਪਣੇ ਘਰ ਲਿਆਕੇ ਉਸਨੂੰ ਕੋਈ ਕੋਇਲ ਬਣਾ ਸਕਦਾ ਏ? ਇਹ ਨਹੀਂ ਹੋ ਸਕਦਾ। ਕਿੰਨੇਂ ਘਰਾਂ ਵਿਚ ਜਨੇਊ ਦੀ ਰਸਮ, ਗੋਦ ਲੈਣ ਦੀ ਰਸਮ ਮੈਂ ਨਿਭਾਈ ਏ, ਸਭ ਪਾਸੇ ਇਕ ਹੀ ਗਲ ਏ। ਬਚੇ ਮਾਂ-ਪਿਉ ਦੇ ਗੁਣ ਗ੍ਰਹਿਣ ਨਹੀਂ ਕਰਦੇ। ਸਗੋਂ ਮਨ ਵਧਰੇ ਦੁਖੀ ਹੋ ਜਾਂਦਾ ਏ। ਸਾਡੇ ਆਪਣੇ ਘਰ ਕੋਈ ਬੱਚਾ ਹੁੰਦਾ ਤਾਂ ਉਹ ਵਖਰੀ ਗਲ ਸੀ।"

"ਠੀਕ ਏ, ਫਿਰ ਇਹ ਗਲ ਰਹਿਣ ਦੇਹ। ਇਸ ਬਾਰੇ ਹੋਰ ਕੀ ਵਿਚਾਰ ਕਰਨੀ ਏ।" ਸਰਸੋਤੀ ਬੋਲੀ।

"ਜੇ ਭਗਵਾਨ ਨੇ ਕਿਸਮਤ ਵਿਚ ਲਿਖਿਐ ਤਾਂ ਆਪਣਾ ਹੀ ਹੋ ਜਾਏਗਾ।" ਆਈਤਾੜ ਨੇ ਕਿਹਾ।

ਥੋਹੜੇ ਚਿਰ ਮਗਰੋਂ ਪਾਰੋਤੀ ਬੋਲੀ "ਪਰ ਮੇਰੀ ਕੁੰਡਲੀ ਵੇਖਕੇ ਤਾਂ ਤੁਸੀਂ ਇਕ ਦਿਨ ਕਿਹਾ ਸੀ ਕਿ ਇਸ ਵਿਚ ਸੰਤਾਨ ਦਾ ਫਲ ਨਹੀਂ ਹੈ।"

"ਤੇਰੀ ਕੁੰਡਲੀ ਵਿਚ ਨਹੀਂ ਲਿਖਿਆ ਤਾਂ ਕੀ ਹੋਇਆ, ਮੇਰੀ ਵਿਚ ਤਾਂ ਬ੍ਰਹਮਾ ਨੇ ਤਿੰਨ ਬੱਚੇ ਲਿਖੇ ਨੇਂ। ਉਹ ਝੂਠ ਏ?" ਆਈਤਾੜ ਬੋਲਿਆ।

ਪਾਰੋਤੀ ਸਰਸੋਤੀ ਨੂੰ ਹੋਰ ਕੋਈ ਗਲ ਨਾ ਅਹੁੜੀ। ਉਹ ਚੁਪ ਕਰਕੇ ਬਹਿ ਗਈਆਂ। ਉਨ੍ਹਾਂ ਦਾ ਧਿਆਨ ਦੂਜੇ ਪਾਸੇ ਲਉਣ ਲਈ ਆਈਤਾੜ ਬੋਲਿਆ "ਸਰਸੋਤੀ ਐਤਕੀਂ ਵੀ ਪਿਛਲੇ ਸਾਲ ਵਾਲੇ ਖੇਤਾਂ ਵਿੱਚ ਹੀ ਸੁੱਗੀ ਦੀ ਬਿਜਾਈ ਕਰੀਏ?"

"ਉਥੇ ਸੁੱਗੀ ਬੀਜਕੇ ਇਕ ਦਾਣਾ ਨਹੀਂ ਪੱਲੇ ਪੈਣਾ। ਪਿਛਲੇ ਸਾਲ ਵੀ ਇਵੇਂ ਹੋਇਆ ਸੀ। ਬੀਜਦਿਆਂ ਹੀ ਤਿੰਨ ਚੁਥਾਈ ਤਾਂ ਲੋਕਾਂ ਦੀਆਂ ਮੁਰਗੀਆਂ ਦੇ ਮੂੰਹ ਵਿਚ ਗਿਆ। ਇਨ੍ਹਾਂ ਸ਼ੂਦਰਾਂ ਦੇ ਗੁਆਂਢ ਸੁੱਗੀ ਬੀਜਕੇ ਕੀ ਬਚੇਗਾ? ਪਿਛਲੇ ਸਾਲ ਜਿਹੜੇ ਖੇਤ ਵਿਚ ਖੀਰੇ ਬੀਜੇ ਸੀ ਐਤਕੀਂ ਉਥੇ ਝੋਨਾ ਲਉਣੇ ਆਂ। ਇਕ ਪਾਸੇ ਤੇ ਖੀਰੇ ਲਾ ਦਿਆਂਗੇ। ਦੋਵਾਂ ਦੇ ਦੁਆਲੇ ਵਾੜ ਲਾ ਦਿਆਂਗੇ। ਦੂਜੀ ਫਸਲ ਲਈ ਤਿਲ ਤੇ ਕੁਲਥੀ ਦੋਵੇਂ ਬੀਜ ਦੇਣੇ ਆਂ। ਦਾਣਾ ਨਾ ਨਿਕਲਿਆਂ ਤਾਂ ਚਾਰਾ ਤਾਂ ਮਿਲ ਹੀ ਜਾਏਗਾ। ਸੋ ਅਗਲੇ ਦਿਨ ਹੀ ਵਾੜ ਲਉਣ ਦਾ ਕੰਮ ਸ਼ੁਰੂ ਕਰ ਦਿਤਾ। ਆਈਤਾੜ ਆਪਣੇ ਪਰਿਵਾਰ ਸਮੇਤ ਖੇਤ ਦੁਆਲੇ ਬੰਨੀ ਬਨਾਉਣ ਵਿਚ ਲੱਗ ਗਿਆ। ਬੰਨੀ ਲਈ ਮਿੱਟੀ ਦੀਆਂ ਢੀਮਾਂ ਬਨਾਉਣ ਤੇ ਉਨ੍ਹਾਂ ਨੂੰ ਜੋੜਨ ਵਿਚ ਤਿੰਨ ਦਿਨ ਲੱਗ ਗਏ। ਬੰਨੀ ਬਣਾਕੇ, ਉਹਦੇ ਉਤੇ ਮਿੱਟੀ ਦਾ ਪੋਚਾ ਫ਼ੇਰ ਕੇ ਕੰਡਿਆਲੀਆਂ ਝਾੜੀਆਂ ਲਾਕੇ ਪੱਕੀ ਵਾੜ ਬਣਾ ਦਿੱਤੀ। ਝੋਨਾਂ ਬੀਜ ਦਿਤਾ ਗਿਆ। ਬਾਕੀ ਦੇ ਦੋਨਾਂ ਖੇਤਾਂ ਵਿਚ ਮਾਂਹ ਦੀ ਦਾਲ ਤੇ ਕੁਲਥੀ ਬੀਜ ਦਿਤੀ। "ਤਿਲ ਨਹੀਂ ਬੀਜਣੇ।" ਆਈਤਾੜ ਦਾ ਫ਼ੈਸਲਾ ਸੀ। ਸਰਸੋਤੀ

ਕਹਿਣ ਲਗੀ "ਮੈਨੂੰ ਤਿਲਾਂ ਦਾ ਕੋਈ ਸ਼ੌਕ ਨਹੀਂ। ਜਦੋਂ ਚਿੱਤ੍ਰਨਾਂ* ਬਨਾਉਣਾ ਹੋਇਆ ਕਿਸੇ ਦੇ ਘਰੋਂ ਥੋਹੜਾ ਜਿਹਾ ਤਿਲਾਂ ਦਾ ਤੇਲ ਮੰਗ ਲਿਆਇਆ ਕਰਾਂਗੇ। ਦੀਵਿਆਂ ਲਈ ਤਾਂ ਹੋਨੇ ਦਾ ਤੇਲ ਹੈ ਹੀ। ਕੁਲਥੀ ਤੇ ਮਾਂਹ ਦਾ ਚਾਰਾ ਤਿਲਾਂ ਨਾਲੋਂ ਕਿਤੇ ਘੱਟ ਏ।"

ਸਰਸੋਤੀ ਨੇ ਨਾਲ ਥੋਹੜੀਆਂ ਅਵਡੇ ਦੀਆਂ ਫ਼ਲੀਆਂ ਵੀ ਬੀਜ ਦਿਤੀਆਂ ਕਿ ਚਲੋਂ ਕੁੱਛ ਤਾਂ ਆਏਗਾ।

ਕਲਥੀ, ਅਵਡੇ ਦੀਆਂ ਫਲੀਆਂ ਮਾਂਹ ਦੀ ਦਾਲ ਬਚਾਉਣ ਲਈ ਉਨ੍ਹਾਂ ਦੇ ਦੁਆਲੇ ਵੀ ਵਾੜ ਲਉਣ ਦੀ ਲੋੜ ਸੀ। ਨਾਲ ਦੇ ਪਿੰਡ ਵਾਲਿਆਂ ਦੇ ਪਤਾ ਨਹੀਂ ਕੀ ਢਿਡ ਪੀੜ ਹੁੰਦੀ ਸੀ। ਉਹ ਆਪਣੇ ਡੰਗਰ ਖੇਤਾਂ ਵਿਚ ਛਡ ਦਿੰਦੇ ਸਨ। ਫਸਲਾਂ ਤਿਆਰ ਹੁੰਦੀਆਂ ਤਾਂ ਚੜਦੇ ਪਾਸੇ ਦੇ ਪਿੰਡ ਵਾਲਿਆਂ ਦੀਆਂ ਮਝਾਂ ਸੰਢੇ ਨਦੀ ਪਾਰ ਕਰਕੇ ਇਨ੍ਹਾਂ ਦੇ ਖੇਤਾਂ ਵਿਚ ਆ ਵੜਦੇ।

ਇਨ੍ਹਾਂ ਖੇਤਾਂ ਦੀ ਰਖਵਾਲੀ ਵਿੱਚ ਹੀ ਸਰਸੋਤੀ ਦਾ ਸਾਰਾ ਸਮਾਂ ਬੀਤ ਜਾਂਦਾ। ਉਹ ਨੰਗੇ ਸਿਰ ਹੱਥ ਵਿਚ ਇਕ ਡੰਡਾ ਫੜਕੇ ਖਲੋਤੀ ਰਹਿੰਦੀ। ਏਨੇ ਵਿਚ ਵੀ ਉਸਦੀ ਤਸੱਲੀ ਨਾ ਹੁੰਦੀ। ਕਿਸੇ ਦੇ ਵੀ ਖੇਤ ਕਿਉਂ ਨਾ ਹੋਣ ਕੋਈ ਛੋਟਾ ਮੋਟਾ ਸੁਕਾ ਸੜਿਆ ਡੰਗਰ ਵੇਖ ਲੈਂਦੀ, ਉਸਨੂੰ ਕਢਕੇ ਕਿੰਨੀ ਦੂਰ ਤਕ ਛਡਕੇ ਅਉਂਦੀ।

ਇਸ ਸਾਲ ਆਈਤਾੜ ਇਕ ਗਲੋਂ ਔਖਾ ਹੋ ਗਿਆ ਸੀ। ਐਤਕੀਂ ਧਾਨ ਦਾ ਭਾਅ ਤਾਂ ਚੰਗਾ ਗਿਆ ਸੀ। ਪਰ ਦੂਜੀ ਫ਼ਸਲ ਹੱਥ ਵਿਚ ਅਉਣ ਤਾਂਈ ਉਨ੍ਹਾਂ ਸਾਰਿਆਂ ਦਾ ਕੰਮ ਕਰ ਕਰ ਬੁਰਾ ਹਾਲ ਹੋ ਗਿਆ ਸੀ। ਸ਼ੂਦਰਾਂ ਦੀਆ ਮੁਰਗੀਆਂ ਤੋਂ ਫ਼ਸਲਾਂ ਬਚਾਉਣ ਲਈ ਖੀਰੇ ਵਲੇ ਖੇਤਾਂ ਵਿਚ ਧਾਨ ਬੀਜ ਉਹ ਔਖੇ ਹੋ ਗਏ। ਉਨ੍ਹਾਂ ਦਾ ਤਲਾਅ ਉਚੀ ਥਾਂ ਸੀ। ਪਿਛਲੇ ਬਿਜਾਈ ਕੀਤੇ ਖੇਤਾਂ ਦੇ ਨੇੜੇ। ਉਥੋਂ ਪਾਣੀ ਭਰ ਭਰ ਉਨ੍ਹਾਂ ਦੀ ਬਸ ਹੋ ਗਈ। ਤਲਾਅ ਦਾ ਪਾਣੀ ਖੇਤ ਤਾਂਈ ਪੁਚਾਣ ਲਈ ਤਿੰਨ ਸੌ ਝੱਟੇ ਪਾਣੀ ਦੇ ਦੇਣੇ ਪੈਂਦੇ ਸਨ। ਐਨੇ ਲੰਮੇ ਰਾਹ ਵਿਚ ਹੋਰ ਕਿਸੇ ਦਾ ਖੇਤ ਨਹੀਂ ਸੀ। ਖਾਲ ਦਾ ਪਾਣੀ ਖੇਤ ਵਿਚ ਪਹੁੰਚਣ ਤੋਂ ਪਹਿਲਾਂ ਹੀ ਜ਼ਮੀਨ ਪੀ ਲੈਂਦੀ ਤੇ ਖੇਤ ਸੁੱਕੇ ਦੇ ਸੁੱਕੇ ਰਹਿ ਜਾਂਦੇ।

ਐਨੇ ਸਾਲਾਂ ਤੋਂ ਉਹ ਛੋਟੇ ਝੱਟੇ ਨਾਲ ਪਾਣੀ ਦਿੰਦੇ ਰਹੇ ਸਨ। ਐਤਕੀਂ ਉਸ ਨਾਲ ਪੂਰੀ ਨਹੀਂ ਸੀ ਪੈ ਰਹੀ। ਐਤਕੀਂ ਵੱਡੇ ਝੱਟੇ ਨਾਲ ਹੀ ਕੰਮ ਸਰ ਸਕਦਾ ਸੀ। ਸੋ ਉਨ੍ਹਾਂ ਝੱਟਾ ਬਣਾਇਆ। ਮਿੱਟੀ ਦੇ ਤੇਲ ਦਾ ਡੱਬਾ ਲਿਆਕੇ ਮੂੰਹ ਤੋਂ ਪਧਰਾ ਕਰਕੇ, ਫੜਨ ਲਈ ਬਾਂਸ ਦੀ ਪਤਲੀ ਸੋਟੀ ਉਪਰ ਦੋਵੇਂ ਪਾਸੇ ਬੰਨ੍ਹਕੇ ਝੱਟਾ ਬਣਾ ਲਿਆ। ਪਾਰੋਤੀ ਨੇ ਆਪਣੀ ਮਾਂਹਵਾਰੀ ਦੇ ਦਿਨਾਂ ਵਿਚ ਬਹਿਕੇ ਰੱਸੀ ਵੱਟ

---

*ਇਕ ਤਰ੍ਹਾਂ ਦਾ ਪਲਾਓ।

ਦਿਤੀ। ਭੈਣ ਭਰਾ ਦੋਵਾਂ ਨੇ ਰਲਕੇ ਤਲਾਅ ਵਿਚੋਂ ਪਾਣੀ ਭਰ ਭਰ ਖੇਤਾਂ ਵਿਚ ਪਉਣਾ ਸ਼ੁਰੂ ਕਰ ਦਿਤਾ।

ਤੀਜੇ ਦਿਨ ਪਾਰੋਤੀ ਗੋਪੀ ਤੇ ਚੰਪੀ ਨੂੰ ਲੈਕੇ ਚਰਾਉਣ ਗਈ ਤਾਂ ਭੈਣ ਭਰਾ ਦੋਵੇਂ ਭਲਵਾਨਾਂ ਵਾਂਗ ਡਟਕੇ ਹੱਥ ਵਿਚ ਝੱਟਾ ਲੈਕੇ ਖਲੋ ਗਏ। ਝੱਟਾ ਪਾਣੀ ਵਿਚ ਛਡਦੇ,ਭਰਦੇ,ਉਤੇ ਕਢਦੇ, ਖਾਲ ਵਿਚ ਉਲਟਾ ਦਿੰਦੇ। ਪਾਣੀ ਵਿਚ ਛਡਕੇ, ਭਰਕੇ ਉਤੇ ਕਢਕੇ ਉਲਟਾ ਦਿੰਦੇ। ਦੁਪਹਿਰੇ ਸ਼ੁਰੂ ਕੀਤਾ ਤੇ ਅੱਧੀ ਰਾਤ ਤਾਂਈ ਪਾਣੀ ਦਿੰਦੇ ਰਹੇ। ਆਈਤਾੜ ਦੀਆਂ ਬਾਹਵਾਂ, ਡੌਲੇ ਪੀੜ ਹੋਣ ਲੱਗ ਪਏ। ਪਾਣੀ ਖੇਤਾਂ ਤਾਂਈ ਪਹੁੰਚਿਆ ਸੀ ਕਿ ਨਹੀਂ ਵੇਖਣ ਲਈ ਉਹ ਤਿੰਨ ਤਿੰਨ ਵਾਰੀ ਖੇਤਾਂ ਕੋਲ ਜਾਂਦਾ। ਪਹਿਲੀ ਵਾਰੀ ਪੀ ਗਈ। ਖਾਲ ਦਾ ਪਾਣੀ ਖੇਤ ਵਿਚ ਪਹੁੰਚਣ ਤੋਂ ਪਹਿਲਾਂ ਹੀ ਜ਼ਮੀਨ ਪੀ ਲੈਂਦੀ ਤੇ ਖੇਤ ਸੁੱਕੇ ਰਹਿ ਜਾਂਦੇ।

ਰਾਤੀਂ ਆਈਤਾੜ ਤੇ ਸਰਸੋਤੀ ਨੇ ਸੋਚਿਆ ਸੀ ਕਿ ਝੱਟੇ ਨਾਲ ਪਾਣੀ ਦੇਣਾ ਸੌਖਾ ਹੋਵੇਗਾ। ਸਵੇਰ ਤਾਂਈ ਉਨ੍ਹਾਂ ਦੀਆਂ ਬਾਹਵਾਂ ਆਕੜੀਆ ਪਈਆਂ ਸਨ। ਆਈਤਾੜ ਤੇਲ ਦੀ ਮਾਲਸ਼ ਕਰਦਾ ਰਿਹਾ। ਪਹਿਲਾਂ ਆਈਤਾੜ ਨੇ ਇਕ ਦਿਨ ਛਡਕੇ ਪਾਣੀ ਦੇਣ ਦਾ ਫ਼ੈਸਲਾ ਕੀਤਾ। ਫਿਰ ਤਿੰਨਾਂ ਦਿਨਾਂ ਵਿਚ ਇਕ ਵਾਰੀ ਦੇਣ ਤੇ ਆ ਗਿਆ। ਉਸਦੀ ਭੈਣ ਨੂੰ ਪਤਾ ਸੀ ਇਹ ਕੰਮ ਉਸਦੇ ਭਰਾ ਦੇ ਵੱਸ ਦਾ ਨਹੀਂ। ਹੌਲੀ ਹੌਲੀ ਰੋਜ਼ ਉਸ ਕੋਈ ਨਾ ਕੋਈ ਬਹਾਨਾ ਬਨਾਉਣਾ ਸ਼ੁਰੂ ਕਰ ਦਿਤਾ—ਅਜ ਪਰੰਪੜੀ ਜਾਨੈ, ਕਲ ਮਣੂਰ ਜਾਨੈ, ਪਰਸੋਂ ਸਾਲਿਗਰਾਮ—ਕੰਮ ਤੋਂ ਖਿਸਕਨਾ ਸ਼ੁਰੂ ਕਰ ਦਿਤਾ।' ਉਸਦੀ ਥਾਂ ਪਾਰੋਤੀ ਨੇ ਲੈ ਲਈ। ਸੂਰੇ ਦੇ ਛੋਟੇ ਮੁੰਡਿਆਂ ਨੂੰ ਪਾਪੜਾਂ ਦਾ ਲਾਲਚ ਦੇ ਕੇ ਗੋਪੀ ਤੇ ਚੰਪੀ ਨੂੰ ਚਰਾਉਣ ਤੇ ਲਾ ਦਿਤਾ।ਉਹ ਮੁੰਡੇ ਬਾਹਮਣਾਂ ਦੇ ਘਰੋਂ ਪਾਪੜ ਖਾਣ ਦੇ ਲਾਲਚ ਵਿਚ ਖੁਸ਼ੀ-ਖੁਸ਼ੀ ਡੰਗਰ ਚਰਾਉਣ ਲਈ ਲਿਜਾਣ ਲੱਗ ਪਏ।

ਭਾਂਵੇ ਨਨਾਣ ਭਰਜਾਈ ਕਿੰਨੀਆਂ ਥੱਕ ਜਾਂਦੀਆਂ ਪਰ ਪਾਣੀ ਝੱਟਣ ਦਾ ਕੰਮ ਉਨ੍ਹਾਂ ਹੋਰ ਕਿਸੇ ਕੋਲੋਂ ਨਾ ਕਰਾਇਆ। ਮਜ਼ੂਰੀ ਦੇ ਕੇ ਕਰਾਉਂਦੀਆਂ ਤਾਂ ਉਨ੍ਹਾਂ ਦੇ ਪੱਲੇ ਕੀ ਪੈਂਦਾ।

ਮਘੱਰ ਦੀ ਸੰਗਰਾਂਦ ਤਾਂਈ ਸੁੱਗੀ ਦੀ ਫਸਲ ਪੱਕ ਗਈ। ਕੁਲਥੀ ਕੱਟ ਲਈ ਗਈ। ਅਵਡੇ ਦਾ ਸਾਗ ਵੀ ਰੋਜ਼ ਘਰ ਅਉਣ ਲੱਗ ਪਿਆ। ਇਕ ਦਿਨ ਛਡਕੇ ਉਹੀ ਚਾੜ੍ਹਨਾਂ ਸ਼ੁਰੂ ਕਰ ਦਿਤਾ। ਇਕ ਦੋ ਦਿਨ ਤਾਂ ਆਈਤਾੜ ਨੇ ਸੁਆਦ ਨਾਲ ਖਾਧਾ। ਫਿਰ ਉਸ ਨੱਕ ਮੂੰਹ ਵਟਣਾ ਸ਼ੁਰੂ ਕਰ ਦਿਤਾ। ਸੋ ਚਾੜ੍ਹਨ ਦੀ ਥਾਂ ਉਨ੍ਹਾਂ ਫਲੀਆਂ ਤੇ ਪਤਿਆਂ ਨੂੰ ਗੋਰੀ ਲਿੱਪੇ ਫ਼ਰਸ਼ ਨੂੰ ਰਗੜਕੇ ਸਾਫ਼ ਕਰਨ ਲਈ ਵਰਤਨਾ ਸ਼ੁਰੂ ਕਰ ਦਿਤਾ।

ਐਤਕੀਂ ਘਰ ਵਿਚ ਖੁਸ਼ੀ ਤੇ ਉਤਸ਼ਾਹ ਵਧੇਰੇ ਸੀ। ਆਈਤਾੜ ਨੂੰ ਧਾਨ

ਦੀ ਮੂੰਹ ਮੰਗੀ ਕੀਮਤ ਮਿਲ ਗਈ ਸੀ। ਸ਼ਾਨ ਭਾਗ ਨੇ ਉਸਨੂੰ ਸਵਾ ਰੁਪਏ ਦੇ ਹਿਸਾਬ ਨਾਲ ਧਾਨ ਦੇਣ ਲਈ ਕਿੰਨੀ ਵਾਰੀ ਕਿਹਾ ਸੀ ਪਰ ਉਸ ਨਾ ਦਿਤਾ। ਮਘਰ ਦੀ ਸੰਗਰਾਂਦ ਵੇਲੇ ਉਸ ਡੇਢ ਰੁਪਏ ਦੇ ਹਿਸਾਬ ਨਾਲ ਵੇਚਿਆ। ਐਤਕੀਂ ਕਾਜੂ ਨਾਲੋਂ ਧਾਨ ਦੀ ਕੀਮਤ ਚੰਗੀ ਰਹੀ ਸੀ। ਦਿਵੀ ਵਾਲੇ ਵੀ ਮੂੰਹ ਮੰਗਿਆ ਭਾਅ ਦੇ ਕੇ ਧਾਨ ਲੈ ਗਏ ਸਨ। ਕੁਲਥੀ ਦਾ ਭਾਅ ਵੀ ਚੰਗਾ ਰਿਹਾ ਸੀ। ਥੋਹੜੀ ਜਿਹੀ ਘਰ ਵਿਚ ਖਾਣ ਲਈ ਤੇ ਥੋਹੜੀ ਬੀਜਣ ਲਈ ਛਡਕੇ ਬਾਕੀ ਉਸ ਸਾਰੀ ਵੇਚ ਦਿਤੀ। ਮਾਂਹ ਦੀ ਦਾਲ ਬਹੁਤੀ ਚੰਗੀ ਨਹੀਂ ਸੀ ਹੋਈ। ਅਵਡੇ ਦੀਆਂ ਫ਼ਲੀਆਂ ਵੀ ਲਾਹ ਲਈਆਂ ਸਨ। ਮਾਂਹ ਤੇ ਫ਼ਲੀਆਂ ਦੋਵੇ ਘਰ ਲਈ ਚਾਹੀਦੀਆਂ ਸਨ।

ਕੁਲ ਮਿਲਾਕੇ ਆਈਤਾਰ ਨੂੰ ਐਤਕੀਂ ਦੀ ਫ਼ਸਲ ਵਿਚੋਂ ਸੌ ਰੁਪਏ ਨਕਦ ਮਿਲੇ ਹੋਣੇ ਨੇ। ਸੁਰੇ ਦਾ ਇਹ ਅੰਦਾਜ਼ਾ ਸੀ। ਠੇਕੇ ਤੇ ਦਿਤੀ ਜ਼ਮੀਨ ਵਿਚੋਂ ਵੀ ਪੂਰਾ ਹਿੱਸਾ ਮਿਲ ਗਿਆ ਸੀ। ਇਹ ਸਾਲ ਆਈਤਾਰ ਦੇ ਜੀਵਨ ਵਿਚ ਬੜੀਆਂ ਖੁਸ਼ੀਆਂ ਲੈਕੇ ਆਇਆ ਸੀ। ਇਨ੍ਹਾਂ ਦਿਨਾਂ ਵਿਚ ਹੀ ਇਕ ਦਿਨ ਸਰਸੋਤੀ ਨੇ ਮੱਝ ਖਰੀਦਣ ਦੀ ਗਲ ਛੇੜ ਦਿੱਤੀ "ਐਨੇ ਸਾਲ ਲੰਘ ਗਏ ਨੇ ਦਹੀਂ ਲਸੀ ਬਿਨਾਂ। ਹੁਣ ਮੱਝ ਦੇ ਦੁਧ ਦਹੀਂ ਬਿਨਾਂ ਗੁਜ਼ਾਰਾ ਨਹੀਂ ਹੁੰਦਾ। ਗੋਹੇ ਵਾਸਤੇ ਗਊਆਂ ਤਾਂ ਹੈਗੀਆਂ, ਨਾਲੇ ਕੋਠੇ ਦਾ ਸ਼ਿੰਗਾਰ ਤਾਂ ਗਊਆਂ ਹੁੰਦੀਆਂ ਨੇ—ਮਝ ਕੀ ਕਰਨੀ ਏ। ਆਈਤਾਰ ਨੇ ਵੇਦਾਂਤ ਸੁਣਾ ਦਿਤਾ।

ਮੈਂ ਆਪਣੇ ਲਈ ਤਾਂ ਨਹੀਂ ਸਾਂ ਕਹਿ ਰਹੀ। ਮੈਨੂੰ ਤਾਂ ਲੱਸੀ ਨਹੀ ਚਾਹੀਦੀ।" ਸਰਸੋਤੀ ਨਿਰਾਸ਼ ਹੋਕੇ ਰਹਿ ਗਈ।

## 4

ਮਘਰ ਦੀ ਸੰਗਰਾਂਦ ਲੰਘ ਗਈ। ਉਸ ਸਮੇਂ ਹੁੰਦੇ ਸਾਲਿਗਰਾਮ ਦੇ ਮੇਲੇ ਵਿਚ ਸਰਸੋਤੀ ਤੇ ਪਾਰੋਤੀ ਵੀ ਗਈਆਂ। ਇਸ ਸਾਲ ਦੀ ਚੰਗੀ ਫ਼ਸਲ ਲਈ ਸਰਸੋਤੀ ਨੇ ਫਲ ਤੇ ਨਾਰੀਅਲ ਸ਼ੁਕਰਾਨੇ ਵਜੋਂ ਭਗਵਾਨ ਨੂੰ ਭੇਟ ਚੜ੍ਹਾਏ ਤੇ ਅਗਲੇ ਸਾਲ ਦੀ ਚੰਗੀਂ ਫ਼ਸਲ ਲਈ ਪ੍ਰਾਥਨਾ ਕੀਤੀ। ਇਸ ਉਤਸਵ ਤੋਂ ਮਹੀਨਾਂ ਕੁ ਮਗਰੋਂ ਆਈਤਾਰ ਦੀ ਖੇਤੀ ਬਾੜੀ ਦਾ ਸਾਰਾ ਕੰਮ ਮੁੱਕ ਗਿਆ। ਕੁਲੱਥੀ ਤੇ ਮਾਂਹ ਦੀ ਦਾਲ ਦੀ ਕਟਾਈ ਹੋ ਗਈ ਸੀ। ਅਵਡੇ ਦਾ ਸਾਗ ਚਾਰ ਚਾਰ ਵਾਰੀ ਤੋੜਿਆ ਜਾ ਚੁਕਾ ਸੀ। ਹੁਣ ਬੂਟੇ ਜੜੋਂ ਪੁੱਟਣੇ ਸਨ। ਸਿਰਫ਼ ਖੀਰਿਆਂ ਦਾ ਕੰਮ ਬਾਕੀ ਰਹਿ ਗਿਆ ਸੀ। ਗਰਮੀ ਚੋਖੀ ਪੈਣ ਲਗ ਪਈ ਸੀ। ਭੁੰਜੇ ਪੈਰ ਨਹੀਂ ਸੀ ਰਖ ਹੁੰਦਾ। ਸਰਸੋਤੀ ਤਿੰਨਾਂ ਦਿਨਾ ਮਗਰੋਂ ਖੀਰਿਆਂ ਨੂੰ ਪਾਣੀ ਦੇਣ ਗਈ ਤਾਂ ਬੂਟੇ ਸਾਰੇ ਮੁਰਝਾਏ ਹੋਏ ਦਿਸੇ। ਉਨ੍ਹਾਂ ਦੇ ਇਲਾਕੇ ਦੀ ਮਿਟੀ ਵੇਖ ਉਸ ਮਨ ਵਿਚ

ਸੋਚਿਆ ਜੇ ਇਹੀ ਹਾਲ ਰਿਹਾ ਤਾਂ ਤਲਾਅ ਵਿਚ ਪਾਣੀ ਕਿਤੇ ਬਚੱਣ ਲਗੇ। ਉਹ ਫ਼ਿਕਰ ਵਿਚ ਪੈ ਗਈ। ਉਸਨੂੰ ਚਿੰਤਾ ਵਿਚ ਪਈ ਵੇਖ ਪਾਰੋਤੀ ਬੋਲੀ "ਸਰਸੋਤੀ ਤੂੰ ਐਵੇਂ ਸੋਚੀਂ ਪੈ ਗਈ ਏਂ। ਗਰਮੀਆਂ ਵਿਚ ਤਾਂ ਇਹੋ ਕੁੱਛ ਹੀ ਹੋਣਾ ਏ। ਪਨੀਰੀ ਲਉਣ ਵਿਚ ਅਜੇ ਮਹੀਨਾ ਪਿਐ। ਉਨੇਂ ਚਿਰ ਤਾਂਈ ਭਗਵਾਨ ਨੇ ਚਾਹਿਆ ਤਾਂ ਇਕ ਦੋ ਮੀਂਹ ਪੈਂ ਜਾਣਗੇ। ਯੁਗਾਦੀ ਤੇ ਤਾਂ ਮੀਂਹ ਵਸੱਦਾ ਹੀ ਏ।"

ਨਨਾਣ ਭਰਜਾਈ ਨੇ ਖੀਰੇ ਘਰ ਲੈ ਆਂਦੇ। ਪਿਛਵਾੜੇ ਇਕ ਦੋ ਵੇਲਾਂ ਚਿੱਟੇ ਪੇਠਿਆਂ ਦੀਆਂ ਵੀ ਸਨ। ਪੇਠੇ ਲਾਹਕੇ ਤਾੜ ਦੇ ਪਤਿਆਂ ਨਾਲ ਬੰਨ ਘਰ ਦੇ ਥੰਮਿਆਂ ਨਾਲ ਲਟਕਾ ਦਿਤੇ। ਪਰ ਸੌ ਤੋਂ ਵਧੇਰੇ ਪੇਠੇ ਸਨ। ਸਰਸੋਤੀ ਇਨ੍ਹਾਂ ਵਾਧੂ ਪੇਠਿਆਂ ਨੂੰ ਫਰਸ਼ ਤੇ ਰਖਕੇ ਖਰਾਬ ਨਹੀਂ ਸੀ ਕਰਨਾਂ ਚਾਹੁੰਦੀ। ਪੇਠਿਆਂ ਦਾ ਕਿਸੇ ਹੋਰ ਚੀਜ਼ ਨਾਲ ਵਟਾਂਦਰਾ ਹੋ ਜਾਵੇ ਤਾਂ ਚੰਗਾ ਰਹੇ। ਕੁੰਦਾਪੁਰ ਦੇ ਬਜ਼ਾਰ ਵਿਚ ਲੈ ਜਾਈਏ ਤਾਂ ਵਧੀਆ ਸੋਦਾ ਹੋ ਜਾਵੇ। ਪਰ ਛੇ ਮੀਲ ਐਨਾ ਭਾਰ ਚੁਕਕੇ ਕੌਣ ਤੁਰੇਗਾ?

ਉਸਨੇ ਇਹ ਗਲ ਸੂਰੇ ਨਾਲ ਕੀਤੀ। ਸੂਰੇ ਨੇ ਅੱਗੋਂ ਇਹ ਗਲ ਗੋਬਿੰਦ ਤੇਲੀ ਨਾਲ ਜਾ ਕੀਤੀ। ਉਸ ਅਗਲੇ ਸਨਿਚਰਵਾਰ ਕੁੰਦਾਪੁਰ ਜਾਣਾ ਸੀ। ਪੇਠੇ ਉਸ ਕੋਲ ਭੇਜ ਦਿਤੇ ਨਾਲ ਹੀ ਅਖਵਾ ਘਲਿਆ ਕਿ ਪੈਸੇ ਨਾ ਲਿਆਵੇ ਇਸਦੇ ਬਦਲੇ ਚਾਰ ਮਨ ਸ਼ਕਰਕੰਦੀ ਲੈਂਦਾ ਆਵੇ। ਅਗਲੇ ਐਤਵਾਰ ਗੋਬਿੰਦ ਉਹਨਾਂ ਨੂੰ ਵੇਚਕੇ ਆਇਆ ਤੇ ਕਹਿਣ ਲਗਾ "ਚਾਰ ਮਨ ਨਹੀਂ ਤਿੰਨ ਮਣ ਸ਼ਕਰਕੰਦੀ ਮਿਲੀ ਏ।" ਉਸ ਸ਼ਕਰਕੰਦੀ ਲਿਆਕੇ ਦਿੰਦਿਆਂ ਕਿਹਾ।

ਸ਼ਕਰਕੰਦੀ ਤਾਂ ਆ ਗਈ, ਹੁਣ ਪਾਪੜ ਬਨਾਉਣੇ ਸਨ। ਨਾਲੇ ਮਾਂਹ ਦੀ ਦਾਲ ਤੇ ਅਵਡੇ ਦੇ ਪਾਪੜ ਬਨਾਉਣੇ ਸਨ। ਪੇਠਾ ਤੇ ਦਾਲ ਰਲਾਕੇ ਵੜੀਆਂ ਬਨਾਉਣੀਆਂ ਸਨ। ਇਸ ਤਰ੍ਹਾਂ ਕੁਛ ਪੇਠਿਆਂ ਦੀ ਵੀ ਗਤੀ ਹੋ ਜਾਏਗੀ। ਪਨੀਰੀ ਬੀਜਣ ਦੇ ਨਾਲ ਨਾਲ ਅਚਾਰ ਬਨਾਉਣ ਦਾ ਵੀ ਕੋਈ ਰਾਹ ਲਭਣਾ ਸੀ। ਇਹ ਸਾਰੇ ਧੰਦੇ— ਇਸਤਰੀ ਸਮਰਾਜ ਦੇ ਅਧੀਨ ਸਨ। ਰਾਮ ਆਈਤਾੜ ਮਘਰ ਦੀ ਸੰਗਰਾਂਦ ਦੇ ਦਿਨ ਤੋਂ ਲੈਕੇ ਵਿਆਹ, ਸ਼ਰਾਧ, ਅੰਤਿਮ ਪੂਜਾ ਆਦਿ ਲਈ ਘਰ-ਘਰ ਫ਼ਿਰ ਰਿਹਾ ਸੀ। ਉਹ ਸਵੇਰੇ-ਸਵੇਰੇ ਹੀ ਜਜਮਾਨਾਂ ਦੇ ਘਰ ਜਾ ਬਿਰਾਜਦਾ। ਕਈਆਂ ਦੇ ਘਰ ਦੁਪਹਿਰੇ ਰੋਟੀ ਵੇਲੇ ਜਾ ਪੁਜੱਦਾ। ਰਾਤ ਦੀ ਰੋਟੀ ਦਾ ਕੋਈ ਵੇਲਾ ਹੀ ਨਾ ਰਹਿੰਦਾ। ਰਾਤੀਂ ਚੋਖਾ ਚਿਰਕਾ ਉਹ ਘਰ ਪਰਤਦਾ।

ਫ਼ੱਗਣ ਦਾ ਸਾਰਾ ਮਹੀਨਾ ਸਰਸੋਤੀ ਪਾਰੋਤੀ ਪਾਪੜ ਤੇ ਫੁਲਵੜੀਆਂ ਬਨਾਉਣ ਵਿਚ ਲਗੀਆਂ ਰਹੀਆਂ। ਦੋਹਾਂ ਨੇ ਰਲਕੇ ਦਾਲ ਧੋਕੇ, ਸੁਕਾਕੇ ਆਟਾ ਪੀਸਿਆ। ਨਾਲ ਨਾਲ ਰੋਜ ਦਾ ਕੰਮ ਵੀ ਕਰਨਾ ਹੁੰਦਾ ਸੀ। ਗਊਆਂ ਭਾਂਵੇਂ ਦੁਧੋਂ

ਭੇਡੀਆਂ ਹੀ ਸਨ ਪਰ ਉਨ੍ਹਾਂ ਦੀ ਦੇਖ ਭਾਲ ਤਾਂ ਕਰਨੀ ਪੈਂਦੀ ਸੀ। ਇਸ ਝਮੇਲੇ ਵਿਚ ਅਚਾਰ ਦਾ ਕੋਈ ਵਸੀਲਾ ਨਾ ਬਣਿਆ। ਆਈਤਾੜ ਦਾ ਆਪਣਾ ਤਾਂ ਕੋਈ ਅੰਬਾਂ ਦਾ ਰੁਖ ਹੈ ਨਹੀਂ ਸੀ। ਕਿਤੋਂ ਅੰਬ ਲਿਆਉਣੇ ਪੈਣੇ ਸਨ। ਐਤਕੀਂ ਬੇਵਕਤੇ ਬੱਦਲ ਛਾਏ ਰਹਿਣ ਕਰਕੇ ਉਨ੍ਹਾਂ ਦੇ ਪਾਸੇ ਕਿਤੇ ਵੀ ਅੰਬੀਆਂ ਨਹੀਂ ਸਨ ਦਿਸਦੀਆਂ। ਅਚਾਰ ਬਨਾਏ ਬਿਨਾਂ ਉਨ੍ਹਾਂ ਦਾ ਗੁਜ਼ਾਰਾ ਨਹੀਂ ਸੀ। ਮੀਂਹ ਦੇ ਦਿਨਾਂ ਵਿਚ ਕੀ ਖਾਣਗੇ ਜਦੋਂ ਜਲਦੀ ਨਾਲ ਕੁੱਛ ਚਾੜ੍ਹਨ ਦੀ ਲੋੜ ਪਈ ਤਾਂ ਉਦੋਂ ਖੀਰੇ ਦੀ ਸਬਜ਼ੀ ਚਾੜ੍ਹ ਲਈ—ਉਹ ਵੀ ਇਵੇਂ ਮੁਕ ਜਾਣਗੇ। ਕੱਠਲ ਦੇ ਬੀਅ ਵੀ ਚਾੜ੍ਹ-ਚਾੜ੍ਹ ਮੁਕ ਜਾਣਗੇ। ਗਰਮੀਆਂ ਦੀ ਰੁੱਤ ਵਿਚ ਜਦੋਂ ਹੋਰ ਸਬਜ਼ੀ ਨਹੀਂ ਸੀ ਲਭਦੀ ਉਦੋਂ ਬੜੀ ਮੁਸ਼ਕਿਲ ਹੁੰਦੀ ਸੀ।

ਸਰਸੋਤੀ ਬੜੀ ਡੂੰਘੀ ਸੋਚ ਵਿਚ ਪੈ ਗਈ। ਇਕ ਦਿਨ ਐਵੇਂ ਹੀ ਸੂਰਾ ਉਨ੍ਹਾਂ ਦੇ ਘਰ ਆਇਆ। ਸਰਸੋਤੀ ਕਹਿਣ ਲਗੀ "ਸੂਰਿਆ ਲਗਦੈ ਐਤਕੀਂ ਅਚਾਰ ਦਾ ਕੋਈ ਜੁਗਾੜ ਨਹੀਂ ਹੋਣ ਲਗਾ।"

ਸੂਰਾ ਹਸਦਾ ਬੋਲਿਆ "ਬਾਹਮਣਾਂ ਨੂੰ ਵੇਖੋ, ਸੁਆਦਾਂ ਦੇ ਪੱਟੇ। ਅਸੀ ਅਚਾਰ ਪਾਏ ਬਿਨ੍ਹਾਂ ਜੀਂਦੇ ਪਏ ਆਂ ਕਿ ਨਹੀਂ।"

ਪਾਰੋਤੀ ਅੱਗ ਆਕੇ ਬੋਲੀ "ਠੀਕ ਏ ਜੇ ਹੁਣ ਤੂੰ ਸਾਡੇ ਘਰ ਆਕੇ ਪਾਣੀ ਪੀਣ ਨੂੰ ਮੰਗੇਗਾ ਤਾਂ ਤੈਨੂੰ ਖਾਲੀ ਪਾਣੀ ਹੀ ਦੇ ਦਿਆ ਕਰਾਂਗੇ। ਫ਼ਿਰ ਨਾ ਕਹੀਂ।" "ਮੈਂ ਤਾਂ ਐਵੇਂ ਹੱਸਦਾ ਪਿਆ ਸੀ ਅੰਮਾ। ਥੋਹੜਾ ਜਿੰਨ੍ਹਾ ਅਚਾਰ ਹੋਵੇ ਤਾਂ ਅੱਧਾ ਸੇਰ ਚੌਲ ਅਸਾਨੀਂ ਨਾਲ ਖਾਧੇ ਜਾਂਦੇ ਨੇਂ। ਪਰ ਐਤਕੀਂ ਅੰਬੀਆਂ ਤਾਂ ਕਿਤੇ ਦਿਸਦੀਆਂ ਹੀ ਨਹੀਂ। ਸ਼ਿਵਰਾਤਰੀ ਤੋਂ ਲੈਕੇ ਐਤਕੀਂ ਠੰਡ ਤਾਂ ਪਈ ਹੀ ਨਹੀਂ। ਸੰਗਰਾਂਦ ਵੇਲੇ ਮੈਂ ਚੜ੍ਹਦੇ ਵਲ ਗਿਆ ਸਾਂ ਉਥੇ ਰਾਤੀ ਸੌਣ ਲਗਿਆ ਕੰਬਲ ਲੈਣਾਂ ਪੈਂਦਾ ਸੀ। ਸਾਡੇ ਪਿੰਡ ਤਾਂ ਐਤਕੀਂ ਬੜੀ ਗਰਮੀ ਪੈ ਰਹੀ ਏ। ਦਿਨੇ ਰਾਤੀ ਅਕਾਸ਼ ਵਿਚ ਬੱਦਲ ਹੀ ਘਿਰੇ ਰਹਿੰਦੇ ਨੇ। ਬੱਦਲਾਂ ਕਰਕੇ ਇਥੇ ਦੇ ਅੰਬਾਂ ਦੇ ਰੁੱਖਾਂ ਦਾ ਸਾਰਾ ਬੂਰ ਝੜ ਗਿਐ।

"ਸੂਰੇ ਉਸ ਪਾਸੇ ਕਿਤੇ ਨਾ ਕਿਤੇ ਅੰਬ ਜ਼ਰੂਰ ਮਿਲ ਜਾਣਗੇ। ਉਧਰ ਅੰਬੀਆਂ ਦੀ ਕਮੀ ਨਹੀਂ। ਉਥੇ ਤਾਂ ਉਹਨਾਂ ਨੂੰ ਕੋਈ ਸੁੰਘਦਾ ਵੀ ਨਹੀਂ। ਜਿਧਰ ਵੇਖੋ ਰੁਖ ਹੀ ਰੁਖ ਨੇ ਪਰ ਅੰਬੀਆਂ ਘਰ ਲਿਆਂਦੀਆਂ ਕਿਵੇਂ ਜਾਣ? ਸਾਢੇ ਚਾਰ ਮੀਲ ਦਾ ਪੈਂਡਾ ਏ।"

ਸਰਸੋਤੀ ਨੂੰ ਯਾਦ ਆਇਆ ਉਸਦੇ ਸਹੁਰਿਆਂ ਦੇ ਘਰ ਤੋਂ ਪੂਰਬ ਵਾਲੇ ਪਾਸੇ ਵਾਲੀ ਪਹਾੜੀ ਤੇ ਅੰਬਾਂ ਦੇ ਰੁੱਖ ਉਸ ਬੜਾ ਚਿਰ ਹੋਇਆ ਵੇਖੇ ਸਨ। ਜੇ ਉਧਰ ਜਾਵੇ ਤਾਂ ਬਥੇਰੇ ਅੰਬ ਮਿਲ ਜਾਣ। ਉਸ ਸੂਰੇ ਤੇ ਉਸਦੀ ਤੀਵੀਂ ਨੂੰ ਨਾਲ ਜਾਣ ਲਈ ਫੁਸਲਾ ਲਿਆ। ਉਨ੍ਹਾਂ ਨੂੰ ਦੋ ਦਿਨਾਂ ਦੀ ਮਜ਼ਦੂਰੀ ਦੇਣ ਦਾ ਭਰੋਸਾ

ਦਿਵਾਇਆ ਤੇ ਉਥੇ ਜਾਣ ਦਾ ਫ਼ੈਸਲਾ ਕਰ ਲਿਆ। ਅਗਲੇ ਦਿਨ ਸਵੇਰੇ-ਸਵੇਰੇ ਉਠਕੇ ਉਨ੍ਹਾਂ ਦੋਵਾਂ ਨੂੰ ਨਾਲ ਲੈਕੇ ਉਹ ਤੁਰ ਪਈ। ਦਿਨ ਚੜ੍ਹਨ ਤਾਂਈ ਉਹ ਬਾਰਕੂਰ ਅੱਪੜ ਗਏ। ਉਥੋਂ ਤਿੰਨ ਮੀਲ ਦਾ ਪੈਂਡਾ ਤਹਿ ਕਰਕੇ ਪਹਾੜੀ ਤੇ ਜਾ ਚੜ੍ਹੇ। ਉਸਦਾ ਅੰਦਾਜ਼ਾ ਗਲਤ ਨਹੀਂ ਸੀ ਨਿਕਲਿਆ। ਤਿੰਨਾਂ ਜਣਿਆਂ ਨੇ ਰਲਕੇ ਅੰਬੀਆਂ ਤੋੜ ਲਈਆਂ। ਇਨ੍ਹਾਂ ਰੁਖਾਂ ਦਾ ਮਾਲਕ ਕੋਈ ਨਹੀਂ ਸੀ। ਫ਼ਲ ਐਨਾ ਸੀ ਕਿ ਬਾਂਦਰ ਵੀ ਉਨ੍ਹਾਂ ਵਲ ਨਹੀਂ ਸੀ ਵੇਖਦੇ।

ਏਨੇ ਤਾਂਈ ਤਿੱਖੀ ਧੁੱਪ ਚੜ੍ਹ ਪਈ ਦੁਪਹਿਰ ਹੋ ਗਈ। ਭਾਰ ਸਿਰਾਂ ਤੇ ਚੁੱਕ ਉਹ ਪਸੀਨੋ ਪਸੀਨਾ ਹੋਏ, ਸਾਹ ਚੜ੍ਹਿਆ ਹੋਇਆ, ਬਾਹਮਣਾਂ ਦਾ ਘਰ ਪੁਛ ਦੇ, ਘੁੰਮਦੇ ਰਹੇ। ਰਾਹ ਭੁਲ ਗਏ ਤੇ ਘੁੰਮ ਫ਼ਿਰਕੇ ਮੁੜ ਅੰਬਾਂ ਦੇ ਰੁਖ ਕੋਲ ਆ ਪੁੱਜੇ। ਉਸ ਥਾਂ ਨੂੰ ਕੋਸਦੇ ਪਛੱਮ ਵਲ ਨੂੰ ਮੁੜਕੇ ਥੋਹੜਾ ਅਗੇ ਗਏ ਤਾਂ ਇਕ ਘਰ ਜਾਣਿਆਂ ਪਛਾਣਿਆ ਲਗਿਆ। ਉਨ੍ਹਾਂ ਦੇ ਵਿਹੜੇ ਵਿਚ ਸਿਰੋਂ ਭਾਰ ਲਾਹਕੇ ਖਲੋ ਗਏ। ਘਰ ਵਾਲਿਆਂ ਤੋਂ ਭਾਂਡਾ ਮੰਗਿਆ। ਖੂਹ ਵਿਚੋਂ ਪਾਣੀ ਕਢਕੇ ਮੂੰਹ ਹੱਥ ਧੋਤਾ ਤੇ ਪਾਣੀ ਪੀਤਾ। ਘਰ ਦਿਆਂ ਨੇ ਇਨ੍ਹਾਂ ਦੇ ਲਾਲ ਸੁਰਖ ਚਿਹਰੇ ਵੇਖੇ ਤਾਂ ਤਰਸ ਖਾਕੇ ਥੋਹੜਾ ਗੁੜ ਲਿਆ ਦਿਤਾ।

ਸਰਸੋਤੀ ਕਹਿਣ ਲਗੀ "ਸੁਰੇ ਥੋਹੜਾ ਜਿਹਾ ਪਾਣੀ ਪੀ ਲੈ। ਥੋਹੜੇ ਜਿਹੇ ਚਿੜਵੇ ਨਾਲ ਲਿਆਈ ਆਂ ਭਿਉਂਕੇ ਖਾਣ ਨਾਲ ਢਿਡ ਚੰਗਾ ਭਰ ਜਾਂਦੈ।"

ਪਾਣੀ ਪੀਤਾ ਭਿੱਜੇ ਚਿੜਵੇ ਖਾਧੇ। ਵਿਹੜੇ ਵਿਚਲੇ ਇਕ ਛੱਪਰ ਥੱਲੇ ਉਹ ਲੰਮੇ ਪੈ ਗਏ ਸਨ। ਰਾਤਾਂ ਹਨੇਰੀਆਂ ਸਨ। ਉਸ ਸੁਰੇ ਤੇ ਉਸਦੀ ਪਤਨੀ ਨੂੰ ਜਗਾਇਆ। ਸਿਰਾਂ ਤੇ ਪੰਡਾ ਚੁਕੀਆਂ ਤੇ ਤੁਰ ਪਏ। ਜ਼ਮੀਨ ਅਜੇ ਵੀ ਤਪੀ ਹੋਈ ਸੀ ਪੈਰ ਨਹੀ ਸਨ ਰੱਖੇ ਜਾਂਦੇ। ਸਿਰਾਂ ਤੇ ਭਾਰ ਤੇ ਪੈਰਾਂ ਥਲਿਉਂ ਜ਼ਮੀਨ ਵਿਚੋਂ ਨਿਕਲਦਾ ਸੇਕ ਦੋਹਾਂ ਨੇਂ ਪੈਂਡਾ ਲੰਮਾ ਕਰ ਦਿਤਾ। ਤੁਰ ਤੁਰਕੇ ਉਨ੍ਹਾਂ ਦੀ ਬਸ ਹੋ ਗਈ ਸੀ। ਜਿਥੇ ਛਾਂ ਦਿਸਦੀ ਸਾਹ ਲੈਣ ਖਲੋ ਜਾਂਦੇ, ਜਿਥੇ ਖੂਹ ਦਿਸਦਾ ਪਾਣੀ ਪੀਣ ਖਲੋ ਜਾਂਦੇ। ਅਜੇ ਪਿੰਡ ਤਿੰਨ ਮੀਲ ਦੂਰ ਸੀ। ਸੁਰਾ ਵੀ ਥੱਕ ਕੇ ਚੂਰ ਹੋ ਗਿਆ ਸੀ। ਹਸਦਿਆਂ ਬੋਲਿਆ, "ਅੰਮਾ ਅਜ ਤਾਂ ਸਾਡਾ ਹੀ ਅਚਾਰ ਬਣ ਗਿਐ।" ਸਾਰੇ ਹੱਸ ਪਏ।

"ਫ਼ਿਕਰ ਨਾ ਕਰ ਸੁਰਿਆ। ਇਕ ਛੋਟਾ ਮਰਤਬਾਨ ਭਰਕੇ ਤੈਨੂੰ ਅਚਾਰ ਦਾ ਦਿਆਂਗੀ। ਖਾਕੇ ਤੂੰ ਅਗਲੇ ਸਾਲ ਅੱਗੇ ਅੱਗੇ ਤੁਰੇਂਗਾ ਅੰਬ ਤੋੜਣ ਲਈ।" ਸਰਸੋਤੀ ਨੇ ਉਸਨੂੰ ਹੌਂਸਲਾ ਦਿੰਦਿਆਂ ਕਿਹਾ

ਸੁਰਾ ਹੱਸ ਪਿਆ ਤੇ ਕਹਿਣ ਲੱਗਾ "ਅੰਮਾ ਅਗਲਾ ਸਾਲ ਕਿਸ ਡਿੱਠਾ ਏ।"

"ਕਿਉਂ ਇਸ ਤਰ੍ਹਾਂ ਕਿਉਂ ਕਹਿਨੈ" ਸਰਸੋਤੀ ਨੇ ਪੁਛਿਆ ਤਾਂ ਅਗੋਂ

ਉਸਦੀ ਤੀਵੀਂ ਬੋਲ ਪਈ "ਤੇ ਹੋਰ ਕੀ ਅੰਮਾ, ਅਚਾਰ ਤਾਂ ਮਿਲ ਗਿਆ, ਖਾਣ ਲਈ ਚੌਲ ਭਾਂਵੇ ਹੋਣ ਨਾ ਹੋਣ। ਮੀਂਹ ਸ਼ੁਰੂ ਹੋਣ ਤੇ ਕੱਠਲ ਦੇ ਬੀਅ ਤੇ ਸ਼ਕਰਕੰਦੀ ਖਾਕੇ ਢਿਡ ਭਰਨ ਵਾਲਿਆਂ ਨੂੰ ਅੰਬ ਦਾ ਅਚਾਰ ਕੀ ਆਖੇ?"

"ਇਸ ਸਾਲ ਵੀ ਇਉ ਕਹਿਣੀ ਏਂ। ਐਤਕੀਂ ਤਾਂ ਤੂੰ ਦੋ ਵਿੱਘੇ ਖੇਤ ਵਾਹੇ ਬੀਜੇ ਸੀ। ਐਤਕੀਂ ਤਾਂ ਪਿਛਲੇ ਸਾਲ ਨਾਲੋਂ ਤਿੰਨ ਧੜੀ ਧਾਨ ਵੀ ਵਧੇਰੇ ਹੋਇਐ।" ਸਰਸੋਤੀ ਨੇ ਪੁਛਿਆ ਤਾਂ ਸੁਰੇ ਨੇ ਸਾਰਾ ਹਸਾਬ ਕਰਕੇ ਦਸਿਆ ਕਿ ਠੇਕਾ ਦੇਣ ਮਗਰੋਂ ਗਰੀਬਾਂ ਦੇ ਹਿੱਸੇ ਤਾਂ ਪਰਾਲੀ ਹੀ ਅਉਂਦੀ ਏ। "ਇਹ ਤਾਂ ਤੂੰ ਠੀਕ ਆਖਿਆ ਏ। ਇਸ ਪਾਸੇ ਠੇਕੇ ਦੀ ਰਕਮ ਕੁੱਛ ਵਧੇਰੇ ਹੀ ਏ।"

ਚੋਖੀ ਰਾਤ ਪਿਆਂ ਉਹ ਘਰ ਪੁੱਜੇ। ਸਿਰੋਂ ਭਾਰ ਲਾਹਕੇ ਥੱਲੇ ਰਖਿਆ ਤੇ ਸੁਖ ਦਾ ਸਾਹ ਲਿਆ। ਸਰਸੋਤੀ ਵੀ ਆਪਣੀ ਧੌਣ ਨੂੰ ਇਧਰ ਉਧਰ ਮੋੜਨ ਲਗੀ ਤੇ ਬੋਲੀ "ਪਾਰੋਤੀ ਪਹਿਲੇ ਸੁਰੇ ਤੇ ਉਸਦੀ ਤੀਵੀਂ ਨੂੰ ਗੁੜ ਤੇ ਪਾਣੀ ਦੇਹ। ਵਿਚਾਰੇ! ਬਸ ਹੋ ਗਈ ਏ ਉਨ੍ਹਾਂ ਦੀ! ਆਚਾਰ ਦੀ ਤੋਬਾ! ਤੋਬਾ! ਕਰਦੇ ਪਏ ਨੇਂ। ਉਹ ਕੀ ਮੈਂ ਆਪ ਵੀ ਬੜੀ ਥੱਕ ਗਈ ਆਂ।"

ਪਾਣੀ ਧਾਣੀ ਪੀਤਾ ਗਿਆ। ਸੁਰਾ ਤੇ ਉਸਦੀ ਪਤਨੀ ਆਪਣੇ ਘਰ ਚਲੇ ਗਏ।

"ਭਰਾ ਨਹੀਂ ਆਇਆ ਅਜੇ?" ਸਰਸੋਤੀ ਨੇ ਪੁਛਿਆ। "ਕੌਣ ਜਾਣੇ ਕਿਹੜੇ ਵੇਲੇ ਅਉਣ। ਜਾਂਣ ਲਗਿਆਂ ਕੁਛ ਨਹੀਂ ਦਸਕੇ ਗਏ। ਸਿੱਧੇ ਬਾਹਵਾਂ ਮਾਰਦੇ ਬਾਹਰ ਨਿਕਲ ਗਏ।" ਪਾਰੋਤੀ ਦੀ ਗਲ ਅਧ-ਵਿਚਕਾਰੋਂ ਹੀ ਟੋਕਕੇ ਉਹ ਬੋਲੀ "ਭਰਾ ਵਾਸਤੇ ਘਰ ਦੀਆਂ ਤੀਵੀਆਂ ਤਾਂ ਕੂੜੇ ਦੇ ਸਮਾਨ ਨੇ ਜਾਣ ਲਗਿਆਂ ਤੂੰ ਦਸ ਜਾਹ ਬਈ ਕਿਥੇ ਚਲਿਐਂ, ਕਿਹੜੇ ਵੇਲੇ ਆਵੇਂਗਾ। ਏਨੇ ਨਾਲ ਤੇਰਾ ਕੀ ਘੱਸ ਚਲਿਐ।"

"ਸਰੋਸਤੀ ਤੂੰ ਨਹਾ ਲੈ ਅੰਬੀਆਂ ਦਾ ਭਾਰ ਚੁਕਕੇ ਤੁਰੀ ਆਈ ਏਂ। ਪਿੰਡਾ ਤਾਂ ਸਾਰਾ ਆਕੜ ਗਿਆ ਹੋਣੈ। ਥੋਹੜਾ ਪਾਣੀ ਗਰਮ ਕਰ ਦਿਆਂ? ਗਰਮ ਪਾਣੀ ਨਾਲ ਪਿੰਡਾ ਖੁਲ ਜਾਵੇਗਾ। ਨਹਾਕੇ ਚੱਟੀ* ਖਾ ਲੈ। ਮੈਂ ਸੋਚਿਆ ਤੂੰ ਪਤਾ ਨਹੀਂ ਖਾਣਾ ਖਾਂਏ ਯਾਂ ਨਾ ਇਸ ਲਈ ਮਾਂਹ ਦੀ ਦਾਲ ਪੀਹਕੇ ਉਸ ਵਿਚ ਕਚਾਲੂਆਂ ਦੇ ਪੱਤੇ ਕੱਟਕੇ ਪਾਕੇ ਚੱਟੀਆਂ ਬਣਾ ਦਿਤੀਆਂ। ਸੁਆਦ ਲਗੱਣਗੀਆਂ ਨਾ?"

"ਸੁਆਦ ਕਿਉਂ ਨਾ ਲੱਗਣਗੀਆਂ? ਤਵੇ ਤੇ ਤੇਲ ਪਾਕੇ ਚੱਟੀ ਬਣਾਈ ਜਾਏ ਤਾਂ ਸੁਆਦ ਆਪੇ ਅਉਣੈ। ਤੂੰ ਰੋਟੀ ਖਾ ਲਈ।" ਸਰਸੋਤੀ ਨੇਂ ਪੁਛਿਆ।

"ਮੇਰਾ ਚਾੜ੍ਹਨ ਪਕਾਉਣ ਨੂੰ ਮਨ ਨਹੀਂ ਸੀ ਕੀਤਾ। ਦੋ ਤੇਰੇ ਲਈ ਤੇ ਦੋ

---

*ਮਾਂਹ ਦੀ ਦਾਲ ਦੀ ਰੋਟੀ

ਆਪਣੇ ਲਈ—ਚਾਰ ਚੱਟੀਆਂ ਬਣਾ ਦਿਤੀਆਂ। ਤੂੰ ਆਏਂਗੀ ਤਾਂ ਰਲਕੇ ਖਾਵਾਂਗੀਆਂ। ਤੈਨੂੰ ਉਡੀਕ ਰਹੀ ਸੀ। ਸੌ ਪੰਜ ਅਖਰੀਆਂ ਵੀ ਹੋ ਗਈਆਂ, ਥੋਹੜਾ ਜਿਹਾ ਸੌਂ ਵੀ ਲਿਆ। ਤੂੰ ਹੱਥ ਮੂੰਹ ਧੋਕੇ ਆ। ਅੰਦਰ ਹਾਂਡੇ ਵਿਚ ਪਾਣੀ ਭਰਿਆ ਪਿਐ। ਥੱਲੇ ਅੱਗ ਬਾਲ ਦੇਣੀ ਆਂ। ਝਟ ਪਾਣੀ ਗਰਮ ਹੋ ਜਾਏਗਾ।"

"ਗਰਮ ਪਾਣੀ ਨਹੀਂ ਚਾਹੀਦਾ ਬਾਬਾ ਗਰਮੀ ਵਿਚ ਤਾਂ ਠੰਡੇ ਪਾਣੀ ਨਾਲ ਨਹਾਕੇ ਹੀ ਸੁਆਦ ਅਉਂਦੈ।" ਸਰਸੋਤੀ ਬੋਲੀ।

"ਵੇਖ ਸਰਸੋਤੀ ਜੇ ਪਸੀਨਾ ਆਇਆ ਹੋਵੇ ਤਾਂ ਠੰਡੇ ਪਾਣੀ ਨਾਲ ਨ੍ਹਾਉਣ ਨਾਲ ਗਰਮ ਸਰਦ ਹੋਣ ਦਾ ਡਰ ਰਹਿੰਦੈ। ਬਹੁਤੇ ਗਰਮ ਪਾਣੀ ਨਾਲ ਨਾ ਨਹਾਈਂ। ਕੋਸੇ ਨਾਲ ਨ੍ਹਾ ਲਵੀਂ। ਨਾਲੇ ਹੁਣ ਐਡੀ ਗਰਮੀ ਵੀ ਨਹੀਂ ਰਹੀ।"

ਪਾਰੋਤੀ ਦੀਵਾ ਲੈਕੇ ਗੁਸਲਖਾਨੇ ਵਲ ਚਲੀ ਗਈ। ਸਰਸੋਤੀ ਵੀ ਉਸ ਦੇ ਪਿੱਛੇ ਆ ਗਈ। ਪਾਰੋਤੀ ਚੁਲ੍ਹੇ ਵਿਚ ਅੱਗ ਬਾਲਣ ਬਹਿ ਗਈ। ਉਥੇ ਕੋਲ ਹੀ ਸਰਸੋਤੀ ਖਲੋ ਗਈ ਤੇ ਅੰਬੀਆਂ ਲਿਆਉਣ ਦਾ ਆਪਣੀ ਬਹਾਦਰੀ ਦਾ ਕਿੱਸਾ ਸੁਨਾਉਣ ਲਗੀ "ਅਜ ਅਸੀਂ ਕੋਈ ਬਾਰ੍ਹਾਂ ਮੀਲ ਤੁਰੇ ਹੋਵਾਂਗੇ। ਉਹ ਵੀ ਤਿਖੀ ਧੁੱਪ ਵਿਚ। ਸਾਡੇ ਪਾਸੇ ਤਾਂ ਅੰਬ ਦਿਸਦੇ ਨਹੀਂ ਤੇ ਉਥੇ ਰੁਲ ਪਿਐ। ਟਹਿਣੀਆਂ ਲਦੀਆਂ ਪਈਆਂ ਨੇ। ਬੰਦਾ ਰੁਖਾਂ ਤੋਂ ਟਹਿਣੀਆਂ ਹੀ ਤੋੜ ਲਿਆਵੇ। ਉਥੇ ਦੀ ਮਿੱਟੀ ਬੜੀ ਉਪਜਾਊ ਏ। ਅੰਬ, ਕਠੱਲ, ਕੇਲਾ, ਅਨਾਜ ਜੋ ਬੀਜੋ ਉੱਗ ਪੈਂਦੇ। ਇਕ ਬਾਂਦਰਾਂ ਦੀ ਮੁਸੀਬਤ ਏ। ਨਹੀਂ ਤਾਂ ਉਥੋਂ ਦੇ ਪਿੰਡ ਤਾਂ ਸਵਰਗ ਨੇ। ਬਾਂਦਰਾਂ ਦਾ ਟੰਟਾ ਵੀ ਸਹਿ ਲਵੇ ਬੰਦਾ, ਪਰ ਉਥੇ ਜਿਹੜਾ ਬੁਖਾਰ ਚੜ੍ਹਦੈ, ਉਹ ਸਹਿਣਾ ਔਖੈ। ਸਾਲ ਵਿਚ ਛੇ ਮਹੀਨੇ ਤਾਂ ਬੰਦਾ ਠੰਡ ਤੇ ਬੁਖਾਰ ਨਾਲ ਹੀ ਪਿਆ ਰਹਿੰਦੈ। ਹਾਏ! ਮੈਂ ਉਥੇ ਅੰਬ ਲੈਣ ਕਿਉਂ ਚਲੀ ਗਈ। ਮੈਨੂੰ ਤਾਂ ਆਪ ਡਰ ਲਗੱਣ ਲੱਗ ਪਿਐ।"

"ਇਹ ਐਵੇਂ ਤੇਰਾ ਵਹਿਮ ਏ ਸਰਸੋਤੀ, ਬੁਖਾਰ, ਬੀਮਾਰੀ ਪਛਮ ਦਖਣ ਕਿਸੇ ਪਾਸੇ ਵੀ ਹੋ ਸਕਦੀ ਏ। ਲਿਖੀ ਹੋਈ ਤਾਂ ਆਕੇ ਰਹਿੰਦੀ ਏ।" ਪਾਰੋਤੀ ਨੇ ਉਸਦਾ ਡਰ ਦੂਰ ਕਰਦਿਆਂ ਕਿਹਾ।

ਗਲਾਂ ਗਲਾਂ ਵਿਚ ਪਾਣੀ ਕੋਸਾ ਹੋਣ ਦੀ ਥਾਂ ਉਬਲਣ ਲੱਗ ਪਿਆ। "ਹਾਏ! ਹਾਏ! ਗਲਾਂ ਵਿਚ ਪਤਾ ਹੀ ਨਹੀਂ ਲੱਗਾ ਪਾਣੀ ਐਨਾਂ ਗਰਮ ਹੋ ਗਿਐ। ਹੁਣ ਠੰਡਾ ਪਾਣੀ ਕੌਣ ਲੈਣ ਜਾਵੇਗਾ।" ਫਿਰ ਆਪੇ ਸਰਸੋਤੀ ਕਹਿਣ ਲਗੀ "ਚਲ ਕੋਈ ਨਹੀਂ ਗਰਮ ਏ ਤਾਂ ਗਰਮ ਸਹੀ। ਇਸ ਨਾਲ ਕਿਹੜਾ ਪਿੰਡਾ ਸੜ ਜਾਨੈਂ।" ਕਹਿਕੇ ਉਹ ਨਹਾਉਣ ਬਹਿ ਗਈ। ਇਕ ਗੜਵੀ ਪਿੰਡੇ ਤੇ ਪਾਂਦਿਆਂ "ਤੌਬਾ! ਤੌਬਾ!" ਉਸਦੇ ਮੂੰਹੋ ਨਿਕਲ ਗਿਆ। ਪਾਰੋਤੀ ਜਲਦੀ ਨਾਲ ਦੋ ਘੜੇ ਠੰਡੇ ਪਾਣੀ ਦੇ ਭਰਕੇ ਲੈ ਆਈ ਤੇ ਹਾਂਡੇ ਵਿਚ ਉਲਟਾ ਦਿਤੇ। ਹੁਣ ਪਾਣੀ ਠੀਕ

ਸੀ। ਨਹਾਉਣਾ ਹੋ ਗਿਆ। ਨਹਾਂਦਿਆਂ ਵੀ ਉਨ੍ਹਾਂ ਦੀਆਂ ਗਲਾਂ ਜਾਰੀ ਰਹੀਆਂ। ਦੋਵੇਂ ਰਸੋਈ ਵਿਚ ਆ ਗਈਆਂ ਜਲਦੀ ਜਲਦੀ ਨਿਤਨੇਮ ਅਨੁਸਾਰ ਸਰਸੋਤੀ ਨੇ ਇਕ ਸੌ ਅੱਠ ਵਾਰੀ ਓ: ਨਮ! ਸ਼ਿਵਾਯ ਦਾ ਜਾਪ ਕੀਤਾ ਤੇ ਮਾਂਹ ਦੀ ਦਾਲ਼ ਦੀਆਂ ਦੋ ਚੱਟੀਆਂ ਖਾ ਲਈਆਂ। ਖਾਣ ਮਗਰੋਂ ਬੋਲੀ "ਪਾਰੋਤੀ ਸੁਆਦ ਬਣੀਆਂ ਸੀ। ਪਰ ਦੋ ਚੱਟੀਆਂ ਖਾਕੇ ਤਾਂ ਢਿਡ ਦਾ ਇਕ ਕੋਣਾ ਵੀ ਨਹੀਂ ਭਰਿਆ।"

ਪਾਰੋਤੀ ਨੇ ਜਲਦੀ ਨਾਲ ਖਾਕੇ ਪਾਣੀ ਪੀਤਾ ਤੇ ਹਸਦੀ ਹੋਈ ਬੋਲੀ "ਮੇਰੀ ਵੀ ਤਾਂ ਅਕਲ ਮਾਰੀ ਗਈ ਮੈਨੂੰ ਖਿਆਲ ਈ ਨਹੀਂ ਆਇਆ ਕਿ ਤੂੰ ਦੁਪਹਿਰੇ ਵੀ ਨਹੀਂ ਰੋਟੀ ਖਾਧੀ। ਗਿਣਤੀ ਦੀਆਂ ਚਾਰ ਚੱਟੀਆਂ ਬਣਾਕੇ ਬਹਿ ਗਈ।" ਕਹਿੰਦੀ ਨੇ ਜਲਦੀ ਨਾਲ ਚਿੜਵੇ ਪਾਣੀ ਵਿਚ ਭਿਉਂ ਕੇ ਲੂਣ ਮਰਚ ਰਲਾ ਦਿਤਾ। ਇਕ ਦੋ ਹਰੀਆਂ ਮਰਚਾਂ ਵੀ ਵਿਚ ਕੁਤਰ ਦਿਤੀਆਂ। ਤੇ ਅਚਾਰ ਦਾ ਰਸ ਮਿਲਾਕੇ ਸਰਸੋਤੀ ਕੋਲ ਲੈ ਆਈ।

"ਹਾਏ ਨੀਂ ਭਾਗਾਂ ਭਰੀਏ! ਤੂੰ ਮੈਨੂੰ ਕੀ ਭੀਮ ਵਾਂਗ ਪੇਟੂ ਸਮਝ ਰਖਿਐ।" ਕਹਿੰਦੀ ਕਹਿੰਦੀ ਸਰਸੋਤੀ ਖਾ ਗਈ। ਅਚਾਰ ਦੇ ਮਸਾਲੇ ਕਰਕੇ ਉਸਨੂੰ ਹਿਚੱਕੀ ਵੀ ਸ਼ੁਰੂ ਹੋ ਗਈ।

ਖਾਣਾ ਪੀਣਾ ਮੁੱਕ ਗਿਆ। ਸੋਚਣ ਲਗੀਆਂ ਕਿ ਲੰਮੀਆਂ ਪੈ ਜਾਣ। ਅੰਬੀਆਂ ਅਖਾਂ ਦੇ ਸਾਹਮਣੇ ਪਈਆਂ ਸਨ। ਉਨ੍ਹਾਂ ਨੂੰ ਤਲਾਅ ਤੇ ਲਿਜਾਕੇ ਧੋਕੇ ਬਰਾਂਡੇ ਵਿਚ ਲਿਆਕੇ ਖਲਾਰ ਦਿਤਾ। ਟੋਕਰੀ ਵਿਚ ਪਈਆਂ ਰਹਿੰਦੀਆਂ ਤਾਂ ਖਰਾਬ ਹੋਣ ਦਾ ਡਰ ਸੀ। ਇਸ ਡਰ ਵਿਚ ਉਨ੍ਹਾਂ ਉਸੇ ਵੇਲੇ ਅਚਾਰ ਬਨਾਉਣ ਦੀ ਤਿਆਰੀ ਵਿਚ ਲਗ ਜਾਣਾ ਸੀ। ਪਰ ਥਕੀਆਂ ਹੋਣ ਕਰਕੇ ਉਨ੍ਹਾਂ ਇਕ ਇਕ ਚਟਾਈ ਚੁੱਕੀ ਤੇ ਵਿਛਾਕੇ ਲੰਮੀਆਂ ਪੈ ਗਈਆਂ। ਸਰਸੋਤੀ ਤਾਂ ਲੰਮੀ ਪੈਂਦੀ ਹੀ ਸੌਂ ਗਈ। ਪਾਰੋਤੀ ਦੇ ਮਨ ਵਿਚ ਇਕ ਗਲ ਘੁੰਮ ਰਹੀ ਸੀ ਕਿ ਅਚਾਰ ਵਿਚ ਲੂਣ ਦੁਕਾਨ ਤੋਂ ਲਿਆਕੇ ਪਾਈਏ ਕਿ ਸਮੁੰਦਰ ਦਾ ਪਾਣੀ ਉਬਾਲਕੇ ਆਪ ਲੂਣ ਬਣਾ ਲਈਏ। ਸਰੋਸਤੀ ਨੂੰ ਸੌਂ ਗਈ ਵੇਖ "ਵਿਚਾਰੀ ਕਿੰਨੀ ਥੱਕੀ ਹੋਈ ਏ।" ਕਹਿਕੇ ਉਹ ਆਪ ਵੀ ਸੌਂ ਗਈ।

ਅੰਬਾਂ ਵਿਚ ਲੂਣ ਰਲਾਕੇ ਰੱਖਣ ਤੋਂ ਮਗਰੋਂ ਸਰਸੋਤੀ ਨੂੰ ਲਗਿਆ ਬਰਖਾ ਰੁਤ ਦੀ ਅੱਧੀ ਚਿੰਤਾ ਉਸਦੇ ਸਿਰੋਂ ਲੱਥ ਗਈ। ਬਾਕੀ ਦੀ ਅੱਧੀ ਅੰਬੀਆਂ ਵਿਚ ਮਿਰਚਾਂ ਤੇ ਮਸਾਲਾ ਰਲਾਉਣ ਤੋਂ ਮਗਰੋਂ ਹੀ ਉਤਰੇਗੀ।

ਗਰਮੀ ਵਧਦੀ ਗਈ। ਯੁਗਾਦੀ ਮਗਰੋਂ ਦੁਪਹਿਰ ਵੇਲੇ ਫ਼ਰਸ਼ ਤਵੇ ਵਾਂਗ ਤਪਿਆ ਹੁੰਦਾ। ਹੁਣੇ ਇਹੋ ਹਾਲ ਸੀ ਤਾਂ ਵੈਸਾਖ ਵਿਚ ਕੀ ਹਾਲ ਹੋਵੇਗਾ? ਗਰਮੀ ਕਰਕੇ ਸਾਰਾ ਦਿਨ ਅਕਾਸ਼ ਵਿਚ ਗਹਿਰ ਜਿਹੀ ਛਾਈ ਰਹਿੰਦੀ। ਚਿੱਟੇ ਬਦਲ ਅਕਾਸ਼ ਨੂੰ ਢੱਕੀ ਰਖਦੇ। ਘਰ ਦੇ ਅੰਦਰ ਕੀ ਤੇ ਬਾਹਰ ਕੀ—ਇਕੋ ਹਾਲ ਸੀ।

ਹਰ ਵੇਲੇ ਪਸੀਨਾਂ ਚੋਂਦਾ ਰਹਿੰਦਾ। ਘਰ ਦੇ ਪਿਛਵਾੜੇ ਸਮੁੰਦਰ ਦੇ ਰੇਤਲੇ ਕੰਢੇ ਤੇ ਕਪੜਾ ਵਿਛਾ ਕੇ ਸੁਤਿਆਂ ਠੰਡੀ ਹਵਾ ਵਿਚ ਮਾੜੀ ਜਿਹੀ ਅਖ ਲਗ ਜਾਂਦੀ। ਦਿਨੇ ਤਾਂ ਘਰ ਦੇ ਚੌਂਹੀ ਪਾਸੀਂ ਲਗੇ ਰੇਤ ਦੇ ਢੇਰ ਤਪ ਜਾਣ ਕਰਕੇ ਐਨਾਂ ਸੇਕ ਹੁੰਦਾ।

ਸਖਤ ਗਰਮੀ ਕਰਕੇ ਸਰਸੋਤੀ ਪਾਰੋਤੀ ਨੂੰ ਇਕ ਹੋਰ ਚਿੰਤਾ ਲਗ ਗਈ। ਉਨ੍ਹਾਂ ਜੋ ਪਨੀਰੀ ਬੀਜੀ ਸੀ ਉਸਦੀ ਕੀ ਹਾਲਤ ਹੋਵੇਗੀ। ਜਿੰਨਾਂ ਵੀ ਪਾਣੀ ਪਾਉ ਥੋਹੜਾ ਸੀ। ਤਲਾਅ ਵਿਚ ਪਾਣੀ ਬੜਾ ਘਟ ਗਿਆ ਸੀ। ਕੰਢੇ ਤੇ ਬਹਿਕੇ ਘੁੰਡੀ ਸੁਟਕੇ ਮਛੀਆਂ ਫੜਨ ਵਾਲੇ ਮਛੇਰਿਆ ਦੇ ਹੀ ਕੰਮ ਆ ਸਕਦਾ ਸੀ। ਮੀਂਹ ਦੀ ਉਡੀਕ ਵਿਚ ਹਰੀ ਭਰੀ ਪਨੀਰੀ ਸੁਕਕੇ ਸੁਆਹ ਹੁੰਦੀ ਜਾ ਰਹੀ ਸੀ। ਸਰਸੋਤੀ ਕਹਿਰ ਦੀ ਧੁਪ ਵਿਚ ਦਿਨੇਂ ਚਾਰ-ਚਾਰ ਵਾਰੀ ਪਨੀਰੀ ਵਲ ਜਾਂਦੀ "ਸਾਰਾ ਪਿੰਡ ਸਾੜਕੇ ਸੁਆਹ ਕਰ ਛਡਿਐ। ਐਤਕੀਂ ਮੀਂਹ ਵਿਚ ਬੀਜਣ ਲਈ ਪਨੀਰੀ ਬਚਣ ਨਹੀਂ ਲਗੀ, ਸਿੱਧੇ ਬੀਅ ਹੀ ਬੀਜਣੇ ਪੈਣਗੇ—ਬੀਅ ਬਚਣਗੇ ਤਦ ਹੀ ਨਾ।

ਇਹੋ ਜਿਹੇ ਕਠਿਨ ਸਮੇਂ ਵਿਚ ਇਕ ਦਿਨ ਆਈਤਾੜ ਨੂੰ ਘਰ ਠੀਕ ਕਰਨ ਦੀ ਸੁਝੀ। ਉਸ ਦਿਨ ਉਸ ਬਾਹਰ ਕਿਸੇ ਪੁਰੋਹਿਤੀ ਲਈ ਨਹੀਂ ਸੀ ਜਾਣਾਂ। ਦੁਪਹਿਰ ਦੀ ਰੋਟੀ ਖਾਕੇ ਗਰਮੀ ਦੇ ਸੇਕ ਨੂੰ ਕੋਸਦਾ ਬਰਾਂਡੇ ਦੇ ਠੰਡੇ ਫ਼ਰਸ ਤੇ ਲੰਮਾ ਪੈ ਗਿਆ। ਰੋਟੀ ਦੀ ਘੂਕੀ ਚੜ੍ਹੀ ਤੇ ਉਹ ਸੌਂ ਗਿਆ। ਥੋਹੜੇ ਚਿਰ ਵਿਚ ਪਿਛੋਂ ਉੱਠਿਆ ਤੇ ਆਪਣੇ ਘਰ ਦੇ ਛੱਪਰ ਵਲ ਵੇਖਦਿਆਂ ਉਸ ਸਰਸੋਤੀ ਨੂੰ ਵਾਜ ਮਾਰੀ "ਸਰਸੋਤੀ ਇਹ ਛਪਰ ਹੋਇਆ ਨਾ ਹੋਇਆ ਇਕ ਬਾਰਬਰ ਏ। ਵੇਖੀਏ ਜੇ ਸਾਡੇ ਕੋਲ ਘਰ, ਬੁਣੇ ਹੋਏ ਨਾਰੀਅਲ ਦੇ ਪੱਤੇ ਹੈ ਨੇਂ ਕਿ ਨਹੀਂ, ਜੇ ਨਹੀਂ ਤਾਂ ਕਿਸੇ ਕੋਲੋਂ ਮੰਗ ਲੈਣੇਂ ਆਂ। ਸੋਹਣਾ ਜਿਹਾ ਛੱਪਰ ਪਾਈਏ ਤੇ ਘਰ ਦਾ ਫ਼ਰਸ਼ ਵੀ ਲਿਸ਼ ਲਿਸ਼ ਕਰਦਾ ਹੋਵੇ।"

ਸਰਸੋਤੀ ਨੀਂਦ ਵਿਚ ਸੀ। ਉਸ ਅਖਾਂ ਖੋਹਲਕੇ ਕਿਹਾ "ਭਰਾ ਤੈਨੂੰ ਹੋਰ ਕੋਈ ਕੰਮ ਨਹੀਂ। ਘਰ ਵਿਚ ਵਿਆਹ ਧਰਿਐ ਜਾਂ ਜਨੇਊ ਦੀ ਰਸਮ ਏ ਜੋ ਵਧੀਆਂ ਛਪਰ ਚਾਹੀਦੈ। ਬੈਠੇ ਬਠਾਏ ਨੂੰ ਪਤਾ ਨਹੀਂ ਕੀ ਕੀ ਸੁਝਦਾ ਰਹਿੰਦੈ।"

ਉਸਦੀ ਗਲ ਮੁੱਕਣ ਤੋਂ ਪਹਿਲਾਂ ਰਾਮ ਆਈਤਾੜ ਨੇ ਉਬਾਸੀ ਲੈਂਦਿਆਂ ਮੂੰਹ ਅਗੇ ਹੱਥ ਨਾਲ ਚੁਟਕੀ ਵਜਾਈ ਤੇ ਉਠ ਖਲੋਤਾ। ਲੱਕ ਦੁਆਲੇ ਧੋਤੀ ਬੰਨੀ ਤੇ ਸਿਰ ਦੁਆਲੇ ਪਰਨਾਂ ਵਲ੍ਹੇਟਕੇ ਉਹ ਬਾਹਰ ਗਿਆ। ਘਰ ਦੇ ਅੱਗੇ ਪਿੱਛੇ, ਸੱਜੇ ਖੱਬੇ ਸਾਰੇ ਪਾਸੇ ਗਰਮੀ ਵਿਚ ਘੁੰਮਣ ਲੱਗਾ। ਪਤਾ ਨਹੀਂ ਕਿਥੋਂ ਕਿਥੋਂ ਲੱਭ ਲੱਭ ਉਸ ਖੰਭੇ, ਸ਼ਤੀਰ, ਬਾਂਸ ਦੀਆਂ ਸੋਟੀਆਂ ਕਠੀਆਂ ਕਰਕੇ ਢੇਰ ਲਾ ਦਿਤਾ। ਭਰਾ ਦੇ ਮੂੰਹੋਂ ਗਲ ਨਿਕਲ ਗਈ ਸੀ, ਜਿੰਨਾਂ ਚਿਰ ਪੂਰੀ ਨਹੀਂ ਹੁੰਦੀ ਉਸ ਨਾ ਆਪ

ਸਾਹ ਲੈਣਾ ਸੀ ਨਾ ਕਿਸੇ ਹੋਰ ਨੂੰ ਲੈਣ ਦੇਣਾ ਸੀ। ਪਰ 'ਕਿਉਂ' ਤੇ ਕਾਹਦੇ ਲਈ ਪੁਛੱਣ ਦਾ ਉਸ ਹੌਂਸਲਾ ਕਰ ਲਿਆ ਤਾਂ ਅਗੋਂ ਜੁਆਬ ਮਿਲਿਆ, "ਸਰਸੋਤੀ, ਐਵੇਂ ਨਾ ਬੋਲ, ਜਾਕੇ ਚਾਰ ਢੂਕਆਰ ਦੀਆਂ ਟਾਹਣੀਆਂ ਤੋੜਕੇ ਲੈ ਆ।" ਉਹ ਦੋਵੇਂ ਉਸਦਾ ਹੁਕਮ ਨਹੀਂ ਸਨ ਟਾਲ ਸਕਦੀਆਂ। ਦੋਵੇਂ ਨਨਾਣ ਭਰਜਾਈ ਸੜਦੀ ਦੁਪਹਿਰੇ ਦਾਤੀਆਂ ਫੜਕੇ ਘਰੋਂ ਬਾਹਰ ਨਿਕਲ ਗਈਆਂ। ਸ਼ਾਮੀਂ ਦਿਨ ਢਲਿਆਂ ਘਰ ਆਈਆਂ ਤਾਂ ਵਿਹੜੇ ਵਿਚ ਨਾਰੀਅਲ ਦੇ ਪਤਿਆਂ ਤੇ ਬਾਂਸ ਦੀਆਂ ਸੋਟੀਆਂ ਦਾ ਢੇਰ ਲੱਗਾ ਹੋਇਆ ਸੀ। ਏਨਾਂ ਹੀ ਨਹੀਂ ਸਬੱਲ ਨਾਲ ਆਈਤਾੜ ਨੇ ਖੰਭੇ ਗਡੱਣ ਲਈ ਟੋਏ ਵੀ ਪੁੱਟ ਲਏ ਸਨ।

ਸ਼ਾਮ ਨੂੰ ਸੂਰਜ ਵਲੋਂ ਠੰਡੀ ਹਵਾ ਵਗੱਣ ਲਗੀ। ਸੂਰਜ ਢੱਲ ਗਿਆ। ਰਾਤ ਪੈ ਗਈ। ਸਰਸੋਤੀ ਭਰਾ ਨੂੰ ਕਹਿਣ ਲਗੀ "ਤਲਾਅ ਵਿਚੋਂ ਜਿੰਨ੍ਹਾਂ ਕੁ ਵੀ ਪਾਣੀ ਨਿਕਲਦੈ ਕਢਕੇ ਪਨੀਰੀ ਨੂੰ ਪਾਕੇ ਅਉਣੀ ਆਂ। ਚੁਲ੍ਹੇ ਤੇ ਚੌਲ ਉਬਲਣੇ ਰਖ ਚਲੀ ਆਂ। ਪਾਰੋਤੀ ਵੀ ਮੇਰੇ ਨਾਲ ਚਲੀ ਏ। ਚੌਲਾਂ ਦਾ ਧਿਆਨ ਰਖੀਂ।" ਕਹਿਕੇ ਬਾਹਰ ਨਿਕਲ ਗਈ। ਪਾਰੋਤੀ ਵੀ ਉਸਦੇ ਪਿਛੇ-ਪਿਛੇ ਚਲੀ ਗਈ। ਆਈਤਾੜ ਬੁੜ-ਬੁੜ ਕਰਦਾ ਆਪਣੇ ਕੰਮ ਲਗਾ ਰਿਹਾ। ਹਲਕੀ-ਹਲਕੀ ਚੰਨ ਦੀ ਚਾਨਣੀ ਪਸਰੀ ਹੋਈ ਸੀ। ਉਸੇ ਰੋਸ਼ਨੀ ਵਿਚ ਆਈਤਾੜ੍ਹ ਨੇ ਖੰਭੇ ਲਾਏ ਤੇ ਉਪਰ ਆਡੇ ਦਾਅ ਬਾਂਸ ਦੀਆਂ ਸੋਟੀਆਂ ਰਖਕੇ ਉਨ੍ਹਾਂ ਨੂੰ ਢੂਕਆਰ ਦੇ ਰੇਸ਼ਿਆਂ ਨਾਲ ਬੰਨਣ ਦਾ ਕੰਮ ਕਰਦਾ ਰਿਹਾ। ਵਿਚ ਵਿਚ ਰਸੋਈ ਵਿਚ ਜਾਕੇ ਚੌਲ ਵੀ ਵੇਖ ਅਉਂਦਾ। ਪਾਣੀ ਦੇਂਦਿਆਂ ਨਨਾਣ ਭਰਜਾਈ ਨੂੰ ਚੋਖਾ ਸਮਾਂ ਲੱਗ ਗਿਆ। ਵਾਪਸੀ ਤੇ ਤਲਾਅ ਵਿਚ ਇਕ ਇਕ ਡੁਬਕੀ ਲਾਕੇ ਘਰ ਪਰਤ ਰਹੀਆਂ ਸਨ। ਉਹ ਥੱਕ ਕੇ ਚੂਰ ਹੋਈਆਂ ਪਈਆਂ ਸਨ। ਘਰ ਕੋਲ ਪੁਜੀਆਂ ਤਾਂ ਅੰਦਰੋ ਚੌਲਾਂ ਦੇ ਸੜਨ ਦੀ ਹਵਾੜ ਆਈ। ਅੰਦਰ ਜਾਕੇ ਵੇਖਿਆ ਤਾਂ ਅੱਧੇ ਤੋਂ ਵਧੇਰੇ ਚੌਲ ਸੜ ਗਏ ਸਨ। ਬਾਕੀ ਦੇ ਅੱਧੇ ਵੀ ਖਾਣ ਜੋਗੇ ਨਹੀਂ ਸਨ ਰਹੇ। ਸਰਸੋਤੀ ਲੋਹਾ ਲਾਖਾ ਹੋ ਗਈ। "ਇਸਨੂੰ ਜਿੰਨ ਚੰਮੜ ਗਿਐ, ਛੱਪਰ ਦਾ ਐਸਾ ਭੂਤ ਸੁਆਰ ਹੋਇਐ ਕਿ ਚੌਲ ਸਾੜਕੇ ਰਖ ਦਿਤੇ ਨੇ।"

ਆਈਤਾੜ ਵੀ ਆਪਣਾ ਕੰਮ ਮੁਕਾਕੇ ਤਲਾਅ ਵਲ ਨਹਾਉਣ ਚਲਾ ਗਿਆ। ਅਰਾਮ ਨਾਲ ਨਹਾਕੇ ਥਕਾਵਟ ਲਾਹਕੇ ਓ: ਨਮ: ਸ਼ਿਵਾਯ ਪਹਿਲਾਂ ਹੌਲੀ-ਹੌਲੀ ਫਿਰ ਉਚੀ ਸੁਰ ਵਿਚ ਬੋਲਦਾ ਉਥੇ ਹੀ ਖਲੋ ਗਿਆ। ਹਵਾ ਦੇ ਝੌਂਕੇ ਨਾਲ ਚੌਲਾਂ ਦੇ ਸੜਨ ਦੀ ਬੋਅ ਉਸਦੀਆਂ ਨਾਸਾਂ ਵਿਚ ਆਣ ਵੜੀ। ਭੱਜਾ ਭੱਜਾ ਬਰਾਂਡੇ ਵਿਚ ਆਇਆ ਤੇ ਗਰਜਕੇ ਬੋਲਿਆ "ਇਹ ਕੀ ਭੂਤਾਂ ਨੂੰ ਖੁਆਉਣ ਲਈ ਚਾੜ੍ਹ ਰਹੀਆਂ ਹੋ ਕਿ ਆਪਣੇ ਲਈ?" ਬੜੇ ਗੁੱਸੇ ਵਿਚ ਬੋਲਿਆ। ਸਾਹਮਣੇ ਪਾਰੋਤੀ ਖਲੋਤੀ ਸੀ। ਉਹ ਤਾਂ ਉਵੇਂ ਚੁਪ ਚਾਪ ਖਲੋਤੀ ਰਹੀ ਅਗੋਂ ਕੁਛ ਨਾ ਬੋਲੀ। ਸਰਸੋਤੀ ਨੇ ਉਸਦੀ ਗਰਜ ਸੁਣੀ ਤਾਂ ਉਹ ਬਾਹਰ ਨਿਕਲ

ਆਈ। "ਚੌਲ ਵੇਖਣ ਲਈ ਕਹਿ ਗਈ ਸਾਂ ਉਹ ਤਾਂ ਤੂੰ ਸੁਣਿਆ ਹੀ ਨਹੀਂ। ਹੁਣ ਚੌਲ ਸੜ ਗਏ ਨੇਂ ਤਾਂ ਕੀ ਕਰੀਏ? ਸਾਡੇ ਅਉਣ ਤਾਂਈ ਤਾਂ ਭੂਤਾਂ ਦਾ ਚੂਰਾ ਤਿਆਰ ਹੋਇਆ ਪਿਆ ਸੀ। ਹੁਣ ਤਾਂ ਖਾਣਾ ਬਾਕੀ ਏ।"

ਏਨਾਂ ਕਹਿਕੇ ਵੀ ਉਹ ਚੁਪ ਨਾ ਕੀਤੀ। "ਛੱਪਰ ਦੇ ਚਾਅ ਵਿਚ ਤੈਨੂੰ ਸਾਡੀ ਗਲ ਕਿਥੇ ਸੁਨਣੀ ਸੀ। ਚੌਲ ਸੜਨ ਡਹੇ ਨੇ, ਇਹ ਕਿਥੇ ਪਤਾ ਲਗਦਾ ਸੀ? ਵੇਲਾ ਕੀਂ ਹੋ ਗਿਐ, ਇਸਦੀ ਸੋਝੀ ਕਿਥੇ ਰਹਿਣੀ ਸੀ? ਦਸ ਕਾਹਦੇ ਲਈ ਚਾਹੀਦੈ ਤੈਨੂੰ ਇਹ ਛਪੱਰ। ਕੀ ਸਰਕਾਰੀ ਅਫ਼ਸਰ ਇੱਥੇ ਲਗਾਨ ਕੱਠਾ ਕਰਨ ਲਈ ਆ ਰਹੇ ਨੇ। ਤਿੰਨਾਂ ਦਿਨਾਂ ਤੋਂ ਬੁਖਾਰ ਨਾਲ ਉਸਦੇ ਹਡ ਪੈਰ ਟੁਟਦੇ ਨੇ ਤਦ ਵੀ ਉਹ ਮੇਰੇ ਨਾਲ ਪਾਣੀ ਦੇਣ ਆ ਗਈ। ਤੂੰ ਇਥੇ ਬੈਠਾ ਛਪੱਰ ਬਨਾਉਣ ਵਿਚ ਲੱਗਾ ਰਿਹਾ।"

ਰਾਮ ਆਈਤਾੜ ਭੈਣ ਦੀ ਮੋੜਵੀਂ ਗਰਜ ਸੁਣਕੇ ਚਕਰਾ ਗਿਆ। ਉਸਦੇ ਮੂੰਹੋਂ ਕੋਈ ਗਲ ਨਾ ਨਿਕਲੀ। ਚੁਪਚਾਪ ਇਕ ਖੰਭੇ ਨਾਲ ਲਗਕੇ ਰਾਮ ਰਾਮ ਹਰੀ ਹਰੀ ਕਰਦਾ ਬਹਿ ਗਿਆ।

ਸਰਸੋਤੀ ਨੇ ਮੁੜ ਚੌਲ ਉਬਾਲੇ। ਸਬਜ਼ੀ ਚਾੜ੍ਹੀ। ਚਾਰ ਫੁਲਵੜੀਆਂ ਤਲੀਆ ਤੇ ਪੱਤੇ ਵਿਛਾ ਦਿਤੇ। ਆਈਤਾੜ ਚੁਪਚਾਪ ਖਾਕੇ ਬਾਹਰ ਨਿਕਲ ਗਿਆ। ਉਸਦਾ ਗੁੱਸਾ ਸਾਰਾ ਉਤਰ ਗਿਆ। ਘਰ ਆਕੇ ਚਟਾਈ ਵਿਛਾਈ ਸਿਰ੍ਹਾਣੇ ਤੇ ਸਿਰ ਰਖਿਆ ਤੇ ਪਲ ਵਿਚ ਹੀ ਘੁਰਾੜੇ ਮਾਰਣ ਲੱਗ ਪਿਆ।

ਵਿਹੜੇ ਵਿਚ ਨਾਰੀਅਲ ਦੇ ਪਤਿਆਂ ਦਾ ਢੇਰ ਲੱਗਾ ਹੋਇਆ ਸੀ। ਛੱਪਰ ਪਉਣ ਲਈ ਉਹਨਾਂ ਨੂੰ ਬੁਨਣਾ ਪੈਣਾ ਸੀ। ਦੋਵਾਂ ਨੇ ਰੋਟੀ ਖਾ ਲਈ। ਪਰ ਉਨ੍ਹਾਂ ਨੂੰ ਸਮਝ ਨਾ ਆਈ ਕਿ ਆਈਤਾੜ ਨੇ ਇਕਦਮ ਚੁਪ ਕਿਉਂ ਸਾਧ ਲਈ ਸੀ। ਤਾੜ ਦੇ ਪਤਿਆਂ ਦੀ ਇਕ ਇਕ ਮੁੱਠ ਲੈਕੇ ਦੋਵੇਂ ਬੁਨਣ ਬਹਿ ਗਈਆਂ। ਭਾਂਵੇ ਥਕੀਆਂ ਹੋਈਆਂ ਸਨ, ਅਖਾਂ ਨੀਂਦ ਨਾਲ ਭਰੀਆਂ ਹੋਈਆਂ ਸਨ ਤਦ ਵੀ ਕੰਮ ਲਗੀਆਂ ਰਹੀਆਂ। ਇਕੋ ਇਕ ਗਲ ਉਨ੍ਹਾਂ ਨੂੰ ਢਾਰਸ ਦੇ ਰਹੀ ਸੀ ਕਿ ਰਾਮ ਨੇ ਬੱਚਾ ਗੋਦ ਲੈਣ ਦਾ ਫ਼ੈਸਲਾ ਕਰ ਲਿਆ ਸੀ। ਸਾਰਾ ਰੌਲਾ ਉਸੇ ਕਰਕੇ ਹੀ ਸੀ। ਪਾਰੋਤੀ ਨੂੰ ਵੀ ਇਸਤੋਂ ਸਿਵਾ ਹੋਰ ਕੋਈ ਕਾਰਨ ਨਾ ਸੁਝਿਆ। ਉਹ ਬੋਲੀ ਹਾਂ ਇਹੋ ਹੀ ਗਲ ਹੋਣੀ ਏ।"

ਮੂੰਹ ਹਨੇਰੇ ਹੀ ਆਈਤਾੜ ਖੰਘਦਾ ਉਠਿਆ। ਹਨੇਰੇ ਵਿਚ ਹੀ ਉਸ ਆਪਣੇ ਹੱਥਾਂ ਦੀਆਂ ਤਲੀਆਂ ਵੇਖਣ ਦਾ ਯਤਨ ਕੀਤਾ ਤੇ ਫ਼ਿਰ 'ਰਾਜੇਂਦਰ ਮੋਕਸ਼' ਜ਼ੋਰ ਜ਼ੋਰ ਦੀ ਗਉਂਦਾ ਬਾਹਰ ਨਿਕਲ ਗਿਆ। ਵਿਹੜੇ ਵਿਚ ਪਏ ਨਾਰੀਅਲ ਦੇ ਪਤੱਿਆਂ ਨੂੰ ਬੁਨਣ ਦੇ ਖਿਆਲ ਨਾਲ ਉਠਿਆ ਸੀ ਪਰ ਉਹਨਾਂ ਨੂੰ ਬੁਣਿਆਂ ਪਿਆਂ ਵੇਖ ਖੁਸ਼ ਹੋ ਗਿਆ। ਪਰ ਏਨੇ ਪੱਤੇ ਕਾਫ਼ੀ ਨਹੀਂ ਸਨ। ਸੋਚਕੇ

ਆਪਣੇ ਮੁਜਾਰਿਆਂ ਦੇ ਘਰ ਵਲ ਤੁਰ ਪਿਆ। ਏਨੇਂ ਚਿਰ ਨੂੰ ਸੂਰਜ ਚੜ੍ਹ ਪਿਆ। ਉਨ੍ਹਾਂ ਦੇ ਘਰ ਅਗੇ ਖਲੋਕੇ "ਓ ਸੂਰੇ। ਓ ਹਾਵੜੀ! ਓ ਕਾਲੇ! ਇਕ ਇਕ ਗੱਠਾ ਨਾਰੀਅਲ ਦੇ ਪਤਿਆਂ ਦਾ ਲੈ ਆਉ। ਯਾਂ ਤਾਂ ਤੁਹਾਡੇ ਪਤਿੱਆਂ ਦੇ ਬਰਾਬਰ ਪੱਤੇ ਮੋੜ ਦਿਆਂਗਾ ਯਾਂ ਉਸਦੇ ਬਰਾਬਰ ਧਾਨ ਦੇ ਦਿਆਂਗਾ। ਇਕ ਵਧੀਆ ਛੱਪਰ ਪਉਣੈ" ਬੋਲਦਾ ਬੋਲਦਾ ਤੁਰ ਗਿਆ।

ਉਨ੍ਹਾਂ ਆਪੋ ਵਿੱਚ ਇਕ ਦੂਜੇ ਨੂੰ ਪੁਛਣਾ ਸ਼ੁਰੂ ਕਰ ਦਿਤਾ "ਪੱਤੇ ਕਾਹਦੇ ਲਈ? ਛੱਪਰ ਕਾਹਦੇ ਲਈ? ਕੋਈ ਪੂਜਾ ਏ—ਬਾਹਮਣਾਂ ਦੇ ਘਰ ਦੀ ਖੀਰ ਲਗਦੈ ਖਾਣ ਨੂੰ ਮਿਲਣ ਵਾਲੀ ਏ।" ਆਈਤਾੜ ਉਨ੍ਹਾਂ ਦੀ ਗਲ ਸੁਣਕੇ ਹੱਸ ਪਿਆ "ਆਹੋ ਛੱਪਰ ਦਾ ਨਾ ਲੈਂਦਿਆਂ ਹੀ ਤੁਹਾਡੇ ਮੂੰਹ ਵਿਚ ਖੀਰ ਦਾ ਸੁਆਦ ਅਉਣਾ ਸ਼ੁਰੂ ਹੋ ਜਾਂਦੇ।" ਉਸਦੇ ਘਰ ਮੁੜਨ ਤਾਂਈ ਦਿਨ ਚੰਗਾ ਚੜ੍ਹ ਆਇਆ ਸੀ। ਦੁਪਹਿਰ ਤਾਂਈ ਪੰਜ ਛੇ ਢੇਰ ਨਾਰੀਅਲ ਦੇ ਪਤਿਆਂ ਦੇ ਆ ਗਏ। ਉਨ੍ਹਾਂ ਵਿਚੋਂ ਇਕ ਨੂੰ ਨਾਲ ਲੈਕੇ ਆਈਤਾੜ ਨੇ ਛਪਰ ਛੱਤ ਲਿਆ। ਛੱਪਰ ਬੜਾ ਸੋਹਣਾ ਬਣਿਆ ਸੀ। ਬਿਲਕੁਲ ਵਿਆਹ ਵਾਲੇ ਘਰ ਦੇ ਛੱਪਰ ਵਰਗਾ।

ਆਈਤਾੜ ਬੜਾ ਖੁਸ਼ ਸੀ। ਖੁਸ਼ੀ ਦੇ ਰੌਂਅ ਵਿਚ ਉਸ ਕਾਲੇ ਦੀ ਖਾਤਰ ਕਰਨ ਲਈ ਪਾਰੋਤੀ ਨੂੰ ਵਾਜ ਮਾਰਕੇ ਹੁਕਮ ਦਿਤਾ "ਕਾਲੇ ਨੂੰ ਇਕ ਗੜਵੀ ਪਾਣੀ ਤੇ ਦੋ ਟੋਟੇ ਅਚਾਰ ਦੇ ਦੇਹ," ਕਾਲੇ ਵਲ ਵੇਖਕੇ ਪਾਰੋਤੀ ਪੁਛਣ ਲਗੀ "ਕਾਲੇ ਅਚਾਰ ਚਾਹੀਦੇ ਕਿ ਗੁੜ?"

"ਮਾਲਕਿਨ ਗੁੜ ਤਾਂ ਸਭ ਪਾਸਿਉਂ ਮਿਲ ਜਾਂਦਾ ਏ ਪਰ ਬਾਹਮਣਾਂ ਦੇ ਘਰ ਦਾ ਅਚਾਰ ਨਹੀਂ ਲਭਦਾ। ਬੜਾ ਚਿਰ ਹੋ ਗਿਐ ਤੁਹਾਡੇ ਘਰ ਦਾ ਅਚਾਰ ਖਾਧਿਆਂ। ਤੁਹਾਡੇ ਘਰ ਵਰਗਾ ਅਚਾਰ ਆਸੇ ਪਾਸੇ ਦੇ ਕਿਸੇ ਪਿੰਡ ਵਿਚ ਨਹੀਂ ਲਭਦਾ।" ਕਾਲੇ ਨੇ ਤਾਰੀਫ਼ਾਂ ਦੇ ਪੁਲ ਬੰਨਦਿਆਂ ਕਿਹਾ।

ਪਾਰੋਤੀ ਨੇ ਨਵਾਂ ਪਾਇਆ ਅੰਬ ਦਾ ਅਚਾਰ ਕੇਲੇ ਦੇ ਪੱਤੇ ਦੇ ਇਕ ਛੋਟੇ ਜਿਹੇ ਟੋਟੇ ਤੇ ਰਖਕੇ ਕਾਲੇ ਨੂੰ ਲਿਆ ਫੜਾਇਆ। ਇਕ ਗੜਵੀ ਪਾਣੀ ਵੀ ਉਸਦੇ ਅਗੇ ਰਖ ਦਿਤੀ। ਇਕੋ ਸਾਹੇ ਉਹ ਸਾਰਾ ਪਾਣੀ ਗੱਟ ਗੱਟ ਕਰਕੇ ਪੀ ਗਿਆ। "ਅੰਮਾ, ਪਾਣੀ ਸੁਆਦ ਏ, ਇਕ ਗੜਵੀ ਹੋਰ ਦਈਂ। ਗਰਮੀਆਂ ਵਿਚ ਖਾਧੇ ਬਿਨ੍ਹਾਂ ਗੁਜ਼ਾਰਾ ਹੋ ਸਕਦੈ ਪਰ ਪਾਣੀ ਬਿਨਾਂ ਆਦਮੀ ਨਹੀਂ ਰਹਿ ਸਕਦਾ।" ਪਾਰੋਤੀ ਨੇ ਇਕ ਗੜਵੀ ਪਾਣੀ ਦੀ ਹੋਰ ਲਿਆ ਦਿਤੀ।

ਅਚਾਰ ਖਾਂਦਾ ਕਾਲਾ ਬੋਲਿਆ "ਅੰਮਾ ਮੇਰੇ ਗਰੀਬ ਦੇ ਮੁੰਡੇ ਲਈ ਵੀ ਥੋਹੜਾ ਜਿਹਾ ਮਸਾਲੇ ਵਾਲਾ ਅਚਾਰ ਨਾਰੀਅਲ ਦੀ ਠੂਠੀ ਵਿਚ ਪਾਕੇ ਦੇ ਦੇਹ। ਤੇਰਾ ਨਾ ਲੈਕੇ ਅੱਜ ਦੁਪਹਿਰੇ ਵਧੀਆ ਖਾਣਾ ਖਾ ਲਾਂਗੇ।"

ਉਸਦੀ ਮਿਹਨਤ ਲਈ ਉਸਨੂੰ ਕੋਈ ਮਜੂਰੀ ਤਾਂ ਦੇਣੀ ਨਹੀਂ ਸੀ। ਇਹ

ਪਾਰੋਤੀ ਜਾਨਦੀ ਸੀ। ਉਸਦੇ ਹਸਾਨ ਥੱਲੇ ਵੀ ਕਾਹਦੇ ਲਈ ਰਹਿਣਾ ਸੀ। ਉਸਦੇ ਬੱਦਲੇ ਨਵਾਂ ਅਚਾਰ ਦੇਣ ਦਾ ਉਸਦਾ ਮਨ ਨਾ ਕੀਤਾ। ਸੋ ਉਸ ਮਰਤਬਾਨ ਵਿਚ ਪਏ ਪੁਰਾਣੇ ਅਚਾਰ ਨੂੰ ਸੁੱਕੇ ਕੇਲੇ ਦੇ ਪੱਤੇ ਤੇ ਰਖਕੇ ਵਲ੍ਹੇਟ ਕੇ ਦੇ ਦਿਤਾ। ਕਾਲੇ ਨੇ ਪੁੜੀ ਉਥੇ ਹੀ ਖੋਹਲ ਲਈ ਤੇ ਕਹਿਣ ਲੱਗਾ "ਜਿਹੜਾ ਮੈਨੂੰ ਹੁਣੇ ਦਿਤੈ ਉਹ ਅਚਾਰ ਤਾਂ ਨਹੀਂ।"

ਕਾਲੇ ਨੂੰ ਪਾਣੀ ਲਿਆਉਣ ਲਈ ਕਹਿਕੇ ਆਈਤਾੜ ਨ੍ਹਾਉਣ ਚਲਾ ਗਿਆ। ਨਹਾਕੇ ਵਾਪਸ ਆਇਆ ਤਾਂ ਸੋਚਣ ਲਗਾ ਇਸਦੀ ਵਗਾਰ ਚੁਕਾ ਦਿਆਂ। "ਪਾਰੋਤੀ ਉਸਨੂੰ ਰੁਕਣ ਲਈ ਕਹਿ, ਉਸਦੀ ਮਜੂਰੀ ਦੇਣੀ ਏ।" ਕਾਲਾ ਮਜੂਰੀ ਦੇ ਖਿਆਲ ਨਾਲ ਨਹੀਂ ਸੀ ਆਇਆ। ਉਸਦਾ ਧਿਆਨ ਤਾਂ ਭਵਿਖ ਵਲ ਸੀ। " ਏਨੇਂ ਛੋਟੇ ਮੋਟੇ ਕੰਮਾਂ ਲਈ ਕਾਹਦੀ ਮਜੂਰੀ।" ਕਾਲੇ ਨੇ ਜੁਆਬ ਦਿਤਾ।

"ਫਿਰ ਕਿਵੇਂ ਹੋ ਸਕਦੈ ? ਜੇ ਮਜੂਰੀ ਨਹੀਂ ਲੈਣੀ ਤਾਂ ਪਤਿੱਆਂ ਦੇ ਬਾਰਬਰ ਧਾਨ ਈ ਲੈ ਲੈ।" ਆਈਤਾੜ ਨੇ ਕਿਹਾ। ਕਾਲਾ ਵੀ ਘਟ ਹੁਸ਼ਿਆਰ ਨਹੀਂ ਸੀ। ਝਟ ਬੋਲ ਪਿਆ "ਅੰਮਾ, ਇਸ ਕੰਮ ਲਈ ਧਾਨ ਨਹੀਂ ਮੈਂ ਲੈਂਦਾ। ਕੰਮ ਹੋਣ ਮਗਰੋਂ ਜਦੋਂ ਪੱਤੇ ਹੋਏ, ਮੈਨੂੰ ਪੱਤੇ ਹੀ ਦੇ ਦਿਆ ਜੇ। ਜਦੋ ਭਗਵਾਨ ਨੇ ਚਾਹਿਆ ਸ਼ੁਭ ਅਵਸਰ ਤੇ ਖੀਰ ਖੁਆ ਦਿਆ ਜੇ।" ਕਹਿਕੇ ਚਲਾ ਗਿਆ।

ਕਾਲੇ ਦੇ ਮੂੰਹੋਂ ਖੀਰ ਦੀ ਗਲ ਸੁਣਕੇ ਪਾਰੋਤੀ ਨੂੰ ਲੱਗਾ ਕਿ ਛੱਪਰ ਗੋਦ ਲੈਣ ਵਾਲੇ ਬੱਚੇ ਦੀ ਜਨੇਉ ਦੀ ਰਸਮ ਵਾਸਤੇ ਬਣਾਇਆ ਗਿਆ ਸੀ। ਇਸ ਗਲ ਬਾਰੇ ਪਤੀ ਨੂੰ ਕੁੱਛ ਪੁਛੱਣ ਦੀ ਉਸਦੀ ਹਿੰਮਤ ਨਾ ਪਈ। ਜੋ ਉਸ ਕਾਲੇ ਦੇ ਮੂੰਹੋ ਸੁਣਿਆ ਉਹ ਸਰਸੋਤੀ ਦੇ ਕੰਨੀ ਪਾ ਦਿਤਾ।

ਸਰਸੋਤੀ ਕਦੀ ਕਦੀ ਬੜੀ ਰੁੱਖੀ ਤੇ ਬੇਲਿਹਾਜੀ ਹੋ ਜਾਂਦੀ ਸੀ। "ਇਸ ਘਰ ਵਿਚ ਕਿਸਦਾ ਸਰਾਧ ਹੋ ਰਿਹੈ, ਕਿਸਦੀ ਅੰਤਿਮ ਪੂਜਾ ਹੋ ਰਹੀ ਏ, ਇਹ ਸਭ ਸਾਨੂੰ ਪਿੰਡ ਦੇ ਚੂਹੜੇ ਚਮਾਰਾਂ ਕੋਲੋਂ ਹੀ ਪਤਾ ਲਗੇਗਾ ? ਘਰ ਵਿਚ ਦਿਨ ਰਾਤ ਹੱਡ ਭੰਨਦੀਆਂ ਨੂੰ ਏਨ੍ਹਾਂ ਵੀ ਜਾਨਣ ਦਾ ਹੱਕ ਨਹੀਂ।" ਪਰ ਜੇ ਭਰਾ ਨੂੰ ਪੁਛੱਦੀ ਤਾਂ ਉਸ ਅਗੋਂ ਝਟ ਕਹਿ ਦੇਣਾ ਸੀ। "ਇਨ੍ਹਾਂ ਤੀਂਵੀਆਂ ਨੂੰ ਫਜ਼ੂਲ ਗਲਾਂ ਕਰਨ ਦਾ ਕਿੰਨਾਂ ਚਸਕਾ ਏ।" ਕਹਿਕੇ ਭਰਾ ਨੇ ਗਲ ਟਾਲ ਦੇਣੀ ਸੀ। ਪਰ ਉਨ੍ਹਾਂ ਦੋਵਾਂ ਵੀ ਫੈਸਲਾ ਕਰ ਲਿਆ ਕਿ ਪੁਛਕੇ ਹੀ ਰਹਿਣਗੀਆਂ।

ਉਸ ਦਿਨ ਦੁਪਹਿਰੀ ਛਪੱਰ ਦਾ ਕੰਮ ਮੁਕਾਕੇ, ਨਹਾਕੇ ਰੋਟੀ ਖਾਣ ਤਾਂਈ ਸ਼ਾਮ ਪੈ ਗਈ। ਅਜੇ ਵੀ ਸੇਕ ਸੀ। ਆਈਤਾੜ ਨੇ ਸਿਰ ਤੇ ਆਪਣਾ ਪਰਨਾ ਵਲ੍ਹੇਟਿਆ, ਲੱਕ ਦੁਆਲੇ ਧੋਤੀ ਵਿਚ ਨਸਵਾਰ ਦੀ ਡੱਬੀ ਘੁਟਕੇ ਰਖ ਲਈ, ਹੱਥ ਵਿਚ ਛਤਰੀ ਫੜੀ ਤੇ ਵਿਹੜੇ ਵਿਚ ਆ ਗਿਆ। ਇਕ ਚੁਟੱਕੀ ਨਸਵਾਰ ਦੀ ਨਾਸਾਂ ਵਿਚ ਚਾੜਦਾ ਹੋਇਆ ਬੋਲਿਆ "ਘਰ ਦਾ ਖਿਆਲ ਰਖਿਆ ਜੇ, ਮੈਂ

ਤਿੰਨ ਦਿਨਾਂ ਲਈ ਬਾਹਰ ਜਾ ਰਿਹਾਂ। ਮੇਰੇ ਅੱਉਣ ਤਾਂਈ ਵਿਹੜੇ ਦਾ ਫਰਸ਼ ਸ਼ੀਸ਼ੇ ਵਾਂਗ ਚਮਕ ਜਾਵੇ—ਬਿਲਕੁਲ ਸ਼ੀਸ਼ੇ ਵਾਂਗ। ਸਰਸੋਤੀ, ਜੇ ਪਾਰੋਤੀ ਢਿੱਲੀ ਹੋਈ ਤਾਂ ਸੂਰੇ ਦੀ ਤੀਵੀਂ ਤੇ ਕਾਲੇ ਦੀ ਧੀ ਨੂੰ ਬੁਲਾ ਲਈਂ, ਉਸਨੂੰ ਅਰਾਮ ਨਾਲ ਲੰਮੀ ਪੈਣ ਦਈਂ ਤੇ ਜੇ ਨਾ ਲੰਮੀ ਪਵੇ ਤਾਂ ਕੋਈ ਸਾਗ ਤੋੜਕੇ ਲੈ ਆਵੇ—ਅਵਡੇ ਦੇ ਪਤਿਆਂ ਨਾਲ ਰਗੜਨ ਨਾਲ ਫ਼ਰਸ਼ ਚਮਕ ਪਵੇਗਾ। ਜੇ ਉਹ ਨਾ ਮਿਲੇ ਤਾਂ ਕੋਈ ਹੋਰ ਸਾਗ ਸਹੀ।"

"ਚੰਗਾ ਤੂੰ ਜਾਹ, ਵਿਹੜੇ ਦਾ ਕੰਮ ਹੋ ਜਾਏਗਾ। ਪਰ ਤੂੰ ਐਡੀ ਸੜਦੀ ਧੁੱਪ ਵਿੱਚ ਕਿਉਂ ਜਾ ਰਿਹੈਂ।" ਉਸਨੂੰ ਬਾਹਰ ਜਾਂਦੇ ਨੂੰ ਜੇ ਕਿਸੇ ਹੋਰ ਵੇਲੇ ਕਿਸੇ ਨੇ ਟੋਕਿਆ ਹੁੰਦਾ ਤਾਂ ਉਹ ਉਸਦੇ ਗਲ ਪੈ ਜਾਂਦਾ। ਪਰ ਅਜ ਚੁੱਪ ਰਿਹਾ। ਜਾਂਦਾ ਹੋਇਆ ਬੋਲਿਆ " ਇਹ ਕਾਹਦੀ ਧੁਪ ਏ—ਬਰੇਤਾ ਲੰਘਣ ਤਾਂਈ ਗਰਮੀ ਏ।"

ਉਸ ਘਰ ਦੇ ਪੂਰਬ ਵਾਲੇ ਪਾਸੇ ਦੀ ਵਾੜ ਤੋੜੀ ਫ਼ਿਰ ਉਸਦੇ ਉਪਰੋਂ ਦੀ ਟੱਪਕੇ ਉੱਤਰ ਵਲ ਮੁੜ ਗਿਆ। 'ਤੇ ਸਮੁੰਦਰ ਦੇ ਕੰਢੇ ਦੇ ਨਾਲ ਨਾਲ ਤੁਰਨ ਲੱਗ ਪਿਆ। ਉਹ ਮਹੂਰਤ ਸਿਰਫ਼ ਪੂਰਬ ਵਾਲੇ ਪਾਸੇ ਜਾਣ ਵਾਸਤੇ ਹੀ ਸ਼ੁਭ ਸੀ। ਸੋ ਵਾੜ ਟਪਕੇ ਆਈਤਾੜ ਨੇ ਨੱਛੱਤਰਾਂ ਦੀਆਂ ਅੱਖਾਂ ਵਿਚ ਘੱਟਾ ਪਾ ਦਿਤਾ।

ਸਰਸੋਤੀ ਪਾਰੋਤੀ ਨੂੰ ਬੁਲਾਕੇ ਕਹਿਣ ਲਗੀ "ਅਸੀ ਜਿਵੇਂ ਸਮਝਦੀਆਂ ਨਹੀਂ ਕਿ ਇਹ ਛਪੱਰ ਕਾਹਦੇ ਲਈ ਏ। ਅਸੀ ਕਿਹਾ ਤੇ ਕਹਿਣ ਲੱਗਾ ਨਹੀਂ ਗੋਦ ਨਹੀਂ ਲੈਣਾ। ਹੁਣ ਆਪ ਇਹ ਫ਼ੈਸਲਾ ਕਰਕੇ ਸੋਚਦੈ ਬਈ ਬੜੀ ਸਿਆਣੀ ਗਲ ਕੀਤੀ ਏ। ਪਰ ਇਹ ਤੋਨਸੇ ਵਲ ਗਿਆ ਏ। ਕਿਸ ਦੇ ਘਰ ਦਾ ਬੱਚਾ ਗੋਦ ਲੈਣ ਲਈ ਗਿਆ ਏ।"

"ਤਿੰਨਾਂ ਦਿਨਾਂ ਲਈ ਬਾਹਰ ਗਿਐ?" ਪਾਰੋਤੀ ਬੋਲੀ "ਨਾਲ ਕੋਈ ਵਿਆਹ ਦਾ ਕੰਮ ਵੀ ਹੋਣਾ ਏ। ਤੋਬਾ! ਮੇਰੇ ਭਰਾ ਲਈ ਤਾਂ ਅਸੀਂ ਕੱਖਾਂ ਦੇ ਬਰਾਬਰ ਆਂ। ਫਰਸ਼ ਸ਼ੀਸ਼ੇ ਵਾਂਗ ਚਮਕਾਉਣ ਲਈ ਅਸੀਂ ਰਖੀਆਂ। ਕਿਓਂ? ਕਾਹਦੇ ਲਈ? ਪੁੱਛਣ ਦਾ ਸਾਨੂੰ ਕੋਈ ਹੱਕ ਨਹੀਂ।" ਉਹ ਦੁਖੀ ਹੁੰਦੀ ਬੋਲੀ।

ਅਗੋਂ ਉਨ੍ਹਾਂ ਨੂੰ ਸਿਰ ਖੁਰਕਣ ਦੀ ਵਿਹਲ ਨਹੀਂ ਸੀ। ਸਿਰਫ਼ ਤਿੰਨ ਦਿਨ ਸਨ। ਤਿੰਨਾਂ ਦਿਨਾਂ ਵਿਚ ਮਿੱਟੀ ਲਿਆਉਣੀ ਸੀ। ਮਿੱਟੀ ਕਿਥੋਂ ਲਿਆਉਣੀ ਏ, ਕਿਵੇਂ ਲਿਆਉਣੀ ਏ ਕਿਸ ਨੂੰ ਨਾਲ ਲਿਜਾਕੇ ਲਿਆਉਣ—ਉਹ ਇਹਨਾਂ ਸੋਚਾਂ ਵਿਚ ਪੈ ਗਈਆਂ।

5

ਸਰਸੋਤੀ ਦੇ ਜ਼ਿੰਮੇ ਵਿਹੜਾ ਲਿੰਬਣ ਪੋਚਣ ਦਾ ਕੰਮ ਸੀ। ਪਾਰੋਤੀ ਕੀ ਕਰਦੀ? ਪਤੀ ਦੇਵ ਤਾਂ ਉਸਨੂੰ ਅਰਾਮ ਕਰਨ ਦਾ ਹੁਕਮ ਦੇ ਗਿਆ ਸੀ। ਪਰ

ਉਹ ਹੱਥ ਤੇ ਹੱਥ ਧਰਕੇ ਕਿਵੇਂ ਬਹਿ ਸਕਦੀ ਸੀ। ਵਿਹੜਾ ਸ਼ੀਸ਼ੇ ਵਾਂਗ ਚਮਕਦਾ ਹੋਵੇ, ਜ਼ਰੂਰ ਵਿਆਹ ਯਾਂ ਜਨੇਊ ਆਦਿ ਕੋਈ ਸ਼ੁਭ ਕਾਰਜ ਹੋਵੇਗਾ। ਸ਼ੁਭ ਕਾਰਜ ਲਈ ਚੋਖੇ ਸਾਰੇ ਪਾਪੜ ਫੁਲਵੜੀਆਂ ਵੀ ਤਾਂ ਚਹੀਦੀਆਂ ਨੇ। ਰੋਜ਼ ਖਾਣ ਲਈ ਬਣਾਏ ਪਾਪੜ ਵੜੀਆਂ ਇਸ ਖਾਸ ਮੌਕੇ ਲਈ ਤਾਂ ਪੂਰੇ ਨਹੀਂ ਪੈਣ ਲੱਗੇ। ਪਾਰੋਤੀ ਦੇ ਮਨ ਵਿਚ ਇਹੀ ਸੋਚਾਂ ਸਨ। ਆਈਤਾੜ ਦੇ ਘਰੋਂ ਬਾਹਰ ਨਿਕਲਦਿਆਂ ਹੀ ਉਸ ਫ਼ਿਕਰਮੰਦ ਹੋਕੇ ਸਰੋਸਤੀ ਨੂੰ ਪੁਛਿਆ "ਸਰਸੋਤੀ ਕਿੰਨੀ ਦਾਲ ਧੁੱਪੇ ਪਾਵਾਂ? ਕਿੰਨੇ ਚੌਲ ਤੇ ਚਿੜਵੇ ਬਾਹਰ ਕਢਾਂ?"

"ਕਿੰਨੇ ਚਾਹੀਦੇ ਹੋਣਗੇ ਕਿਸਨੂੰ ਪੁਛੀਏ? ਕਿੰਨੇ ਪੱਤੇ ਵਿਛਾਏ ਜਾਣਗੇ? ਜਦੋਂ ਉਹ ਇਸ ਸ਼ੁਭ ਕਾਰਜ ਬਾਰੇ ਗਲ ਕਰੇਗਾ ਤਾਂ ਫ਼ਿਰ ਸੋਚਾਂਗੇ। ਹੁਣੇ ਤੈਨੂੰ ਇਸਦੀ ਕਾਹਦੀ ਚਿੰਤਾ। ਜੋ ਕੰਮ ਉਹ ਕਹਿਕੇ ਗਿਐ ਉਹੀ ਕਰਾਂਗੇ।" ਸਰਸੋਤੀ ਨੇ ਅਗੋਂ ਜੁਆਬ ਦਿਤਾ।

"ਕਿਵੇਂ ਮੰਨ ਮਾਰਕੇ, ਕਰਨੇਂ ਪੈਂਦੇ ਨੇ ਸਾਨੂੰ ਆਪਣੇ ਘਰ ਦੇ ਸਾਰੇ ਕੰਮ। ਪਰ ਕੀਤੇ ਬਿਨਾਂ ਸਰਦਾ ਵੀ ਤਾਂ ਨਹੀਂ" ਪਾਰੋਤੀ ਬੋਲੀ ਕੋਈ ਉਪਾਅ ਨਾ ਸੁਝਦਾ ਵੇਖ ਉਸ ਫ਼ਿਰ ਪੁਛਿਆ "ਇਸ ਵਿਹੜੇ ਵਿਚ ਕਿੰਨੇ ਪੱਤੇ ਵਿਛਾਏ ਜਾ ਸਕਦੇ ਨੇ ਦੋ ਤਿੰਨ ਸੌ ਦੇ ਕਰੀਬ।" ਇਹ ਅੰਦਾਜ਼ਾ ਲਾਇਆ ਗਿਆ। ਪਰ ਕਿੰਨੀਆਂ ਪੰਗਤਾਂ ਬੈਠਣਗੀਆਂ, ਕਿਸਨੂੰ ਪੁਛਣ। ਉਹਨਾਂ ਨੂੰ ਕੋਈ ਸਮਝ ਨਾ ਆਈ। "ਸੌ ਕੁ ਬੰਦਿਆਂ ਲਈ ਪਾਪੜ ਫੁਲਵੜੀਆਂ ਦਾ ਇੰਤਜਾਮ ਤਾਂ ਹੋਣਾ ਚਾਹੀਦੈ।" ਅਖੀਰ ਉਹ ਇਸ ਫ਼ੈਸਲੇ ਤੇ ਪੁੱਜੀਆਂ।

ਐਨਾਂ ਕੰਮ ਸ਼ਾਇਦ ਉਹਨਾਂ ਕੋਲੋਂ ਨਾ ਹੋ ਸਕੇ ਸੋ ਸਾਹਮਣੇ ਘਰ ਵਾਲੇ ਉਪਾਧਿਆ ਦੀ ਪਤਨੀ ਅਕੰਮਾ ਦੀ ਸਲਾਹ ਤੇ ਮਦਦ ਲੈਣ ਦੀ ਸੋਚੀ। ਉਹ ਤਾਂ ਇਹ ਕੰਮ ਕਰਦੀ ਰਹਿੰਦੀ ਸੀ। "ਪਰ ਇਹ ਸਭ ਕਾਹਦੇ ਲਈ?" ਉਸ ਪੁਛਿੱਆ ਤਾਂ ਕੀ ਜੁਆਬ ਦਿਆਂਗੀਆਂ।" ਸਰਸੋਤੀ ਨੇ ਸੰਸਾ ਪ੍ਰਗਟ ਕਰਦਿਆਂ ਕਿਹਾ।

ਪਾਰੋਤੀ ਦਾ ਮੂੰਹ ਲੱਥ ਗਿਆ।

ਗੁਆਂਢੀਆਂ ਨੂੰ ਬੁਲਾਕੇ ਆਪਣੇ ਘਰ ਵਿਚ ਹੁੰਦੀ ਆਪਣੀ ਬੇਕਦਰੀ ਨੂੰ ਉਹਨਾਂ ਸਾਹਮਣੇ ਰਖਣ ਵਾਲੀ ਗਲ ਸੀ। ਉਸਨੂੰ ਲਗਾ।

ਸਰਸੋਤੀ ਦਾ ਮਨ ਉਦਾਸ ਹੋ ਗਿਆ। "ਸਾਡੇ ਘਰ ਵਿੱਚ ਸਾਡੀ ਦੁਰਦਸ਼ਾ।" ਸੋਚਕੇ ਉਸ ਮਨ ਹੀ ਮਨ ਭਰਾ ਨੂੰ ਕੋਸਿਆ। "ਪਾਰੋਤੀ ਤੈਨੂੰ ਹੋਰ ਕੋਈ ਕੰਮ ਨਹੀਂ। ਤੈਨੂੰ ਭਰਾ ਕਹਿ ਗਿਐ ਆਰਾਮ ਕਰਨ ਲਈ। ਤੂੰ ਜਾਹ ਚੁਪ ਕਰਕੇ ਜਾਕੇ ਲੰਮੀ ਪੈ ਜਾਹ। ਮੈਂ ਵਿਹੜੇ ਦਾ ਕੰਮ ਪੂਰਾ ਕਰ ਦਿਆਂਗੀ। ਤੈਨੂੰ ਐਵੇਂ ਕੀ ਵਾਧੂ ਪਈ ਏ। ਜੇ ਪਾਪੜ ਵੜੀਆਂ ਦੀ ਲੋੜ ਹੁੰਦੀ ਤਾਂ ਜਾਣ ਲਗਿਆਂ ਕਹਿ ਨਾ ਜਾਂਦਾ। ਹੋ ਸਕਦੈ ਅਜੇ ਚੋਖਾ ਚਿਰ ਹੋਵੇ ਤੇ ਅਸੀ ਐਵੇਂ ਚਿੰਤਾ ਲਾਕੇ

ਬੈਠੀਆਂ ਰਹੀਏ। ਤਿੰਨਾਂ ਦਿਨਾਂ ਬਾਦ ਉਸ ਅਉਣੈ। ਆਕੇ ਦਸੇਗਾ। ਦਸਣ ਮਗਰੋਂ ਬਣਾ ਲਵਾਂਗੇ।"

ਮੂੰਹੋਂ ਤਾਂ ਉਸ ਐਨੀਆਂ ਗਲਾਂ ਕਰ ਲਈਆਂ ਪਰ ਅੰਦਰੋਂ ਉਸਦਾ ਮਨ ਬੜਾ ਹੀ ਉਦਾਸ ਤੇ ਦੁਖੀ ਸੀ। ਤੀਵੀਆਂ ਨੂੰ ਇਸ ਜਨਮ ਵਿਚ ਤਾਂ ਕੋਈ ਮਾਨ ਆਦਰ ਨਹੀਂ ਮਿਲਿਆ। ਅਗਲੇ ਦਿਨ ਸਰਸੋਤੀ ਨੇ ਸੂਰੇ ਤੇ ਸੂਰੇ ਦੀ ਤੀਵੀਂ ਨੂੰ ਬੁਲਾਕੇ ਵਿਹੜਾ ਮਿੱਟੀ ਨਾਲ ਲਿਪਣਾ ਸ਼ੁਰੂ ਕਰ ਦਿਤਾ। ਕੰਮ ਕਰਦਿਆਂ ਉਸਦੇ ਮਨ ਵਿਚ ਇਕ ਵਿਚਾਰ ਜ਼ੋਰ ਫੜਦਾ ਜਾ ਰਿਹਾ ਸੀ। ਅੰਦਰ ਬੈਠੀ ਪਾਰੋਤੀ ਨੂੰ ਵਾਜ ਮਾਰਕੇ ਬੋਲੀ "ਪਾਰੋਤੀ ਪਤਾ ਨਹੀਂ ਕਿਉਂ ਮੈਨੂੰ ਅਜ ਆਪਣੇ ਸਹੁਰੇ ਘਰ ਦੀ ਬੜੀ ਯਾਦ ਆ ਰਹੀ ਏ। ਉਥੇ ਗਿਆਂ ਤਿੰਨ ਸਾਲ ਹੋ ਗਏ ਨੇ। ਸਾਲਿਗਰਾਮ ਦੇ ਉਤਸਵ ਤੇ ਜਾਣਾ ਚਾਹੀਦਾ ਸੀ। ਜਦੋਂ ਦਾ ਉਹਨਾਂ ਮੇਰੇ ਹਿੱਸੇ ਦਾ ਧਾਨ ਭੇਜਣਾ ਸ਼ੁਰੂ ਕੀਤੈ ਮੈਂ ਉਥੇ ਗਈ ਹੀ ਨਹੀਂ ਚੰਗਾ ਨਹੀਂ ਲਗਦਾ ਅਜ ਉਥੋਂ ਹੋਕੇ ਅਉਣੀ ਆਂ। ਜੇ ਦਿੱਲ ਕੀਤਾ ਤਾਂ ਚਾਰ ਕੁ ਦਿਨ ਉਥੇ ਹੀ ਠਹਿਰ ਜਾਵਾਂਗੀ। ਜਦੋਂ ਦਾ ਭਰਾ ਘਰੋਂ ਗਿਐ, ਮੈਨੂੰ ਸਹੁਰੇ ਘਰ ਦਾ ਖਿਆਲ ਆ ਰਿਹੈ।"

ਤਿੰਨਾਂ ਦਿਨਾਂ ਵਿੱਚ ਕਿਸੇ ਤਰ੍ਹਾਂ ਉਨਾਂ ਵਿਹੜੇ ਦਾ ਕੰਮ ਮੁਕਾਇਆ। ਸੂਰੇ ਦੀ ਤੀਵੀਂ ਨੇ ਵਿਹੜਾ ਲਿੰਬਣ ਵਿਚ ਮਦਦ ਕੀਤੀ ਸੀ। ਕਾਲੇ ਦੀ ਤੀਵੀਂ ਤੇ ਕੁੜੀ ਨੇ ਆਕੇ ਫ਼ਰਸ਼ ਨੂੰ ਰਗੜ-ਰਗੜ ਕੇ ਚਮਕਾ ਦਿਤਾ ਸੀ। ਫ਼ਰਸ਼ ਸ਼ੀਸ਼ੇ ਵਾਂਗ ਹੀ ਚੱਮਕ ਗਿਆ ਸੀ। ਵਿਹੜੇ ਦਾ ਕੰਮ ਮੁਕਦਿਆਂ ਹੀ ਸਰਸੋਤੀ ਨੂੰ ਲਗਿਆ ਉਸਦਾ ਵੀ ਦਾਣਾ ਪਾਣੀ ਇਥੋਂ ਉਠ ਗਿਆ ਸੀ।

ਸ਼ਾਮ ਪੈ ਗਈ। ਕੰਮ ਮੁੱਕ ਗਿਆ ਸੀ। ਸਰਸੋਤੀ ਬੜੀ ਥੱਕ ਗਈ ਸੀ। ਮੂੰਹ ਅਗੇ ਚੁਟਕੀ ਮਾਰਕੇ ਉਸ ਉਬਾਸੀ ਲਈ ਤੇ ਤਲਾਅ ਵਲ ਨਹਾਉਣ ਤੁਰ ਪਈ। ਨਹਾਕੇ ਆਈ ਤਾਂ ਉਸ ਬਾਹਰ ਪਾਕੇ ਜਾਣ ਵਾਲੀ ਸਾਹੜੀ ਕੱਢੀ ਤੇ ਪਾ ਲਈ। ਪਾਰੋਤੀ ਨੂੰ ਬੁਲਾਕੇ ਕਹਿਣ ਲਗੀ "ਤੂੰ ਹੁਣ ਨਾਂਹ ਨਾ ਪਾਈਂ। ਭਰਾ ਜੋ ਕੰਮ ਕਹਿ ਗਿਆ ਸੀ ਮੈਂ ਕਰ ਦਿੱਤਾ ਏ। ਉਸ ਰਾਤੀਂ ਵਾਪਸ ਅਉਣੈ। ਆਕੇ ਉਸ ਮੈਨੂੰ ਜਾਣ ਨਹੀਂ ਦੇਣਾ। ਇਥੇ ਬਹਿਕੇ ਮੈਂ ਉਸ ਦਾ ਪੁਰਾਣ ਨਹੀਂ ਸੁਣ ਸਕਦੀ। ਇਸ ਲਈ ਮੈਂ ਹੁਣੇਂ ਚੱਲੀ ਆਂ।" ਕਹਿੰਦੀ ਉਹ ਵਿਹੜੇ ਵਿਚ ਉਤਰ ਗਈ। ਪਾਰੋਤੀ ਦੇ ਹੋਂਠ ਕੰਬਣ ਲੱਗ ਪਏ। ਛਾਤੀ ਧੱਕ ਧੱਕ ਕਰਨ ਲਗ ਪਈ। ਉਸ ਹਿੰਮਤ ਕਰਕੇ ਕਿਹਾ "ਸਰਸੋਤੀ ਲਗਦੈ ਤੈਨੂੰ ਭਰਾ ਤੇ ਬੜਾ ਗੁੱਸਾ ਏ। ਕਾਹਦੇ ਲਈ ਗੁੱਸਾ ਕਰਨੀ ਏ ਦੱਸ ਤੀਵੀਂਆਂ ਨੂੰ ਕਿਹੜੇ ਘਰ ਵਿਚ ਇਜ਼ਤ ਮਿਲਦੀ ਏ। ਉਸ ਘਰ ਜਾਕੇ ਤੈਨੂੰ ਕਿਹੜਾ ਸੁਖ ਲਭਣੈ। ਉਹ ਆ ਜਾਏਗਾ ਉਸਤੋਂ ਮਗਰੋਂ ਚਲੀਂ ਜਾਂਈ। ਨਾਲੇ ਪੁਛਕੇ ਜਾਂਈ ਇਹ ਛੱਪਰ ਕਾਹਦੇ ਲਈ ਬਣਾਇਐ?"

ਸਰਸੋਤੀ ਝਟ ਅਗੋਂ ਗੁੱਸੇ ਵ੍ਹਿਚ ਆ ਗਈ। ਉਸ ਆਪਣਾ ਹੇਠਲਾ ਬੁਲ ਟੁਕਦਿਆਂ ਬੜੀ ਦੁਖੀ ਹੋ ਕੇ ਕਿਹਾ "ਪਾਰੋਤੀ ਤੂੰ ਚੁਪ ਰਹਿ। ਤੈਨੂੰ ਉਸਦਾ ਡਰ

ਏ, ਠੀਕ ਏ। ਮੈਨੂੰ ਕਿਸੇ ਦੀ ਕੋਈ ਪ੍ਰਵਾਹ ਨਹੀਂ। ਜਿਸ ਦਿਨ ਮੇਰਾ ਵਿਆਹ ਹੋਇਆ ਉਸ ਦਿਨ ਤੋਂ ਮੈਂ ਇਸ ਘਰ ਲਈ ਪਰਾਈ ਹੋ ਗਈ। ਭਰਾ ਸਮਝਕੇ ਮੈਂ ਇਥੇ ਆ ਗਈ। ਉਸ ਤੇ ਬੋਝ ਬਨਣ ਲਈ ਨਹੀਂ। ਮੇਰੇ ਸਹੁਰਿਉਂ ਮੇਰੇ ਲਈ ਅਉਂਦਾ ਧਾਨ ਮੇਰੇ ਲਈ ਬਥੇਰਾ ਏ। ਮੇਰੇ ਸਿਰ ਦਾ ਸਾਂਈ ਤੁਰ ਗਿਆ ਤਾਂ ਸਹੁਰਾ ਕਹਿਣ ਲੱਗਾ 'ਤੂੰ ਇਥੇ ਹੀ ਰਹੁ' ਭਰਾ ਆਖਣ ਲਗਾ 'ਤੇਰਾ ਕਿਹੜਾ ਕੋਈ ਬਾਲ ਬੱਚਾ ਏ, ਤੂੰ ਇਥੇ ਕਾਹਦੇ ਲਈ ਰਹਿਣਾ ਏ। ਆਪਣੀਆਂ ਆਂਦਰਾਂ ਸਮਝਕੇ ਮੈਂ ਆ ਗਈ। ਸਹੁਰਿਆਂ ਨੇ ਮੇਰੇ ਆਖੇ ਬਗੈਰ ਹੀ ਧਾਨ ਭੇਜਣਾਂ ਸ਼ੁਰੂ ਕਰ ਦਿਤਾ। ਪਰ ਭਰਾ ਨੇ ਮੇਰਾ ਕੀ ਮੁੱਲ ਪਾਇਐ। ਘਰ ਦੇ ਕੁੱਤੇ ਵਾਂਗ ਦਿਨ ਰਾਤ ਮੈਂ ਕੰਮ ਕਰਦੀ ਰਹੀ। ਛੱਪਰ ਕਿਉਂ ਪਾਇਐ ਯਾਂ ਹੋਰ ਕੋਈ ਕੰਮ ਕਿਉਂ ਹੋ ਰਿਹੈ ਇਹ ਪੁਛਣ ਲਈ ਸਾਨੂੰ ਚੂਹੜਿਆਂ ਦੇ ਯਾ ਗੁਆਂਢੀਆਂ ਦੇ ਘਰ ਜਾਣਾ ਪਏਗਾ।" ਇਹ ਸਭ ਗਲਾਂ ਉਸਦੇ ਮੂੰਹੋ ਪਾਣੀ ਦੀ ਧਾਰ ਵਾਂਗ ਬੇਰੋਕ ਨਿਕਲਦੀਆਂ ਗਈਆਂ। ਉਸਨੂੰ ਟੋਕਣ ਦੀ ਹਿੰਮਤ ਪਾਰੋਤੀ ਵਿਚ ਨਹੀਂ ਸੀ। ਸਰਸੋਤੀ ਗੁੱਸੇ ਵਿਚ ਬਾਹਰ ਨਿਕਲ ਗਈ। ਪਾਰੋਤੀ ਚੁਪ ਚਾਪ ਉਸਦੇ ਪਿੱਛੇ ਤੁਰ ਪਈ। ਵੇਖਣ ਵਾਲਿਆਂ ਨੂੰ ਲਗਿਆ ਦੋਵੇਂ ਪਿਛਵਾੜੇ ਖੀਰਿਆਂ ਦੇ ਖੇਤ ਵਿਚ ਪਾਣੀ ਦੇਣ ਜਾ ਰਹੀਆਂ ਸਨ।

ਖੇਤ ਆ ਗਿਆ। ਪਾਰੋਤੀ ਨੂੰ ਇਹਨਾਂ ਤਿੰਨਾਂ ਦਿਨਾਂ ਦੀ ਭੱਜ ਦੌੜ ਵਿਚ ਪਾਣੀ ਦੇਣਾ ਭੁਲ ਗਿਆ ਸੀ। "ਸਰਸੋਤੀ ਖੀਰੇ ਤਾਂ ਸਾਰੇ ਸੁੱਕ ਗਏ। ਪਰਸੋਂ ਪਾਣੀ ਪਉਣਾ ਚਾਹੀਦਾ ਸੀ। ਕੱਲ ਵੀ ਨਹੀਂ ਪਾਇਆ।"

ਸਰਸੋਤੀ ਪਿਛੇ ਮੁੜਕੇ ਬੋਲੀ "ਮੇਰੀ ਕੁਲ ਗੋਤ ਅੱਡ ਏ। ਇਸ ਖੇਤ ਦੇ ਮਾਲਕ ਦੀ ਕੁਲਗੋਤ ਅੱਡ। ਉਸ ਨਾਲ ਮੇਰਾ ਹੁਣ ਕੋਈ ਸੰਬੰਧ ਨਹੀਂ। ਮੈਂ ਚੱਲੀ ਆਂ।" ਕਹਿਕੇ ਉਹ ਤੁਰ ਪਈ। ਪਿੱਛੇ ਪਾਰੋਤੀ ਵੀ ਤੁਰਦੀ ਗਈ ਨਦੀ ਦਾ ਕੰਢਾ ਆ ਗਿਆ। ਸਰਸੋਤੀ ਪਾਣੀ ਵਿਚ ਲਹਿ ਗਈ। ਪਾਰੋਤੀ ਦੇ ਵੇਖਦਿਆਂ ਸਰਸੋਤੀ ਨੇ ਨਦੀ ਪਾਰ ਕਰ ਲਈ। ਦੂਜੇ ਕੰਢੇ ਤੇ ਪਹੁੰਚਕੇ ਪਿਛੇ ਮੁੜਕੇ ਬੋਲੀ "ਸਭ ਦਾਣੇ ਪਾਣੀ ਦੇ ਅਖਤਿਆਰ ਏ। ਤੂੰ ਕਾਹਦੇ ਲਈ ਇਥੇ ਖਲੋਤੀ ਏਂ ? ਘਰ ਜਾਹ।" ਕਹਿਕੇ ਅਗਾਂਹ ਤੁਰ ਪਈ।

ਪਾਰੋਤੀ ਪਥੱਰ ਬਣੀ ਖਲੋਤੀ ਰਹੀ। ਹੰਝੂਆਂ ਭਿੱਜੀਆਂ ਗੱਲ੍ਹਾਂ ਨੂੰ ਛੱਡ ਉਹ ਸ਼ਿਲਾ ਮੂਰਤੀ ਲਗ ਰਹੀ ਸੀ। ਕਿੰਨਾ ਚਿਰ ਉਹ ਇਵੇਂ ਅਹਿਲ ਖਲੋਤੀ ਰਹੀ। ਸਰਸੋਤੀ ਨਦੀ ਪਾਰਲੇ ਖੇਤਾਂ ਵਿਚੋਂ ਤੁਰੀ ਜਾਂਦੀ ਹੌਲੀ-ਹੌਲੀ ਅਖੋਂ ਉਹਲੇ ਹੋ ਗਈ। 'ਚਲੀ ਗਈ' ਹੱਥ ਵਿਚ ਇਕ ਕੰਡਿਆਲੇ ਬੂਟੇ ਦੇ ਸਿਰੇ ਨੂੰ ਮਲਦਿਆਂ ਉਹ ਬੇਧਿਆਨੇ ਬੋਲੀ। ਉਸਦਾ ਮਨ ਖਾਲੀ ਅਕਾਸ਼ ਵਾਂਗ ਸੀ। ਇਕ ਪਾਸੇ ਸੂਰਜ ਡੁੱਬ ਰਿਹਾ ਸੀ, ਦੂਜੇ ਪਾਸੇ ਕੁਛ ਤਾਰੇ ਦਿਸ ਰਹੇ ਸਨ। ਇਸ ਘੁਸਮਸੇ ਵਿਚ ਉਸਦਾ ਮਨ ਸੁੰਨਸਾਨ ਪਏ ਮੈਦਾਨ ਵਾਂਗ ਫੈਲਿਆਂ ਪਿਆ ਸੀ।

ਲ੍ਹਹਿੰਦੇ ਵਲ ਅਕਾਸ਼ ਲਾਲ ਹੋਇਆ ਪਿਆ ਸੀ। ਇਸ ਰੋਸ਼ਨੀ ਵਿਚ ਜੀਵ ਜੰਤੂ ਸਭ ਪਰਛਾਂਵਿਆਂ ਵਾਂਗ ਲਗ ਰਹੇ ਸਨ। ਕਾਲੇ ਦੀ ਤੀਵੀਂ ਧੰਮੀ ਆਪਣੀ ਵੱਛੀ ਨੂੰ ਲਭਦੀ ਉਸ ਪਾਸੇ ਆਈ। ਉਥੇ ਪੱਥਰ ਬਣੀ ਖਲੋਤੀ ਪਾਰੋਤੀ ਨੂੰ ਵੇਖ ਬੋਲੀ "ਅੰਮਾਂ! ਕਿਹੜੇ ਵਹਿਣਾਂ ਵਿਚ ਪਈ ਏਂ। ਸਰਸਤੰਮਾ ਨੂੰ ਉਡੀਕ ਰਹੀ ਏਂ। ਇਸ ਵੇਲੇ ਇਧਰ ਜੰਗਲੀ ਜਾਨਵਰ ਅਊਂਦੇ ਨੇ।" ਉਸਦੀ ਗੱਲ ਕਿਸੇ ਸੁਣੀ ਹੋਵੇ ਤਦ ਨਾ, ਧੰਮੀ ਕਿਸੇ ਨੂੰ ਦਿੱਸੀ ਹੋਵੇ ਤਦ ਨਾ। ਧੰਮੀ ਥੋਹੜੀ ਹੈਰਾਨ ਹੋ ਗਈ। ਉਸ ਅਗੇ ਵਧਕੇ ਪੱਕੀ ਕਰਦਿਆਂ ਆਪਣੇ ਆਪਨੂੰ ਕਿਹਾ "ਮਾਲਕਿਣ ਹੀ ਏ ਨਾ, ਕੋਈ ਹੋਰ ਤੇ ਨਹੀਂ? ਆਹੋ ਉਹੋ ਹੀ ਏ।" ਗਲ੍ਹਾਂ ਤੇ ਹੰਝੂ ਚਮਕ ਰਹੇ ਸਨ। ਉਹ ਥੋਹੜੀ ਜਿਹੀ ਘਬਰਾਕੇ ਬੋਲੀ "ਅੰਮਾਂ ਕਿਉਂ ਰੋ ਰਹੀਂ ਏਂ। ਤਰਕਾਲਾਂ ਵੇਲੇ ਕੋਈ ਰੋਣ ਦਾ ਵੇਲਾ ਏ? ਕੀ ਹੋਇਐ? ਘਰ ਛੱਡ ਇਸ ਵੇਲੇ ਇਥੇ ਖਲੋਤੀ ਏਂ?"

ਪਾਰੋਤੀ ਦਾ ਜਿਵੇਂ ਤਪ ਭੰਗ ਹੋਂ ਗਿਆ। ਨੀਂਦ ਵਿਚੋਂ ਅਬੜਵਾਹੇ ਜਾਗੇ ਵਾਂਗ "ਹੂੰ" ਬੋਲੀ ਤੇ ਉਸਨੂੰ ਹੌਲੀ ਹੌਲੀ ਪਿਛਲੀਆਂ ਘਟਨਾਵਾਂ ਯਾਦ ਆ ਗਈਆਂ "ਕੁਵੇਲਾ ਹੋ ਗਿਐ, ਘਰ ਜਾਵਾਂ।' ਸੋਚਕੇ ਉਹ ਪਰਤੀ ਤਾਂ ਪਿਛੇ ਖਲੋਤੀ ਧੰਮੀ ਨੂੰ ਵੇਖਕੇ ਬੋਲੀ "ਕੌਣ ਕਾਲੇ ਦੇ ਘਰੋਂ—ਕੀ ਗਲ ਤੂੰ ਕਿਉਂ ਇਥੇ ਆਂਈ?

"ਮੇਰੀ ਵੱਛੀ ਘਰ ਨਹੀਂ ਆਈ। ਉਸਨੂੰ ਲੱਭਣ ਲਈ ਆਈ ਸਾਂ। ਤੈਨੂੰ ਇਥੇ ਸੋਚੀਂ ਪਈ ਖਲੋਤੀ ਨੂੰ ਵੇਖਿਆ ਤਾਂ ਵਾਜ ਮਾਰੀ। ਪਰ ਤੂੰ ਮੈਨੂੰ ਪਛਾਣਿਆ ਹੀ ਨਾ। ਨਾ ਹੀ ਜੁਆਬ ਦਿੱਤਾ।"

"ਤੂੰ ਮੈਨੂੰ ਵਾਜ ਮਾਰੀ ਸੀ?"

"ਆਹੋ, ਅੰਮਾ ਤੂੰ ਕਿਹੜੀਆਂ ਸੋਚਾਂ ਵਿੱਚ ਗੁਆਚੀ ਹੋਈ ਸੀ। ਅੰਮਾ ਘਰ ਚਲ, ਹਨੇਰਾ ਲੱਥ ਆਇਐ। ਰਾਤਾਂ ਵੀ ਕਾਲੀਆਂ ਨੇਂ। ਰਾਹ ਵਿਚ ਕੀੜੇ ਮਕੌੜੇ ਫਿਰਦੇ ਨੇ।"

"ਆਹੋ ਰਾਤ ਪੈ ਗਈ ਏ। ਤੂੰ ਜਾਹ ਆਪਣੀ ਵੱਛੀ ਲੱਭ ਮੈਂ ਘਰ ਜਾਨੀ ਆਂ।"

"ਵੱਛੀ ਤਾਂ ਕਿਤੇ ਦਿਸਦੀ ਨਹੀਂ। ਆਪੇ ਰਾਤੀਂ ਨਹੀਂ ਤਾਂ ਸਵੇਰੇ ਘਰ ਆ ਜਾਏਗੀ। ਚਲ ਚਲੀਏ।" ਧੰਮੀ ਦੀ ਗਲ ਸੁਣਕੇ ਪਾਰੋਤੀ ਘਰ ਵਲ ਤੁਰ ਪਈ। ਉਸਦੇ ਪਿਛੇ ਪਿਛੇ ਧੰਮੀ ਤੁਰੀ ਆਈ। ਨਾ ਮਾਲਕਿਣ ਨੇ ਕੋਈ ਗਲ ਕੀਤੀ ਨਾ ਧੰਮੀ ਨੇ। ਪਾਰੋਤੀ ਘਰ ਕੋਲ ਅਪੜ ਗਈ ਸੀ। ਉਸਦੇ ਪਿੱਛੇ ਪਿੱਛੇ ਘਰ ਤਾਂਈ ਧੰਮੀ ਆਈ ਸੀ ਉਸਨੂੰ ਕੋਈ ਪਤਾ ਨਹੀਂ ਸੀ। ਨਾ ਹੀ ਉਸਨੂੰ ਇਹ ਪਤਾ ਸੀ ਕਿ ਕਦੋਂ ਉਹ ਆਪਣੇ ਘਰ ਵਲ ਮੁੜ ਗਈ। ਉਹ ਬੌਰੀ ਹੋਈ ਘਰ ਪੁੱਜੀ।

ਬਰਾਂਡੇ ਵਿਚ ਦੀਵਾ ਬਾਲ ਉਸਦੇ ਅਗੇ ਮਾਲਾ ਲੈਕੇ ਬਹਿ ਗਈ। ਕੁੱਛ ਚਿਰ ਪਿਛੋਂ ਉਸਦੇ ਮੂੰਹੋਂ ਨਮ: ਸ਼ਿਵਾ ਨਮ: ਸ਼ਿਵਾ ਨਿਕਲਦਾ ਰਿਹਾ। ਹੋਂਠ ਹਿਲਦੇ ਰਹੇ। ਮਾਲਾ ਦੇ ਮਣਕੇ ਉਤੇ ਥਲੇ ਜਾਂਦੇ ਰਹੇ। ਕੁਝ ਚਿਰ ਬਾਦ ਮੂੰਹ ਵਿਚੋਂ ਅਵਾਜ ਨਿਕਲਣੀ ਬੰਦ ਹੋ ਗਈ। ਸਿਰਫ਼ ਮਾਲਾ ਹੀ ਫ਼ਿਰਦੀ ਰਹੀ। ਥੋਹੜੇ ਚਿਰ ਪਿਛੋਂ ਮਾਲਾ ਵੀ ਖਲੋ ਗਈ। ਟਿਕ ਟਿਕੀ ਲਾਕੇ ਦੀਵੇ ਦੀ ਲਾਟ ਵਲ ਵੇਖਦਿਆਂ ਉਸਦੀਆਂ ਅਖਾਂ ਵਿਚੋਂ ਡਿੱਗੇ ਮੋਤੀਆਂ ਦੀ ਮਾਲਾ ਟੁੱਟਕੇ ਉਸਦੀਆਂ ਗਲ੍ਹਾਂ ਤੇ ਬਿਖਰ ਗਈ।

ਆਈਤਾਰ ਦੇ ਵਿਹੜੇ ਵਿਚ ਹਲਕੀ ਹਲਕੀ ਚਨਣੀ ਖਿਲੱਰੀ ਹੋਈ ਸੀ। ਗੰਜੀ ਪੀਕੇ ਹਟੇ ਕੱਟੇ ਵਾਂਗ ਅਲਸਾਇਆ ਚੰਦਰਮਾ ਸੋਚ ਰਿਹਾ ਸੀ ਕਿ ਅੱਗੇ ਵੱਧੇ ਕਿ ਨਾ। ਉਹ ਅਕਾਸ਼ ਵਿਚ ਥੋਹੜਾ ਹੋਰ ਵਧੱਦਾ ਤਾਂ ਆਪਣੇ ਟਿਕਾਣੇ ਤੇ ਪੁੱਜ ਜਾਂਦਾ। ਪਰ ਚੰਦਰਮਾ ਸੋਚਣ ਲੱਗਾ ਐਵੇਂ ਘੁੰਮਣ ਦੀ ਕੀ ਲੋੜ ਏ? ਇਥੇ ਹੀ ਖਲੋ ਕੇ ਕੱਟੇ ਵਾਂਗ ਜੁਗਾਲੀ ਕਰਦਾ ਰਹਾਂ ਤਾਂ ਕੀ ਹੋ ਜਾਏਗਾ? ਦੁਨੀਆਂ ਮੇਰੇ ਤੇ ਥੋਹੜਾ ਨਿਰਭਰ ਏ? ਮੈਂ ਜੇ ਇਕ ਰਾਤ ਨਾ ਆਵਾਂ ਤਾਂ ਦੁਨੀਆਂ ਦਾ ਕੰਮ ਧੰਦਾ ਤਾਂ ਨਹੀਂ ਠੱਪ ਹੋ ਜਾਂਦਾ। ਇਸ ਬ੍ਰਹਿਮੰਡ ਵਿਚ ਸੂਰਜ ਪਤੀ ਹੈ ਤੇ ਮੈਂ ਪਤਨੀ। ਪਤੀ ਬਿਨਾਂ ਘਰ ਨਹੀਂ ਚਲਦਾ। ਪਤਨੀ ਨਾ ਹੋਵੇ ਤਾਂ ਬਹੁਤਾ ਫ਼ਰਕ ਨਹੀਂ ਪੈਂਦਾ। ਚੰਦਰਮਾ ਆਪਣੇ ਆਪਨੂੰ ਕਹਿ ਰਿਹਾ ਸੀ ਯਾਂ ਪਾਰੋਤੀ ਦਾ ਦੁਖ ਵੇਖਕੇ ਉਸਨੂੰ ਇਹ ਖਿਆਲ ਆ ਰਿਹਾ ਸੀ।

ਰਾਤ ਦੇ ਪਹੀਏ ਨਾਲ ਧਰੀਕੇ ਜਾਂਦੇ ਪ੍ਰਾਣੀ ਵਾਂਗ ਹੀ ਉਸ ਰਾਤ ਚੰਦਰਮਾ ਅਗੇ ਵੱਧ ਰਿਹਾ ਸੀ। ਬਦਲਾਂ ਦੇ ਪਤਲੇ ਪੜਦਿਆਂ ਨੂੰ ਪਰ੍ਹਾਂ ਹਟਾਂਦਾ ਉਹ ਪਛੱਮ ਵਲ ਸਰਕਦਾ ਗਿਆ। ਪਾਣੀ ਦੇ ਪ੍ਰਵਾਹ ਨਾਲ ਵਹਿੰਦੇ ਜਾਂਦੇ ਲਕੜੀ ਦੇ ਟੋਟੇ ਵਾਂਗ। ਅਖੀਰ ਇਕ ਟਿਮਟਿਮਾਂਦੇ ਦੀਵੇ ਵਾਂਗ— ਤੇ ਫਿਰ ਇਹ ਦੀਵਾ ਗੁਲ ਹੋ ਗਿਆ।

ਦੀਵਾਂ ਬੁੱਝ ਗਿਆ ਸੀ। ਪਾਰੋਤੀ ਦੇ ਸਾਹਮਣੇ ਪਿਆ ਦੀਵਾ ਵੀ ਤੇਲ ਬਿਨਾਂ ਬੁੱਝ ਗਿਆ। ਦੀਵੇ ਦੀ ਬੱਤੀ ਫ਼ਫ਼ ਫ਼ਫ਼ ਕਰਦੀ ਰਹੀ। ਉਸ ਵਿਚੋਂ ਧੂੰਆ ਨਿਕਲਿਆ। ਉਸਦੀ ਬੱਤੀ ਉੱਕਾ ਬੁੱਝ ਗਈ ਤਾਂ ਉਸਨੂੰ ਹੋਸ਼ ਆਈ "ਹੈਂ ਦੀਵਾ ਬੁੱਝ ਗਿਆ। ਉਠਕੇ ਦੀਵੇ ਵਿਚ ਤੇਲ ਪਾਵੇ, ਫਿਰ ਦੀਵਾ ਬਾਲੇ, ਰਾਤ ਲਈ ਚਾੜ੍ਹਨ ਪਕਾਊਣ ਦਾ ਆਹਰ ਕਰੇ—ਇਸ ਸਭ ਦੀ ਉਸਨੂੰ ਕੋਈ ਸੋਝੀ ਨਹੀਂ ਸੀ। ਹੂੰ ਬੁਝ ਗਿਐ—ਤਾਂ ਬੁਝਿਆ ਰਹੇ। ਬਾਹਰ ਚਾਨਣੀ ਏ। ਉਹ ਉਵੇਂ ਬੈਠੀ ਰਹੀ। ਬਾਹੱਰਲਾ ਦੀਵਾ ਅੰਦਰਲੇ ਦੀਵੇ ਤੋਂ ਪਹਿਲਾਂ ਬੁੱਝ ਗਿਆ ਸੀ। ਨੀਂਦ ਨਾਲ ਝੂਮਦੀ ਨੂੰ ਇਸਦਾ ਕਿਥੋਂ ਪਤਾ ਲਗਣਾ ਸੀ। ਉਹ ਉਦਾਸ ਹੋਕੇ ਦੀਵੇ ਦੇ ਕੋਲ ਹੀ ਲੰਮੀ ਪੈ ਗਈ। ਉਸਦਾ ਹੱਥ ਦੀਵੇ ਦੇ ਕੋਲ ਸੀ। ਉਸਨੂੰ ਥੋਹੜਾ ਪਰੇ ਸਰਕਾ ਲਵੇ ਏਨੀਂ ਵੀ ਹੋਸ਼ ਉਸਨੂੰ ਨਹੀਂ ਸੀ।

ਉਸੇ ਵੇਲੇ ਬਾਹਰੋਂ ਦਲ੍ਹੀਜ਼ ਕੋਲੋਂ ਆਈਤਾੜ ਦੀ ਵਾਜ ਆਈ। "ਸ਼ੀਨੇਂ ਕਲ ਸਵੇਰੇ ਆਏਂਗਾ ਨਾ? ਵੇਖ ਮੇਰੇ ਸਿਵਾ ਮੇਰੇ ਘਰ ਵਿਚ ਹੋਰ ਮਰਦ ਕੋਈ ਨਹੀਂ। ਇਹ ਤਾਂ ਤੂੰ ਜਾਣਦਾ ਹੀ ਹੈਂ। ਇਕ ਮੇਰੀ ਪਤਨੀ ਤੇ ਇਕ ਮੇਰੀ ਭੈਣ। ਇਹ ਕੰਮ ਉਹਨਾਂ ਕੋਲੋਂ ਨਹੀਂ ਹੋ ਸਕਦਾ। ਇਸ ਲਈ ਸ਼ੀਨੇ ਇਹਨਾਂ ਅਠਾਂ ਦਿਨਾਂ ਲਈ ਮੇਰੇ ਘਰ ਦਾ ਤੂੰ ਹੀ ਮਾਲਕ ਬਣਕੇ ਭਾਰ ਸੰਭਾਲ।"

ਉਹ ਆਪਣੇ ਗੁਆਂਢੀ ਸ਼ੀਨੇ ਨਾਲ ਗਲਾਂ ਕਰ ਰਿਹਾ ਸੀ। ਉਹ ਦੋਵੇਂ ਹੁਣੇ ਕੱਠੇ ਹੀ ਆਏ ਸਨ। ਆਈਤਾੜ ਨੂੰ ਘਰ ਕੋਲ ਛੱਡਕੇ ਸ਼ੀਨਾ ਆਪਣੇ ਘਰ ਵਲ ਟੁਰਿਆ ਤਾਂ ਆਈਤਾੜ ਨੇ ਉਸਨੂੰ ਵਾਜ ਮਾਰਕੇ ਪਕੀ ਕੀਤੀ। ਸ਼ੀਨੇ ਨੇ ਉਥੇ ਖਲੋਤਿਆਂ ਹੀ ਜੁਆਬ ਦਿਤਾ "ਆਹੋ ਬਾਬਾ ਠੀਕ ਏ। ਮੈਨੂੰ ਕਿਹੜਾ ਕੋਈ ਐਨਾਂ ਕੰਮ ਏ। ਇਸ ਵਿਆਹ ਨੂੰ ਭੁਗਤਾ ਦਿਆਂਗਾ। ਫ਼ਿਕਰ ਨਾ ਕਰ ਵਧੀਆ ਇੰਤਜ਼ਾਮ ਕਰਾਂਗੇ। ਕੋਈ ਇਹ ਨਹੀਂ ਆਖਣ ਜੋਗਾ ਰਹਿਣ ਲਗਾ, ਵਿਚਾਰੇ ਗਰੀਬ ਬਾਹਮਣ ਦਾ ਵਿਆਹ ਸੀ ਤੇ ਉਸ ਸੁਕੀਨੁੰਡੇ* ਤੋਂ ਸਿਵਾ ਹੋਰ ਕੁੱਛ ਨਹੀਂ ਖਲਾਇਆ।"

"ਇਹ ਤਾਂ ਸਭ ਤੇਰੇ ਤੇ ਨਿਰਭਰ ਕਰਦੈ। ਤੂੰ ਕਰਤਾ ਧਰਤਾ ਹੋਏਂਗਾ, ਜਿਵੇਂ ਮਰਜ਼ੀ ਕਰੀਂ। ਕਰਣ ਵਾਂਗ ਤੂੰ ਵੀ ਇਸ ਰਣ ਦਾ ਸੈਨਾਪਤੀ ਹੋਵੇਂਗਾ। ਪਰ ਸੁਕੀਨੁੰਡੇ* ਤਾਂ ਸ਼ਰਾਧਾਂ ਲਈ ਬਨਾਈਦੇ ਨੇਂ, ਉਹ ਵਿਆਹ ਲਈ ਕਿਉਂ? ਨਾਰੀਅਲ ਦੀ ਮਿਠਾਈ, ਆਖ, ਵਧੀਆ ਲਡੂ ਆਖ, ਪਡੂਮੂਨੂਰ ਵਾਲਿਆਂ ਸਾਹਮਣੇ ਸਾਡੀ ਹੇਠੀ ਨਾ ਹੋਵੇ।"

ਬਰਾਂਡੇ ਵਿਚ ਸੁੱਤੀ ਪਈ ਪਾਰੋਤੀ ਨੂੰ ਆਈਤਾੜ ਦੀ ਵਾਜ ਰਣਭੇਰੀ ਵਾਂਗ ਸੁਣਾਈ ਦਿਤੀ। ਝਟ ਜਾਗ ਪਈ। 'ਹੈਂ ਦੀਵਾ ਕਿਥੇ? ਬੁੱਝ ਗਿਐ' ਕਹਿੰਦੀ ਉਠੀ ਝੂਮਦੀ ਹੋਈ ਉਠਕੇ ਰਸੋਈ ਵਿਚ ਗਈ। ਮਾਚਸ ਲੱਭਣ ਲਗੀ। ਚੁਲ੍ਹੇ ਦੇ ਆਲੇ ਦੁਆਲੇ ਫ਼ੱਟਿਆਂ ਤੇ ਲਭਿਆਂ, ਅਖੀਰ ਬੂਹੇ ਦੇ ਉਤੇ ਵੇਖਿਆ। ਡੱਬੀ ਲੱਭ ਗਈ। ਤੀਲੀ ਕਢਕੇ ਜ਼ਮੀਨ ਤੇ ਰਗੜੀ ਤੇ ਦੀਵੇ ਕੋਲ ਲੈ ਆਈ। ਤੇਲ ਬਿਨਾਂ ਦੀਵਾ ਕਿਥੇ ਬਲਨਾਂ ਸੀ। ਫ਼ਿਰ ਤੇਲ ਲੈਣ ਗਈ। ਹਨੇਰੇ ਵਿਚ ਅੱਧਾ ਤੇਲ ਦੀਵੇਂ ਵਿਚ ਪਿਆ ਤੇ ਅੱਧਾ ਥੱਲੇ ਡੁਲਿਆ। "ਤੋਬਾ ਇਹ ਨੀਂਦ, ਅਖਾਂ ਹੀ ਨਹੀਂ ਖੁਲਦੀਆਂ।" ਦੀਵਾ ਬਾਲਿਆ।

ਉਸੇ ਜਾਗੇ ਨੂਟੀ ਵਿਚ ਵਿਚ ਉਸਦੇ ਕੰਨੀਂ ਘਰ ਵਾਲੇ ਤੇ ਸ਼ੀਨੇ ਦੀਆਂ ਗਲਾਂ ਪਈਆਂ। ਉਬਾਸੀ ਲੈਂਦੀ ਵਿਹੜੇ ਵਿਚੋਂ ਹੁੰਦੀ ਦਲ੍ਹੀਜ ਕੋਲ ਆ ਗਈ। ਆਈਤਾੜ ਸ਼ੀਨੇ ਨਾਲ ਗਲੀਂ ਲੱਗਾ ਹੋਇਆ ਸੀ। ਤਲਾਅ ਦੇ ਕੰਢੇ ਕੋਲੋਂ ਆਈਤਾੜ ਬੋਲਿਆ "ਚੰਗਾ ਜਾਹ ਸੌਂ ਜਾਹ। ਮੈਂ ਵੀ ਤੁਰ ਤੁਰਕੇ ਥੱਕ ਗਿਆ।"

---

*ਸ਼ਰਾਧ ਸਮੇਂ ਬਣਾਈ ਜਾਣ ਜਾਂਦੀ ਇਕ ਮਿਠਾਈ।

ਆਪਣੇ ਘਰ ਵਲ ਜਾਂਦਾ ਸ਼ੀਨਾ ਬੋਲਿਆ "ਆਈਤਾੜ ਤੂੰ ਬੜਾ ਪੱਕਾ ਨਿਕਲਿਆ। ਪੱਕੀ ਹੋਣ ਤਾਂਈ ਗਲ ਦਾ ਧੂੰਅ ਨਹੀਂ ਨਿਕਲਣ ਦਿਤਾ। ਮੈਂ ਤਾਂ ਹੁਣ ਵੇਖਿਐ ਵਿਹੜੇ ਵਿੱਚ ਬੜਾ ਵਧੀਆ ਛੱਪਰ ਵੀ ਬਣਿਆ ਪਿਐ। ਆਈਤਾੜ ਤੂੰ ਵਿਆਹ ਬੜਾ ਨੇੜੇ ਦਾ ਧਰ ਲਿਐ। ਪਾਪੜ ਵੜੀਆਂ ਦਾ ਇੰਤਜਾਮ ਨਹੀਂ ਕਰਨਾਂ।"

"ਉਹ ਕਿਹੜਾ ਬੜਾ ਵੱਡਾ ਕੰਮ ਏ। ਸਰਸੋਤੀ ਨੂੰ ਆਖਣ ਦੀ ਢਿੱਲ ਏ। ਉਸ ਰਾਤੋ ਰਾਤ ਬਣਾ ਦੇਣੇ ਨੇਂ। ਧੁੱਪ ਅਜ ਕਲ ਬਥੇਰੀ ਏ। ਝਟ ਹੀ ਸੁੱਕ ਜਾਣਗੇ।"

ਫਿਰ ਸ਼ੀਨਾ ਬੋਲਿਆ "ਪਰ ਆਈਤਾੜ ਲੋਕੀਂ ਇਹ ਨਾ ਕਹਿਣਗੇ ਕਿ ਕੁੜੀ ਸਿਵੜੀ*[1] ਏ, ਕੋਟਾ*[2] ਬ੍ਰਾਹਮਣ ਨਹੀਂ। ਜੇ ਉਹ ਮੱਥੇ ਤੇ ਸਿੱਧੀ ਕੁੰਮਕਮ ਲਉਣ ਦੀ ਥਾਂ ਆੜ੍ਹੇ ਦਾਅ ਲਉਂਦੀ ਤਾਂ ਕਿਸੇ ਨੂੰ ਪਤਾ ਵੀ ਨਹੀਂ ਸੀ ਲਗਣਾ। ਲੋਕਾਂ ਕਹਿਣਾ ਸੀ ਉਹ ਕੋਟਾ ਹੀ ਹੈ।

"ਨਹੀਂ ਸ਼ੀਨੇ, ਪੜ੍ਹਮਣੂਰ ਦਾ ਮਾਦੱਪਾ ਤੇਰਾ ਖਿਆਲ ਏ ਸ਼ਿਵੜੀ ਏ। ਉਸਦਾ ਪੜਦਾਦਾ ਸ਼ਾਨਾੜੀ ਵਿਚ ਸੀ ਤੋਂ ਉਸਨੇ ਸ਼ਿਵੜੀ ਤੀਵੀਂ ਨਾਲ ਵਿਆਹ ਕਰਵਾ ਲਿਆ। ਪਰ ਭੈੜੇ ਦਿਨਾਂ ਕਰਕੇ ਉਸਨੂੰ ਸਾਨਾੜੀ ਛਡਕੇ ਪੜ੍ਹਮਣੂਰ ਅਉਣਾ ਪਿਆ। ਇਥੇ ਸਾਰੇ ਸ਼ਿਵੜੀ ਬ੍ਰਾਹਮਣ ਹੀ ਰਹਿੰਦੇ ਸਨ। ਉਹਨਾਂ ਦੇ ਅਸਰ ਕਰਕੇ ਇਸ ਵੀ ਸਿਧੀ ਕੁਮਕੁਮ ਲਉਣੀ ਸ਼ੁਰੂ ਕਰ ਦਿਤੀ। ਉਥੇ ਇਹਨਾਂ ਨੂੰ ਕੋਟਾਂ ਸ਼ਿਵੜੀ ਕਹਿੰਦੇ ਨੇਂ। ਠੀਕ ਏ ਸ਼ੀਨੇ ਕਿ ਨਹੀਂ। ਤੇਰਾ ਕੀ ਖਿਆਲ ਏ ਇਥੇ ਵਿਆਹ ਹੋ ਸਕਦਾ ਏ ਕਿ ਨਹੀਂ।"

"ਬਿਲਕੁਲ ਠੀਕ ਏ। ਬੜਾ ਚੰਗਾ ਰਿਸ਼ਤਾਏ ਨਿਰਾ ਸੋਨਾ ਏ ਰਤੀ ਭਰ ਵੀ ਖੋਟ ਨਹੀਂ। ਤੇਰੇ ਕਰਕੇ ਮੈਨੂੰ ਵੀ ਐਨਾਂ ਆਦਰ ਮਾਣ ਮਿਲਿਆ। ਤੂੰ ਜੁਆਈ ਤੇ ਮੈਂ ਤੇਰਾ ਮਿੱਤਰ। ਇਹੋ ਜਿਹੀ ਵਧੀਆਂ ਸੇਵਾ ਖਾਤਰ ਤਾ ਮੈਂ ਅਜ ਤਾਂਈ ਨਹੀਂ ਵੇਖੀ। ਇਹ ਸਭ ਵੱਡੇ ਘਰਾਂ ਦੇ ਤੌਰ ਤਰੀਕੇ ਨੇ। ਇਕ ਗਲ ਏ, ਤੂੰ ਬੜਾ ਹੁਸ਼ਿਆਰ ਏਂ, ਮੱਛੀ ਵੇਖਕੇ ਕੁੰਡੀ ਸੁੱਟੀ ਏ। ਤੇਰੀ ਵੀ ਉਮਰ ਜ਼ਿਆਦਾ ਏ। ਕੁੜੀ ਵੀ ਵੱਡੀ ਉਮਰ ਦੀ ਮਿਲੀ ਏ ਸੋ ਠੀਕ ਏ। ਖੈਰ ਸੋਨਾ ਕਿੰਨਾ ਕੁ ਦੇਣਗੇ?"

"ਦੇਖ ਸ਼ੀਨੇ ਮੈਂ ਇਸ ਬਾਰੇ ਕੋਈ ਗਲ ਨਹੀਂ ਕੀਤੀ। ਨਾ ਹੀ ਮੈਨੂੰ ਇੱਸਦਾ ਖਿਆਲ ਆਇਆ ਸੀ। ਕੀ ਫ਼ਰਕ ਪੈਂਦੇ ਉਹ ਸੋਨਾ ਲਿਆਏ ਯਾਂ ਨਾ ਲਿਆਏ। ਉਹ ਆਪ ਹੀ ਸੋਨਾ ਏ। ਮਾਪੇ ਕੁੜੀ ਨੂੰ ਹੱਥੋ ਕੰਨੋਂ ਬੁੱਚੀ ਤਾਂ ਨਹੀਂ ਭੇਜਣ ਲਗੇ। ਹੱਥਾਂ, ਕੰਨਾ, ਤੇ ਗਲ੍ਹ ਵਿਚ ਕੁੱਛ ਨਾ ਕੁਛ ਤਾਂ ਪਾਕੇ ਹੀ ਭੇਜਣਗੇ।" ਆਈਤਾੜ ਨੇ ਕਿਹਾ।

---

* 1&2 ਬ੍ਰਾਹਮਣਾਂ ਦੀਆਂ ਉਪਜਾਤੀਆਂ

ਆਈਤਾੜ ਤੈਨੂੰ ਦੂਜੇ ਵਿਆਹ ਦਾ ਖਿਆਲ ਐਨਾਂ ਚਿਰਕਾ ਕਿਉਂ ਆਇਆ। ਪਹਿਲੀ ਵਹੁਟੀ ਤੋਂ ਬੱਚਾ ਨਹੀਂ ਸੀ ਹੋ ਰਿਹਾ ਇਹ ਤਾਂ ਤੈਨੂੰ ਪਤਾ ਲੱਗ ਹੀ ਗਿਆ ਸੀ, ਫ਼ਿਰ ਪਹਿਲਾ ਹੀ ਫ਼ੈਸਲਾ ਕਰ ਲੈਂਦਾ।"

"ਹੁਣ ਮੈਂ ਕੀ ਬੁੱਢਾਂ ਹੋ ਗਿਆ? ਮੇਰੇ ਦੰਦ ਟੁਟ ਗਏ ਨੇਂ? ਯਾਂ ਦੰਦੋਂ ਬੋੜਾ ਹੋ ਗਿਆਂ? ਮੇਰਾ ਤਾਂ ਅਜੇ ਵੀ ਮਨ ਨਹੀਂ ਸੀ ਕਰਦਾ। ਪਿਛਲੇ ਚਾਰ ਸਾਲਾਂ ਤੋਂ ਸਰਸੋਤੀ ਮੇਰੇ ਪਿਛੇ ਪਈ ਸੀ ਕਿਸੇ ਦਾ ਬੱਚਾ ਗੋਦ ਲੈਣ ਲਈ ਕਹਿੰਦੀ ਸੀ—ਮੈਂ ਇਸ ਗਲ ਲਈ ਨਹੀਂ ਮੰਨਿਆ। ਕਿਸੇ ਦੇ ਘਰੋਂ ਮੁੱਢ ਪੁਟਕੇ, ਆਪਣੇ ਘਰ ਲਾਕੇ ਉਸਤੇ ਖੁਸ਼ਬੂਦਾਰ ਫੁਲ ਤਾਂ ਨਹੀਂ ਉਗਾਏ ਜਾ ਸਕਦੇ। ਮਰਣ ਲੱਗਿਆ ਗੰਗਾ ਜਲ ਪਉਣ ਲਈ ਆਪਣੇ ਢਿਡੋਂ ਜੰਮੇ ਹੋਣ ਤਾਂ ਗਲ ਵੀ ਏ। ਗੋਦ ਲਏ ਪੁੱਤਰ ਤੋਂ ਕਿਹੜਾ ਸਵਰਗ ਮਿਲ ਜਾਣੈਂ। ਇਸ ਲਈ ਇਸ ਵਿਆਹ ਦਾ ਫ਼ੈਸਲਾ ਕੀਤਾ। ਮੇਰੀ ਉਮਰ ਕੋਈ ਚਾਲੀ ਬਤਾਲੀ ਸਾਲ ਹੋਵੇਗੀ—"

"ਆਈਤਾੜ ਤੂੰ ਕਿਹੜੇ ਵਹਿਮ ਵਿੱਚ ਪੈ ਗਿਐਂ। ਹੰਦਟੇ ਦੇ ਹਨੂਮਾਨ ਆਈਤਾੜ ਨੇ ਤੀਜਾ ਵਿਆਹ ਕੀਤਾ ਤਾਂ ਉਸ ਵੇਲੇ ਉਸਦੀ ਉਮਰ ਪੰਜਾਹਾਂ ਤੋਂ ਉਪਰ ਸੀ। ਤੀਜੀ ਤੀਵੀਂ ਵਿਚੋਂ ਉਸਦੇ ਤਿੰਨ ਬੱਚੇ ਹੋਏ। ਅਜੇ ਥੋਹੜੇ ਦਿਨ ਹੋਏ ਨੇਂ, ਸਾਹਮਣੇ ਦੇ ਤਿੰਨ ਦੰਦ ਟੁੱਟੇ ਨੇਂ, ਨਹੀਂ ਤਾਂ ਉਹ ਇਹਨਾਂ ਦੰਦਾਂ ਨਾਲ ਚੌਲਾਂ ਦੀ ਬੋਰੀ ਚੁਕ ਲੈਂਦਾ ਹੁੰਦਾ ਸੀ।"

"ਆਹੋ ਜਾਨਣਾਂ ਮੇਰਾ ਰਿਸ਼ਤੇਦਾਰ ਲਗਦੈ। ਮੈਂ ਉਸ ਨਾਲ ਆਪਣਾ ਮੁਕਾਬਲਾ ਨਹੀਂ ਕਰਦਾ। ਉਹ ਜਿੰਨਾਂ ਖਾਂਦੈ, ਮੈਂ ਤਾਂ ਉਸਤੋਂ ਅੱਧਾ ਵੀ ਨਹੀਂ ਖਾ ਸਕਦਾ।"

"ਆਈਤਾੜ ਪਾਰੋਤੀ ਇਸ ਵਿਆਹ ਲਈ ਮੰਨ ਜਾਏਗੀ?"

"ਸ਼ੀਨੇ ਤੈਨੂੰ ਸਾਡੇ ਘਰ ਦਾ ਹਸਾਬ ਕਤਾਬ ਨਹੀਂ ਪਤਾ। ਸਾਡੇ ਘਰ ਵਿਚ ਇਕੋ ਮਾਲਕ ਏ ਮਤਲਬ ਇਕੋ ਮਾਲਕ। ਆਦਮੀ ਇਕ ਗਲ ਕਰੇ ਤੇ ਤੀਵੀਂ ਦੂਸਰੀ ਇਹ ਮੇਰੇ ਘਰ ਵਿਚ ਨਹੀਂ ਹੋ ਸਕਦਾ। ਮੇਰੇ ਘਰ ਵਿਚ ਮੇਰਾ ਹੁਕਮ ਚਲਦੈ। ਪਡੂਕੇਰੇ ਦੇ ਪਰਮ ਸ਼ਿਵਾ ਵਾਂਗ ਨਹੀਂ, ਆਦਮੀ ਤੇ ਤੀਵੀਂ ਹਰ ਵੇਲੇ ਇਕ ਦੂਜੇ ਨਾਲ ਝੜਪਾਂ ਲੈਂਦੇਂ ਰਹਿੰਦੇ ਨੇ। ਸਾਰੇ ਪਿੰਡ ਵਾਲਿਆਂ ਨੂੰ ਉਹਨਾਂ ਦੇ ਝਗੜੇ ਦਾ ਪਤਾ ਲਗ ਜਾਂਦਾ ਏ। ਲੋਕੀ ਤਮਾਸ਼ਾ ਵੇਖਦੇ ਨੇ। ਇਸ ਮਾਮਲੇ ਵਿਚ ਪਾਰੋਤੀ ਤਾਂ ਬਿਲਕੁਲ ਸੀਤਾ ਏ। ਵਿਚਾਰੀ ਦੀ ਕਿਸਮਤ 'ਚ ਬਚਿੱਆਂ ਦਾ ਸੁਖ ਨਹੀਂ ਸੀ ਲਿਖਿਆ ਹੋਇਆ। ਨਹੀਂ ਤਾਂ ਉਸ ਵਿਚ ਕੋਈ ਘਾਟ ਸੀ। ਉਸ ਵਰਗੀ ਚੰਗੀ ਪਤਨੀ ਕੋਈ ਹੋ ਹੀ ਨਹੀਂ ਸਕਦੀ। ਵੇਖੀਂ ਉਹ ਨਵੀਂ ਵਹੁਟੀ ਨੂੰ ਆਪਣੀ ਧੀ ਵਾਂਗ ਪਿਆਰ ਕਰੇਗੀ।"

"ਚੰਗਾ ਆਈਤਾੜ, ਚਲਾਂ ਗਲਾਂ ਵਿਚ ਰਾਤ ਬੀਤ ਗਈ—ਮੈਨੂੰ ਹੁਣ

ਯਾਦ ਆਇਆ ਏ ਮੈਂ ਤਾਂ ਪਨੀਰੀ ਨੂੰ ਪਾਣੀ ਦੇਣੈਂ। ਗਲਾਂ ਵਿਚ ਭੁਲ ਹੀ ਗਿਆ ਸਾਂ।"

"ਸ਼ੀਨੇ ਤੂੰ ਪਨੀਰੀ ਨੂੰ ਪਾਣੀ ਦੇ ਕੇ ਸਵੇਰੇ ਆ ਜ਼ਰੂਰ ਜਾਈਂ। ਮੈਂ ਤੇਰੇ ਤੇ ਭਰੋਸਾ ਰੱਖੀਂ ਬੈਠਾ। ਕੰਮ ਬੜਾ ਏ।" ਆਈਤਾਝ ਨੇ ਪੱਕੀ ਕਰਦਿਆਂ ਕਿਹਾ।

"ਤੂੰ ਉਸਦਾ ਫ਼ਿਕਰ ਨਾ ਕਰ। ਸੂਰਜ ਚੜ੍ਹਨ ਤੋਂ ਪਹਿਲਾਂ ਮੈਂ ਤੇਰੇ ਘਰ ਪੁੱਜ ਜਾਵਾਂਗਾ। ਤੂੰ ਰਾਤੀਂ ਸੋਚ ਲਈ ਬੁਲਾਉਣਾਂ ਕਿਸ-ਕਿਸ ਨੂੰ ਹੈ? ਕੁੰਦਾਪੁਰ ਦੇ ਬਜ਼ਾਰ ਤੋਂ ਸਮਾਨ ਕੀ-ਕੀ ਚਾਹੀਦੈ। ਤੂੰ ਲਿਖ ਰਖੀਂ। ਸਾਰਾ ਕੰਮ ਹੋ ਜਾਵੇਗਾ। ਤੂੰ ਡਰ ਨਾ।"

ਕਹਿਕੇ ਉਹ ਘਰ ਵਲ ਤੁਰ ਪਿਆ। ਆਈਤਾਝ ਵੀ ਤਲਾਅ ਵਿਚ ਉਤਰਕੇ ਸੰਧਿਆਵੰਦਨਾਂ ਕਰਨ ਲਗ ਪਿਆ।

ਪਾਰੋਤੀ ਵਿਹੜੇ ਵਿਚ ਖਲੋਤੀ ਸਭ ਕੁੱਛ ਸੁਣ ਰਹੀ ਸੀ। ਉਹਨਾਂ ਦੀਆਂ ਗਲਾਂ ਸੁਣਕੇ ਉਸਦੀਆਂ ਅੱਖਾਂ ਸਾਹਮਣੇ ਇਕ ਨਵਾਂ ਸੰਸਾਰ ਪਰਗਟ ਹੋ ਗਿਆ। ਪਹਿਲਾਂ ਤਾਂ ਉਸਨੂੰ ਲਗਾ ਕਿਸੇ ਹੋਰ ਦੇ ਵਿਆਹ ਦੀਆਂ ਗਲਾਂ ਕਰ ਰਹੇ ਸਨ। ਪਰ ਝਟ ਹੀ ਉਸਨੂੰ ਸਮਝ ਆ ਗਈ ਕਿ ਉਸਦੀ ਸੌਤ ਘਰ ਆ ਰਹੀ ਸੀ। ਮਨ ਵਿਚ ਖੁਸ਼ੀ ਤੇ ਦੁਖ ਦੀਆਂ ਲਹਿਰਾਂ ਵਾਰੋ ਵਾਰੀ ਸਿਰ ਚੁਕਣ ਲਗ ਪਈਆਂ। ਫ਼ਿਰ ਉਹ ਸੋਚੀਂ ਪੈ ਗਈ ਕੁੜੀ ਕੋਟੇ ਪਰਿਵਾਰ ਦੀ ਸੀ ਕਿ ਸ਼ਿਵੜੀ ਦੀ। ਉਸਨੂੰ ਕੋਟੇ ਦੀ ਕੁੜੀ ਮਿਲ ਸਕਦੀ ਸੀ। ਉਸ ਵਰਗੇ ਵੈਦਿਕ ਬ੍ਰਾਹਮਣ ਨੂੰ ਇਸ ਬਾਰੇ ਲਾਪ੍ਰਵਾਹੀ ਨਹੀਂ ਸੀ ਕਰਨੀਂ ਚਾਹੀਦੀ। ਉਹ ਵਹਿਣਾ ਵਿੱਚ ਡੁੱਬ ਗਈ। ਇਹਨਾਂ ਵਹਿਣਾਂ ਵਿਚ ਉਸਨੂੰ ਪਤੀ ਦੀ ਗਲ ਯਾਦ ਆਈ। ਸਰਸੋਤੀ ਰਾਤੋ ਰਾਤ ਫ਼ਲਵੜੀਆਂ ਬਣਾ ਲਵੇਗੀ। ਹਾਏ! ਮੈਂ ਸਰਸੋਤੀ ਦੇ ਆਖੇ ਲਗ ਦਾਲ ਹੀ ਨਾ ਸੁਕਣੇ ਪਾਈ। ਨਾ ਹੀ ਚਿੜਵੇ ਭਿਉਂਏ। ਉਪਰੋਂ ਸਰਸੋਤੀ ਦੇ ਚਲੇ ਜਾਣ ਦਾ ਖ਼ਿਆਲ ਆਇਆ। ਘਰ ਵਿਚ ਉਠ ਖਲੋਤੇ ਇਸ ਨਵੇਂ ਪੁਆੜੇ ਬਾਰੇ ਪਤੀ ਨੂੰ ਕਿਵੇਂ ਦਸੇਗੀ। ਉਹ ਭੌਂਚਕੀ ਹੋਈ, ਉਸਦੇ ਹੋਸ਼ ਹਵਾਸ ਉੱਡੇ ਹੋਏ ਸਨ। ਉਸਦਾ ਸ਼ਰੀਰ ਵਿਹੜੇ ਵਿਚ ਖੰਭੇ ਵਾਂਗ ਖੋਲਤਾ ਹੋਇਆ ਸੀ। ਪਰ ਉਸਦਾ ਮਨ ਹਾੜ ਦੇ ਮਹੀਨੇਂ ਵਿਚ ਠਾਠਾਂ ਮਾਰਦੇ ਸਮੁੰਦਰ ਵਾਂਗ ਡੋਲ ਰਿਹਾ ਸੀ। ਉਸਦੇ ਮਨ ਵਿਚ ਉਠਦੇ ਖਿਆਲ ਉਸਨੂੰ ਉਚੀਆਂ ਉਠਦੀਆਂ ਲਹਿਰਾਂ ਵਾਂਗ ਇਧਰ ਉਧਰ ਠੇਲ ਰਹੇ ਸਨ। ਆਈਤਾਝ ਜਾਪ ਮੁਕਾਕੇ ਪਾਰੋਤੀ ਦੇ ਸਾਹਮਣੇ ਆਣ ਖਲੋਤਾ। ਉਸਨੂੰ ਕੋਈ ਸੋਝੀ ਹੀ ਨਹੀਂ ਸੀ।

ਉਹ ਵੀ ਥੋਹੜਾ ਠਠੰਬਰ ਗਿਆ। ਫ਼ਿਰ ਉਸ ਉੱਚੀ ਵਾਜ ਵਿਚ ਪੁਛਿਆ "ਕੌਣ? ਤੂੰ? ਗਲਾਂ ਸੁਨਣ ਖਲੋ ਗਈ ਸੀ। ਤੀਂਵੀਆਂ ਵਾਲੀ ਮੱਤ ਏ। ਭੈੜੀਆਂ ਵਾਦੀਆਂ ਥੋਹੜਾ ਛੁਟਦੀਆਂ ਨੇ। ਆਦਮੀ ਕੀ ਗਲਾਂ ਕਰਦੇ ਨੇਂ ਕੰਨ ਲਾ ਲਾ

ਸੁਨਣ ਡਹੀ ਸੀ। ਕਿਆ ਭ੍ਰਿਸ਼ਟੀ ਹੋਈ ਬੁੱਧੀ ਏ ਤੇਰੀ।" ਇਉਂ ਗਰਜਦਾ ਉਹ ਅਗੇ ਵਧਿਆ ਤਾਂ ਉਸਦੇ ਪੈਰਾਂ ਨੂੰ ਕੁੱਛ ਠੰਡਾ ਠੰਡਾ ਲਗਿਆ। ਉਸ ਡਰਕੇ ਪੈਰ ਪਿਛਾਂਹ ਖਿੱਚ ਲਿਆ। ਜਿਵੇਂ ਸੱਪ ਤੇ ਪੈਰ ਰਖ ਦਿਤਾ ਹੋਵੇ। ਦੂਜਾ ਪੈਰ ਰਖਿਆ ਤਾਂ ਵੀ ਉਸਨੂੰ ਉਵੇਂ ਲਗਿਆ। ਫਿਰ ਝਟ ਉਸਨੂੰ ਹਾਸਾ ਆ ਗਿਆ। "ਵਿਹੜਾ ਬੜੀ ਸੋਹਣੀ ਤਰ੍ਹਾਂ ਲਿੰਬਿਆ ਪੋਚਿਆ ਏ। ਕਿਹੜੇ ਸਾਗ ਨਾਲ ਰਗੜਿਆਂ ਸੀ। ਫ਼ਰਸ਼ ਕਿੰਨਾਂ ਠੰਡਾ ਹੋ ਗਿਐ। ਚਲੋਂ ਏਨਾਂ ਤਾਂ ਕਰ ਦਿਤਾ।" ਉਸਨੂੰ ਥੋਹੜੀ ਜਿਹੀ ਖ਼ੁਸ਼ੀ ਹੋਈ।

ਬਰਾਂਡੇ ਵਿਚ ਪੁੱਜਾ ਤਾਂ ਬੜੀ ਖ਼ੁਸ਼ੀ ਵਿਚ ਬੋਲਿਆਂ "ਸਰਸੋਤੀ ਤੂੰ ਤਾਂ ਦੇਵੀ ਏਂ। ਫ਼ਰਸ਼ ਬਹੁਤਾ ਸੋਹਣਾ ਬਣਾ ਦਿਤਾ ਈ।" ਬੋਲਕੇ ਆਪਣੀ ਚਟਾਈ ਵਿਛਾਈ। ਚਟਾਈ ਵਛਾਂਦਿਆਂ ਫ਼ਿਰ ਬੋਲਿਆ "ਕਿੰਨੇ ਬੰਦਿਆਂ ਨੂੰ ਨਾਲ ਲਾਉਣਾ ਪਿਆ? ਲਗਦੈ ਬੜੀ ਥੱਕੀ ਹੋਈ ਏ। ਚੰਗਾ ਸੁੱਤੀ ਰਹਿ, ਮੈਂ ਨਹੀਂ ਜਗਾਉਂਦਾ। ਸੁੱਤੀ ਰਹਿ।"

ਸਰਸੋਤੀ ਦੀ ਗਲ ਉਸ ਛੇੜੀ ਜ਼ਰੂਰ ਸੀ, ਪਰ ਉਹ ਉੱਥੇ ਨਹੀਂ ਸੀ। ਇਸਦਾ ਆਈਤਾੜ ਨੂੰ ਨਹੀਂ ਸੀ ਪਤਾ। ਸੋਂ ਮੈਂ ਹੀ ਦਸਾਂ ਸੋਚਕੇ ਪਾਰੋਤੀ ਘਰ ਵਾਲੇ ਦੇ ਨੇੜੇ ਗਈ। ਉਸਦੇ ਪੈਰਾਂ ਦੀ ਆਹਟ ਸੁਣਕੇ "ਕੌਣ, ਤੂੰ? ਤੈਨੂੰ ਏਨੀਂ ਵੀ ਅਕਲ ਨਹੀਂ ਕਿ ਬਰਾਂਡੇ ਵਿਚ ਦੀਵਾ ਬਾਲਕੇ ਰਖ ਦੇਵੇਂ।" ਉਸ ਲੇਟਦਿਆਂ ਕਿਹਾ। ਉਹ ਝਟ ਭੱਜੀ-ਭੱਜੀ ਗਈ ਤੇ ਅੰਦਰ ਬਲਦਾ ਦੀਵਾ ਚੁਕ੍ਕੇ ਲੈ ਆਈ।

"ਹੁਣ ਕੀ ਕਰਨੈਂ ਦੀਵਾ। ਈਦ ਪਿਛੋਂ ਤੰਬਾ ਫੂਕਣ ਵਾਂਗ, ਮੈਂ ਚਟਾਈ ਵਿਛਾਕੇ ਲੰਮਾ ਪੈ ਗਿਆਂ।"

ਪਾਰੋਤੀ ਦੀਵਾ ਲਿਜਾਕੇ ਦੂਰ ਰਖ ਆਈ ਤੇ ਖਲੋਕੇ ਡੁਸੱਕਣ ਲਗ ਪਈ। ਆਈਤਾੜ ਤੀਵੀਂ ਦੇ ਰੋਣ ਦੀ ਅਵਾਜ਼ ਸੁਣਕੇ ਬੋਲਿਆ "ਕਿਉਂ ਮੈਂ ਉੱਚਾ ਬੋਲ ਦਿਤਾ ਤਾਂ ਤੇਰੀ ਬੇਜ਼ਤੀ ਹੋ ਗਈ। ਤੇ ਤੂੰ ਜਿਹੜੀ ਬੂਹੇ ਨਾਲ ਕੰਨ ਲਾਕੇ ਆਦਮੀ ਦੀਆਂ ਗਲਾਂ ਸੁਨਣ ਡਹੀ ਸੀ, ਉਹ ਸਹੀ ਸੀ। ਤੋਬਾ! ਇਸ ਘਰ ਵਿਚ ਜੇ ਸਿੱਧੀ ਗਲ ਕਰੋ ਤਾਂ ਕੋਈ ਸੁਣਦਾ ਨਹੀਂ। ਜੇ ਜ਼ਰਾ ਉੱਚਾ ਬੋਲ ਦਿਉ ਤਾਂ ਰੋਣ ਬਹਿ ਜਾਂਦੀ ਏ। ਕੋਈ ਕੀ ਕਰੇ?"

"ਮੈਂ ਇਹ ਕਦੋਂ ਕਿਹੈ?"

"ਤੂੰ ਮਹਾਰਾਣੀ ਕੀ ਕਹਿਨੀਂ ਏ, ਇਸ ਦੀ ਮੈਨੂੰ ਪ੍ਰਵਾਹ ਨਹੀਂ। ਮੈਂ ਸਾਰਾ ਦਿਨ ਤੁਰ ਤੁਰਕੇ ਥਕਿਆ ਪਿਆਂ। ਨੀਂਦ ਆ ਰਹੀ ਏ। ਸਵੇਰੇ ਫ਼ਿਰ ਜਲਦੀ ਉਠਨਾਂ ਏ। ਸੌ ਕੰਮ ਨੇਂ। ਤੇਰੇ ਲਈ ਮਜ਼ਾਕ ਏ।"

ਬਿਨਾਂ ਸਿਰ ਪੈਰ ਦੀਆਂ ਗਲਾਂ ਸੁਣਕੇ ਪਾਰੋਤੀ ਹੱਕੀ ਬੱਕੀ ਰਹਿ ਗਈ। ਬਿਨਾਂ ਕਿਸੇ ਕਸੂਰ ਦੇ ਉਹ ਐਵੇਂ ਹੀ ਉਸਤੇ ਲੋਹਾ ਲਾਖਾ ਹੋਈ ਜਾਂਦਾ ਸੀ। ਸੋਚਕੇ

ਉਹ ਵੀ ਅਗੋਂ ਥੋਹੜੀ ਜਿਹੀ ਔਖੀ ਬੋਲੀ "ਮੈਨੂੰ ਵੀ ਤੇਰੀਆਂ ਗਲਾਂ ਸੁਨਣ ਦਾ ਕੋਈ ਸ਼ੌਕ ਨਹੀਂ। ਤੂੰ ਆਪਣੀ ਭੈਣ ਦੀ ਗਲ ਛੇੜੀ ਸੀ—ਪਾਪੜ ਫੁਲਵੜੀਆਂ ਦੀ—ਮੈਂ ਉਸ ਬਾਰੇ ਦਸਣਾ ਸੀ।"

"ਇਹੋ ਹੀ ਨਾ ਕਿ ਤੁਹਾਡੇ ਕੋਲੋਂ ਨਹੀਂ ਬਣਾ ਹੁੰਦੇ—ਠੀਕ ਏ ਠੀਕ ਏ, ਹੋਰ ਕਿਤੋਂ ਬਣਵਾਕੇ ਲੈ ਆਵਾਂਗਾ। ਹੁਣ ਖ਼ੁਸ਼ ਏਂ। ਜਾਹ ਸੌਂ ਜਾਹ।"

"ਤੂੰ ਸਾਨੂੰ ਕੀ ਸਮਝਨੈਂ। ਜੋ ਮੂੰਹ ਚ' ਅਉਂਦੈ ਬੋਲੀ ਜਾਨੈਂ—ਤੇਰੀ ਭੈਣ ਵਿਹੜੇ ਦਾ ਕੰਮ ਮੁਕਾਕੇ ਸ਼ਾਮੀਂ ਮੰਦਰਤੀ ਚਲੀ ਗਈ। ਕਹਿ ਗਈ ਏ ਜੇ ਲੋੜ ਹੋਈ ਤਾਂ ਸੁਨੇਹਾ ਭੇਜ ਦੇਈਂ।" ਏਨਾਂ ਕਹਿਕੇ ਉਹ ਉਥੋਂ ਖਿਸਕ ਗਈ। ਮਤੇ ਫ਼ਿਰ ਉਹ ਆਪਣੀ ਰਾਮਾਇਣ ਛੇੜ ਬੈਠੇ। ਉਹ ਰਸੋਈ ਦੇ ਅਗਲੇ ਬਰਾਂਡੇ ਵਿਚ ਚਲੀ ਗਈ।

ਆਈਤਾੜ ਘਬਰਾ ਗਿਆ। ਘਰ ਚ' ਕੀ ਫ਼ਸਾਦ ਹੋਇਆ। ਉਸਦੀ ਭੈਣ ਗੁੱਸੇ ਵਿਚ ਆਕੇ ਚਲੀ ਗਈ। ਉਸ ਬਿਨਾਂ ਤਾਂ ਕੋਈ ਕੰਮ ਹੀ ਨਹੀਂ ਸੀ ਹੋ ਸਕਦਾ, ਏਨਾਂ ਉਸਨੂੰ ਪਤਾ ਸੀ। ਘਬਰਾਕੇ ਉਹ ਉਠ ਬੈਠਾ "ਏ, ਗਲ ਸੁਣ" ਏ ਆਪਣੀ ਥਾਂ ਤੋਂ ਨਾ ਹਿੱਲੀ। "ਤੇਰੀਆਂ ਵਰਗੀਆਂ ਨਾਲ ਗੁਜ਼ਾਰਾ ਕਰਨਾ ਕੋਈ ਸੌਖਾ ਏ।" ਉਠਕੇ ਜਿਥੇ ਪਾਰੋਤੀ ਲੰਮੀ ਪਈ ਸੀ ਆਇਆ ਤੇ ਕਹਿਣ ਲਗਾ "ਐਵੇਂ ਅੱਧੀ ਗਲ ਕਰਕੇ ਮੈਨੂੰ ਹੋਰ ਨਾ ਕਲਪਾ। ਤੂੰ ਸੁ ਕਵੇਂ ਤੇ ਮੈਂ ਸੁੱਕੀਨੰਡੇ ਸਮਝ ਲਵਾਂ। ਐਨਾਂ ਮੇਰੇ ਤੋਂ ਨਹੀਂ ਹੁੰਦਾ। ਦੱਸ ਉਹ ਕਿਉਂ ਗਈ? ਕੀ ਹੋਇਆ? ਘਰ ਵਿਚ ਕੋਈ ਝਗੜਾ ਹੋਇਆ। ਮੈਂ ਘਰੋਂ ਬਾਹਰ ਜਾਵਾਂ ਸਹੀ ਕੁੱਛ ਨਾ ਕੁੱਛ ਹੋ ਜਾਂਦੈ।"

"ਮੈਂ ਝਗੜਾ ਨਹੀਂ ਕੀਤਾ—ਮੈਂ ਕੁਛ ਕੀਤਾ ਹੋਵੇ ਤਾਂ ਮੈਂ ਪਾਪਣ ਹੋਵਾਂ।"

"ਨਹੀਂ ਤੂੰ ਤਾਂ ਸਾਧਣੀ ਏਂ—ਪਾਪੀ ਤਾਂ ਮੈਂ ਆਂ। ਫ਼ਿਰ ਹੋਇਆ ਕੀ, ਕੁੱਛ ਮੂੰਹੋਂ ਬੋਲ ਤਾਂ ਸਹੀ।"

"ਹੋਇਆ ਇਹ ਸੀ—ਛਪੱਰ ਬਨਾਉਨਾ ਏ, ਫ਼ਰਸ਼ ਪੋਚਣਾ ਏਂ ਇਸ ਲਈ ਸਾਡੀ ਲੋੜ ਏ—ਕਿਉਂ ਤੇ ਕਾਹਦੇ ਲਈ ਪੁਛਣ ਦੀ ਸਾਨੂੰ ਜੁਰਅਤ ਨਹੀਂ—ਘਰ ਵਿਚ ਸਾਰਾ ਕੰਮ ਕਰਨ ਨੂੰ ਅਸੀਂ—ਖੋਤਿਆਂ ਵਾਂਗ ਦਿਨ ਰਾਤ ਲਗਣ ਨੂੰ ਅਸੀਂ—ਪਰ ਕੁਛ ਕਹਿਣ ਸੁਨਣ ਦੀ ਸਾਡੀ ਵੁਅਕਤ ਨਹੀਂ—ਗੁੱਸੇ ਵਿਚ ਆਕੇ ਚਲੀ ਗਈ। ਉਸਦੀਆਂ ਗਲਾਂ ਤੋਂ ਲਗਦਾ ਸੀ ਉਹ ਛੇਤੀਂ ਛੇਤੀਂ ਨਹੀਂ ਅਉਂਦੀ। ਤਿੰਨ ਰਾਤਾਂ ਉਹ ਸੁੱਤੀ ਨਹੀਂ—ਇਸ ਘਰ ਵਿਚ ਅਸੀਂ ਕਖਾਂ ਦੇ ਭਾਅ ਆਂ—ਕਹਿੰਦੀ ਰੋਂਦੀ ਰੋਂਦੀ ਚਲੀ ਗਈ।"

ਉਸ ਗਲ ਕਰ ਦਿਤੀ। ਨਨਾਣ ਦਾ ਰੋਣਾ ਦਸਦਿਆਂ ਪਾਰੋਤੀ ਨੇ ਆਪ ਰੋਣਾ ਸ਼ੁਰੂ ਕਰ ਦਿਤਾ। ਪਰ ਉਸ ਵਲ ਧਿਆਨ ਦੇਣ ਲਈ ਆਈਛਾੜ ਕੋਲ

ਵਕਤ ਨਹੀਂ ਸੀ। ਉਸਨੂੰ ਸਮਝ ਨਹੀਂ ਸੀ ਆ ਰਹੀ ਕਿ ਕੀ ਕਰੇ। ਭੈਣ ਬਿਨਾਂ ਉਸਦਾ ਕੋਈ ਕੰਮ ਨਹੀਂ ਸੀ ਸੌਰਣ ਵਾਲਾ। ਇਸ ਦਾ ਉਸਨੂੰ ਯਕੀਨ ਸੀ। ਉਹ ਘਰ ਛਡਕੇ ਚਲੀ ਗਈ ਸੀ—ਪਿੰਡ ਵਾਲਿਆਂ ਨੂੰ ਇਸਦੀ ਖਬਰ ਮਿਲੀ ਤਾਂ ਉਹ ਕਈ ਗਲਾਂ ਬਨਾਉਣਗੇ। ਦੋ ਘੜੀ ਪਹਿਲਾਂ ਹੀ ਤਾਂ ਉਹ ਸ਼ੀਨੇ ਮਈਏ ਅਗੇ ਸ਼ੇਖੀ ਬਘਾਰਕੇ ਆਇਆ ਸੀ 'ਮੇਰੇ ਘਰ ਵਿਚ ਸਿਰਫ਼ ਮੇਰੀ ਚਲਦੀ ਏ।'

ਇਹ ਵਿਚਾਰ ਉਸਦੇ ਮਨ ਵਿਚ ਬਾਰ ਬਾਰ ਆ ਰਿਹਾ ਸੀ ਤੇ ਕੰਨਾਂ ਵਿੱਚ ਪਾਰੋਤੀ ਦੇ ਦੁਖ ਭਰੇ ਰੋਣੇ ਦੀ ਅਵਾਜ਼। ਉਹ ਦੁਖੀ ਹੋ ਗਿਆ। "ਤੂੰ ਹੁਣ ਚੁਪ ਕਰੇਂਗੀ ਕਿ ਇਹ ਰਾਗ ਜਾਰੀ ਰਖੇਂਗੀ। ਮੈਨੂੰ ਉਸ ਦੇ ਚਲੇ ਜਾਣ ਦੀ ਚਿੰਤਾ ਖਾ ਰਹੀ ਏ ਤੇ ਇਕ ਤੂੰ ਏਂ ਕਿ ਕੰਨ ਖਾਈ ਜਾਣੀ ਏ।" ਆਪਣੀ ਚਟਾਈ ਕੋਲ ਆ ਗਿਆ। ਉਥੇ ਵੀ ਉਸਤੋਂ ਬੈਠ ਨਾ ਹੋਇਆ। "ਅੱਗ ਲਗੇ ਇਸ ਘਰ ਨੂੰ।" ਕਹਿਕੇ ਬਾਹਰ ਪਿਛਲੇ ਪਾਸੇ ਚਲਾ ਗਿਆ। ਹਨੇਰੇ ਵਿਚ ਹੀ ਉਸ ਨਾਰੀਅਲ ਦੀਆਂ ਕੁਛ ਟਹਿਣੀਆਂ ਤੋੜੀਆਂ ਤੇ ਵਿਹੜੇ ਵਿਚ ਆਕੇ ਉਹਨਾਂ ਨੂੰ ਕਠਿਆਂ ਕਰਕੇ ਬੰਨਿਆਂ। ਪਾਰੋਤੀ ਜਿਥੇ ਲੰਮੀ ਪਈ ਸੀ ਉਥੇ ਆਇਆ ਤੇ ਦੀਵੇਂ ਤੋਂ ਇਸ ਬੰਡਲ ਨੂੰ ਬਾਲ ਲਿਆ। "ਮੈਂ ਮੰਦਰਤੀ ਚਲ੍ਹਿਆਂ ਮੇਰੇ ਅਉਣ ਤਾਂਈ ਇਹ ਵਾਜਾ ਬੰਦ ਕਰ ਦਈਂ। ਕਿਉਂ ਤੁਸੀ ਰਲਕੇ ਮੇਰੀ ਇਜ਼ੱਤ ਮਿਟੀ ਚ' ਰੋਲਣ ਤੇ ਤੁਲੀਆਂ ਹੋਈਆਂ ਓ।" ਕਹਿਕੇ ਉਹ ਘਰੋਂ ਬਾਹਰ ਨਿਕਲ ਗਿਆ।

ਆਈਤਾੜ ਵੱਡੇ ਵੱਡੇ ਕਦਮ ਪੁਟਦਾ ਤੁਰੀ ਗਿਆ। ਹੱਥ ਵਿਚ ਮਸ਼ਾਲ ਫੜੀ ਬਾਂਹ ਹਿਲਾਂਦਾ ਚਲੀ ਗਿਆ।

ਆਦਮੀ ਅੱਧੀ ਰਾਤੀਂ ਘਰੋਂ ਟੁਰਿਆ ਸੀ, ਪਾਰੋਤੀ ਨੇ ਆਪਣਾ ਦੁਖ ਅੰਦਰੋਂ ਅੰਦਰ ਪੀ ਲਿਆ। ਇਹ ਹੁਣ ਉਸਨੂੰ ਜਾਕੇ ਕੀ ਕਹੇਗਾ ਤੇ ਉਹ ਅਗੋਂ ਕੀ ਆਖੇਗੀ। ਇਸਨੇਂ ਗੁੱਸਾ ਕੀਤਾ ਤਾਂ ਉਸ ਹੱਠ ਕਰ ਲੈਣਾ ਏ। ਫਿਰ ਤਾਂ ਇਸ ਜਨਮ ਵਿਚ ਸੁਲਾਹ ਨਹੀਂ ਹੁੰਦੀ। ਪਤਾ ਨਹੀਂ ਕੀ ਕਰਨਗੇ। ਸੋਚਾਂ ਵਿਚ ਪੈ ਗਈ। ਬੈਠੀ ਬੈਠੀ ਅੱਕ ਗਈ। ਮੈਂ ਕੀ ਕਰ ਸਕਣੀ ਆਂ। ਜੋ ਲਿਖਿਐ ਉਵੇਂ ਹੋਏਗਾ। ਉਪਰਾਮ ਹੋਕੇ ਉਸ ਦੀਵਾ ਬੁਝਾਇਆ ਤੇ ਲੰਮੀ ਪੈ ਗਈ। ਕਿੰਨਾ ਚਿਰ ਪਾਸੇ ਮਾਰਦੀ ਰਹੀ ਪਰ ਨੀਂਦ ਨਾ ਆਈ।

ਇਧਰ ਆਈਤਾੜ ਖੇਤ ਤੇ ਖੇਤ ਪਾਰ ਕਰੀ ਅਗੇ ਵਧੱਦਾ ਗਿਆ। ਸਾਢੇ ਚਾਰ ਮੀਲ ਦਾ ਪੈਂਡਾ ਤਹਿ ਕਰਦਿਆਂ ਉਸਨੂੰ ਤਿੰਨ ਘੰਟੇ ਲਗ ਗਏ। ਸਾਰੇ ਰਾਹ ਵਿਚ ਕੁੱਤੇ ਭੌਂਕ ਰਹੇ ਸਨ। ਬਾਰਕੂਰ ਪਹੁੰਚਣ ਮਗਰੋਂ ਪਜਾੜੀ ਤੇ ਚੜ੍ਹਕੇ ਉਹ ਜੰਗਲ ਦੇ ਰਾਹ ਪੈ ਗਿਆ। ਕਰਦਿਆਂ ਕਰਦਿਆਂ ਭੈਣ ਦੇ ਸਹੁਰਿਆਂ ਦੇ ਘਰ ਕੋਲ ਪਹੁੰਚ ਗਿਆ। ਉਸਦੇ ਪੈਰਾਂ ਦੀ ਠੱਪ ਠੱਪ ਸੁਣ ਕੁੱਤੇ ਭੌਂਕਣ ਲਗ ਪਏ। 'ਕਖ ਨਾ ਰਵੇ ਇਹਨਾਂ ਕੁਤਿੱਆਂ ਦਾ।' ਕੁਤਿੱਆਂ ਨੂੰ ਦੁਰਕਾਰਦਿਆਂ ਉਸ ਘਰ ਦਾ ਬੂਹਾ

ਜਾ ਖੜਕਾਇਆ। ਘਰ ਦਿਆਂ ਬੂਹਾ ਖੋਹਲਕੇ ਪੁਛਿਆ, "ਕੌਣ ?" ਪਤਾ ਲਗ਼ਣ ਤੇ ਦੀਵਾ ਬਾਲਿਆ। ਆਈਤਾੜ ਆਇਆ ਸੁਣਕੇ ਸਾਰੇ ਘਰ ਦੇ ਕੱਠੇ ਹੋ ਗਏ। ਆਈਤਾੜ ਕਿੰਨਾਂ ਚਿਰ ਇਧਰ ਉਧਰ ਦੀਆਂ ਗਲਾਂ ਮਾਰਦਾ, ਘੁੰਮ ਫ਼ਿਰਕੇ ਅਸਲੀ ਗਲ ਵਲ ਆਇਆ। ਵਿਆਹ ਲਈ ਉਹ ਉਹਨਾਂ ਸਾਰਿਆਂ ਨੂੰ ਸੱਦਾ ਪਤਰ ਦੇਣ ਆਇਆ ਸੀ। ਭੈਣ ਦੀ ਵਡਿਆਈ ਕਰ ਕਰ ਉਸਨੂੰ ਖੁਸ਼ ਕਰ ਲਿਆ ਤੇ ਨਾਲ ਜਾਣ ਲਈ ਮਨਾ ਲਿਆ। ਫ਼ਿਰ ਉਹ ਜੰਗਲ ਦੇ ਰਾਹ ਤੇ ਪੈ ਗਏ। ਸਾਰੇ ਰਾਹ ਉਸਦੀ ਭੈਣ ਨੇ ਇਕ ਗਲ ਨਾ ਕੀਤੀ। ਆਈਤਾੜ ਸਾਰੇ ਰਾਹ ਬੋਲਦਾ ਆਇਆ। ਭੈਣ ਨੂੰ ਇਕ ਗਲ ਨਾ ਦੱਸਣ ਦੀ ਭੁਲ ਸੁਧਾਰਨ ਲਈ ਉਸ ਇਧਰ ਉਧਰ ਦੀਆਂ, ਜੋ ਹੋਈਆਂ ਜੋ ਨਾ ਹੋਈਆਂ ਦਸਦਿਆਂ ਮਹਾਂਭਾਰਤ ਸੁਣਾ ਦਿਤਾ। ਸਰਸੋਤੀ ਨੂੰ ਉਹਨਾਂ ਵਿਚੋਂ ਕੁੱਛ ਗਲਾਂ ਸਮਝ ਆਈਆਂ ਕੁੱਛ ਦੀ ਸਮਝ ਹੀ ਨਾ ਆਈ। ਪਰ ਇਕ ਗਲ ਦੀ ਡੂੰਘੀ ਤਸਲੀ ਹੋ ਗਈ ਸੀ ਕਿ ਭਰਾ ਦੀ ਆਕੜ ਸਾਰੀ ਉਸ ਭੰਨ ਦਿਤੀ ਸੀ।

ਦੋਵੇਂ ਘਰ ਕੋਲ ਪੁੱਜੇ ਤਾਂ ਸੂਰੇ ਦੇ ਮੁਰਗੇ ਬਾਂਗਾਂ ਦੇ ਰਹੇ ਸਨ। ਸਰਸੋਤੀ ਨੇ ਪਿੱਛੇ ਮੁੜਕੇ ਵੇਖਿਆ ਅਕਾਸ਼ ਵਿਚ ਪ੍ਰਭਾਤ ਦਾ ਤਾਰਾ ਦਿਖਾਈ ਦੇ ਰਿਹਾ ਸੀ। ਦੋਵਾਂ ਨੇ ਤਲਾਅ ਵਿਚ ਪੈਰ ਧੋਤੇ। ਆਈਤਾੜ ਬੋਲਿਆ।

"ਥੋਹੜਾ ਚਿਰ ਸੋ ਜਾਈਏ"

"ਤੂ ਸੌਂ ਜਾਹ।"

"ਤੇ ਤੂੰ ਹਨੇਰੇ ਵਿਚ ਕੀ ਕਰਨੇ"

"ਹਨੇਰਾ ਕਾਹਦਾ ? ਮੁਰਗਾ ਬੋਲਦਾ ਨਹੀਂ ਸੁਣਿਆ। ਸੂਰਜ ਚੜ੍ਹਣ ਵਾਲਾ ਏ। ਕਿੰਨੇ ਕੰਮ ਕਰਨ ਵਾਲੇ ਪਏ ਨੇ।"

ਪਾਰੋਤੀ ਦੀ ਜਾਗ ਖੁਲ ਗਈ। ਸਰਸੋਤੀ ਦੀ ਅਵਾਜ਼ ਸੁਣਕੇ ਉਹ ਮਨ ਹੀ ਮਨ ਬੜੀ ਖੁਸ਼ ਹੋ ਗਈ। 'ਭਗਵਾਨ ਨੇ ਲਾਜ ਰਖ ਲਈ।' ਸਰਸੋਤੀ ਨੂੰ ਮਿਲਣ ਲਈ ਉਹ ਝਬੱਦੇ ਝੱਬਦੇ ਉਠੀ ਤੇ ਬਾਹਰ ਜਾਣ ਲੱਗੀ ਪਰ ਪਿਛਲੀ ਰਾਤ ਦੀ ਗਲ ਉਸਨੂੰ ਯਾਦ ਆ ਗਈ "ਆਦਮੀ ਦੀਆਂ ਗਲਾਂ ਵਲ ਕੰਨ ਨਾ ਧਰਿਆ ਕਰ।" ਫ਼ਿਰ ਝੱਟ ਆਪਣੇ ਬਿਸਤਰੇ ਤੇ ਜਾ ਪਈ। ਸਰਸੋਤੀ ਨੇ ਉਥੇ ਆਕੇ ਕਿਹਾ "ਪਾਰੋਤੀ ਬੜੀ ਨੀਂਦ ਆਈ ਏ।" ਤਦ ਉਹ ਜਾਗੀ।

## 6

ਇਹ ਪੰਦਰਾਂ ਦਿਨ ਆਈਤਾੜ ਦਾ ਘਰ ਧਰਮਸ਼ਾਲਾ, ਬਜ਼ਾਰ ਤੇ ਸੰਢਿਆਂ ਦੀ ਦੌੜ ਦੇ ਮੈਦਾਨ ਦਾ ਮਿਲਗੋਭਾ ਬਣਿਆ ਰਿਹਾ। ਅਉਣ ਜਾਣ ਵਾਲਿਆਂ ਦਾ ਰੌਲਾ, ਖਾ ਪੀਕੇ ਡਕਾਰ ਮਾਰਣ ਵਾਲਿਆਂ ਦੀਆਂ ਵਾਜਾਂ ਸਾਰੀਆਂ ਰਲਕੇ ਕੰਨਾਂ

ਨੂੰ ਖਾ ਰਹੀਆਂ ਸਨ। ਇਹ ਸ਼ੁਭ ਕੰਮ ਸ਼ੁਰੂ ਹੋਣ ਦੇ ਦਿਨ ਤੋਂ ਹੀ ਸ਼ੀਨਾ ਇਸਦਾ ਕਰਤਾ ਧਰਤਾ ਬਣ ਗਿਆ। ਉਹ ਅਗਲੇ ਦਿਨ ਸਵੇਰੇ ਆਪਣੀ ਜ਼ਬਾਨ ਅਨੁਸਾਰ ਪਨੀਰੀ ਨੂੰ ਪਾਣੀ ਦੇਕੇ ਆਈਤਾੜ ਦੇ ਘਰ ਹਾਜ਼ਰ ਹੋ ਗਿਆ। ਸ਼ੀਨੇ ਦਾ ਮੂੰਹ ਖੁਲ੍ਹਦਿਆਂ ਹੀ 'ਗਰਭ ਨਿਰਭੇਦ*' ਹੋ ਸਕਦਾ ਸੀ। ਇਹ ਤਾਂ ਸਿਰਫ਼ ਇਕ ਨਮੂਨਾ ਸੀ। ਉਸਦੀ ਤੀਵੀਂ ਵੀ ਕੰਮ ਸੰਭਾਲਣ ਨਾਲ ਆਈ ਸੀ। ਉਹ ਹੌਲੀ ਜਿਹੀ ਗਲ ਕਰਦੀ ਤਾਂ ਉਸਦੀ ਵਾਜ ਤਿੰਨ ਸੌ ਗਜ ਤਕ ਸੁਣਾਈ ਦੇ ਜਾਂਦੀ। ਸ਼ਾਇਦ ਉਹ ਦੋਵੇਂ ਸਮੁੰਦਰ ਦੀ ਗਰਜ ਦੇ ਨਾਲ ਮੁਕਾਬਲਾ ਕਰਨ ਲਈ ਉੱਚੀ ਬੋਲਣ ਦਾ ਅਭਿਆਸ ਕਰ ਰਹੇ ਸਨ। ਆਈਤਾੜ ਦੇ ਘਰ ਰੌਲਾ ਬੜਾ ਪਿਆ ਹੋਇਆ ਸੀ। ਪਰ ਉਥੇ ਬੰਦੇ ਕੁਲ ਅਠ-ਦਸ ਹੀ ਸਨ। ਬਾਹਰ ਰਾਹ ਜਾਂਦਿਆਂ ਨੂੰ ਲਗਦਾ ਜਿਵੇਂ ਹਜ਼ਾਰ ਬੰਦਾ ਇਕੱਠਾ ਹੋਇਆ ਹੋਵੇ।

ਆਈਤਾੜ ਦੇ ਵਿਆਹ ਵਿਚ ਚਾਰ ਦਿਨ ਬਾਕੀ ਸਨ। ਨੇੜੇ ਦੇ ਰਿਸ਼ਤੇਦਾਰਾਂ ਨੂੰ ਬੁਲਾਵਾ ਦੇਣ ਕੌਣ ਜਾਂਦਾ? ਦੂਰ ਦੇ ਰਿਸ਼ਤੇਦਾਰਾਂ ਵਲ ਤਾਂ ਸ਼ੀਨੇ ਨੂੰ ਭੇਜਿਆ ਜਾ ਸਕਦਾ ਸੀ। ਪਰ ਨੇੜੇ ਦੇ ਸੰਬੰਧੀਆਂ ਦੇ ਘਰ, ਜਜਮਾਨਾਂ ਦੇ ਘਰ ਸ਼ਰਮ ਤੇ ਇਜ਼ੱਤ ਨੂੰ ਇਕ ਪਾਸੇ ਕਰਕੇ ਉਸਨੂੰ ਆਪ ਹੀ ਜਾਣਾ ਪਿਆ। ਹੋਰ ਕੰਮਾ ਦਾ ਜਿੰਮਾ ਤਾਂ ਉਸ ਸ਼ੀਨੇ ਮਈਏ ਨੂੰ ਦੇ ਦਿਤਾ। ਪਰ ਇਸ ਕੰਮ ਦੀ ਜ਼ਿੰਮੇਵਾਰੀ ਉਸਨੂੰ ਆਪਨੂੰ ਹੀ ਨਿਭਾਉਣੀ ਪਈ।

ਪਰ ਇਕ ਗਲ ਸੀ, ਛੱਪਰ ਪਾਇਆ ਵੇਖ ਸਾਰੇ ਪਿੰਡ ਨੇ ਇਹ ਅੰਦਾਜਾ ਲਾ ਲਿਆ ਸੀ। ਪਿਛਲੀ ਰਾਤੀਂ ਉਹ ਤੇ ਸ਼ੀਨਾਂ ਦੋਵੇਂ ਉੱਚੀ ਉੱਚੀ ਗਲਾਂ ਕਰ ਰਹੇ ਸਨ ਤਾਂ ਸਾਰੇ ਪਿੰਡ ਵਿਚ ਆਈਤਾੜ ਦੇ ਦੂਜੇ ਵਿਆਹ ਦੀ ਖਬਰ ਧੁੰਮ ਗਈ ਸੀ। ਆਈਤਾੜ ਸੰਧੂਰ ਰੰਗੇ ਚੌਲ ਥਾਲੀ ਵਿਚ ਲੈਕੇ ਵਿਆਹ ਦਾ ਸੱਦਾ ਦੇਣ ਲਈ ਤੁਰ ਪਿਆ। ਉਹ ਆਪਣੇ ਸੰਬੰਧੀਆਂ ਦੇ ਘਰ ਵੜਦਾ ਹੀ, ਤਾਂ ਉਹ ਆਪ ਹੀ ਪੁਛੱਣ ਲਗ ਪੈਂਦੇ "ਠੀਕ ਏ ਆਵਾਂਗੇ। ਕਦੋਂ ਦਾ ਵਿਆਹ ਏ? ਮਹੂਰਤ ਕਿੰਨੇ ਵਜੇ ਦਾ ਏ? ਉਹ ਸੁਆਲ ਪੁਛਦੇ ਤੇ ਆਈਤਾੜ ਅੱਗੋਂ ਜੁਆਬ ਦੇ ਦਿੰਦਾ। ਉਹ ਆਪਣਾ ਫ਼ਰਜ ਪੂਰਾ ਕਰਨ ਲਈ ਸਭ ਪਾਸੇ ਗਿਆ। ਹਰ ਘਰ ਵਿਚ ਉਸਦਾ ਇਕੋ ਤਰ੍ਹਾਂ ਦਾ ਸੁਆਗਤ ਹੁੰਦਾ। ਉਸਨੂੰ ਕੁਛ ਦਸਣ ਦੀ ਲੋੜ ਹੀ ਨਾ ਪੈਂਦੀ। ਪਰ ਆਪਣੀ ਅੰਦਰਲੀ ਦੋਸ਼ ਭਾਵਨਾਂ ਨੂੰ ਦੂਰ ਕਰਨ ਲਈ ਉਹ ਕਹਿਣ ਲਗ ਪੈਂਦਾ "ਮੇਰਾ ਤਾਂ ਦੂਜੇ ਵਿਆਹ ਲਈ ਮੰਨ ਨਹੀਂ ਸੀ ਮੰਨਦਾ। ਪਰ ਨਿਪੁਤਿਆਂ ਨੂੰ ਸਵਰਗ ਨਹੀਂ ਮਿਲਦਾ। 'ਅਪੁਤਰਸਏ ਗਰਤੀ ਦਾਸਤੀ' ਮੇਰੀ ਭੈਣ ਮੇਰੇ ਪਿਛੈ ਪੈ ਗਈ। ਪਾਰੋਤੀ ਨੇ ਜ਼ਿੱਦ ਫ਼ੜ ਲਈ।" ਇਸ ਤਰ੍ਹਾਂ ਮਿਰਚ ਮਸਾਲਾ ਲਾਕੇ ਆਪਣੇ ਦੂਜੇ ਵਿਆਹ ਦੀ ਸਫ਼ਾਈ ਪੇਸ਼ ਕਰਦਾ। ਜੇ ਕੋਈ ਕੰਹਿ ਦਿੰਦਾ ਪਡੂਮਣੂਰ ਤਾਂ

* ਗਰਭ-ਪਾਤ

ਬੜਾ ਦੂਰ ਏ, ਕੌਣ ਨੇਂ, ਕਿਹੜਾ ਘਰ ਏ' ਤਾਂ ਉਹ ਪਡੂਮਣੂਰ ਵਾਲਿਆਂ ਨੂੰ ਬੜਾ ਵਡਿਆਕੇ ਦਸਦਾ। ਉਹ ਕੱਟੇ ਦੇ ਨੇਂ। ਪਰ ਧਰਮ ਕਰਮ ਨਿਸ਼ਠਾ ਦੇ ਬੜੇ ਪੱਕੇ ਨੇਂ। ਭਗਵਾਨ ਦੀ ਦਇਆ ਨਾਲ ਚੰਗੇ ਰੱਜੇ ਪੁਜੇ ਨੇ। ਨਾਰੀਅਲ, ਹੌਨੇ ਦੇ ਰੁਖ, ਤੇਲ ਅੰਬ, ਕਠੱਲ ਕਿਸੇ ਚੀਜ਼ ਦੀ ਕਮੀ ਨਹੀਂ।' ਹੈ ਤਾਂ ਪਡੂਮਣੂਰ ਪਰ* ਸੁਖ ਤੇ ਅਰਾਮ ਸਾਰੇ ਪੂਰਬ ਦੇ ਪਿੰਡਾਂ ਵਾਲੇ ਨੇਂ।

ਕਈ ਘਰਾਂ ਵਿਚ ਉਹ ਜਾਂਦਾ ਤਾਂ ਉਥੇ ਕਈ ਬਜ਼ੁਰਗ ਜਿਨ੍ਹਾਂ ਨੂੰ ਉਸਦਾ ਪਹਿਲਾ ਵਿਆਹ ਯਾਦ ਸੀ ਉਹ ਛੇੜਖਾਨੀ ਕਰਕੇ ਕਹਿੰਦੇ "ਆਈਤਾੜ ਤੇਰੇ ਅੱਪਾ ਕੋਦੰਡ—ਆਈਤਾੜ ਨੇ ਤੇਰਾ ਪਹਿਲਾ ਵਿਆਹ ਮੀਂਹ ਦੀ ਰੁੱਤ ਵਿਚ ਰਖ ਦਿਤਾ ਤਾਂ ਕਿ ਕੋਈ ਬੰਦਾ ਵਿਆਹ ਵਿਚ ਸ਼ਾਮਲ ਨਾ ਹੋ ਸਕੇ। ਤੂੰ ਵੀ ਉਵੇਂ ਹੁਣ ਵਿਆਹ ਦੂਰ ਦੇ ਪਿੰਡ ਵਿਚ ਕਰਵਾ ਰਿਹਾਂ ਤਾਂ ਜੋ ਹੁਣ ਸਾਡੇ ਵਰਗੇ ਜਿਨ੍ਹਾਂ ਦੀਆਂ ਲਤਾਂ ਨਹੀਂ ਕੰਮ ਕਰਦੀਆ ਵਿਆਹ ਵਿਚ ਨਾ ਜਾ ਸਕਣ। ਆਈਤਾੜ ਅਗੋਂ ਮੂੰਹ ਜ਼ਬਾਨੀ ਜਮਾਂ ਖਰਚ ਕਰਨ ਵਿਚ ਘਟ ਨਹੀਂ ਸੀ। "ਨਹੀਂ ਨਹੀਂ ਉਹ ਕਿਹੜਾ ਦੂਰ ਐ। ਐਥੋਂ ਬੇੜੀ ਵਿਚ ਬੈਠੋ ਝਟ ਹੀ ਤੋਨਸੇ ਪਹੁੰਚ ਜਾਂਦੇ ਓ। ਤੋਨਸੇ ਉਤਰਕੇ ਚਾਰ ਕਦਮਾਂ ਤੇ ਤਾਂ ਉਹਨਾਂ ਦਾ ਘਰ ਏ। ਐਵੇਂ ਦੂਰ ਹੋਣ ਦਾ ਬਹਾਨਾ ਕਰਕੇ ਘਰ ਨਾ ਬੈਠ ਜਾਇਆ ਜੇ। ਸਭ ਨੇ ਚਲਣਾ ਏ।"

ਉਸ ਦਿਨ ਸਵੇਰੇ ਆਈਤਾੜ ਘਰੋਂ ਲਿਕਲਿਆ ਤਾਂ ਸੱਦਾ ਦੇ ਕੇ ਸ਼ਾਮੀਂ ਘਰ ਆਇਆ। ਚਾਰੋ ਪਾਸੇ ਚੱਕਰ ਮਾਰਕੇ ਆਇਆ। ਆਈਤਾੜ ਦੇ ਘਰੋਂ ਨਿਕਲਣ ਤੋਂ ਥੋਹੜਾ ਚਿਰ ਪਿਛੋਂ ਚਾਰ ਬੋਰੀਆਂ ਸਿਰ ਤੇ ਰਖਕੇ ਸ਼ੀਨਾਂ ਮਈਆ ਸਨਿਚਰਵਾਰ ਦੇ ਬਜਾਰ ਤੋਂ ਖਰੀਦੋ-ਫ਼ਰੋਖਤ ਕਰਨ ਕੁੰਦਾਪੁਰ ਚਲਾ ਗਿਆ। ਕੁੰਦਾਪੁਰ ਤੋਂ ਸ਼ਕਰਕੰਦੀ, ਇਮਲੀ ਮਿਰੱਚਾਂ, ਤੇ ਹੋਰ ਕਈ ਚੀਜ਼ਾਂ ਲੈਕੇ ਗੱਡੇ ਵਿਚ ਲੱਦਕੇ ਅਧੀ ਰਾਤੀਂ ਹੰਗਾਰ ਕੱਟੇ ਬੰਦਰਗਾਹ ਤੇ ਪੁੱਜਾ। ਉਥੋਂ ਬੇੜੀ ਲੈਕੇ ਆਈਤਾੜ ਦੇ ਘਰ ਕੋਲ ਪਹੁੰਚਕੇ ਸੂਰੇ ਤੇ ਕਾਲੇ ਨੂੰ ਉਹਨਾਂ ਦੇ ਘਰੋਂ ਜਗਾਕੇ ਲੈ ਆਇਆ। ਬੇੜੀ ਵਿਚੋਂ ਸਮਾਨ ਉਤਰਵਾਇਆ ਤੇ ਛੱਪਰ ਵਿਚ ਜਾ ਰਖਵਾਇਆ। ਏਨੇਂ ਚਿਰ ਵਿਚ ਦਿਨ ਚੜ੍ਹ ਪਿਆ। ਉਸਦੀ ਨੀਂਦ ਤਾਂ ਖਰਾਬ ਹੋ ਹੀ ਗਈ ਸੀ। ਉਸ ਆਈਤਾੜ ਨੂੰ ਵੀ ਜਗਾ ਦਿਤਾ ਤੇ ਲੱਗਾ ਗਲਾਂ ਮਾਰਨ। ਬਜ਼ਾਰ ਦੀਆਂ ਗਲਾਂ ਕਿਵੇਂ ਉਸ ਰੁਪਈਏ ਦੀ ਚੀਜ਼ ਅੱਠ ਆਨੇਂ ਵਿਚ ਖਰੀਦੀ। ਫ਼ਟੀਚਰ ਗੱਡੇ ਦੇ ਲੰਗੜੇ ਬੈਲ ਕਿਵੇਂ ਤਿੰਨ ਵਾਰੀ ਰਾਹ ਵਿਚ ਅੜ ਗਏ। ਹੰਗਾਰ ਕੱਟੇ ਪੁੱਜਾ ਤਾਂ ਉਥੇ ਇਕ ਵੀ ਖੇਵੀ ਨਹੀਂ ਸੀ। ਕਿਵੇਂ ਵਾਜਾਂ ਮਾਰ ਮਾਰ ਉਸ ਸਭ ਨੂੰ ਜਗਾਇਆ। ਸਾਰਾ ਹਾਲ ਵਧਾ ਚੜ੍ਹਾ ਸੁਣਾਇਆ। "ਖੈਰ ਹੁਣ ਅਗਲੇ ਕੰਮ ਦੀ ਗਲ ਕਰੀਏ। ਕਿਥੇ-ਕਿਥੇ ਸੱਦਾ ਦੇ ਆਇਐਂ ? ਮੈਂ ਕਿਥੇ-ਕਿਥੇ ਜਾਨਾਂ ਏ? ਮਣੂਰ ਪਡੂਕੇਰੇ, ਕੋਡੀ, ਕਲਿਆਣ ਸਮੁੰਦਰ ਦੇ ਕੰਢੇ ਸਾਰੇ ਪਿੰਡਾਂ

*ਪਛੱਮ ਵਲ ਦਾ ਪਿੰਡ।

ਵਿਚ ਮੈਂ ਜਾਨਾਂ। ਸਵੇਰੇ ਨਿਕਲਾਂਗਾ ਤੇ ਸ਼ਾਮੀਂ ਰੋਟੀ ਵੇਲੇ ਤਾਂਈ ਆ ਜਾਵਾਂਗਾ।" ਉਸ ਬੜੀ ਚੁਸਤੀ ਨਾਲ ਕਿਹਾ।

ਆਈਤਾੜ ਦੀ ਨੀਂਦ ਖਰਾਬ ਕਰਨ ਨਾਲ ਉਸਦੀ ਤਸੱਲੀ ਨਹੀਂ ਸੀ ਹੋਈ। ਉਸ ਸਰਸੋਤੀ ਨੂੰ ਵੀ ਜਗਾ ਦਿਤਾ। "ਸਰੋਸਤਅੰਮਾ, ਪਾਪੜ, ਫੁਲਵੜੀਆਂ ਬਨਾਉਣ ਦਾ ਕੀ ਵਿਚਾਰ ਏ। ਹਜ਼ਾਰ ਕੁ ਪਾਪੜ ਤਾਂ ਚਾਹੀਦੇ ਨੇਂ। ਮੁੰਡੇ ਵਾਲਿਆਂ ਦਾ ਕੋਈ ਖਾਸ ਖਰਚ ਤਾਂ ਨਹੀਂ ਹੁੰਦਾ। ਪਰ ਇਕ ਰੋਟੀ ਬਰਾਤ ਟੁਰਨ ਤੋਂ ਪਹਿਲਾਂ ਤੇ ਇਕ ਰੋਟੀ ਡੋਲੀ ਘਰ ਲਿਆਉਣ ਤੋਂ ਬਾਦ ਤਾਂ ਦੇਣੀ ਹੀ ਹੋਵੇਗੀ। ਛੇ ਅੱਠ ਸੋ ਪੱਤੇ ਤਾਂ ਵਿਛਣਗੇ ਹੀ। ਬਰਾਤ ਨਾਲ ਕੁੜੀ ਵਾਲਿਆਂ ਦੇ ਘਰ ਤਕ ਤਾਂ ਕਈ ਅਪੜਨਗੇ, ਕਈ ਨਹੀਂ ਅਪੜਨ ਲੱਗੇ। ਪਰ ਇਥੇ ਤਾਂ ਸਾਰੇ ਪੁਜੱਣਗੇ। ਦੋ ਡੰਗ ਵਧੀਆਂ ਭੋਜਨ ਆਈਤਾੜ ਦੇ ਘਰ ਹੋਵੇ ਤਾਂ ਕੋਈ ਨਹੀਂ ਪਿਛੇ ਰਹਿਣ ਲਗਾ। ਉਸ ਦਿਨ ਇਸਦੇ ਮਿਤਰਾਂ ਨੇ ਕੀੜੀਆਂ ਵਾਂਗ ਕਤਾਰਾਂ ਬਣਾ ਤੁਰੀ ਅਉਣੈ।" ਸਰਸੋਤੀ ਉਠਕੇ ਆਈ ਤੇ ਕਹਿਣ ਲਗੀ "ਦਾਲ ਚੌਲ ਸਭ ਤਿਆਰ ਨੇਂ। ਅਜ ਪਾਪੜ ਵੇਲ ਦਿਆਂਗੀ ਤੇ ਫੁਲਵੜੀਆਂ ਟੁੱਕ ਦਿਆਂਗੀ। ਸ਼ਾਮ ਤਾਂਈ ਸਾਰਾ ਕੰਮ ਹੋ ਜਾਵੇਗਾ। ਇਹ ਕਿਹੜਾ ਵੱਡਾ ਕੰਮ ਏ।"

"ਤੇਰੀ ਭੈਣ ਦੀਆਂ ਰੀਸਾਂ ਨਹੀਂ ਆਈਤਾੜ।" ਸ਼ੀਨੇ ਨੇ ਸਰਸੋਤੀ ਨੂੰ ਚੁੱਕਣਾ ਸ਼ੁਰੂ ਕਰ ਦਿਤਾ।

ਅਗੋਂ ਸਰਸੋਤੀ ਬੋਲੀ "ਸ਼ੀਨਿਆਂ ਭਰਾ ਨੂੰ ਜ਼ਰਾ ਪੁਛੀਂ ਕਿ ਗਹਿਣਿਆਂ ਦਾ ਕੀ ਕੀਤਾ ਸੂ। ਮੈਂ ਪੁਛਿਆਂ ਤਾਂ ਕਹੇਗਾ ਤੁਹਾਨੂੰ ਤੀਵੀਂਆਂ ਨੂੰ ਬੜੀਆਂ ਗਲਾਂ ਅਉਂਦੀਆਂ ਨੇ। ਕੁੜੀ ਵਾਲੇ ਜਿੰਨੇ ਮਰਜ਼ੀ ਗਹਿਣੇ ਪਏ ਪਉਣ। ਅਸੀਂ ਘਟੋ ਘੱਟ ਇਕ ਜੋੜੀ ਚੂੜੀਆਂ, ਮੰਗਲ ਸੂਤਰ, ਮਟਰਮਾਲਾ ਤਾਂ ਪਾਈਏ। ਇਸਨੇਂ ਤਿੰਨਾਂ ਦਿਨਾਂ ਵਿਚ ਵਿਆਹ ਪੱਕਾ ਕਰ ਲਿਐ। ਗਹਿਣਿਆਂ ਬਿਨਾਂ ਤਾਂ ਨੱਕ ਨਹੀਂ ਨਾ ਰਹਿੰਦਾ।"

"ਠੀਕ ਆਖਦੀ ਏਂ ਸਰਸਤੰਮਾ ਸਾਨੂੰ ਆਦਮੀਆਂ ਨੂੰ ਇਹ ਗਲਾਂ ਜ਼ਰਾ ਚਿਰਕੀਆਂ ਸੁਝਦੀਆਂ ਨੇ। ਆਈਤਾੜ, ਖਾਲੀ ਹੱਥ, ਬਾਂਹਵਾ ਮਾਰਕੇ ਜਾਣਾ ਤਾਂ ਸਾਡੀ ਹੇਠੀ ਹੋਵੇਗੀ। ਸਰਸਤੰਮਾ ਠੀਕ ਕਹਿੰਦੀ ਏ। ਏਨੇਂ ਕੁ ਗਹਿਣੇ ਤਾਂ ਸਾਨੂੰ ਲਿਜਾਣੇ ਚਾਹੀਦੇ ਨੇਂ। ਮੰਗਲ ਸੂਤਰ, ਇਕ ਜੋੜੀ ਚੂੜੀਆਂ ਮਟਰ ਮਾਲਾ। ਏਨੇਂ ਤਾਂ ਜ਼ਰੂਰ ਚਾਹੀਦੇ ਨੇ।"

"ਸ਼ੀਨੇ ਮੈਂ ਉਨ੍ਹਾਂ ਪਾਗਲ ਨਹੀਂ ਜਿੰਨਾ ਸਰਸੋਤੀ ਮੈਨੂੰ ਸਮਝਦੀ ਏ। ਕਲ ਸੱਦਾ ਦੇਣ ਗਿਆ ਤਾਂ ਗੁੰਡੇ ਸੁਨਿਆਰੇ ਕੋਲੋਂ ਹੋਕੇ ਆਇਆ। ਉਸਨੂੰ ਸੋਨਾ ਦੇਕੇ ਪੱਕੀ ਕਰ ਆਇਆ। ਪਰਸੋਂ ਦੁਪਹਿਰ ਤੋਂ ਪਹਿਲਾਂ ਗਹਿਣੇ ਮਿਲ ਜਾਣਗੇ।"

"ਮੇਰਾ ਭਰਾ ਸ਼ੀਨੇ, ਸਾਨੂੰ ਤੀਂਵੀਆਂ ਨੂੰ ਤਾਂ ਕਿਸੇ ਗਲ ਦੀ ਭਿਣਕ ਵੀ

ਨਹੀਂ ਪੈਣ ਦਿੰਦਾ।" ਉਸ ਭਰਾ ਦੀ ਸ਼ਕੈਤ ਕਰਦਿਆਂ ਕਿਹਾ।

"ਵੇਖ ਸਰਸੋਤੀ ਤੂੰ ਐਵੇਂ ਨਾ ਹੁਣ ਸ਼ੁਰੂ ਹੋ ਜਾਹ। ਤੂੰ ਦਸ ਗਲ ਕਰਨ ਦਾ ਵਕਤ ਕਿਥੇ ਸੀ ਮੇਰੇ ਕੋਲ। ਤੈਨੂੰ ਮੰਦਰਤੀ ਤੋਂ ਲੈਕੇ ਆਇਆ, ਨਹਾਕੇ ਬਾਹਰ ਸੱਦੇ ਦੇਣ ਚਲਾ ਗਿਆ। ਇਹ ਸਭ ਪੁਛਣ ਦਸਣ ਦੀ ਫੁਰਸਤ ਕਦੋਂ ਮਿਲੀ ਏ ਮੈਨੂੰ। ਤੂੰ ਐਵੇਂ ਹੀ ਬਿਨਾਂ ਸੋਚੇ ਸਮਝੇ ਗੁੱਸੇ ਹੋ ਜਾਏਂ ਤਾਂ ਦਸ ਮੈਂ ਕੀ ਕਰਾਂ?"

"ਖੈਰ ਛੱਡ ਇਹ ਗਲ। ਦਸ ਉਸਦਾ ਕੀ ਕੀਤਾ ਈ?"

"ਕਿਸਦਾ?"

"ਪਾਰੋਤੀ ਨੇ ਵਿਆਹ ਤੇ ਜਾਣਾ ਏ ਕਿ ਨਹੀਂ?"

"ਤੂੰ ਕੀ ਗਲਾਂ ਕਰਨੀ ਏਂ। ਤੇਰਾ ਮਤਲਬ ਉਸਦੀ ਮੈਨੂੰ ਲੋੜ ਨਹੀਂ ਸੀ, ਇਸ ਲਈ ਮੈਂ ਦੂਜਾ ਵਿਆਹ ਕਰਵਾਉਣ ਲੱਗਾਂ। ਭਗਵਾਨ ਨੇ ਚਾਹਿਆ, ਇਕ ਪੁਤਰ ਹੋ ਗਿਆ ਤਾਂ ਮਰਨ ਮਗਰੋਂ ਉਹ ਉਸ ਲਈ ਤੇ ਮੇਰੇ ਲਈ ਦਾਨ ਦੇ ਦੇਵੇਗਾ ਇਸੇ ਆਸ ਨਾਲ ਤਾਂ ਵਿਆਹ ਕਰਾਉਣ ਲਗਾਂ।"

"ਮੈਂ ਇਹ ਨਹੀਂ ਕਹਿੰਦੀ। ਉਹ ਵਿਆਹ ਵਾਲੇ ਘਰ ਜਾਏਗੀ ਕੰਨੋ ਹਥੋਂ ਬੁੱਚੀ ਜਾਏਗੀ। ਤੂੰ ਉਸਨੂੰ ਕਦੀ ਕੋਈ ਗਹਿਣਾ ਬਣਵਾ ਕੇ ਦਿੱਤੈ। ਇਸ ਵਿਆਹ ਦੇ ਪੱਜ—ਨਵੀਂ ਵਹੁਟੀ ਲਈ ਜੋ ਬਣਵਾ ਰਿਹੈ, ਉਸਦਾ ਇਕ ਛੇਵਾਂ ਹਿੱਸਾ ਪਾਰੋਤੀ ਲਈ ਬਣਵਾ ਲੈ। ਵਿਆਹ ਤੇ ਆਈਆਂ ਸਾਰੀਆਂ ਵੇਖਣਗੀਆਂ, ਇਸ ਕੀ ਪਾਇਆ ਏ ਤੇ ਕੀ ਨਹੀਂ ਪਾਇਆ।"

ਆਈਤਾਰ ਅਗੋਂ ਬੋਲਿਆ, "ਸਰਸੋਤੀ ਗਾਹਿਣੇ ਬਨਾਉਣੇ ਨੇਂ ਯਾਂ ਨਹੀਂ, ਇਸ ਬਾਰੇ ਤਾਂ ਮੈਂ ਸੋਚਿਆ ਨਹੀਂ। ਪਰ ਇਸ ਲਈ ਵਕਤ ਕਿਥੇ ਐ? ਵਿਆਹ ਵਿਚ ਦੋ ਦਿਨ ਬਾਕੀ ਨੇਂ। ਮੈਂ ਕੀ ਕਰਾਂ ਤੇ ਕੀ ਨਾ ਕਰਾਂ।"

"ਉਹ ਤਾਂ ਗਲ ਠੀਕ ਏ, ਜਿਹੜਾ ਗਹਿਣਾ ਹੁਣ ਜ਼ਰੂਰੀ ਏ ਉਹ ਪਹਿਲਾਂ ਬਣਵਾ ਲਵੋ ਤੇ ਬਾਕੀ ਪਿਛੋਂ ਅਰਾਮ ਨਾਲ ਬਣਵਾਇਆ ਜਾ ਸਕਦੈ।" ਸ਼ੀਨੇ ਨੇ ਕਿਹਾ

"ਪਿਛੋਂ ਬਨਵਾਓਂਣਾ ਯਾਂ ਨਾ ਬਨਵਾਉਣਾ ਇਕ ਬਰਾਬਰ ਏ। ਈਦ ਪਿਛੋਂ ਤੰਬੀ ਫੂਕਣੀ ਏ। ਉਸਨੇ ਅਜ ਤਾਂਈ ਮੂੰਹੋਂ ਕਦੀ ਨਹੀਂ ਕਿਹਾ ਕਿ ਮੈਨੂੰ ਕੁੱਛ ਬਣਵਾਕੇ ਦਿਉ। ਸਾਨੂੰ ਆਪ ਨੂੰ ਵੀ ਤਾਂ ਕੁੱਛ ਸੋਚਣਾ ਚਾਹੀਦੈ।" "ਠੀਕ ਏ ਬਾਬਾ, ਹੋੜੇ ਦੇ ਘਰੋਂ ਪੰਜ ਸੇਰ ਸੋਨਾ ਲਿਆਕੇ ਦੇ ਦਿਆਂ। ਫ਼ਿਰ ਠੀਕ ਏ।"

"ਕਿਉਂ ਉਥੇ ਲੋਕਾਂ ਦੀਆ ਅਖਾਂ ਨਹੀਂ ਹੈਗੀਆਂ। ਉਹਨਾਂ ਨੂੰ ਨਵੇਂ ਪੁਰਾਣੇ ਗਹਿਣੇ ਦੀ ਪਛਾਣ ਨਹੀਂ।" ਸਰਸੋਤੀ ਅਗੋਂ ਬੋਲੀ।

ਸਰਸੋਤੀ ਦੀ ਦਾਲੀਲ਼ ਅਗੇ ਆਈਤਾੜ ਦੀ ਪੇਸ਼ ਨਾ ਗਈ। ਅਸਲ ਵਿਚ ਉਹ ਫ਼ਾਲਤੂ ਕੰਮਾਂ ਵਿਚ ਪੈਸਾ ਖਰਚਣ ਲਈ ਤਿਆਰ ਨਹੀਂ ਸੀ। ਨਵੀਂ ਵਹੁਟੀ ਦੇ ਮਾਮਲੇ ਵਿਚ ਤਾਂ ਹੱਥ ਖੁਲ੍ਹਾ ਛਡੱਣ ਲਈ ਰਾਜੀ ਸੀ। ਕਿਉਂਕਿ ਸਹੁਰੇ ਘਰ ਆਪਣੀ ਧਾਕ ਜਮਾਉਣੀ ਸੀ। ਪਰ ਪਾਰਵਤੀ ਗਹਿਣੇ ਪਾਏ ਯਾਂ ਨਾ ਪਾਏ ਉਸ ਲਈ ਸਭ ਬਰਾਬਰ ਸੀ। ਪਰ ਇਹ ਗਲਾਂ ਸਰਸੋਤੀ ਸਾਹਮਣੇ ਮੂੰਹੋਂ ਕਢਣ ਦੀ ਉਸਦੀ ਹਿੰਮਤ ਨਹੀਂ ਸੀ। ਉਸਨੂੰ ਖੁਸ਼ ਰਖਣਾ ਬਹੁਤ ਜ਼ਰੂਰੀ ਸੀ। ਉਹ ਬੇਬਸ ਹੋਕੇ ਸ਼ੀਨੇ ਦੇ ਮੂੰਹ ਵਲ ਵੇਖਣ ਲਗ ਪਿਆ। ਸ਼ੀਨਾਂ ਦਹਾਂ ਧਿਰਾਂ ਨਾਲ ਗਲ ਕਰ ਸਕਦਾ ਸੀ। ਉਸਨੂੰ ਮੌਕਾ ਸੰਭਾਲਣ ਦੀ ਬੜੀ ਜਾਚ ਸੀ।

"ਆਈਤਾੜ ਮੇਰੇ ਮਨ ਵਿਚ ਇਕ ਗਲ ਆਈ ਏ। ਤੂੰ ਹੋੜੇ ਕੋਲੋਂ ਗਹਿਣੇ ਲੈਕੇ ਸੁਨਿਆਰੇ ਨੂੰ ਦੇ ਦੇਹ। ਉਹ ਪਾਲਸ ਕਰਕੇ ਉਹਨਾਂ ਨੂੰ ਨਵੇਂ ਬਣਾ ਦਏਗਾ।"

"ਪਰ ਉਹ ਤਾਂ ਮੰਗੇ ਹੋਏ ਗਹਿਣੇ ਹੋਣਗੇ।" ਸਰਸੋਤੀ ਝਟ ਬੋਲ ਪਈ।

ਸ਼ੀਨੇ ਕੋਲ ਇਸ ਗਲ ਦਾ ਜੁਆਬ ਵੀ ਤਿਆਰ ਸੀ। "ਸੁਨਿਆਰੇ ਕੋਲ ਬਰਸਾਤਾਂ ਵਿਚ ਕੋਈ ਕੰਮ ਨਹੀਂ ਹੋਣਾ। ਉਦੋਂ ਪਾਰੋਤੀ ਲਈ ਗਹਿਣੇ ਬਣਵਾ ਲਵਾਂਗੇ। ਹੁਣ ਜੋ ਜ਼ਰੂਰੀ ਕੰਮ ਨੇ ਉਸ ਬਾਰੇ ਸੋਚੀਏ।"

"ਇਹਨਾਂ ਲੂੰਮੜੀਆਂ ਨਾਲ ਦਿਮਾਗ ਖਪਾਉਣ ਦਾ ਕੋਈ ਫਾਇਦਾ ਨਹੀਂ।" ਸਰਸੋਤੀ ਨੇ ਮਨ ਚ' ਕਿਹਾ ਤੇ ਉਥੋਂ ਉੱਠ ਗਈ।

ਸ਼ੀਨਾ ਆਈਤਾੜ ਵਲ ਵੇਖਕੇ ਬੋਲਿਆ "ਦਿਨ ਚੜ ਪਿਐ, ਮੂੰਹ ਹੱਥ ਧੋਕੇ, ਖਾ ਪੀਕੇ ਕੰਮ ਲਗੀਏ।" ਆਈਤਾੜ ਮੁਸਕਰਾਕੇ ਬੋਲਿਆ "ਦਸ ਕੀ ਖਾਣੈ, ਉਹੀ ਬਨਵਾ ਦਿੰਨਾ। ਪਰ ਇਹ ਚਾਰ ਦਿਨ ਮੇਰਾ ਸਾਥ ਨਾ ਛਡੀ। ਮੈਂ ਸਰਸੋਤੀ ਨੂੰ ਕਹਿਣਾਂ ਦਹੀਂ ਤੇ ਚਿੜਵੇ ਬਣਾ ਦੇਵੇ।"

ਆਈਤਾੜ ਨੇ ਮਨ ਵਿਚ ਸੋਚਿਆ ਸਰਸੋਤੀ ਨੂੰ ਟਾਲਣ ਦੀ ਹਿੰਮਤ ਉਸ ਵਿਚ ਨਹੀਂ ਸੀ। ਇਹ ਤਾਂ ਸ਼ੀਨੇ ਨੇ ਉਸਨੂੰ ਮਗਰੋਂ ਲਾਹਿਆ। ਇਹੋ ਜਿਹੀ ਮੁਸੀਬਤ ਤੋਂ ਸ਼ੀਨਾ ਹੀ ਉਸਨੂੰ ਬਚਾ ਸਕਦਾ ਸੀ।

ਸ਼ੀਨਾਂ ਦਹੀਂ ਤੇ ਚਿੜਵਿਆਂ ਦਾ ਨਾਂ ਸੁਣਕੇ ਖੁਸ਼ ਹੋਕੇ ਬੋਲਿਆ "ਪਤਾ ਈ ਮੈਂ ਕਲ ਸਵੇਰ ਤੋਂ ਕੁੱਛ ਨਹੀਂ ਖਾਧਾ। ਸਾਰਾ ਦਿਨ ਇਵੇਂ ਕੰਮ ਲਗਾ ਰਿਹਾ। ਕਲ ਸਾਰਾ ਦਿਨ ਧੁੱਪੇ ਫ਼ਿਰਦਾ ਰਿਹਾ। ਪਾਣੀ ਪੀ ਪੀ ਢਿਡ ਆਫ਼ਰ ਗਿਆ। ਦਹੀਂ ਚੌਲ ਖਾਕੇ ਠੰਡ ਪੈ ਜਾਵੇਗੀ ਤੇ ਸਾਰਾ ਦਿਨ ਧੁੱਪੇ ਫ਼ਿਰਨ ਜੋਗੇ ਹੋ ਜਾਵਾਂਗੇ। ਤੇ ਦੁਪਹਿਰੇ ਜੇ ਮੂੰਗੀ ਦੀ ਸਾਬੱਤ ਦਾਲ ਦੇ ਸੱਤੂ ਗੁੜ ਪਾਕੇ ਪੀ ਲਏ ਜਾਣ ਬਸ— ਗਰਮੀਆਂ ਦੇ ਦਿਨਾਂ ਵਿਚ ਤਾਂ ਇਹ ਅੰਮ੍ਰਿਤ ਹੈ।" ਕਹਿਕੇ ਉਹ ਨਹਾਉਣ ਤੁਰ ਪਿਆ। ਆਈਤਾੜ ਵੀ ਨਹਾਉਣ ਲਈ ਉੱਠ ਖਲੋਤਾ।

ਤਿੰਨ ਦਿਨ ਝੱਟ ਹੀ ਬੀਤ ਗਏ। ਚੌਥੇ ਦਿਨ ਵਿਆਹ ਸੀ। ਉਸ ਦਿਨ ਸ਼ਾਮ ਦਾ ਮਹੂਰਤ ਸੀ। ਸੱਮਾਵਰਤਨੇ* ਲਈ ਆਈਤਾੜ ਪੂਰਾ ਦੂਲਹਾ ਸਜਿਆ ਪਿਆ ਸੀ। ਵਿਆਹ ਦਾ ਜੋੜਾ ਸਿਰ ਤੇ ਪੱਗ। ਕੰਨਾਂ ਵਿਚ ਵਾਲੀਆਂ, ਹਥਾਂ ਪੈਰਾਂ ਵਿਚ ਗਹਿਣੇ। ਹੱਥ ਵਿਚ ਤਾੜ ਦੇ ਪੱਤਿਆਂ ਦਾ ਪੱਖਾ ਲੈਕੇ ਉਹ ਖਲੋਤਾ ਸੀ। ਰਸੋਈ ਦੀ ਖਿੜਕੀ ਦੀ ਭੀਥ ਚੋਂ ਪਾਰੋਤੀ ਉਸ ਵਲ ਇਕ ਟੱਕ ਵੇਖ ਰਹੀ ਸੀ। ਉਹਨਾਂ ਨਜ਼ਰਾਂ ਦਾ ਦੁਖ ਤੇ ਪੀੜਾ ਵਰਨਣ ਤੋਂ ਪਰ੍ਹੇ ਸਨ।

ਉਸਨੂੰ ਆਪਣੇ ਵਿਆਹ ਦਾ ਦਿਨ ਯਾਦ ਆ ਗਿਆ। ਇਸੇ ਤਰ੍ਹਾਂ ਸਜਿਆ ਪਰ ਅਜ ਤੋਂ ਕਾਫ਼ੀ ਜੁਆਨ, ਪੰਦਰਾਂ ਵੀਹ ਸਾਲ ਪਹਿਲਾਂ ਉਸਨੂੰ ਵਿਆਹੁਣ ਆਇਆ ਸੀ ਆਈਤਾੜ। ਮੋਹਲੇਪਾਰ ਮੀਂਹ ਵਿਚ ਪਾਲਕੀ ਵਿਚ ਬੈਠ ਉਸਦੇ ਘਰ ਆਇਆ। ਲਗਾਤਾਰ ਵੱਸਦੇ ਮੀਂਹ ਨੇ ਜੋ ਭਗਦੜ ਮਚਾਈ ਸੀ—ਉਸਨੂੰ ਯਾਦ ਆਇਆ ਕਿਵੇਂ ਮੌਕੇ ਦਾ ਫ਼ਾਇਦਾ ਉਠਾ ਉਸ ਚੋਰੀ ਚੋਰੀ ਆਪਣੇ ਪਤੀ ਵਲ ਵੇਖਿਆ ਸੀ। ਪਤੀ ਦੇ ਘਰ ਅਉਣ ਮਗਰੋਂ ਹਰ ਸਾਲ ਮਾਂ ਬਨਣ ਦੀ ਖ਼ਾਹਿਸ਼ ਦਾ ਚਿੱਤਰ ਉਸਦੀਆਂ ਅਖਾਂ ਅਗੇ ਉਭਰ ਆਇਆ ਅਖੀਰ ਉਹ ਹਾਰਕੇ ਬਹਿ ਗਈ—ਉਹ ਬਾਂਝ ਸੀ—ਉਸਦਾ ਮਨ ਬੁੱਝ ਗਿਆ ਸੀ। ਘਰ ਵਿਚ ਕਲੇਸ਼ ਪਵੇਗਾ—ਮੈਂ ਭਾਂਵੇ ਕਿੰਨਾਂ ਕਿਉਂ ਨਾ ਨਿਵਾਂ, ਚੁਪ ਚਾਪ ਸਹਿੰਦੀ ਰਹਾਂ, ਉਹ ਅਗੋਂ ਮੈਨੂੰ ਆਦਰ ਸਨਮਾਨ ਦੇਏਗੀ? ਘਰ ਵਾਲੇ ਦਾ ਪਿਆਰ ਵੀ ਤਾਂ ਮੇਰੇ ਵਲੋਂ ਉਠਕੇ ਸਾਰਾ ਉਸ ਵਲ ਉਲਰ ਜਾਏਗਾ।

ਪੁੱਤਰ ਹੋਵੇਗਾ, ਮਰਨ ਮਗਰੋਂ ਸਰਾਧ ਕਰੇਗਾ, ਦਾਨ ਦਖਣਾਂ ਦੇਵੇਗਾ। ਆਈਤਾੜ ਲਈ ਤਾਂ ਉਹ ਕਰੇਗਾ। ਉਸਦਾ ਆਪਣਾ ਲਹੂ-ਮਾਸ ਹੋਵੇਗਾ। ਪਰ ਮੇਰੀ ਸੌਤ ਦਾ ਪੁਤਰ ਮੇਰੇ ਨਾਲ ਉਸਦਾ ਕੀ ਰਿਸ਼ਤਾ ਹੋਵੇਗਾ। ਇਹਨਾਂ ਵਿਚਾਰਾਂ ਦੇ ਵਹਿਣ ਵਿਚ ਉਹ ਡੁੱਬ ਗਈ। ਹੰਝੂਆਂ ਦੀ ਧਾਰ ਵਹਿ ਤੁਰੀ। ਦੂਲਹੇ ਵਾਂਗ ਸਜੇ ਬੈਠੇ ਆਪਣੇ ਪਤੀ ਵਲ ਮੁੜ ਅਖਾਂ ਚੁਕਕੇ ਵੇਖਣ ਦੀ ਉਸਦੀ ਹਿੰਮਤ ਨਾ ਪਈ।

ਘਰ ਆਏ ਮਹਿਮਾਨਾਂ ਦੀ ਗਹਿਮਾ ਗਹਿਮੀ ਸੀ। ਉਹਨਾਂ ਦੀ ਪੁੱਛ ਗਿੱਛ ਕਰਨੀ ਉਸਦਾ ਫਰਜ ਸੀ। ਸਰਸੋਤੀ ਕਿਥੇ ਸੀ? ਉਸਨੂੰ ਵੀ ਆਪਣੇ ਭਰਾ ਨੂੰ ਦੂਸਰੀ ਵਾਰੀ ਦੂਲਹਾ ਬਣਿਆਂ ਵੇਖਣ ਦੀ ਚਾਹ ਸੀ। ਪਰ ਉਹ ਕੰਮ ਨਹੀਂ ਸੀ ਛੱਡ ਸਕਦੀ। ਉਸ ਲਈ ਕੰਮ ਵਧੇਰੇ ਜ਼ਰੂਰੀ ਸੀ। ਉਹ ਪਾਪੜ ਤੱਲ ਰਹੀ ਸੀ। ਸ਼ੀਨੇ ਦੀ ਸੇਖੀ ਬਾਜ਼ੀ ਵਿਚ ਤਾਂ ਆਰਤੀ• ਅਕਸ਼ਤੇ ਦੇ ਦਿਨ ਤਾਂਈ ਚਲਣ ਵਾਲੇ ਪਾਪੜ ਇਕੋ ਦਿਨ ਹੀ ਮੁਕ ਜਾਂਦੇ।

*ਬਰਾਤ ਦੇ ਟੁਰਨ ਤੋਂ ਪਹਿਲਾਂ ਮਨਾਈ ਜਾਂਦੀ ਰਸਮ ਤੇ ਪ੍ਰੀਤੀ ਭੋਜਨ।

•ਵਹੁਟੀ ਦੇ ਘਰ ਅਉਣ ਤੇ ਮਨਾਈ ਜਾਂਦੀ ਰਸਮ ਤੇ ਪ੍ਰੀਤੀ ਭੋਜਨ।

ਪਾਰੋਤੀ ਨੇ ਦੁਖ ਦਾ ਘੁੱਟ ਭਰਿਆ। ਆਪਣੇ ਆਪਨੂੰ ਸੰਭਾਲਿਆਂ ਤੇ ਉਠ ਬੈਠੀ। ਉਹ ਘਰ ਦੀ ਮਾਲਕਿਣ ਸੀ। ਅਜ ਆਪਣੀ ਜਿੰਮੇਵਾਰੀ ਤੋਂ ਕਿਵੇਂ ਅਨਗਹਿਲੀ ਕਰ ਸਕਦੀ ਸੀ। ਇਸ ਤਰ੍ਹਾਂ ਕਰਨਾ ਤਾਂ ਲੋਕਾਂ ਨੂੰ ਕਹਿਣ ਦਾ ਮੌਕਾ ਦੇਣਾ ਸੀ ਕਿ ਵਿਆਹ ਪਾਰੋਤੀ ਦੀ ਮਰਜ਼ੀ ਤੋਂ ਬਿਨਾਂ ਹੋ ਰਿਹਾ ਸੀ। ਇਹ ਕਿਵੇਂ ਹੋ ਸਕਦਾ ਸੀ। ਅਖਾਂ ਪੂੰਝ ਉਹ ਉਸ ਛੱਪਰ ਵਲ ਤੁਰ ਪਈ। ਜਿਥੇ ਖਾਣਾ ਪੱਕ ਰਿਹਾ ਸੀ। ਧੂੰਏ ਵਿਚ ਖੰਘਦੀ, ਅਖਾਂ ਮਲੱਦੀ ਪਾਪੜ ਤਲਣ ਵਿਚ ਮਦਦ ਕਰ ਰਹੀ ਸਰਸੋਤੀ ਨਾਲ ਜਾ ਰਲੀ। ਝੱਟ ਹੀ ਆਪਣੇ ਅਸਲੀ ਹੰਝੂਆਂ ਨੂੰ ਧੂੰਏ ਨਾਲ ਨਿਕਲੇ ਹੰਝੂਆਂ ਚ' ਵਟਾ ਉਹ ਛੱਪਰ ਤੋਂ ਬਾਹਰ ਨਿਕਲ ਆਈ। ਆਪਣੇ ਚਿਹਰੇ ਤੇ ਮੁਸਕਾਣ ਲਿਆਕੇ ਉਹ ਬਾਹਰ ਬੈਠੇ ਲੋਕਾਂ ਨਾਲ ਗਲਾਂ ਬਾਤਾਂ ਕਰਨ ਲਗੀ। "ਨੀ ਪਾਰੋਤੀ, ਤੇਰਾ ਆਦਮੀ ਤਾਂ ਸੱਜ ਧਜਕੇ ਗਹਿਣੇ ਪਾਕੇ ਬਿਲਕੁਲ ਜੁਆਨ ਲਗਦੈ, ਉਹ ਤਾਂ ਵੀਹਾਂ ਤੋਂ ਵੱਧ ਦਿਸਦਾ ਹੀ ਨਹੀਂ।" ਇਕ ਸੁਹਾਗਣ ਦੇ ਮੂੰਹੋਂ ਆਪਣੇ ਪਤੀ ਦੀ ਤਾਰੀਫ਼ ਸੁਣ ਪਾਰੋਤੀ ਵੀ ਹੱਸ ਪਈ।

ਸਮਾਵਰਤਨੋਂ ਦੀ ਰਸਮ ਮੁਕਦਿਆਂ ਹੀ ਖਾਣਾ ਪਰੋਸ ਦਿਤਾ ਗਿਆ। ਦੋ ਕੁ ਸੌ ਬੰਦੇ ਖਾਣ ਲਈ ਬਹਿ ਗਏ। ਅਜੇ ਬਾਹਰ ਹੋਰ ਵੀ ਖੱਲੋਤੇ ਸਨ। ਤੇ ਲੋਕੀ ਆ ਵੀ ਰਹੇ ਸਨ। ਸ਼ੀਨੇ ਮਈਏ ਨੂੰ ਬੁਲਾਕੇ ਆਈਤਾੜ ਕਹਿਣ ਲਗਾ "ਦੇਖੀਂ ਇਹ ਖਾਣਾ ਸਾਰਾ ਪੂਰਾ ਹੋ ਜਾਏ। ਕੋਈ ਰਹਿ ਨਾ ਜਾਏ।" ਉਸਨੂੰ ਜ਼ਰਾ ਹੁਸ਼ਿਆਰ ਕੀਤਾ। ਸ਼ੀਨੇ ਮਈਏ ਕੋਲ ਵੀ ਗਲਾਂ ਦੀ ਘਾਟ ਨਹੀਂ ਸੀ। ਉਹ ਭੱਜਾ ਭੱਜਾ ਗਿਆ ਤੇ ਵਰਤਾਉਣ ਦਾ ਕੰਮ ਤੇਜ਼ੀ ਨਾਲ ਕਰਨ ਲਈ ਕਹਿ ਆਇਆ। ਦੋ ਸੌ ਦੀ ਪੰਗਤ ਖਾਣ ਲਈ ਬੈਠੀ ਤਾਂ ਸੌ ਬਾਹਰ ਖੜੇ ਉਡੀਕਦੇ ਸਨ। ਅਜੇ ਇਹਨਾਂ ਅੱਧਾ ਖਾਣਾ ਖਾਧਾ ਸੀ ਕਿ ਬਾਹਰ ਖੜਿਆਂ ਦੀ ਗਿਣਤੀ ਦੋ ਸੌ ਹੋ ਗਈ। ਸ਼ੀਨਾ ਭੱਜਕੇ ਵਰਤਾਉਣ ਵਾਲਿਆਂ ਨੂੰ ਕਹਿਣ ਆਇਆ ਜ਼ਰਾ ਹਸਾਬ ਨਾਲ ਵਰਤਾਉ। ਜਲਦੀ ਜਲਦੀ ਗਰਮ ਗਰਮ ਖਾਣਾ ਵਰਤਾਉ ਤਾਂ ਏਨਾ ਖਾਣਾ ਦੋ ਸੌ ਬੰਦਿਆਂ ਲਈ ਪੂਰਾ ਹੋ ਜਾਏ।" ਆਈਤਾੜ ਵੀ ਉਥੇ ਆਇਆ ਤਾਂ ਉਹ ਇਹ ਸਭ ਵੇਖ ਬੜਾ ਪਰੇਸ਼ਾਨ ਹੋ ਗਿਆ। ਸਰਸੋਤੀ ਆਪ ਸਾਂਬਰ ਵਿਚ ਪਾਣੀ ਲੂਣ ਇਮਲੀ ਤੇ ਮਰਚਾਂ ਪਾਕੇ ਉਸਨੂੰ ਵੱਧਾ ਰਹੀ ਸੀ। ਹੋਰ ਚੌਲ ਉਬਲਨੇ ਰਖ ਦਿਤੇ ਸਨ। ਪਹਿਲੀ ਪੰਗਤ ਖਾਕੇ ਉੱਠ ਗਈ ਤੇ ਦੂਜੀ ਪੰਗਤ ਬੈਠਨ ਲਗੀ ਤਾਂ ਸ਼ੀਨਾ ਬੋਲ ਪਿਆ "ਸਾਰੇ ਹੁਣੇ ਬਹਿ ਜਾਉ। ਤੀਜੀ ਪੰਗਤ ਨਹੀਂ ਬੈਠਨੀਂ।" ਸਾਰੇ ਬਹਿ ਗਏ। ਐਤਕੀ ਸ਼ੀਨੇ ਦੇ ਹੁਕਮ ਅਨੁਸਾਰ ਗਰਮ ਗਰਮ ਤੇ ਜਲਦੀ ਜਲਦੀ ਖਾਣਾ ਵਰਤਾਇਆ ਗਿਆ। "ਸਾਂਬਰ ਚਾਹੀਦੈ' ਏਨੀਂ ਗਲ ਮੂੰਹੋ ਨਿਕਲਣ ਤੇ ਸਬਜ਼ੀ ਆ ਜਾਂਦੀ—ਸਬਜ਼ੀ ਮੰਗਣ ਤੇ ਕੁੱਛ ਹੋਰ ਆ ਗਿਆ—ਸੁੱਕੀ ਸਬਜ਼ੀ ਦੇ ਨਾਲ ਗੁੜ ਪਾਕੇ ਬਣਾਈ ਛੋਲਿਆਂ ਦੀ ਦਾਲ ਦੀ ਖੀਰ ਆ ਗਈ—ਖਾਣਾ ਪੂਰਾ ਹੋ ਗਿਆ, ਸ਼ੀਨਾਂ ਬੜਾ ਖੁਸ਼—"ਮੈਂ ਕਿਹਾ ਸੀ ਨਾ? ਜੇ ਪਹਿਲਾਂ ਮੇਰੀ ਗਲ ਮੰਨ

ਲੈਂਦੇ ਤਾਂ ਦੂਜੀ ਵਾਰੀ ਪਕਾਉਣ ਦੀ ਲੋੜ ਹੀ ਨਾ ਪੈਂਦੀ। ਆਰਤੀ ਅਕਸ਼ਤੇ ਵਾਲੇ ਦਿਨ ਧਿਆਨ ਰਖਿਆ ਜੇ ਇਸ ਗਲ ਦਾ।" ਕੋਈ ਨਾ ਬੋਲਿਆ ਪਰ ਸਰਸੋਤੀ ਨੇ ਕਹਿ ਦਿਤਾ "ਸ਼ੀਨਾ ਮਈਆ ਲੋਕਾਂ ਦੇ ਮੂੰਹ ਸਾੜਨ ਨਾਲੋਂ ਯਾਂ ਉਹਨਾਂ ਨੂੰ ਭੁਖਿਆ ਭੇਜਣ ਨਾਲੋਂ ਤਾਂ ਚੰਗਾ ਸੀ ਉਹਨਾਂ ਨੂੰ ਬੁਲਾਉਂਦੇ ਹੀ ਨਾ।"

ਸ਼ੀਨਾ ਹਸਦਾ ਹੋਇਆ ਬੋਲਿਆ "ਸਰਸਤੰਮਾ ਵਧੀਆ ਖਾਣਾ ਖਾਣ ਲਈ ਤਾਂ ਬੰਦਾ ਮਾਧਵਨਾਮੀ ਵੇਲੇ ਉਡੱਪੀ ਜਾਏ।"

ਹੁਣ ਸ਼ੀਨੇ ਨੇ ਬਰਾਤ ਦੇ ਜਾਣ ਦਾ ਇੰਤਜ਼ਾਮ ਕਰਨਾ ਸੀ। ਇੰਤਜ਼ਾਮ ਕੀ ਕਰੇ। ਉਥੇ ਸੌ ਤੋਂ ਵੱਧ ਬੰਦਾ ਸੀ। ਉਹਨਾਂ ਵਿਚੋਂ ਚਾਰ ਪੰਜ ਮੀਲ ਤੁਰਨ ਲਈ ਕੋਈ ਵੀ ਤਿਆਰ ਨਹੀਂ ਸੀ। ਉਹਨਾਂ ਸਾਰਿਆਂ ਦਾ ਖਿਆਲ ਸੀ ਕਿ ਸਭ ਨੂੰ ਬੇੜੀਆਂ ਵਿੱਚ ਹੀ ਲਿਜਾਇਆ ਜਾਵੇਗਾ। ਪਰ ਸ਼ੀਨਾ ਇਸ ਲਈ ਤਿਆਰ ਨਹੀਂ ਸੀ। ਉਸਨੇ ਤਾਂ ਇੰਤਜ਼ਾਮ ਕੀਤਾ ਸੀ ਕਿ ਘਰ ਦੇ ਕੁੱਛ ਬਰਾਤੀ, ਬਰਾਤ ਦੇ ਮੁਖੀ ਦੇ ਤੌਰ ਤੇ ਉਹ ਆਪ ਵਾਜੇ ਵਾਲੇ, ਸਮਾਨ ਆਦਿ ਬੇੜੀਆਂ ਰਾਹੀਂ ਲਿਜਾਇਆ ਜਾਵੇਗਾ। ਉਸਨੇ ਸਿਰਫ਼ ਚਾਰ ਬੇੜੀਆਂ ਦਾ ਇੰਤਜ਼ਾਮ ਕੀਤਾ ਸੀ। ਉਹਨਾ ਵਿੱਚ ਬੰਦਿਆਂ ਨੂੰ ਚੌਲਾਂ ਦੀਆਂ ਬੋਰੀਆਂ ਵਾਗ ਵੀ ਲਦਿਆ ਜਾਵੇ ਤਾਂ ਤਿੰਨ ਬੇੜੀਆਂ ਵਿਚ 90 ਬੰਦੇ ਕਿਵੇਂ ਬਹਿ ਸਕਦੇ ਸਨ। ਇਕ ਬੇੜੀ ਵਿਚ ਸਮਾਨ, ਵਾਜੇ ਵਾਲੇ, ਆਤਸਬਾਜ਼ੀ ਆਦਿ ਰਖਣੀ ਸੀ। ਪਰ ਛੱਪਰ ਵਿੱਚ ਵਿਆਹ ਵਾਲੇ ਘਰ ਤਾਂਈ ਜਾਣ ਲਈ ਦੋ ਸੌ ਬੰਦੇ ਬੈਠੇ ਹੋਏ ਸਨ। ਕੀ ਕਰੇ?

ਸ਼ੀਨਾ ਛੱਪਰ ਤੋਂ ਬਾਹਰ ਨਿਕਲ ਆਇਆ ਤੇ ਉਸ ਪੱਛਮ ਵਲ ਵੇਖਿਆ ਫਿਰ ਅੰਦਰ ਜਾਕੇ ਆਈਤਾੜ ਨੂੰ ਕਹਿਣ ਲਗਾ "ਆਈਤਾੜ ਹੁਣ ਚਲਣਾ ਚਾਹੀਦੈ ਨਹੀਂ ਤਾਂ ਰਾਤ ਪੈ ਜਾਏਗੀ। ਮੁਹਾਣੇ ਕੋਲ ਨਦੀ ਨੂੰ ਪਾਰ ਕਰਦਿਆਂ ਚੋਖਾ ਚਿਰ ਲਗ ਜਾਂਦੈ। ਮੈਂ ਆਪਣੀ ਪੂਰੀ ਵਾਹ ਲਾਈ ਪਰ ਚਾਰ ਬੇੜੀਆਂ ਤੋਂ ਵੱਧ ਇੰਤਜ਼ਾਮ ਨਹੀਂ ਹੋ ਸਕਿਆ। ਹੰਗਾਰ ਕੱਟੇ ਦੇ ਸ਼ਾਹੂਕਾਰਾਂ ਨੇ ਕੋਕਰਣੀ ਚਾਵਲ ਲਿਜਾਣ ਲਈ ਸਾਰੀਆਂ ਬੇੜੀਆਂ ਕਰਾਏ ਤੇ ਲੈ ਲਈਆਂ।

"ਮੈਂ ਕਹਿਣਾ—ਪੰਜ ਮੁਖੀਏ, ਘਰ ਦੇ ਬੰਦੇ ਬੇੜੀਆਂ ਵਿਚ ਜਾਣ ਤੇ ਬਾਕੀ ਸਾਰੇ ਕੰਢੇ ਕੰਢੇ ਤੁਰਕੇ ਜਾਣ।" ਉਸਦੀ ਵਾਜ ਛੱਪਰ ਪਾਰ ਕਰਕੇ ਆਸੇ ਪਾਸੇ ਦੇ ਪਿੰਡਾਂ ਵਿੱਚ ਵੀ ਢੰਡੋਰੇ ਵਾਂਗ ਫਿਰ ਗਈ। ਉਡੀਕਣ ਵਿਚ ਕੋਈ ਫ਼ਾਇਦਾ ਨਾ ਵੇਖ ਕੁਛ ਨੇ ਤੁਰਨਾ ਸ਼ੁਰੂ ਕਰ ਦਿਤਾ। ਕਈਆਂ ਨੇ ਸੋਚਿਆਂ ਐਨੀਂ ਦੂਰ ਕੌਣ ਤੁਰਕੇ ਜਾਏਗਾ, ਆਪਣੇ ਘਰ ਵਲ ਤੁਰ ਪਏ। ਕਈਆਂ ਦੇ ਕੰਨਾ ਵਿਚ ਸ਼ੀਨੇ ਨੇ ਕਹਿ ਦਿਤਾ "ਤੁਸੀ ਬੇੜੀ ਵਿਚ ਬਹਿ ਜਾਉ। ਕਈ ਇਹ ਸੋਚਕੇ ਉੱਥੇ ਖਲੋਤੇ ਰਹੇ ਜੇ ਬੇੜੀ ਵਿਚ ਥਾਂ ਹੋਈ ਤਾਂ ਜਾਵਾਂਗੇ ਨਹੀਂ ਤਾ ਨਹੀਂ। ਸੂਰਜ ਡੁੱਬਣ ਵਿਚ ਇਕ ਘੰਟਾ ਕੁ ਰਹਿੰਦਾ ਸੀ। ਵਾਜਿਆਂ ਤੇ ਆਤਸ਼ਬਾਜੀ ਨਾਲ ਬਰਾਤ ਟੁਰੀ। ਸਾਰੇ

ਨਦੀ ਦੇ ਕੰਢੇ ਤੇ ਆ ਗਏ। ਉੱਥੇ ਆਕੇ ਲੋਕਾਂ ਨੇ ਉਹ ਭਗਦੜ ਮਚਾਈ, ਸਾਰੇ ਬੇੜੀਆਂ ਵਿਚ ਚੜ੍ਹ ਬੈਠੇ। ਸੱਭ ਨੂੰ ਥਾਂ ਮੱਲਣ ਦੀ ਸੀ। ਸਭ ਆਪਣੀ ਥਾਂ ਤੇ ਹੱਕ ਜਮਾ ਰਹੇ ਸਨ। ਨਤੀਜਾ ਇਹ ਹੋਇਆ ਕਿ ਦੂਲਹਾ ਬਾਹਰ ਹੀ ਰਹਿ ਗਿਆ ਤੇ ਬਾਕੀ ਸਾਰੇ ਬੇੜੀਆਂ ਚ' ਜਾ ਬੈਠੇ। ਸ਼ੀਨੇ ਦੇ ਹੋਸ਼ ਹਵਾਸ ਉੱਡ ਗਏ। ਉਸਨੂੰ ਸਮਝ ਨਹੀਂ ਸੀ ਆ ਰਹੀ ਸੀ ਕਿ ਕੀ ਕਰੇ। ਬੇੜੀ ਵਿਚ ਬੈਠਿਆਂ ਨੂੰ ਕਿਵੇਂ ਉਠਾਵੇ। ਕਿਹੜਾ ਫ਼ਾਲਤੂ ਸੀ। "ਕੀ ਕਰੀਏ?" ਹੋਰ ਕੋਈ ਰਾਹ ਨਾ ਦਿਸਦਾ ਵੇਖ ਆਈਤਾੜ ਕਹਿਣ ਲਗਾ "ਸ਼ੀਨੇ ਬੇੜੀਆਂ ਅਗੇ ਵਧਾਓ ਅਸੀਂ ਤੁਰਕੇ ਅਗੇ ਜਾ ਰਲਾਂਗੇ।" ਬੇੜੀਆਂ ਵਿਚ ਬੈਠਿਆਂ ਦੇ ਮੂੰਹ ਫੱਕ ਹੋ ਗਏ ਸਨ। ਸਾਰੇ ਬੇੜੀਆਂ ਤੋਂ ਉਤਰ ਖਲੋਤੇ। ਫ਼ਿਰ ਸ਼ੀਨੇ ਦੀ ਅਵਾਜ਼ ਵਿਚ ਬਲ ਆ ਗਿਆ। "ਇਕ ਬੇੜੀ ਵਿਚ ਸਮਾਨ ਰਖੋ, ਇਕ ਵਿੱਚ ਬਰਾਤੀ, ਵਰੀ ਤੇ ਜ਼ੇਵਰ ਆਦਿ ਇਕ ਵਿੱਚ ਮੁਖੀਏ, ਤੀਵੀਂਆਂ ਬੈਠਣ ਤੇ ਜੇ ਫ਼ਿਰ ਜਗ੍ਹਾ ਹੋਈ ਤਾਂ ਕੁੱਛ ਲੋਕੀ ਨਾਲ ਜਾ ਸਕਣਗੇ।"

ਅਖੀਰ ਸਾਰੇ ਬਹਿ ਗਏ। ਕਈਆਂ ਨੂੰ ਤਾਂ ਲਗਾ ਪਾਣੀ ਵਿਚ ਹੀ ਨਾ ਉਹਨਾਂ ਦਾ ਵਿਆਹ ਨਿਕਲ ਜਾਵੇ। ਉਹ ਡਰ ਗਏ। ਇਕ ਨੇ ਤੇ ਸ਼ੀਨੇ ਦੇ ਕੰਨਾਂ ਵਿਚ ਇਹ ਗੱਲ ਪਾ ਦਿਤੀ। ਉਹ ਅਗੋਂ ਬੋਲ ਪਿਆ "ਸਾਡੇ ਪਿੰਡ ਵਾਲਿਆਂ ਦੇ ਮੂੰਹੋਂ ਤਾਂ ਹਮੇਸ਼ਾਂ ਬਦਸ਼ਗਨੀ ਦੀਆਂ ਗੱਲਾਂ ਹੀ ਨਿਕਲਦੀਆਂ ਨੇ। ਚੰਗੀ ਗਲ ਤਾਂ ਘਟ ਹੀ ਨਿਕਲਦੀ ਏ।" ਉਸ ਗੁੱਸੇ ਹੋਕੇ ਕਿਹਾ। ਕਈ ਡਰਕੇ ਆਪੇ ਹੀ ਬੇੜੀਆਂ ਵਿਚੋਂ ਉਤਰ ਆਏ। ਉਹਨਾਂ ਤੁਰਕੇ ਜਾਣ ਦਾ ਫੈਸਲਾ ਕਰ ਲਿਆ। ਉਧਰੋਂ ਸੂਰਜ ਡੁਬਾ ਤੇ ਇਧਰੋਂ ਬਰਾਤ ਤੁਰ ਪਈ। ਵਾਜੇ ਵਾਲਿਆਂ ਸੁਰਾਂ ਛੇੜ ਦਿਤੀਆਂ, ਆਤਸ਼ਬਾਜ਼ੀ ਵਾਲਿਆਂ ਆਪਣਾ ਕੰਮ ਸ਼ੁਰੂ ਕਰ ਦਿਤਾ। ਆਈਤਾੜ ਦੀ ਬਰਾਤ ਨੂੰ ਵੇਖਣ ਲਈ ਕੰਢੇ ਤੇ ਕਿੰਨੇ ਲੋਕੀ ਖਲੋਤੇ ਸਨ। ਇਸ ਧੁੰਦਲਕੇ ਵਿਚ ਦੂਲਹੇ ਦਾ ਬੜਾ ਹੀ ਜੁਆਨ ਲਗਨਾ ਕੋਈ ਅਸਚਰਜ ਗਲ ਨਹੀਂ ਸੀ।

ਹੰਗਾਰ ਕੱਟੇ ਬੰਦਰਗਾਹ ਕੋਲ ਬੇੜੀਆਂ ਪੁੱਜ ਗਈਆਂ। ਸ਼ੀਨਾ ਆਈਤਾੜ ਨੂੰ ਕਹਿਣ ਲੱਗਾ ਜੇ ਥੋਹੜਾ ਤੇਲ ਵਧੇਰੇ ਖਰਚ ਹੋ ਗਿਆ ਤਾਂ ਪ੍ਰਵਾਹ ਨਹੀਂ। ਬੰਦਰਗਾਹ ਦੇ ਸਾਹੂਕਾਰਾਂ ਨੂੰ ਸਾਡੀ ਬਰਾਤ ਦੀ ਸ਼ਾਨ ਦਾ ਤਾਂ ਪਤਾ ਲਗੇ। ਉਸਦੇ ਹੁਕਮ ਅਨੁਸਾਰ ਮਸ਼ਾਲਾਂ ਬਾਲ ਦਿਤੀਆਂ ਗਈਆਂ ਖੂਬ ਆਤਸ਼ਬਾਜ਼ੀ ਚਲਾਈ ਗਈ। ਅੰਕਾਸ਼ ਬਾਣ ਛੱਡੇ ਗਏ। ਥੋਹੜਾ ਸਾਹ ਲੈਣ ਲਈ ਰੁਕੇ ਤੂਤੀਆਂ ਵਾਲਿਆਂ ਨੂੰ ਉਹ ਖਾਣ ਨੂੰ ਪੈ ਗਿਆ " ਕੀ ਗਲ ਬੰਦਰਗਾਹ ਕੋਲ ਆਕੇ ਤੁਹਾਡੇ ਸੰਘ ਕਿਉਂ ਘੁੱਟੇ ਗਏ ਨੇਂ।" ਉਹਨਾਂ ਫਿਰ ਤੂਤੀਆ ਵਜਾੱਣੀਆਂ ਸ਼ੁਰੂ ਕਰ ਦਿਤੀਆਂ ਸਾਹੂਕਾਰਾਂ ਤੇ ਰੁਅਬ ਜ਼ਮਾਉਣ ਲਈ ਸ਼ੀਨੇ ਨੇ ਬੜਾ ਜ਼ੋਰ ਲਾਇਆ ਕਿ ਬੇੜੀਆਂ ਬੰਦਰਗਾਹ ਦੇ ਕੋਲ ਪੁੱਜ ਜਾਣ, ਪਰ ਇਹ ਨਾ ਹੋ ਸਕਿਆ। ਪਰ ਉਹ ਇਸ ਗਲ ਨਾਲ ਹੀ ਬੜਾ ਸੰਤੁਸਟ ਸੀ ਕਿ ਸਭ ਦੇ ਸਾਹਮਣੇ ਇਸ ਵੇਲੇ ਕਰਤਾ ਧਰਤਾ ਉਹੀ ਸੀ।

ਤੌਨਸੇ ਦੇ ਨੇੜੇ ਪੁੱਜਕੇ ਹਰ ਬੇੜੀ ਵਿਚ ਚਾਰ ਚਾਰ ਮਸ਼ਾਲਾਂ ਜਲਾਉਣ ਦਾ ਹੁਕਮ ਦਿਤਾ। ਮਸ਼ਾਲਾਂ ਜਲਾ ਦਿਤੀਆਂ ਗਈਆਂ। ਚਾਰੋ ਪਾਸੇ ਜਗਮਗ ਹੋ ਗਈ ਤੇ ਰੋਸ਼ਨੀ ਦਾ ਪ੍ਰਤੀਬਿੰਬ ਪਾਣੀ ਵਿਚ ਬੜਾ ਹੀ ਸੋਹਣਾ ਲੱਗ ਰਿਹਾ ਸੀ। ਗਰਮੀਆਂ ਦਾ ਸਮਾਂ ਸੀ, ਪਾਣੀ ਵਿਚ ਲੂਣ ਦੀ ਮਾਤਰਾਂ ਵਧੇਰੇ ਹੋਣ ਕਰਕੇ ਇੰਜ ਲਗਦਾ ਸੀ ਜਿਵੇਂ ਪਾਣੀ ਵਿਚੋਂ ਚੰਗਿਆੜੇ ਨਿਕਲ ਰਹੇ ਸਨ। ਬਰਾਤੀ ਬੇੜੀਆਂ ਵਿਚ ਬੈਠੇ ਪਾਨ ਸੁਪਾਰੀਆਂ ਖਾ ਰਹੇ ਸਨ। ਤੀਵੀਂਆ ਵਿਆਹ ਦੇ ਗੌਣ ਗਾ ਰਹੀਆਂ ਸਨ। ਸਮਾਨ ਫੜਕੇ ਬੈਠੇ ਨੌਕਰਾਂ ਨੂੰ ਸਿਰਫ਼ ਕੋਈ ਕੰਮ ਨਹੀਂ ਸੀ। ਮਸ਼ਾਲਾਂ ਜਲਦਿਆਂ ਹੀ ਉਹਨਾਂ ਦਾ ਧਿਆਨ ਆਪਣੀ ਬੇੜੀ ਤੇ ਸੀ। ਇਹ ਬਾਹਮਣ ਇਥੇ ਨਾ ਹੁੰਦੇ ਤਾਂ ਬੜੀ ਮੱਛੀ ਹੱਥ ਅਉਂਦੀ—ਔਹ ਵੇਖੋ ਕਿੰਨੀਆਂ ਮਛੀਆਂ ਨੇ, ਮਛੀਆਂ ਦੇ ਸ਼ਿਕਾਰੀ ਇਹਨਾਂ ਸੋਚਾਂ ਵਿਚ ਸਨ।

ਬੜੀ ਸ਼ਾਨ ਨਾਲ ਬਰਾਤ ਤੌਨਸੇ ਬੰਦਰਗਾਹ ਤੇ ਪੁੱਜ ਗਈ। ਬੇੜੀਆਂ ਕੰਢੇ ਤੇ ਲੱਗ ਗਈਆਂ। ਸ਼ੀਨੇ ਨੂੰ ਅਫ਼ਸੋਸ ਸੀ ਕਿ ਰਾਹ ਜਲਦੀ ਮੁੱਕ ਗਿਆ। ਆਈਤ਼ਾੜ ਨੂੰ ਕਹਿਣ ਲਗਾ "ਆਈਤਾੜ ਇਹੋ ਜਿਹੀ ਬਰਾਤ ਤਾਂ ਭਾਂਵੇ ਛੇ-ਸੱਤ ਮੀਲ ਹੋਰ ਚਲਦੀ ਰਹਿੰਦੀ ਤਾਂ ਚੰਗਾ ਸੀ।" ਸਾਰੇ ਜਲਦੀ ਜਲਦੀ ਬੇੜੀਆਂ ਵਿਚੋਂ ਉਤਰੇ ਪੈਦਲ ਆਏ ਬਰਾਤੀ ਇਹਨਾਂ ਦੀ ਹਨੇਰੇ ਵਿਚ ਬੈਠੇ ਉਡੀਕ ਕਰ ਰਹੇ ਸਨ। ਮੁਖ ਬਰਾਤੀਆਂ ਤੋਂ ਬਿਨਾਂ ਉਹਨਾ ਨੂੰ ਕੁੜੀ ਵਾਲਿਆਂ ਦੇ ਘਰ ਜਾਣਾ ਜਚਿਆ ਨਾ। ਹੁਣ ਸਾਰੇ ਕੱਠੇ ਤੁਰੇ। ਮਸ਼ਾਲਾਂ ਬਾਲੀਆ ਗਈਆਂ। ਬਰਾਤ ਸੈਨਾਂ ਦੀ ਵਿਜੇ ਯਾਤਰਾ ਦਾ ਰੂਪ ਲਗ ਰਹੀ ਸੀ। ਝੰਡੇ, ਛੱਤਰ, ਤੋਰਣਾਂ ਆਦਿ ਲੈਕੇ ਬਰਾਤ ਅਗੇ ਤੁਰੀ। ਦੂਲਹਾ ਪਾਲਕੀ ਵਿਚ ਬਹਿ ਗਿਆ ਸ਼ੀਨਾਂ ਸਭ ਤੋਂ ਅੱਗੇ ਸੀ। ਉਸਤੋਂ ਅਗੇ ਧੰਨ ਦੀ ਪੇਟੀ। ਸ਼ੀਨੇ ਨੇ ਉਸ ਦਿਨ ਲੱਕ ਦੁਆਲੇ ਮੋਟੀ ਸਾਰੀ ਚਾਂਦੀ ਦੀ ਪੇਟੀ ਲਪੇਟੀ ਹੋਈ ਸੀ। ਨਾਲ ਹੀ ਮੰਗਕੇ ਲਿਆਂਦੀ ਸੋਨੇ ਦੀ ਪੇਟੀ ਵੀ ਲਿਸ਼ ਲਿਸ਼ ਕਰ ਰਹੀ ਸੀ।

ਇਸ ਸ਼ਾਨ ਸ਼ੌਕਤ ਨਾਲ ਜਾਂਦਿਆਂ ਆਈਤਾੜ ਨੂੰ ਆਪਣਾ ਪਹਿਲਾ ਵਿਆਹ ਯਾਦ ਆਇਆ। ਕਿਵੇਂ ਮੀਂਹ ਨੇ ਸਾਰਾ ਸੁਆਦ ਖਰਾਬ ਕਰ ਦਿਤਾ ਸੀ। ਪਰ ਐਤਕੀਂ ਦੀ ਵਧੀਆ ਬਰਾਤ ਤੇ ਸੁੰਦਰ ਨਜ਼ਾਰੇ ਨੇ ਪਿਛਲੀ ਬਦਮਜ਼ਗੀ ਭੁਲਾ ਦਿਤੀ। ਉਹ ਬੜਾ ਖੁਸ਼ ਸੀ।

ਰਾਤ ਪੈਣ ਤਾਂਈ ਬਰਾਤ ਪਡੂਮਨੂਰ ਪੁੱਜ ਗਈ। ਕੁੜੀ ਵਾਲੇ ਪੰਡਾਲ ਦੇ ਅੱਗੇ ਖੇਤ ਵਿਚ ਖਲੋਤੇ ਸਨ। ਸਾਹਮਣੇ ਜਾਕੇ ਮੁੰਡੇ ਵਾਲੇ ਖਲੋ ਗਏ। ਲਗਦਾ ਸੀ ਜਿਵੇਂ ਦੋਵੇਂ ਧਿਰਾਂ ਯੁਧ ਕਰਨ ਲਈ ਖਲੋਤੀਆਂ ਹੋਣ—ਤੂਤੀਆਂ ਨਗਾਰੇ, ਰਣ ਭੇਰੀ ਢੋਲ, ਇਕੋ ਵਾਰੀ ਗੂੰਜ ਉਠੇ। ਭਾਂਤ ਭਾਂਤ ਦੀਆਂ ਸੁਰਾਂ ਵਾਲੇ ਵਾਜਿਆਂ ਨਾਲ ਤੀਵੀਂਆਂ ਨੇ ਵੀ ਗਾਣਾ ਸ਼ੁਰੂ ਕਰ ਦਿਤਾ। ਨਾਲ ਹੀ ਪਟਾਕੇ ਫੁਲਝੜੀਆਂ, ਆਤਸ਼ਬਾਜ਼ੀ ਵੀ ਚਲ ਰਹੀ ਸੀ। ਕੁੜੀ ਵਾਲਿਆਂ ਨੇ ਅਗੇ ਵੱਧਕੇ ਬਰਾਤ ਦਾ

ਸੁਆਗਤ ਕੀਤਾ ਤੇ ਰਾਮ ਆਈਤਾੜ ਨੂੰ ਅੰਦਰ ਲੈ ਗਏ। ਉਸ ਵੇਲੇ ਉਹ ਆਪਣੇ ਆਪਨੂੰ ਭਰਪੂਰ ਜੁਆਨ ਮਹਿਸੂਸ ਕਰ ਰਿਹਾ ਸੀ। ਵਿਆਹ ਦੇ ਮੰਡਪ ਵਿਚ ਪੁਜਦਿਆਂ ਹੀ ਸ਼ੀਨੇ ਨੇ ਹੱਥ ਵਿਚ ਚਾਂਦੀ ਦੇ ਸਿਰੇ ਵਾਲੀ ਸੋਟੀ ਵੀ ਫੜ ਲਈ।

ਵਿਆਹ ਦੇ ਮੰਡਪ ਦੀ ਸਜਾਵਟ ਵੇਖਕੇ ਕੋਈ ਨਹੀਂ ਸੀ ਕਹਿ ਸਕਦਾ ਕਿ ਇਹ ਦੂਜਾ ਵਿਆਹ ਹੋ ਰਿਹਾ ਸੀ। ਛੱਪਰ ਦੀ ਸਜਾਵਟ, ਚਾਂਦੀ ਰੰਗੇ ਕਾਗਜ਼ਾਂ ਨਾਲ ਸਜਿਆ ਮੰਡਪ ਲਿਸ਼ ਲਿਸ਼ ਕਰ ਰਿਹਾ ਸੀ। ਉਸ ਵਿੱਚ ਇਕ ਪਾਸੇ ਬ੍ਰਾਹਮਣ ਬੈਠੇ ਸਨ, ਇਕ ਪਾਸੇ ਇਸਤਰੀਆਂ, ਇਕ ਪਾਸੇ ਸਾਧਾਰਣ ਵਿਅਕਤੀ—ਮੰਡਪ ਤੋਂ ਬਾਹਰ ਝੀਥਾਂ ਤੇ ਵਿਰਲਾਂ ਵਿਚੋਂ ਝਾਕ ਰਹੇ ਸਨ ਨੀਵੀਆਂ ਜਾਤਾਂ ਵਾਲੇ।

ਦੂਲਹਾ ਬੜਾ ਖੁਸ਼ ਸੀ। ਸ਼ੀਨਾ ਉਸਤੋਂ ਵੀ ਵੱਧ ਖੁਸ਼ ਸੀ। ਜੇ ਕੋਈ ਨਹੀਂ ਸੀ ਖੁਸ਼ ਤਾਂ ਉਹ ਆਈਤਾੜ ਦੀ ਸੱਸ ਸੀ। ਉਸਨੂੰ ਏਨਾਂ ਤਾਂ ਪਤਾ ਸੀ ਕਿ ਆਈਤਾੜ ਕੋਲ ਜ਼ਮੀਨ ਜਾਇਦਾਦ ਹੈ ਸੀ, ਚੰਗਾ ਖਾਂਦਾ ਪੀਦਾਂ ਸੀ ਪਰ ਮੁੰਡੇ ਦੀ ਉਮਰ ਜ਼ਿਆਦਾ ਸੀ, ਨਾਲੇ ਘਰ ਸੌਂਤ ਵੀ ਸੀ—ਕੁੜੀ ਦੇਣ ਵਾਲਿਆਂ ਦੇ ਮਨ ਵਿਚ ਇਹ ਸੋਚ ਵਿਚਾਰ ਹੋਣੀ ਕੁਦਰਤੀ ਸੀ। ਪਰ ਜਦੋਂ ਵਿਆਹ ਮੰਡਪ ਤੇ ਸੱਜ ਧੱਜਕੇ ਆਇਆ ਆਈਤਾੜ ਬੈਠਾ ਤਾਂ ਉਹ ਮੁੰਡਾ ਖੁੰਡਾ ਹੀ ਲੱਗ ਰਿਹਾ ਸੀ। ਨਾਲੇ ਪਾਰੋਤੀ ਜਿਵੇਂ ਬਰਾਤੀਆਂ ਦੀ ਦੇਖ ਭਾਲ ਕਰ ਰਹੀ ਸੀ ਵੇਖਕੇ ਮਾਂ ਦੀ ਤਸਲੀ ਹੋ ਗਈ ਕਿ ਉਸਦੀ ਸਤਿਆਭਾਮਾ ਨੂੰ ਇਸ ਘਰ ਵਿਚ ਕੋਈ ਔਖ ਨਹੀਂ ਹੋਣ ਲਗਾ। ਪਾਰੋਤੀ ਨੇ ਆਪ ਆਕੇ ਮੁੰਡੇ ਵਾਲਿਆਂ ਵਲੋਂ ਲਿਆਂਦੇ ਗਹਿਣੇ ਸਤਿਆਭਾਮਾ ਨੂੰ ਪੁੱਆਏ ਤੇ ਉਸਦਾ ਹਾਰ ਸ਼ਿੰਗਾਰ ਕੀਤਾ। ਸਤਿਆਭਾਮਾ ਦੀ ਮਾਂ ਦੀ ਸਾਰੀ ਚਿੰਤਾ ਤੇ ਸ਼ੰਕੇ ਦੂਰ ਹੋ ਗਏ।

ਸਿਰਫ਼ ਇਕ ਚਿੰਤਾ ਸਰਸੋਤੀ ਨੂੰ ਖਾਈ ਜਾ ਰਹੀ ਸੀ ਕਿ ਪਾਰੋਤੀ ਦੇ ਗਲ ਗਹਿਣੇ ਨਹੀਂ ਸਨ। ਏਨਾਂ ਹੀ ਨਹੀਂ ਹੋੜੇ ਦੇ ਘਰੋਂ ਗਹਿਣੇ ਲਿਆਕੇ ਦੇਣ ਦੀ ਗਲ ਵੀ ਉਸਦੇ ਭਰਾ ਨੇ ਪੂਰੀ ਨਹੀਂ ਸੀ ਕੀਤੀ। ਸਿਰਫ਼ ਇਸ ਕਰਕੇ ਉਹ ਬੜੀ ਉਦਾਸ ਸੀ। ਆਪੇ ਹੀ ਉਸ ਪਾਰੋਤੀ ਨੂੰ ਕਹਿਕੇ ਗਲ ਮੁਕਾ ਲਈ "ਤੂੰ ਕਿਹੜਾ ਕੋਈ ਬਾਲੜੀ ਏਂ, ਜਿਹੜਾ ਤੈਨੂੰ ਪਰਚਾਉਣਾ ਪਏਗਾ।"

ਆਮਤੌਰ ਤੇ ਮੁੱਠੀ ਘੁਟਕੇ ਰਖਣ ਵਾਲਾ ਆਈਤਾੜ, ਵਿਆਹ ਵਿੱਚ ਬੜੇ ਖੁੱਲੇ ਦਿਲ ਨਾਲ ਖਰਚ ਕਰ ਰਿਹਾ ਸੀ। ਫੂਕ ਲੈਣ ਵਾਲੇ ਸ਼ੀਨੇ ਨੇ ਮੁੱਠੀ ਹੋਰ ਵੀ ਢਿੱਲੀ ਕਰਾ ਦਿਤੀ। ਆਪਣੇ ਪੁਰੋਹਿਤ ਪ੍ਰਤੀ ਆਦਰ ਕਰਕੇ ਉਸਦੇ ਜਜਮਾਨ ਤੇ ਹੋਰ ਨੇੜੇ ਤੇੜੇ ਦੇ ਮਿੱਤਰ ਵਿਆਹ ਤੇ ਆਏ ਹੋਏ ਸਨ। ਉਹਨਾਂ ਤੋਹਫਿਆਂ ਵਜੋਂ ਰੇਸ਼ਮੀ ਕੰਨੀਂ ਵਾਲੀਆਂ ਧੋਤੀਆਂ ਸਾਹੜੀਆਂ ਤੇ ਜੰਪਰਾਂ ਦੇ ਟੋਟੇ ਉਸਨੂੰ ਭੇਟ ਕੀਤੇ। ਵਰ ਵਾਲਿਆਂ ਵਲੋਂ ਵੀ ਦਾਨ ਦਕਸ਼ਨਾਂ ਵਿਚ ਕੋਈ ਸੰਕੋਚ ਨਾ ਕੀਤਾ ਗਿਆ।

ਵਿਆਹ ਦੇ ਚਾਰ ਦਿਨਾਂ ਵਿਚ ਸ਼ੀਨੇ ਨੇ ਰੋਜ਼ ਰਾਤੀਂ ਆਪਣੇ ਘਰ ਜਾਕੇ ਸੌਣ ਦੀ ਜ਼ਿੱਦ ਕੀਤੀ। ਭਾਂਵੇ ਇਸ ਨਾਲ ਕਿੰਨਾ ਵਧੇਰੇ ਖਰਚਾ ਤੇ ਅਉਣ ਜਾਣ ਦੀ ਤਕਲੀਫ਼ ਸੀ। ਤੱਦ ਵੀ ਉਹ ਪਡੂਮਣੂਰ ਵਿਚ ਕੁੜੀ ਵਾਲਿਆਂ ਦੇ ਡੇਰੇ ਵਿਚ ਠਹਿਰਣ ਲਈ ਨਾ ਮੰਨਿਆ। ਵਿਆਹ ਮਗਰੋਂ ਉਸ ਦੋ ਬੇੜੀਆਂ ਹੋਰ ਕਰਾਏ ਤੇ ਕਰ ਲਈਆਂ ਤੇ ਸਾਰੇ ਮੁਖ ਬੰਦਿਆਂ ਨੂੰ ਬੇੜੀਆਂ ਵਿਚ ਬਿਠਾਕੇ ਲੈ ਗਿਆ। ਇਕ ਦਿਨ ਜਦੋਂ ਬੇੜੀਆਂ ਖਾਲੀ ਸਨ ਤਾਂ ਉਸ ਸਾਰੀਆਂ ਬੇੜੀਆਂ ਲੈਕੇ ਬਰਾਤੀਆਂ ਨੂੰ ਬਿਠਾਇਆ ਤੇ ਦਿਨ ਵੇਲੇ ਬੜੀ ਸ਼ਾਨ ਨਾਲ ਬੇੜੀਆਂ ਹੰਗਾਰਕੱਟੇ ਬੰਦਰਗਾਹ ਤਕ ਲੈ ਗਿਆ। ਬੰਦਰਗਾਹ ਦੇ ਸ਼ਾਹੂਕਾਰਾਂ ਤੇ ਰੋਅਬ ਪਉਣ ਦੀ ਉਸਦੀ ਖਾਹਿਸ਼ ਵੀ ਪੂਰੀ ਹੋ ਗਈ। ਚੌਥੇ ਦਿਨ ਬਰਾਤ ਰਾਤੀਂ ਵਾਪਸ ਗਈ। ਬਰਾਤ ਦੀ ਵਾਪਸੀ ਦੀ ਸ਼ਾਨ ਹੋਰ ਦੂਗਣੀ ਚੌਗਣੀ ਕਰਨ ਦਾ ਰਾਜ਼ ਸ਼ੀਨੇ ਨੂੰ ਪਤਾ ਸੀ। ਉਸ ਆਸੇਪਾਸੇ ਦੇ ਸਾਰੇ ਤਾੜ ਦੇ ਰੁਖਾਂ ਤੋਂ ਪੱਤੇ ਤੇ ਟਹਿਣੀਆਂ ਲਹਾਕੇ ਮਸ਼ਾਲਾਂ ਬਣਵਾਈਆ। ਹਰ ਇਕ ਬੰਦੇ ਦੇ ਹੱਥ ਵਿਚ ਦੋ ਦੋ ਮਸ਼ਾਲਾਂ ਦੇ ਦਿਤੀਆਂ। ਸਾਰੇ ਪਾਸੇ ਜੱਗਮਗ ਹੋ ਗਈ। ਪੰਜਾਹ ਬੰਦਿਆਂ ਦੀ ਬਰਾਤ ਵੇਖਕੇ ਲਗਦਾ ਜਿਵੇਂ ਪੰਜ ਸੌ ਬੰਦੇ ਜਾ ਰਹੇ ਸਨ। ਪਡੂਮਣੂਰ ਦੇ ਮਾਦੱਪਾ ਨੇ ਉਸ ਦਿਨ ਲਈ ਲੱਡੂ ਤੇ ਮਿੱਠੇ ਰੋਟ ਬਣਵਾਏ। ਬਰਾਤ ਦੇ ਮੁਖੀਏ ਸ਼ੀਨੱਪੇ ਨੂੰ ਖਾਸ ਆਦਰ ਸਨਮਾਨ ਦਿਤਾ ਗਿਆ। ਸ਼ੀਨੇ ਦੇ ਮੂੰਹੋਂ ਨਿਕਲਦਾ ਗਰਮੀ ਏ ਤਾਂ ਦੋ ਦੋ ਨਾਰੀਅਲ ਖੋਹਲਕੇ ਲੈ ਅਉਂਦੇ। ਕੁੜੀ ਵਾਲਿਆਂ ਨੇ ਆਪਣੇ ਨੌਕਰਾਂ ਨੂੰ ਖਾਸ ਹਦਾਇਤ ਦਿਤੀ ਸੀ ਕਿ ਸ਼ੀਨੇ ਮਈਏ ਦੀ ਖਾਸ ਸੇਵਾ ਕੀਤੀ ਜਾਵੇ।

ਵਿਆਹ ਦੇ ਖੁਸ਼ੀਆਂ ਭਰੇ ਸਮੇਂ ਵਿਚ ਸਿਰਫ਼ ਇਕੋ ਬੇਸੁਆਦ ਘਟਨਾ ਘਟੀ। ਚੌਥੇ ਦਿਨ 'ਮੰਤਰ ਅਕਸ਼ਤੇ' ਮੁੱਕਣ ਮਗਰੋਂ ਸ਼ਾਮੀਂ ਸੀਨਾਂ ਬੇਹੋਸ਼ ਹੋ ਗਿਆ, ਉਸ ਪਾਨ ਖਾਧਾ, ਸੁਪਾਰੀ ਮੂੰਹ ਵਿਚ ਪਾਈ ਤੇ ਉਸਨੂੰ ਚਕੱਰ ਆ ਗਿਆ। ਅਖਾਂ ਅਗੇ ਹਨੇਰਾ ਛਾ ਗਿਆ। ਦੂਲਹੇ ਸਮੇਤ ਸਾਰੇ ਭੱਜੇ ਭੱਜੇ ਆਏ ਤੇ ਉਸਦੀ ਦੇਖਭਾਲ ਵਿਚ ਲੱਗ ਗਏ। ਸ਼ਾਇਦ ਪਾਨ ਨਾਲ ਕੱਚੀ ਸੁਪਾਰੀ ਖਾਣ ਕਰਕੇ ਇਸ ਤਰ੍ਹਾਂ ਹੋਇਆ ਸੀ। ਪਰ ਸ਼ੀਨੇ ਨੇ ਹੂੰਗ ਹੂੰਗਕੇ ਜਿਵੇਂ ਕਿਤੇ ਬੜੀ ਪੀੜ ਹੋ ਰਹੀ ਹੋਵੇ ਸਾਰਾ ਘਰ ਕੱਠਾ ਕਰ ਲਿਆ ਸੀ। ਸਾਰਿਆਂ ਨੂੰ ਚਿੰਤਾ ਵਿਚ ਪਾ ਦਿਤਾ ਤੇ ਆਪਣੀ ਸੇਵਾ ਕਰਾਉਣ ਦਾ ਮੌਕਾ ਪੈਦਾ ਕਰ ਲਿਆ। ਸਰਸੋਤੀ ਨੂੰ ਪਤਾ ਲਗਾ ਤਾਂ ਉਹ ਭੱਜੀ ਭੱਜੀ ਆਈ "ਸ਼ੀਨੇਂ ਕੀ ਹੋਇਆ?" ਫ਼ਿਰ ਉਸ ਆਸੇ ਪਾਸੇ ਕੱਠੇ ਹੋਏ ਲੋਕਾਂ ਨੂੰ ਕਿਹਾ "ਥੋਹੜੀ ਸੁਪਾਰੀ ਪਾਣੀ ਵਿਚ ਭਿਉਂਕੇ ਉਸਦਾ ਪਾਣੀ ਪੀਣ ਨੂੰ ਦਿਉ।" ਆਈਤਾੜ ਬੜਾ ਘਬਰਾਇਆ ਹੋਇਆ ਸੀ। ਬੋਲਿਆ "ਜਲਦੀ ਕਰੋ। ਵਿਚਾਰਾ ਮੇਰੇ ਲਈ ਐਨਾਂ ਕੰਮ ਕਰਦਾ ਰਿਹੈ। ਜੇ ਇਸਨੂੰ ਕੁੱਛ ਹੋ ਗਿਆ ਤਾਂ ਮੈਂ ਕਿਤੋਂ ਦਾ ਨਹੀਂ ਰਹਾਂਗਾ। ਇਸ ਖੁਸ਼ੀ ਦੀ ਘੜੀ ਵਿਚ ਵਿਘਨ ਨਾ ਪਵੇ ਪਾਰੋਤੀ ਨੇ ਝਟ ਅਰਮ ਦੇਵਤੇ ਨੂੰ ਨਾਰੀਅਲ ਚੜ੍ਹਾਉਣ ਦੀ ਸੁਖਣਾ ਸੁਖੀ। ਸ਼ੀਨਾਂ

ਜਿਹੜਾ ਬੇਹੋਸ਼ੀ ਦਾ ਬਹਾਨਾ ਕਰਕੇ ਪਿਆ ਸੀ ਸੁਪਾਰੀ ਦੇ ਪਾਣੀ ਦੀ ਗਲ ਸੁਣਦਿਆਂ ਹੀ ਉਸ ਅਖਾਂ ਖੋਹਲ ਲਈਆਂ। ਸਾਰਿਆਂ ਦੀ ਜਾਨ ਚ' ਜਾਨ ਆਈ। ਕੱਠੇ ਹੋਏ ਲੋਕੀ ਉਥੋਂ ਹੱਟ ਗਏ। ਦੋ ਨੌਕਰ ਉਸਨੂੰ ਸੁਗੰਧਿਤ ਪਾਣੀ ਵਿੱਚ ਭਿਜੇ ਪਖਿਆਂ ਨਾਲ ਹਵਾ ਕਰਨ ਲਗੇ। ਇਸ ਸੇਵਾ ਸਨਮਾਨ ਤੋਂ ਸੰਤੁਸ਼ਟ ਹੋ ਕੇ ਸ਼ੀਨਾ ਉਠ ਬੈਠਾ ਪਰਮਾਤਮਾ ਨੇ ਸੰਕਟ ਦੀ ਘੜੀ ਟਾਲ ਦਿਤੀ ਸੀ। ਸਭ ਨੇ ਸੁਖ ਦਾ ਸਾਹ ਲਿਆ।

ਬਰਾਤ ਦੀ ਵਾਪਸੀ ਵੀ ਬਰਾਤ ਦੀ ਆਮਦ ਜਿੰਨੀ ਸ਼ਾਨ ਸ਼ੌਕਤ ਭਰੀ ਸੀ। ਚੌਥੇ ਦਿਨ ਰਾਤੀਂ ਉਹ ਆਪਣੇ ਪਿੰਡ ਆ ਪੁੱਜੇ। ਪਾਰੋਤੀ ਹੌਂਸਲਾ ਕਰਕੇ ਰਾਹ ਵਿਚ ਵਹੁਟੀ ਨਾਲ ਗਲਾਂ ਕਰਦੀ ਆਈ। ਆਈਤਾੜ ਤੇ ਸ਼ੀਨਾ ਚਾਰ ਦਿਨਾਂ ਦੇ ਵਿਆਹ ਬਾਰੇ ਵਿਚਾਰ ਕਰਦੇ ਆਏ। ਆਈਤਾੜ ਦੇ ਮਨ ਵਿੱਚ ਦੇਵਲੋਕ ਦੇ ਨਾਲ ਰਿਸ਼ਤਾ ਜੁੜ ਜਾਣ ਜਿੰਨੀ ਖੁਸ਼ੀ ਸੀ। ਸ਼ੀਨਾ ਵੀ ਇਸ ਨਾਲ ਸਹਿਮਤ ਸੀ ਕਿ ਇਕ ਗਲ ਛਡਕੇ ਹੋਰ ਸਭ ਕੁੱਛ ਬੜਾ ਵਧੀਆ ਸੀ। ਸ਼ੀਨੇ ਨੇ ਕੁਣਸ ਕੱਢ ਹੀ ਦਿਤੀ। ਇਕੋ ਗਲ ਮਾੜੀ ਸੀ। "ਇਹ ਸ਼ਿਵੜੀ ਵਾਲਿਆਂ ਦਾ, ਚਾੜ੍ਹਨ ਪਕਾਉਣ ਦੇ ਮਾਮਲੇ ਵਿਚ ਗੁੜ ਪਾਉਣ ਲਗਿਆਂ ਹੱਥ ਜਰਾ ਵਧੇਰੇ ਖੁਲ੍ਹਾ ਸੀ।"

"ਆਹੋ ਗੁੜ ਥੋਹੜਾ ਜ਼ਿਆਦਾ ਹੀ ਸੀ।" ਆਈਤਾੜ ਨੇ ਵੀ ਹਾਮੀ ਭਰੀ। ਉਹਨਾਂ ਦੀਆਂ ਗਲਾਂ ਸੁਣਦਾ ਬੈਠਾ ਇਕ ਮੁਖੀਆ ਬੋਲਿਆ "ਸ਼ੀਨੇ ਕਲ ਸਾਡੇ 'ਆਰਤੀ ਅਕਸ਼ਤੇ' ਦੀ ਰੋਟੀ ਏ ਨਾ। ਤੂੰ ਵੀ ਇਕ ਮੁੱਠੀ ਮਰਚਾਂ ਦੀ ਜ਼ਿਆਦਾ ਪਾ ਦੇਈਂ। ਹੋਰ ਕੀ?"

ਆਈਤਾੜ ਠਹਾਕਾ ਮਾਰਕੇ ਹੱਸ ਪਿਆ। ਸ਼ੀਨਾ ਚੁਪ ਰਿਹਾ। ਜਿਹੜੀ ਗਲ ਦਾ ਕਿਸੇ ਨੂੰ ਨਹੀਂ ਸੀ ਪਤਾ ਉਸਦਾ ਸਭ ਦੇ ਸਾਹਮਣੇ ਭਾਂਡਾ ਫੁਟ ਗਿਆ ਸੀ। ਬਰਾਤ ਦਾ ਮੁਖੀਆ ਬਣਕੇ ਗਿਆਂ "ਪਛੂਮਣੂਰ ਵਿੱਚ ਸ਼ੀਨੱਪਾ ਮਈਆ ਸ਼ੀਨੱਪਾ ਮਈਆ ਹੁੰਦੀ ਸੀ। ਇਸ ਗਲ ਵਲ ਉਸਦੇ ਆਪਣੇ ਪਿੰਡ ਵਾਲਿਆਂ ਨੇ ਕੋਈ ਗੌਰ ਹੀ ਨਹੀਂ ਸੀ ਕੀਤਾ। ਉਸਦੇ ਮਿੱਤਰ ਆਮ ਕਰਕੇ ਉਸਨੂੰ ਸ਼ੀਨਾਂ, ਸ਼ੀਨਾ ਮਈਆ ਕਰਕੇ ਬੁਲਾਉਂਦੇ ਸਨ। ਚਾਰ ਦਿਨ ਮਿਲੇ ਇਸ ਆਦਰ ਸਨਮਾਨ ਤੋਂ ਬਾਦ ਉਸਦਾ ਮਨ 'ਤੁਸੀਂ' ਤੋਂ ਮੁੜਕੇ 'ਤੂੰ' ਬਨਣ ਲਈ ਤਿਆਰ ਨਹੀਂ ਸੀ। ਜਦੋਂ ਲੋਕੀ ਉਸਨੂੰ ਸ਼ੀਨਾ ਕਹਿਕੇ ਬੁਲਾਉਂਦੇ ਤਾਂ ਉਹ ਅਗੋਂ ਜੁਆਬ ਹੀ ਨਾ ਦਿੰਦਾ ਜਿਵੇਂ ਡੋਰਾ ਹੋਵੇ।

ਸਤਿਆਭਾਮਾ ਆਈਤਾੜ ਦੇ ਘਰ ਆ ਗਈ। ਉਸਦੀ ਗੋਤ ਬਦਲ ਗਈ। ਨਾਲੇ ਪਛੂਮਣੂਰ ਦੇ ਤਰੀਕੇ ਨਾਲ ਲੱਗੀ 'ਕੁਮਕੁਮ' ਗਾਇਬ ਹੋ ਗਈ। ਉਸ ਵੀ ਪਾਰੋਤੀ ਵਾਂਗ ਹੀ ਕੁਮਕੁਮ ਲਉਣੀ ਸ਼ੁਰੂ ਕਰ ਦਿਤੀ। ਉਸਨੂੰ ਵੇਖਕੇ ਕੋਈ ਨਹੀਂ ਸੀ ਕਹਿ ਸਕਦਾ ਕਿ ਇਸਨੂੰ ਸ਼ਿਵੜੀਆਂ ਦੀ ਹਵਾ ਵੀ ਲੱਗੀ ਹੋਵੇ।

ਪਰ ਪਿੱਠ ਪਿੱਛੇ ਲੋਕੀ ਤਰ੍ਹਾਂ ਤਰ੍ਹਾਂ ਦੀਆਂ ਗਲਾਂ ਕਰਦੇ "ਆਈਤਾੜ ਨੇ ਵੱਡੀ ਉਮਰ ਦੀ ਕੁੜੀ ਨਾਲ ਵਿਆਹ ਕਰਾਉਣ ਲਈ, ਮਰਿਆਦਾ ਦੀ ਪ੍ਰਵਾਹ ਵੀ ਨਾ ਕੀਤੀ ਤੇ ਅੱਧੀ ਸ਼ਿਵੜੀ ਕੁੜੀ ਨਾਲ ਵਿਆਹ ਕਰਾ ਲਿਆ। ਉਸ ਵਰਗੇ ਵੈਦਿਕ ਬ੍ਰਾਹਮਣ ਨੂੰ ਇਹ ਸ਼ੋਭਾ ਦਿੰਦਾ ਸੀ!"

7

ਕੁੜੀ ਆਈਤਾੜ ਦੇ ਘਰ ਆ ਗਈ। ਘਰ ਦੀਆਂ ਦੋਵੇਂ ਤੀਂਵੀਆਂ ਨੂੰ ਇਹ ਗਲ ਬੜੀ ਚੁੱਭਦੀ ਸੀ ਕਿ ਉਹ ਅੱਧੀ ਸ਼ਿਵੜੀ ਕੁਲ ਵਿਚੋਂ ਸੀ। ਸਰਸੋਤੀ ਅਚਾਰ, ਵਿਹਾਰ ਸੁੱਚ ਜੂਠ ਨੂੰ ਬੜਾ ਮੰਨਦੀ ਸੀ। ਨਿਯਮ ਭੰਗ ਕਰਕੇ ਕੀਤੇ ਇਸ ਵਿਆਹ ਤੇ ਉਹ ਅੰਦਰੋਂ ਅੰਦਰ ਬਹੁਤੀ ਖ਼ੁਸ਼ ਨਹੀਂ ਸੀ।

ਵਿਆਹ ਦੇ ਪਹਿਲੇ ਛੇ ਮਹੀਨਿਆਂ ਵਿਚੋਂ ਤਕਰੀਬਨ ਤਿੰਨ ਮਹੀਨੇਂ ਸਤਿਆਭਾਮਾ ਪਤੀ ਦੇ ਘਰ ਰਹੀ। ਉਸਦੀ ਬੋਲਚਾਲ ਉਠਣਾ ਬੈਠਣਾ ਵੇਖ ਹੌਲੀ-ਹੌਲੀ ਸਰਸੋਤੀ ਖ਼ੁਸ਼ ਹੋ ਗਈ। ਭਾਂਵੇ ਉਹ ਸ਼ਿਵੜੀਆਂ ਵਿਚਕਾਰ ਹੀ ਪਲੀ ਤੇ ਵੱਡੀ ਹੋਈ ਪਰ ਉਹ ਹਰ ਗਲ ਵਿਚ ਕੋਟੇ ਬ੍ਰਾਹਮਣਾਂ ਦੀ ਧੀ ਹੀ ਲਗਦੀ ਸੀ।

ਸ਼ੁਰੂ-ਸ਼ੁਰੂ ਵਿਚ ਪਾਰੋਤੀ ਹੀ ਘਰ ਦਾ ਸਾਰਾ ਕੰਮ ਕਰਦੀ ਸੀ। ਸਤਿਆਭਾਮਾ ਨੂੰ ਉਸ ਕਦੀ ਕੋਈ ਕੰਮ ਕਰਨ ਲਈ ਨਹੀਂ ਸੀ ਕਿਹਾ। ਸਤਿਆਭਾਮਾ ਨੇ ਆਪ ਹੀ ਉਠਕੇ ਪਾਰੋਤੀ ਨਾਲ ਕੰਮ ਕਰਾਉਣਾ ਸ਼ੁਰੂ ਕਰ ਦਿਤਾ। ਪਾਰੋਤੀ ਦੇ ਰੋਕਦਿਆਂ ਵੀ ਉਹ ਨਾਲ ਲਗ ਜਾਂਦੀ। ਇਕ ਦੋ ਮਹੀਨਿਆਂ ਵਿੱਚ ਉਸ ਭਾਂਡੇ ਮਾਂਜਣੇ, ਝਾੜੂ ਲਉਣਾ ਆਦਿ ਛੋਟੇ ਮੋਟੇ ਕੰਮ ਕਰਨੇਂ ਸ਼ੁਰੂ ਕਰ ਦਿੱਤੇ। ਕਈ ਵਾਰੀ ਸਵੇਰੇ ਡੰਗਰਾਂ ਨੂੰ ਚਰਾਉਣ ਲਈ ਬਾਹਰ ਲੈ ਜਾਂਦੀ। ਸਿਰਫ਼ ਇਕ ਕੰਮ ਸੀ ਜਿਸ ਨੂੰ ਉਹ ਹੱਥ ਪਉਣ ਤੋਂ ਝਿਜਕਦੀ ਸੀ। ਉਹ ਸੀ ਚਾੜ੍ਹਨ ਪਕਾਉਣ ਦਾ ਕੰਮ। ਉਸਦੇ ਵਿਆਹ ਦੇ ਚੌਥੇ ਦਿਨ ਮਗਰੋਂ ਜਦੋਂ ਡੋਲੀ ਆ ਰਹੀ ਸੀ ਤਾਂ ਰਾਹ ਵਿਚ ਸ਼ਿਵੜੀਆਂ ਦੇ ਚਾੜ੍ਹਣ ਪਕਾਉਣ ਬਾਰੇ ਹੋਈ ਚਰਚਾ ਉਸ ਸੁਣ ਲਈ ਸੀ। 'ਸਿਵੜੀ ਹਰ ਚੀਜ਼ ਵਿਚ ਗੁੜ ਜ਼ਿਆਦਾ ਪਉਂਦੇ ਨੇਂ' ਸ਼ੀਨੇ ਨੇ ਕਿਹਾ ਸੀ ਤੇ ਆਈਤਾੜ ਨੇ ਉਸਦੀ ਹਾਮੀ ਭਰੀ ਸੀ। ਇਸ ਲਈ ਉਹ ਰਸੋਈ ਦੇ ਕੰਮ ਤੋਂ ਡਰਦੀ ਸੀ। ਰਸੋਈ ਵਿਚ ਜਾਕੇ, ਕੱਟਣ, ਕੁਤਰਨ, ਰਗੱੜਨ ਦਾ ਕੰਮ ਤਾਂ ਕਰ ਦਿੰਦੀ ਪਰ ਚਾੜ੍ਹਨ ਪਕਾਉਣ ਨੂੰ ਹੱਥ ਨਾ ਲਉਂਦੀ। ਪਾਰੋਤੀ ਨੇ ਵੀ ਉਸਨੂੰ ਕਦੀ ਇਹ ਕਰਨ ਲਈ ਨਹੀਂ ਸੀ ਕਿਹਾ।

ਇਕ ਦਿਨ ਸ਼ੀਨੱਪਾ ਮਈਆ ਘਰ ਆਇਆ ਤਾਂ ਅਉਂਦਿਆਂ ਹੀ ਆਈਤਾੜ ਨੂੰ ਕਹਿਣ ਲਗਾ "ਕਿਉਂ ਬਈ ਆਈਤਾੜ ਸਤਿਆ ਨੇ ਖਾਣ ਪਕਾਉਣ ਦਾ ਕੰਮ ਸ਼ੁਰੂ ਕੀਤਾ ਹੈ ਕਿ ਨਹੀਂ। ਅਜੇ ਪਡੂਮਣੂਰ ਦਾ ਹੀ ਅਸਰ ਹੈ

ਕਿ ਕੌਡੀ ਗਰਾਮ ਦਾ ਰੰਗ ਚੜ੍ਹ ਗਿਐ।" ਸਤਿਆ ਨੂੰ ਆਇਆਂ ਤਕਰੀਬਨ ਛੇ ਮਹੀਨੇ ਹੋ ਗਏ ਸਨ ਪਰ ਆਈਤਾੜ ਨੇ ਅਜੇ ਤਾਂਈ ਉਸਦੇ ਹੱਥ ਦਾ ਪੱਕਿਆ ਕੁਝ ਨਹੀਂ ਸੀ ਖਾਧਾ। ਉਸ ਸਤਿਆ ਨੂੰ ਬੁਲਾਕੇ ਕਿਹਾ "ਸਤਿਆ ਮੇਰੇ ਵਿਆਹ ਦਾ ਮੁਖੀਆ ਅਜ ਆਇਐ, ਕੋਈ ਵਧੀਆ ਜਿਹੀ ਚੀਜ਼ ਬਣਾਕੇ ਖੁਆ। ਪਾਰੋਤੀ ਦੇ ਹਥਾਂ ਦੀ ਦਾਲ ਸਬਜ਼ੀ ਖਾ ਖਾਕੇ ਤਾਂ ਮੈਂ ਅੱਕ ਗਿਆਂ।" ਸੁਣਕੇ ਸਤਿਆ ਦੀ ਜਾਨ ਹੀ ਨਿਕਲ ਗਈ। ਉਸ ਅੱਗੋਂ ਸਿਰ ਮਾਰਦਿਆਂ ਕਿਹਾ "ਮੈਂ ਨਹੀਂ ਬਣਾਉਂਦੀ।" ਕਹਿਕੇ ਚਲੀ ਗਈ।

ਦੁਪਹਿਰ ਦੀ ਰੋਟੀ ਵੇਲੇ ਆਈਤਾੜ ਦੇ ਕੋਲ ਉਸਦਾ ਮਿਤੱਰ ਸ਼ੀਨੱਪਾ ਬੈਠਾ ਹੋਇਆ ਸੀ। ਸ਼ੀਨੱਪੇ ਨੂੰ ਕਿਸੇ ਗਲ ਵਿੱਚ ਯਕੀਨ ਨਹੀਂ ਸੀ ਅਉਂਦਾ। ਖਾਣ ਤੋਂ ਪਹਿਲਾਂ ਉਹ ਉਠਕੇ ਪਿਛਵਾੜੇ ਗਿਆ ਤੇ ਚਾਰ ਹਰੀਆਂ ਮਰਚਾਂ ਤੋੜਕੇ ਆਪਣੀ ਧੋਤੀ ਦੇ ਇਕ ਸਿਰੇ ਵਿਚ ਬੰਨਕੇ ਲੈ ਆਇਆ। ਸਤਿਆ ਭਾਮਾ ਨੇ ਵੇਖ ਲਿਆ "ਤੋਬਾ! ਇਹ ਸ਼ੀਨੱਪਾ ਮਈਆ।" ਡਰਦਿਆਂ ਡਰਦਿਆਂ ਉਸ ਗੁੜ ਵਾਲੇ ਭਾਂਡੇ ਨੂੰ ਹੱਥ ਹੀ ਨਾ ਲਾਇਆ। ਵਰਤਾਉਣ ਤੋਂ ਪਹਿਲਾਂ ਸਰਸੋਤੀ ਨੂੰ ਕਹਿਣ ਲਗੀ "ਭੈਣ ਵੇਖ ਉਸਦਾ ਸ਼ਕੀਪੁਨਾ। ਧੋਤੀ ਵਿਚ ਚਾਰ ਮਿਰਚਾਂ ਬੰਨਕੇ ਲੈ ਆਇਆ।

"ਠੀਕ ਏ, ਮੈਂ ਉਸਨੂੰ ਸੁਆਦ ਵਖਾਉਂਦੀ ਆਂ।" ਸਰਸੋਤੀ ਨੇ ਸਤਿਆਭਾਮਾ ਨੂੰ ਕਿਹਾ। ਪਰੋਸਣ ਤੋਂ ਪਹਿਲਾਂ ਉਸਨੇ ਦੋ ਮਿਰਚਾਂ ਕੁਤਰਕੇ ਉਪਰ ਪਾ ਦਿਤੀਆਂ। ਸ਼ੀਨੱਪੇ ਦੀ ਜੀਭ ਸੜ ਗਈ। ਪਰ ਬਾਹਰੋਂ ਉਸ ਜਾਹਰ ਨਹੀਂ ਸੀ ਕੀਤਾ। ਆਈਤਾੜ ਨੇ ਸੀ ਸੀ ਕਰਨਾ ਸ਼ੁਰੂ ਕਰ ਦਿਤਾ ਤੇ ਹਸਦਿਆਂ ਕਹਿਣ ਲੱਗਾ "ਕਿਉਂ ਸ਼ੀਨੱਪਾ ਦਸ ਸਤਿਆ ਕੌਡੀਗਰਾਮ ਦੀ ਏ ਕਿ ਨਹੀਂ?"

ਸ਼ੀਨੱਪੇ ਨੇ ਬੜੀ ਸ਼ੇਖੀ ਵਿੱਚ ਕਿਹਾ "ਕਿਉਂ ਤੈਨੂੰ ਮਰਚਾਂ ਲਗੀਆਂ ਨੇ। ਮੈਨੂੰ ਤਾਂ ਲਗਦਾ ਏ ਇਕ ਢੇਲੀ ਗੁੜ ਦੀ ਜ਼ਿਆਦਾ ਪਾ ਦਿਤੀ ਏ। ਤੇਰੇ ਲਈ ਮਰਚਾਂ ਜ਼ਿਆਦਾ ਹੋਣੀਆਂ ਨੇ ਪਰ ਮੇਰੇ ਲਈ ਤਾਂ ਘਟ ਨੇਂ।" ਕਹਿਕੇ ਉਸ ਧੋਤੀ ਦੇ ਲੜੋਂ ਮਿਰਚਾਂ ਕੱਢੀਆ ਤੇ ਛੋਟੀਆਂ ਛੋਟੀਆਂ ਤੋੜਕੇ ਚੌਲਾਂ ਦੇ ਉਤੇ ਪਾ ਲਈਆਂ। ਆਈਤਾੜ ਸਾਹਮਣੇ ਸ਼ੀਨੱਪਾ ਬਾਜ਼ੀ ਜਿੱਤ ਗਿਆ। ਪਰ ਤੀਵੀਂਆਂ ਦੀਆਂ ਨਜ਼ਰਾਂ ਚ' "ਇਹ ਆਦਮੀ ਕਿੰਨਾ ਝੂਠਾ ਏ।"

"ਉਸ ਦਿਨ ਖਾਣਾ ਬਹੁਤ ਵਧੀਆ ਬਣਿਆਂ ਸੀ। ਲੂਣ ਮਰਚ ਸਭ ਹਸਾਬ ਦਾ ਸੀ" ਆਈਤਾੜ ਨੇ ਵਹੁਟੀ ਦੇ ਪਕਾਏ ਦੀ ਪ੍ਰਸੰਸਾ ਕਰਦਿਆਂ ਕਿਹਾ। ਇਸ ਪ੍ਰਸੰਸਾ ਦਾ ਅਸਰ ਇਹ ਹੋਇਆ ਕਿ ਵਿਚ ਵਿਚ ਸਤਿਆਭਾਮਾ ਨੇ ਚਾੜ੍ਹਨਾਂ ਪਕਾਉਣਾ ਸ਼ੁਰੂ ਕਰ ਦਿੱਤਾ।

ਆਈਤਾੜ ਦਾ ਵਿਆਹ ਹੋਇਆਂ ਇਕ ਸਾਲ ਹੋ ਗਿਆ ਸਾ। ਵਕਤ ਕਿੰਨੀ ਛੇਤੀ ਬੀਤ ਗਿਆ ਸੀ ਪਤਾ ਨਹੀਂ ਸੀ ਲਗਿਆ। ਦਿਨ ਕਿੰਨੇ ਛੇਤੀਂ

ਲੰਘ ਗਏ ਸਨ ਤੇ ਕਿੰਨੇ ਸੁਖ ਭਰੇ ਸਨ। ਪੇਕਿਆਂ ਦੇ ਘਰੋਂ ਸਿਰ ਨੀਂਵਾ ਕਰਕੇ ਆਈ ਸਤਿਆ ਪਾਰੋਤੀ ਦੇ ਮੋਢਿਆਂ ਤਾਂਈ ਨਹੀਂ ਸੀ ਅਪੜਦੀ। ਛੇ ਮਹੀਨਿਆਂ ਵਿੱਚ ਹੀ ਕਿਵੇਂ ਜੁਆਨ ਹੋ ਗਈ ਸੀ। ਹੁਣ ਚੁਗਾਠ ਨੂੰ ਉਸਦਾ ਸਿਰ ਲੱਗਣ ਲੱਗ ਪਿਆ ਸੀ। ਵਿਆਹ ਦੇ ਤਿੰਨ ਮਹੀਨਿਆਂ ਬਾਦ ਉਹ ਗਰਭਵਤੀ ਹੋ ਗਈ। ਸਾਲ ਦੇ ਅਖੀਰ ਵਿਚ 'ਸੀਮੰਤ'* ਦੀ ਰਸਮ ਵੀ ਪੂਰੀ ਹੋ ਗਈ। ਹੁਣ ਉਹ ਜਣੇਪੇ ਵਾਸਤੇ ਆਪਣੇ ਪੇਕੇ ਪਡੂਮਣੂਰ ਗਈ ਹੋਈ ਸੀ। ਪਾਰੋਤੀ ਨੂੰ ਹਰ ਵੇਲੇ ਇਹੀ ਚਿੰਤਾ ਲਗੀ ਰਹਿੰਦੀ ਕਿ ਮੁੰਡਾ ਹੋਵੇਗਾ ਕਿ ਕੁੜੀ ਹੋਵੇਗੀ। ਜਣੇਪਾ ਸੌਖਾ ਹੋਵੇਗਾ, ਉਸਨੂੰ ਕੋਈ ਤਕਲੀਫ਼ ਤਾਂ ਨਹੀਂ ਹੋਵੇਗੀ। ਹਰ ਵੇਲੇ ਇਹੋ ਗਲ ਉਸਦੇ ਮੂੰਹ ਚ' ਰਹਿੰਦੀ। ਕੀ ਪਾਰੋਤੀ, ਕੀ ਸਰਸੋਤੀ ਦੋਵਾਂ ਨੂੰ ਘਰ ਵਿਚ ਜਗੱਣ ਵਾਲੇ ਦੀਵੇ ਬਾਰੇ ਕਿੰਨਾ ਉਤਸ਼ਾਹ ਸੀ। ਦਿਨ ਵਿਚ ਚਾਰ ਚਾਰ ਵਾਰੀ ਉਹ ਆਪੋ ਵਿਚ ਗਲ ਕਰਦੀਆਂ ਮੁੰਡਾ ਹੀ ਹੋਵੇ। ਐਨੀ ਉਡੀਕ ਬਾਦ ਭਗਵਾਨ ਨੇ ਮਿੰਹਰ ਕੀਤੀ ਏ। ਮੁੰਡਾ ਹੋ ਜਾਵੇ ਤਾਂ ਸਾਡੇ ਵੰਸ਼ ਦਾ ਉਧਾਰ ਹੋ ਜਾਵੇਗਾ। ਪਾਰੋਤੀ ਕਹਿੰਦੀ ਜੇ ਮੁੰਡਾ ਹੋਇਆ ਤਾਂ ਉਹ ਅਰਮ ਦੇਵਤੇ ਨੂੰ ਨਾਰੀਅਲ ਚੜਾਏਗੀ। ਸਰੋਸਤੀ ਨੂੰ ਆਪਣੀਆਂ ਲੱਤਾਂ ਤੇ ਭਰੋਸਾ ਨਹੀਂ ਸੀ। ਸੋ ਉਹ ਕਹਿੰਦੀ ਮੁੰਡਾ ਹੋਇਆ ਤਾਂ ਉਹ ਗਣਪਤੀ ਨੂੰ ਫ਼ਲ ਦਾ ਪ੍ਰਸ਼ਾਦ ਚੜਾਏਗੀ। ਓਸਤੋਂ ਮਗਰੋਂ ਉਸ ਪੰਜ ਕਜਾਏ'† ਦਾ ਪ੍ਰਸ਼ਾਦ ਵੀ ਸੁਖ ਲਿਆ।

ਸਤਿਆਭਾਮਾ ਪੂਰੇ ਦਿਨਾਂ ਤੇ ਸੀ। ਉਸਦੀ ਖਬਰ ਸਾਰ ਲੈਣ ਲਈ ਆਛੁੰਤ੍ਰਾੜ ਹਰ ਦੂਜੇ ਦਿਨ ਕਿਸੇ ਨਾ ਕਿਸੇ ਨੂੰ ਪਡੂਮਣੂਰ ਭੇਜਦਾ। ਉਸਨੂੰ ਚਿੰਤਾ ਸੀ ਬੱਚਾ ਪਤਾ ਨਹੀਂ ਕਿਹੜੇ ਨਛੱਤਰ ਦੇ ਪ੍ਰਭਾਵ ਥੱਲੇ ਜਨਮ ਲਵੇ। ਗਰਮੀਆਂ ਮੁਕੱਣ ਵਾਲੀਆਂ ਸਨ। ਉਹ ਸਖਤ ਗਰਮੀ ਤੋਂ ਤਾਂ ਬੱਚ ਜਾਏਗਾ ਪਰ ਅਗੋਂ ਮੀਂਹ ਤੇ ਠੰਡੀਆਂ ਹਵਾਵਾਂ ਸ਼ੁਰੂ ਹੋ ਜਾਣਗੀਆਂ—ਉਸਦਾ ਡਰ ਸੀ। ਉਹ ਐਨੀਂ ਚਿੰਤਾ ਵਿਚ ਸੀ ਕਿ ਉਸਦਾ ਵੱਸ ਚਲਦਾ ਤਾਂ ਉਹ ਸਹੁਰੇ ਜਾਕੇ ਹੀ ਬਹਿ ਜਾਂਦਾ। ਪਰ ਆਪਣੀ ਪੁਰੋਹਿਤੀ ਦੇ ਰੁਝਾਣ ਉਸਨੂੰ ਬੜੇ ਸਨ। ਵਕਤ ਹੀ ਨਹੀਂ ਸੀ ਮਿਲਦਾ। ਭਾਵੇ ਉਹ ਕਿਤੇ ਵੀ ਹੁੰਦਾ—ਆਪਣੇ ਸ਼ਿਸ਼ਾਂ ਦੇ ਨਾਲ ਮੰਤਰ ਉਚਾਰਣ ਕਰਦਾ ਯਾਂ ਖੇਤਾ ਵਿਚ ਕੰਮ ਕਰਦਾ ਹੁੰਦਾ ਉਸਦਾ ਧਿਆਨ ਅਉਣ ਵਾਲੇ ਬੱਚੇ ਵਲ ਹੁੰਦਾ। ਐਸ ਵੇਲੇ ਕਿਹੜਾ ਨਛੱਤਰ ਸੀ—ਮਾਂ ਬੱਚੇ ਲਈ ਚੰਗਾ ਨਹੀਂ—ਇਹ ਕਿਹੜੈ—ਪਿਤਾ ਵਾਸਤੇ ਅਨੁਕੂਲ ਨਹੀਂ—ਇਸ ਨਛੱਤਰ ਦੇ ਪ੍ਰਭਾਵ ਥੱਲੇ ਜੰਮਿਆਂ ਧਨ ਦਾ ਲਾਭ ਹੋਵੇਗਾ ਐਸ ਵਿਚ ਹਾਨੀ ਨਹੀਂ। ਪਰ ਆਪਣੀ ਮਰਜੀ ਦਾ ਨਛੱਤਰ ਉਸਦੀ ਗਿਣਤੀ ਵਿਚ ਅਜੇ ਨਹੀਂ ਸੀ ਆਇਆ। ਹਰ ਨਛੱਤਰ ਤੇ ਜਨਮਘੜੀ ਦੀ ਤੁਲਨਾਂ ਵਿਚ ਲਗਿਆ ਰਹਿੰਦਾ।

---

*ਪਹਿਲੀ ਵਾਰੀ ਗਰਭਵਤੀ ਹੋਣ ਤੇ ਛੇਵੇਂ-ਸਤਵੇਂ ਮਹੀਨੇ ਵਿਚ ਮਨਾਈ ਜਾਂਦੀ ਰਸਮ।
†ਗੁੜ, ਨਾਰੀਅਲ, ਚਾਵਲ, ਘਿਉ, ਤਿੱਲ।

ਆਈਤਾੜ ਦਾ ਹਿਸਾਬ-ਕਿਤਾਬ, ਲੇਖਾ-ਜੋਖਾ ਉਡੀਕ ਸਾਰਥਕ ਨਾ ਹੋਏ। ਹਾਰਕੇ, ਨਿਰਾਸ ਹੋਕੇ ਪਾਰੋਤੀ ਨੂੰ ਕਹਿਣ ਲਗਾ "ਤੇਰਾ ਹਸਾਬ ਮੰਨਕੇ ਤਾਂ ਮੇਰਾ ਸਭ ਲੇਖਾ ਤੇ ਗਿਣਤੀ ਹੀ ਗਲਤ ਹੋ ਜਾਵੇਗੀ। ਤੈਨੂੰ ਪੁਛਿਆ ਤਾਂ ਤੂੰ ਕਿਹਾ ਅਠਵਾਂ ਮਹੀਨਾ ਏ।"

"ਭਰਾ ਤੈਨੂੰ ਐਨਾਂ ਹਸਾਬ ਕਰਨਾ ਵੀ ਨਹੀਂ ਅਉਦਾ। ਹੁਣ ਨੌਵਾਂ ਮਹੀਨਾ ਲਗਿਆ। ਵੱਧ ਤੋਂ ਵੱਧ ਦਸ ਕੁ ਦਿਨ ਹੋਰ ਪੈ ਜਾਣਗੇ। ਜੇ ਚਾਰ ਛੇ ਦਿਨ ਉਤੇ ਥੱਲੇ ਹੋ ਜਾਣ ਤਾਂ ਉਸ ਨਾਲ ਕੋਈ ਫ਼ਰਕ ਨਹੀਂ ਪੈਂਦਾ" ਸਰਸੋਤੀ ਨੇ ਭਰਾ ਨੂੰ ਸਮਝਾਂਦਿਆਂ ਕਿਹਾ। ਤਿੰਨੋ ਇਸ ਬਾਰੇ ਵਿਚਾਰ ਕਰਦੇ ਉਹ ਇਕ ਦਿਨ ਗਰਮੀਆਂ ਦੀ ਦੁਪਹਿਰ ਵਿਚ ਨਦੀ ਕੰਢੇ ਤੇ ਆਏ। ਖੇਤਾਂ ਵਿੱਚ ਮਿੱਟੀ ਪਉਣੀ ਸੀ। ਇਸ ਵਲੋਂ ਉਹਨਾਂ ਅਨਗਹਿਲੀ ਕੱਰ ਛਡੀ ਸੀ। ਨਦੀ ਦੀ ਸਤੱਹ ਤੋਂ ਮਿੱਟੀ ਕਢਕੇ ਖੇਤਾਂ ਵਿਚ ਪਉਣੀ ਸੀ। ਇਹੋ ਜਿਹੇ ਕੰਮ ਮਜ਼ਦੂਰੀ ਦੇਕੇ ਕਰਾਂਉਣ ਲਗਦੇ ਤਾਂ ਉਨ੍ਹਾਂ ਦੀ ਕਿਤੇ ਪੂਰੀ ਪੈਂਦੀ। ਸੋ ਉਹ ਆਪ ਹੀ ਕਰਨ ਲਈ ਤੁਰ ਪਏ।

ਨਦੀ ਦੇ ਵਿਚਕਾਰ ਇਕ ਬੇੜੀ ਨੂੰ ਖੜਾ ਕਰਕੇ ਇਕ ਚੱਪੂ ਨਾਲ ਉਸਨੂੰ ਟੇਕ ਦੇ ਕੇ ਬੇੜੀ ਨੂੰ ਚਪੂ ਨਾਲ ਬੰਨ ਦਿਤਾ। ਤਿੰਨੋ ਥਲਿਉਂ ਮਿੱਟੀ ਕਢਣ ਦੇ ਕੰਮ ਵਿਚ ਲਗ ਗਏ। ਹੱਥ ਵਿਚ ਇਕ ਇਕ ਤਸਲਾ ਫੜਕੇ ਉਹ ਪਾਣੀ ਵਿਚ ਥੱਲੇ ਜਾਂਦੇ ਤੇ ਤਸਲੇ ਵਿਚ ਗਾਰਾ ਭਰਕੇ ਉਪਰ ਲੈ ਅਉਂਦੇ। ਗਾਰਾ ਬੇੜੀ ਵਿਚ ਉਲਟਾ ਦਿੰਦੇ। ਫ਼ਿਰ ਪਾਣੀ ਵਿਚ ਜਾਂਦੇ ਕੰਮ ਐਨਾਂ ਸੌਖਾ ਨਹੀਂ ਸੀ, ਨਾ ਹੀ ਕਰਨ ਵਿਚ ਕੋਈ ਸੁਆਦ ਸੀ। ਸ਼ਿਰ ਮੂੰਹ ਸਾਰਾ ਕੁੱਛ ਚਿੱਕੜ ਨਾਲ਼ ਭਰ ਜਾਂਦਾ। ਕਈ ਵਾਰੀ ਮਿੱਟੀ ਲਈ ਕਾਫ਼ੀ ਥੱਲੇ ਜਾਣਾ ਪੈਂਦਾ ਤੇ ਉਨਾਂ ਚਿਰ ਸਾਹ ਰੋਕੀ ਰਖਣਾ ਪੈਂਦਾ। ਨਾਲੇ ਖਾਰਾ ਪਾਣੀ ਅੱਖਾਂ ਵਿਚ ਪੈ ਜਾਂਦਾ।

ਦੁਪਹਿਰ ਤਾਂਈ ਤਿੰਨਾਂ ਨੇ ਰਲਕੇ ਅੱਧੀ ਕੁ ਬੇੜੀ ਗਾਰੇ ਨਾਲ ਭਰ ਲਈ। ਫ਼ਿਰ ਉਹਨਾਂ ਦੇ ਕੰਮ ਵਿਚ ਵਿਘਨ ਪੈ ਗਿਆ। ਦੂਰੋਂ ਖੇਤ ਦੇ ਕੰਢਿਉ ਕਿਸੇ ਨੇ ਵਾਜ ਮਾਰੀ "ਆਈਤਾੜ—ਆਈਤਾੜ।" ਕੌਣ ਉਸਨੂੰ ਵਾਜਾਂ ਮਾਰ ਰਿਹਾ ਸੀ। ਉਸਨੂੰ ਨਾ ਦਿਸਿਆ। ਉਹ ਪਾਣੀ ਵਿਚ ਪੈਰ ਮਾਰਦਾ ਬੇੜੀ ਕੋਲ ਆਇਆ ਤੇ ਬੇੜੀ ਦੇ ਇਕ ਪਾਸੇ ਨੂੰ ਹੱਥ ਵਿਚ ਫੜਕੇ ਉਚੀ ਧੌਣ ਕਰਕੇ ਇਧਰ ਉਧਰ ਵੇਖਿਆ। ਉਸ ਕਿੰਨੀ ਵੀ ਧੌਣ ਉੱਚੀ ਕੀਤੀ। ਵਾਜਾਂ ਮਾਰਣ ਵਾਲਾ ਨਾ ਦਿਸਿਆ। ਵਿਚਕਾਰ ਕੰਡਿਆਂਲੀਆਂ ਝਾੜੀਆਂ ਸਨ।

"ਕਿਹੜਾ ਵਾਜਾਂ ਮਾਰਦੈ—ਐਧਰ ਆ ਜਾਵੇ—ਨਦੀ ਵਿਚੋਂ ਮਿੱਟੀ ਕਢਦੇ ਆਂ।" ਆਈਤਾੜ ਨੇ ਜ਼ੋਰ ਦੀ ਕਿਹਾ। ਉਸਦੀ ਅਵਾਜ਼ ਦੂਰ ਤਕ ਗਈ। ਅਵਾਜ਼ ਸੁਨਣ ਵਾਲਾ ਬੇੜੀ ਵਾਲੇ ਪਾਸੇ ਆ ਗਿਆ। ਆਈਤਾੜ ਨੇ ਉਸ ਵੇਲੇ

ਸਿਰਫ਼ ਇਕ ਕਛਾ ਹੀ ਪਾਇਆ ਹੋਇਆ ਸੀ ਤੇ ਉਸਦਾ ਸਾਰਾ ਪਿੰਡਾ ਚਿਕੱੜ ਨਾਲ ਲੱਥਪੱਥ ਸੀ—ਉਹ ਬੇੜੀ ਦੇ ਇਕ ਸਿਰੇ ਤੇ ਆਕੇ ਬੈਠ ਗਿਆ। ਪਾਰੋਤੀ ਸਰਸੋਤੀ ਆਪਣੇ ਕੰਮ ਲਗੀਆਂ ਰਹੀਆਂ। ਇਕ ਵੀਹ ਸਾਲ ਦਾ ਜੁਆਨ ਉਥੇ ਆਇਆ। ਆਈਤਾੜ ਦੇ ਸਾਹਮਣੇ ਖਲੋਕੇ "ਆਈਤਾੜ ਜੀ ਆਈਤਾੜ ਜੀ" ਉੱਚੀ-ਉੱਚੀ ਵਾਜਾਂ ਮਾਰਣ ਲਗਾ। ਚਿਕੜ ਨਾਲ ਲਿਬੜੇ ਸੰਢੇ ਵਾਂਗ ਦਿਸਦੇ ਆਈਤਾੜ ਨੂੰ ਪਛਾਨਣ ਵਿਚ ਚਿਰ ਨਾ ਲਗਾ। "ਉਹੋ ਮੇਰਾ ਸਾਲਾ ਸਾਹਿਬ ਆਇਆ ਏ। ਲਗਦੈ ਮੇਰਾ ਭੇਸ ਵੇਖਕੇ ਉਸਨੂੰ ਮੇਰੀ ਪਛਾਣ ਨਹੀਂ ਆਈ। "ਆਇਆ, ਆਇਆ" ਕਹਿਕੇ ਉਸ ਪਾਣੀ ਵਿੱਚ ਡੁਬਕੀ ਲਾਈ, ਪਿੰਡਾ ਮਲਿਆ ਤੇ ਫ਼ਿਰ ਉਪਰ ਆ ਬੇੜੀ ਨੂੰ ਫ਼ੜ ਲਿਆ।

"ਸਤਿਆ—ਕੀ ਹੋਇਆ?" ਉਸ ਜੁਆਨ ਨੂੰ ਸੁਆਲ ਕੀਤਾ।

ਉਥੇ ਆਕੇ ਖਲੋਤੇ ਯੁਵਕ ਨੇ ਆਈਤਾੜ ਦੀ ਗੱਲ ਵਲ ਧਿਆਨ ਦੇਣ ਦੇ ਬਦਲੇ ਉਸਦੇ ਹੁਲੀਏ ਵਲ ਵੇਖਣਾ ਸ਼ੁਰੂ ਕਰ ਦਿਤਾ। ਉਹ ਵੀ ਖੇਤੀ ਬਾੜੀ ਕਰਨ ਵਾਲੇ ਹੀ ਸਨ। ਪਰ ਉਸ ਕਦੀ ਇਹ ਕੰਮ ਨਹੀਂ ਸੀ ਕੀਤਾ। ਆਪਣੇ ਖੇਤ ਉਨ੍ਹਾਂ ਠੇਕੇ ਤੇ ਦੇ ਦਿੱਤੇ ਸਨ। ਠੇਕੇ ਤੋਂ ਅਉਂਦੇ ਪੈਸੇ ਨਾਲ ਉਹ ਬੜੇ ਅਰਾਮ ਨਾਲ ਦਿਨ ਕੱਟ ਰਹੇ ਸਨ। ਇਸ ਲਈ ਭਣਵਈਏ ਨੂੰ ਵੇਖ ਉਹ ਹੈਰਾਨ ਹੋ ਗਿਆ ਸੀ। ਆਈਤਾੜ ਤਾਂ ਪੂਰਾ ਕਿਸਾਨ ਸੀ। ਉਸ ਇਹ ਸੁਣਿਆ ਹੋਇਆ ਸੀ। ਪਰ ਇਸ ਤਰ੍ਹਾਂ ਚਿਕੜ ਨਾਲ ਚਿਕੜ ਹੋਣਾ ਉਸਨੂੰ ਆਪਣੀ ਸ਼ਾਨ ਦੇ ਖਿਲਾਫ਼ ਜਾਪਿਆ। ਨਾਲ ਹੀ ਘਰ ਦੀਆਂ ਔਰਤਾਂ ਵੀ ਇਸ ਕੰਮ ਵਿਚ ਲਾਈਆਂ ਹੋਈਆਂ ਸਨ। ਗੋਡਿਆਂ ਤਾਂਈ ਪਾਣੀ ਵਿਚ ਖਲੋਤੀਆਂ ਨੂੰ ਵੇਖ ਉਹ ਹੈਰਾਨ ਹੋ ਗਿਆ ਸੀ। ਉਸਦੇ ਮਨ ਵਿਚ ਖਿਆਲ ਆਇਆ ਕਿ ਉਸਦੀ ਭੈਣ ਨੂੰ ਵੀ ਇਹ ਕੰਮ ਕਰਨਾ ਪਵੇਗਾ।

ਉਸਦੇ ਦਿਮਾਗ ਵਿਚ ਇਹ ਖਿਆਲ ਆ ਰਿਹਾ ਸੀ ਕਿ ਆਈਤਾੜ ਝਟ ਹੀ ਬੇੜੀ ਤੇ ਚੜ੍ਹਕੇ ਕੰਢੇ ਤੇ ਆ ਗਿਆ। ਫ਼ਿਰ ਸਾਲੇ ਵਲ ਵੇਖਕੇ ਬੋਲਿਆ "ਚਲ ਭਰਾਵਾ ਘਰ ਚਲੀਏ, ਇਥੇ ਥੋਹੜਾ ਖਲੋਤੇ ਰਹਿਣੈ। ਸਤਿਆ ਦਾ ਕੀ ਹਾਲ ਏ?"

"ਬੱਚਾ ਹੋ ਗਿਐ। ਮਾਂ ਤੇ ਬੱਚਾ ਦੋਵੇਂ ਠੀਕ ਨੇਂ।" ਉਸ ਯੁਵਕ ਨੇ ਜੁਆਬ ਦਿਤਾ।

"ਕੀ ਹੋਇਐ?" ਸਰਸੋਤੀ ਨੇ ਪੁਛਿਆ।

"ਕਿਹੜੇ ਨਛੱਤਰ ਵਿਚ ਹੋਇਐ?" ਆਈਤਾੜ ਨੇ ਪੁਛਿਆ।

"ਨਛੱਤਰ ਨਛੁੱਤਰ ਪਿਛੋਂ ਵੇਖੀਂ। ਪਹਿਲਾਂ ਘਰ ਆਏ ਨੂੰ ਪਾਣੀ ਧਾਣੀ ਤਾਂ ਪੁਛੀਏ। ਬੇੜੀ ਇਥੇ ਹੀ ਰਹਿਣ ਦੇਣੇਂ ਆਂ। ਰਾਤੀਂ ਮਿਟੀ ਭਰ ਲਾਂਗੇ। ਚਾਨਣੀ ਰਾਤ ਏ।" ਸਰਸੋਤੀ ਨੇ ਕਿਹਾ ਤਾਂ ਅਗੇ ਵਧਕੇ ਸਾਲੇ ਨੂੰ ਨਾਲ ਲੈਕੇ ਆਈਤਾੜ

ਘਰ ਵਲ ਤੁਰ ਪਿਆ। ਉਸਦੇ ਪਿੱਛੇ ਪਿਛੇ ਪਾਰੋਤੀ ਸਰਸੋਤੀ ਵੀ ਆ ਗਈਆਂ। ਘਰ ਕੋਲ ਪਹੁੰਚਕੇ ਆਈਤਾੜ ਆਪਣੇ ਹੁਲੀਏ ਵਲ ਵੇਖਕੇ ਬੋਲਿਆ "ਭਰਾਵਾ ਤੂੰ ਚਲ ਔਥੇ ਬਰਾਂਡੇ ਵਿਚ ਚਟਾਈ ਪਈ ਏ, ਤੂੰ ਵਿਛਾਕੇ ਬਹਿ ਤੇ ਮੈਂ ਤਲਾਅ ਵਿਚ ਇਕ ਡੁਬਕੀ ਲਾਕੇ ਆਇਆ। ਇਸ ਤਰ੍ਹਾਂ ਮੈਂ ਘਰ ਦੇ ਅੰਦਰ ਨਹੀਂ ਜਾ ਸਕਦਾ।" ਸਾਲਾ ਬਰਾਂਡੇ ਵਿਚ ਗਿਆ ਪਰ ਉਸਨੂੰ ਚਟਾਈ ਨਾ ਦਿਸੀ। ਉਹ ਭੁੰਜੇ ਹੀ ਬਹਿ ਗਿਆ।

ਸਰਸੋਤੀ ਨੇ ਸਾਰਿਆਂ ਤੋਂ ਪਹਿਲਾ ਨਹਾ ਲਿਆ ਤੇ ਉਹ ਭੱਜੀ ਆਈ। "ਉਹ! ਚਟਾਈ ਨਹੀਂ ਲੱਭੀ" ਕਹਿਕੇ ਉਸ ਕਮਰੇ ਵਿਚ ਪਈ ਰੰਗੀਨ ਚਟਾਈ ਲਿਆਕੇ ਵਿਛਾ ਦਿਤੀ ਤੇ ਉਸਨੂੰ ਬੈਠਣ ਲਈ ਕਹਿਕੇ ਝਟ ਰਸੋਈ ਵਿਚ ਚਲੀ ਗਈ। ਅਗ ਬਾਲੀ। ਏਨੇ ਚਿਰ ਵਿਚ ਆਈਤਾੜ ਨਹਾਕੇ, ਸੁੱਕੀ ਧੋਤੀ ਲਪੇਟ ਕੇ ਆ ਗਿਆ। ਉਸ ਨਸਵਾਰ ਦੀ ਡੱਬੀ ਬਾਹਰ ਕਢੀ। ਇਕ ਚੁਟਕੀ ਆਪਣੀਆਂ ਨਾਸਾਂ ਵਿਚ ਚਾਹੜੀ ਤੇ ਡੱਬੀ ਸਾਲੇ ਅਗੇ ਰਖ ਦਿਤੀ। 'ਨਵੀਂ ਲਗਦੀ ਏ'? ਡੱਬੀ ਸਾਲੇ ਅਗੇ ਰਖਣ ਦਾ ਮਤਲਬ ਹੀ ਇਹੋ ਸੀ। ਰੋਜ਼ ਚਾੜ੍ਹਨ ਲਈ ਨਸਵਾਰ ਤਾਂ ਉਸ ਬਿਲ ਦੀ ਠੂਠੀ ਵਿਚ ਰਖੀ ਹੋਈ ਸੀ। ਉਤੋਂ ਉਸਨੂੰ ਤਮਾਕੂ ਦੇ ਪੱਤੇ ਨਾਲ ਢਕਿਆ ਹੋਇਆ ਸੀ। ਸਾਹਮਣੇ ਰਖੀ ਡੱਬੀ ਸ਼ੀਸ਼ੇ ਦੀ ਸੀ। ਇਸ ਦਾ ਢਕੱਣ ਚਾਂਦੀ ਦਾ ਸੀ ਤੇ ਉਤੇ ਬੜੀ ਸੋਹਣੀ ਨਕਾਸ਼ੀ ਕੀਤੀ ਹੋਈ ਸੀ।

"ਜੰਮਣੀ ਵੇਲੇ ਕੋਈ ਤਕਲੀਫ਼ ਤਾਂ ਨਹੀਂ ਹੋਈ। ਬੱਚਾ ਕਿਵੇਂ ਐ?" ਇਹ ਗਲ ਬਾਤ ਹੋ ਰਹੀ ਸੀ ਤਾਂ ਸਰਸੋਤੀ ਪੈਰ ਧੋਣ ਲਈ ਪਾਣੀ ਲੈਕੇ ਆ ਗਈ। ਫਿਰ ਇਕ ਭਾਂਡੇ ਵਿਚ ਲੱਸੀ ਤੇ ਇੱਕ ਥਾਲੀ ਵਿਚ ਸੀਮੰਤ ਵੇਲੇ ਬਣਾਏ ਪਾਪੜ ਤੇ ਫੁਲਵੜੀਆਂ ਤੱਲਕੇ ਲੈ ਆਈ। ਉਸਦੇ ਪਿਛੇ ਪਿਛੇ ਪਾਰੋਤੀ ਆਈ। "ਬੱਚਾ ਕਿਸਤੇ ਏ? ਮਾਂ ਤੇ ਕਿ ਅੱਪਾ ਤੇ?" ਆਕੇ ਉਸ ਪੁਛਿਆ।

"ਅੱਜੇ ਕੀ ਪਤਾ ਲਗਦਾ ਹੋਣੇਂ। ਅਜੇ ਤਾਂ ਉਹ ਬਲੂੰਗੜਾ ਜਿਹਾ ਲਗਦਾ ਹੋਣਾਂ ਏ।" ਆਈਤਾੜ ਨੇ ਕਿਹਾ।

"ਬਲੂੰਗੜਾ ਕਿਉਂ ਹੋਵੇਗਾ? ਸਤਿਆ ਨੂੰ ਵੇਖਕੇ ਤਾਂ ਲਗਦਾ ਸੀ ਬੱਚਾ ਚੰਗਾ ਤਕੜਾ ਹੋਵੇਗਾ। ਪਹਿਲਾ ਬੱਚਾ ਏ। ਬਲੂੰਗੜਾ ਨਹੀਂ ਹੋਣਾਂ।" ਸਰਸੋਤੀ ਬੋਲੀ।

"ਬੱਚਾ ਚੰਗਾ ਤੰਦਰੁਸਤ ਏ। ਸਿਰ ਤੇ ਢੇਰ ਸਾਰੇ ਵਾਲ ਨੇਂ। ਸ਼ਕਲ ਕਿਸਤੇ ਐ ਮੈਨੂੰ ਪਤਾ ਨਹੀਂ। ਮਾਂ ਪਿਉ ਤੇ ਹੋਣੀ ਏ।" ਸਾਲੇ ਨੇ ਦਸਿਆ।

ਪਾਪੜ ਫੁਲਵੜੀਆਂ ਖਾਧੀਆਂ ਗਈਆਂ। ਹਾਸਾ ਮਜ਼ਾਕ ਵੀ ਚਲਦਾ ਰਿਹਾ। ਕੁਛ ਚਿਰ ਮਗਰੋਂ ਪਾਰੋਤੀ ਦਾਂ ਮਨ ਉਦਾਸ ਹੋ ਗਿਆ। ਉਹ ਉਠਕੇ ਰਸੋਈ ਵਿਚ ਆ ਗਈ। ਅੰਦਰ ਹਨੇਰੇ ਵਿਚ ਬਹਿਕੇ ਰੋਣ ਲਗ ਪਈ। "ਹੇ ਰਬਾ!

ਤੂੰ ਮੇਰੇ ਕਰਮਾਂ ਵਿਚ ਪੁਤਰ ਸੰਤਾਨ ਕਿਉਂ ਨਾ ਲਿਖੀ।" ਫਿਰ ਆਪੇ ਹੀ ਆਪਣੇ ਆਪ ਨੂੰ ਹੌਂਸਲਾ ਦੇ ਕੇ, 'ਕਲ ਅਰਮ ਦੇਵਤੇ ਦੀ ਸੁਖਣਾ ਪੂਰੀ ਕਰਕੇ ਆਵਾਂਗੀ।' ਸੋਚਦੀ ਬਾਹਰ ਆ ਗਈ। ਹੁਣ ਉਸਦੇ ਮਨ ਵਿਚ ਇਕ ਹੋਰ ਚਿੰਤਾ ਸੀ। ਸਤਿਆਭਾਮਾ ਨੂੰ ਬੱਚਾ ਜੰਮਣ ਲਗਿਆਂ ਜ਼ਿਆਦਾ ਤਕਲੀਫ਼ ਤਾਂ ਨਹੀਂ ਹੋਈ। ਉਸ ਉਸਦੇ ਭਰਾ ਕੋਲੋਂ ਪੁਛਿਆ ਹੀ ਨਹੀਂ ਸੀ। ਸੋ ਆਕੇ ਉਸ ਮਹਿਮਾਨ ਨੂੰ ਇਹ ਸੁਆਲ ਕੀਤਾ। "ਸਤਿਆ ਜ਼ਿਆਦਾ ਔਖੀ ਤਾਂ ਨਹੀਂ ਹੋਈ?"

"ਹੋਈ ਹੋਣੀਂ ਏ" ਇਸਤਰੀ ਸਮਰਾਜ ਬਾਰੇ ਇਸ ਪ੍ਰਸ਼ਨ ਦਾ ਉਸਨੂੰ ਕੀ ਪਤਾ ਸੀ। ਉਸ ਬਿਨਾਂ ਸੋਚੇ ਹੀ ਜੁਆਬ ਦੇ ਦਿਤਾ।

ਸ਼ਾਮ ਢਲੱਣ ਲਗੀ ਤਾਂ ਉਹ ਹੌਲੀ ਜਿਹੀ ਬੋਲਿਆ "ਅੱਪਾ ਨੇ ਰਾਤੀਂ ਮੈਨੂੰ ਵਾਪਸ ਅਉਣ ਲਈ ਕਿਹਾ ਸੀ। ਸੋ ਮੈਂ ਚਲਣਾਂ। ਘਰ ਹੋਰ ਕੋਈ ਨਹੀਂ।"

ਆਈਤਾਰ਼ ਕਿਤੇ ਐਡੀ ਛੇਤੀਂ ਛੱਡਣ ਵਾਲਾ ਸੀ। "ਵਾਹ! ਬੜੀਆ ਵਧੀਆ ਗਲ ਕੀਤੀ ਆ ਭਾਵਾ!* ਖੁਸ਼ੀ ਦੀ ਖਬਰ ਲੈਕੇ ਆਇਐਂ, ਮੂੰਹ ਮਿੱਠਾ ਕੀਤੇ ਬਿਨਾਂ ਕਿਵੇਂ ਜਾਂ ਸਕਣੈਂ। ਐਵੇਂ ਤਾਂ ਜਾਣ ਹੀ ਨਹੀਂ ਦੇਣਾ। ਸਵੇਰੇ ਮੈਂ ਵੀ ਤੇਰੇ ਨਾਲ ਚਲਾਂਗਾ। ਐਡੀ ਕਿਹੜੀ ਕਾਹਲ ਏ?"

"ਨਹੀਂ ਮੇਰਾ ਜਾਣਾ ਜ਼ਰੂਰੀ ਐ"। ਉਹ ਬੋਲਿਆ।

"ਜਣੇਪੇ ਵੇਲੇ ਆਦਮੀਆਂ ਨੂੰ ਕੀ ਕੰਮ?" ਆਈਤਾਰ਼ ਨੇ ਕਿਹਾ।

ਹੋਰ ਕੁੱਛ ਕਹਿਣ ਦੀ ਸਾਲੇ ਵਿਚ ਹਿੰਮਤ ਨਹੀਂ ਸੀ। ਹੋਰ ਕੋਈ ਚਾਰਾ ਨਾ ਵੇਖ ਉਹ ਰਾਤ ਉਸਨੂੰ ਉਥੇ ਬਿਤਾਣੀ ਪਈ। ਪਾਰੋਤੀ ਝਟ ਹੀ ਸ਼ੀਨੇ ਮਈਏ ਦੇ ਘਰੋਂ ਜਾਕੇ ਅੱਧਾ ਸੇਰ ਅਰਹਰ ਦੀ ਦਾਲ ਉਧਾਰ ਲੈ ਆਈ। ਰਾਤੀਂ ਅਰਹਰ ਦੀ ਦਾਲ ਦੇ ਨਾਲ ਖਾਸ ਮੌਕੇ ਤੇ ਬਣਾਈ ਜਾਂਦੀ ਅਰਬੀ ਦੇ ਪੱਤਿਆਂ ਦੀ ਮਸਾਲੇ ਭਰੀ ਸਬਜ਼ੀ ਨਾਲ ਪਾਪੜ ਫੁਲਵੜੀਆਂ ਵੀ ਤੱਲ ਲਈਆਂ। ਚਿੜਵਿਆਂ ਦੀ ਖੀਰ ਸੌਖੀ ਬਣ ਜਾਂਦੀ ਸੀ ਸੋ ਖੀਰ ਵੀ ਬਣਾ ਲਈ। ਆਈਤਾਰ਼ ਨੇ ਫ਼ਰਮਾਇਸ਼ ਕੀਤੀ ਕਿ ਲਾਚੀਆਂ ਪਾਕੇ ਖੀਰ ਬੜੀ ਸੁਆਦ ਬਣਦੀ ਏ। "ਕਿਉਂ"? ਅੱਗੋਂ ਸਾਲਾ ਕੀ ਕਹਿੰਦਾ। ਉਸ ਲਈ ਹਾਮੀ ਭਰਨ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਸੀ। ਪਾਰੋਤੀ ਨੇ ਮਹਿਮਾਨ ਦੀ ਖਾਤਰ ਕਰਦਿਆਂ ਕਿਹਾ ਇਹ ਖੀਰ ਸ਼ਰੀਰ ਲਈ ਚੰਗੀ ਹੁੰਦੀ ਏ। ਖੀਰ ਤੇ ਅਰਬੀ ਦੀ ਸਬਜ਼ੀ ਰੱਜ ਕੇ ਖਾਣ ਤੋਂ ਬਾਦ ਸਾਲਾ ਸਾਮੀਂ ਵੇਖੀ ਚਿਕੱੜ ਨਾਲ ਭਰੀ ਬੇੜੀ ਵਾਂਗ ਜੜ ਹੋ ਗਿਆ। ਉਸਨੂੰ ਘੂਕੀ ਚੜ੍ਹ ਗਈ।

ਰੋਟੀ ਖਾਣ ਮਗਰੋਂ ਉਹ ਚਟਾਈ ਤੇ ਬੈਠ ਗਿਆ। ਸਾਹਮਣੇ ਭੁੱਜੇ ਹੋਏ ਕਾਜੂ ਪਏ ਸਨ। ਇਕ ਪਲੇਟ ਵਿਚ ਇਕ ਗੁੜ ਦੀ ਢੇਲੀ ਪਈ ਸੀ। ਮਹਿਮਾਨ ਸੋਚ

*ਸਾਲੇ ਤੇ ਭਣਵਈਏ ਦੋਹਾਂ ਲਈ ਸਾਂਝਾ ਸੰਬੋਧਕ ਸ਼ਬਦ।

ਰਿਹਾ ਸੀ ਕਿ ਉਸਨੂੰ ਸਿਰਹਾਣਾ ਮਿਲ ਜਾਵੇ ਤਾਂ ਉਹ ਸੌਂ ਜਾਵੇ। ਉਸੇ ਵੇਲੇ ਵਹੁਟੀ ਕੋਲੋਂ ਉਧਾਰ ਗਈ ਦਾਲ ਦੀ ਖਬਰ ਸ਼ੀਨੱਪੇ ਮਈਏ ਨੂੰ ਮਿਲੀ ਤੇ ਉਹ ਭੱਜਾ-ਭੱਜਾ ਆਈਤਾੜ ਦੇ ਘਰ ਆ ਗਿਆ।

"ਉ! ਲਗਦੇ ਪੜੂਮਣੂਰ ਵਾਲੇ ਆਏ ਨੇਂ। ਬੱਚਾ ਹੋ ਗਿਆ?" ਉਸ ਪੁਛਿਆ।

ਆਈਤਾੜ ਨੇ ਬੜੇ ਉਤਸਾਹਿਤ ਹੋਕੇ ਜੁਆਬ ਦਿਤਾ "ਸ਼ੀਨੇ, ਸਤਿਆ ਦੇ ਮੁੰਡਾ ਹੋਇਐ। ਇਹੋ ਸੋਚਦਾ ਸਾਂ ਮੁੰਡਾ ਹੋਵੇਗਾ ਕਿ ਕੁੜੀ। ਨਰ ਸਿੰਘ ਭਗਵਾਨ ਨੇ ਕਿਰਪਾ ਕੀਤੀ ਤੇ ਮੁੰਡਾ ਹੋ ਪਿਆ।"

"ਤੂੰ ਤਾਂ ਕਹਿੰਦਾ ਸੀ ਉਸਦੇ ਹੱਥ ਵਿਚ ਤਿੰਨ ਮੁੰਡੇ ਲਿਖੇ ਨੇਂ। ਫ਼ਿਰ ਮੁੰਡਾ ਹੀ ਹੋਣਾ ਸੀ।" ਸ਼ੀਨੇ ਮਈਏ ਦੇ ਸਾਹਮਣੇ ਗੁੜ ਤੇ ਕਾਜੂ ਰਖੇ ਗਏ। ਉਹ ਸੋਚ ਰਿਹਾ ਸੀ ਕਿ ਪਹਿਲਾਂ ਕੀ ਖਾਵੇ। ਉਸ ਸੋਚਿਆ ਪਹਿਲਾਂ ਕਾਜੂ ਖਾ ਲਵੇ ਫ਼ਿਰ ਪਾਨ ਵਲ ਜਾਵੇਗਾ। "ਕੀ ਗਲ ਪੜੂਮਣੂਰ ਵਾਲੇ ਤਾਂ ਕਾਜੂ ਖਾ ਹੀ ਨਹੀਂ ਰਹੇ?" ਕਹਿੰਦਿਆਂ ਉਸ ਝਟ ਹੀ ਸੌ ਕੁ ਕਾਜੂ ਖਾਕੇ ਪਲੇਟ ਖਾਲੀ ਕਰ ਦਿਤੀ। ਖਾ ਕੇ ਕਹਿਣ ਲੱਗਾ ਆਈਤਾੜ "ਕਾਜੂ ਬੜੀ ਗਰਮੀ ਕਰਦੇ ਨੇਂ। ਪਰ ਕੀ ਕੀਤਾ ਜਾਏ। ਇਕ ਵਾਰੀ ਖਾਣੇ ਸ਼ੁਰੂ ਕਰੋ ਤਾਂ ਛੁਟਦੇ ਹੀ ਨਹੀਂ। ਬੰਦਾ ਖਾਈ ਜਾਂਦੈ।" ਫ਼ਿਰ ਉਸਦਾ ਧਿਆਨ ਪਾਨ ਦੀ ਪਲੇਟ ਵਲ ਗਿਆ। "ਮਹਿਮਾਨਾਂ ਨੇ ਤਾਂ ਪਾਨ ਸੁਪਾਰੀ ਵੀ ਨਹੀਂ ਖਾਧੀ।" ਤਮਾਕੂ ਮੂੰਹ ਵਿਚ ਪਾਂਦਿਆਂ ਹੀ ਸ਼ੀਨੱਪੇ ਨੂੰ ਚੁਸਤੀ ਆ ਗਈ। "ਚਲੋ ਚੰਗਾ ਹੋਇਆ, ਸਾਡੇ ਆਈਤਾੜ ਨੇ ਮਾਅਰਕਾ ਮਾਰਿਐ ਮੁੰਡਾ ਜੰਮ ਲਿਐ।" ਸ਼ੀਨੇ ਦੀ ਗਲ ਸੁਣਕੇ ਊਂਘਦਾ ਪਿਆ ਮਹਿਮਾਨ ਵੀ ਹੱਸ ਪਿਆ। ਆਈਤਾੜ ਨੂੰ ਸਮਝ ਨਾ ਆਵੇ ਕੀ ਕਹੇ।

"ਇਹ ਗਲ ਨਹੀਂ ਸ਼ੀਨੇ,ਬੱਚਿਆਂ ਬਿਨਾਂ ਘਰ ਸੁੰਨਾ ਲਗਦਾ ਏ ਨਾਲੇ ਮਰਨ ਮਗਰੋਂ ਸਰਾਧ ਕਰਨ ਲਈ ਤਾਂ ਪੁਤਰ ਹੋਣਾ ਚਾਹੀਦੈ। ਸ਼ਾਸਤਰ ਵੀ ਇਹੋ ਕਹਿੰਦੇ ਨੇਂ।" ਆਈਤਾੜ ਬੋਲਿਆ। "ਲਗਦੈ ਭਾਵੇ ਨੂੰ ਨੀਂਦ ਆ ਗਈ ਏ। ਐਥੇ ਬਰਾਂਡੇ ਵਿਚ ਹਵਾ ਬੜੀ ਸੋਹਣੀ ਵਗਦੀ ਏ। ਨਵੇਂ ਤਾੜ ਦੇ ਪਤਿਆਂ ਨਾਲ ਭਰਿਆ ਸਿਰਹਾਣਾ ਏ। ਸਿਰ ਰਖਦਿਆਂ ਹੀ ਨੀਂਦ ਆ ਜਾਂਦੀ ਏ।" ਕਹਿਕੇ ਉਸ ਘਰ ਬੁਣੀ ਹੋਈ ਚਟਾਈ ਲਿਆਕੇ ਵਿਛਾਈ ਤੇ ਉਤੇ ਇਕ ਚਾਦਰ ਵਿਛਾਕੇ ਸਿਰਹਾਣਾ ਰਖ ਦਿਤਾ। ਸਾਲਾ ਲੰਮਾ ਪੈ ਗਿਆ। ਪੈਂਦਿਆ ਹੀ ਉਸਨੂੰ ਨੀਂਦ ਆ ਗਈ।

ਆਈਤਾੜ ਸ਼ੀਨੱਪਾ ਆਹਮੋ ਸਾਹਮਣੇ ਬੈਠਕੇ ਗਲਾਂ ਕਰਦੇ ਰਹੇ। ਵਿਚਕਾਰ ਇਕ ਅੰਨ੍ਹਾਂ ਜਿਹਾ ਦੀਵਾ ਬਲ ਰਿਹਾ ਸੀ। "ਆਈਤਾੜ ਇਸ ਦੀਵੇ ਵਿਚ ਤਾਂ ਤੇਲ ਹੀ ਨਹੀਂ" ਸ਼ੀਨਪਾ ਬੋਲਿਆ।

"ਬਾਹਰ ਦੁੱਧ ਚਿਟੀ ਚਾਨਣੀ ਪਸਰੀ ਹੋਈ ਏ। ਦੀਵੇ ਦੀ ਕੀ ਲੋੜ ਏ।" ਦੀਵਾ ਬੁਝਾਕੇ ਉਹ ਆਪਣੇ ਸਹੁਰਿਆਂ ਦੀ ਉਸਤਤ ਕਰਨ ਲਗ ਪਿਆ।

ਕਿੰਨਾ ਚਿਰ ਤਾਂਈ ਦੋਵੇਂ ਗੱਲਾਂ ਮਾਰਦੇ ਰਹੇ। ਫਿਰ ਸ਼ੀਨਪਾ ਬੋਲਿਆ ਰਾਤ ਬੜੀ ਹੋ ਗਈ ਏ, ਅਖਾਂ ਬੰਦ ਹੋ ਰਹੀਆਂ ਨੇਂ। ਚਲਨਾਂ ਆਂ। ਉਠਕੇ ਤੁਰ ਪਿਆ। ਏਨੇਂ ਨੂੰ ਸਰਸੋਤੀ ਪਾਰੋਤੀ ਨਦੀ ਦੇ ਕੰਢੇ ਵਲੋਂ ਆਕੇ ਘਰ ਦੇ ਸਾਹਮਣੇ ਤਲਾਅ ਵਿਚੋਂ ਉਸ ਦਿਨ ਦਾ ਚੌਥਾ ਕਿ ਪੰਜਵਾ ਸ਼ਨਾਨ ਮੁਕਾਕੇ ਵਿਹੜੇ ਵਿਚ ਵੜੀਆਂ। ਸ਼ੀਨੱਪਾ ਬੋਲਿਆ "ਕੌਣ ਸਰੋਸਤੰਮਾ, ਐਸ ਵੇਲੇ ਹਨੇਰੇ ਵਿਚ ਕਿਧੱਰ। ਪਨੀਰੀ ਨੂੰ ਪਾਣੀ ਦੇਣ ਗਈਆਂ ਸੀ।"

"ਨਹੀਂ ਸ਼ੀਨੱਪਾ ਘਰ ਪ੍ਰਾਹੁਣਾ ਆ ਗਿਆ। ਬੇੜੀ ਵਿਚ ਭਰੀ ਮਿੱਟੀ ਉਵੇਂ ਹੀ ਛਡਕੇ ਜਲਦੀ ਜਲਦੀ ਆ ਗਈਆਂ ਸੀ। ਕਲ ਸਵੇਰੇ ਬੇੜੀ ਕਲਿਆਣ ਪੁਰ ਜਾਣੀ ਏ। ਗੋਬਿੰਦ ਮਛੇਰੇ ਨੇ ਕਿਹਾ ਸੀ। ਇਸ ਲਈ ਸਾਰੀ ਮਿੱਟੀ ਖੇਤਾਂ ਵਿਚ ਖਲਾਰਕੇ, ਉਸਦੀ ਬੇੜੀ ਧੋਕੇ, ਉਸਦੇ ਘਰ ਅੱਗੇ ਬੰਨਕੇ ਆਈਆਂ। ਚਿਕੱੜ ਚ' ਕੰਮ ਕੱਰਨ ਮਗਰੋਂ ਨਹਾਉਣ ਬਿਨਾਂ ਸਰਦਾ ਵੀ ਨਹੀਂ।" ਸਰਸੋਤੀ ਬੋਲੀ।

ਕੁੱਛ ਚਿਰ ਸ਼ੀਨੱਪੇ ਨੇ ਵੀ ਆਪਣੇ ਘਰ ਦੇ ਦੁਖ ਸੁਖ ਫ਼ੋਲੇ। ਟੁਰਨ ਲਗਿਆਂ ਉਸਨੂੰ ਖਿਆਲ ਆਇਆ ਥੋਹੜੀ ਜਿਹੀ ਨਸਵਾਰ ਲੈ ਲਵੇ ਤਾਂ ਚੰਗਾ ਹੋਵੇਗਾ। "ਆਈਤਾੜ ਲਗਦੇ ਤੈਨੂੰ ਵੀ ਨੀਂਦ ਆ ਗਈ ਏ। ਇਕ ਚੁਟਕੀ ਨਸਵਾਰ ਤਾਂ ਦਈਂ।" ਆਈਤਾੜ ਨੇ ਲੱਕ ਦੁਆਲਿਉਂ ਆਪਣੀ ਚਾਂਦੀ ਦੀ ਡੱਬੀ ਕੱਢੀ ਤੇ ਵਿਹੜੇ ਵਿਚ ਆਕੇ ਉਸਨੂੰ ਦੇ ਦਿਤੀ। ਇਕ ਚੁਟਕੀ ਨਸਵਾਰ ਨਾਸਾਂ ਵਿਚ ਚਾੜ੍ਹਕੇ ਇਕ ਚੁਟਕੀ ਉਸ ਆਪਣੀਆਂ ਉਂਗਲਾਂ ਵਿਚ ਰਖ ਲਈ। "ਬੜੀ ਤੇਜ਼ ਏ। ਜਿਹੋ ਜਿਹੀ ਨਸਵਾਰ ਆਈਤਾੜ ਤੂੰ ਬਨਾਉਂਨੈਂ ਉਹੋ ਜਿਹੀ ਤਾਂ ਸ਼ਹਿਰ ਵਾਲੇ ਵੀ ਨਹੀਂ ਬਣਾ ਸਕਦੇ।"

"ਸ਼ਹਿਰ ਵਾਲੇ ਨਸਵਾਰ ਬਣਾਉਂਦੇ ਤਾਂ ਨੇ ਪਰ ਉਸ ਵਿਚ ਚੂਨਾ ਵਧੇਰੇ ਤੇ ਮੱਖਣ ਘਟ ਪਉਂਦੇ ਨੇ। ਉਹ ਨਸਵਾਰ ਅਠ ਦਿਨ ਚਾੜ੍ਹ ਲਵੋ ਤਾਂ ਅਖਾਂ ਪੱਕ ਜਾਣ।" ਕਹਿਕੇ ਆਈਤਾੜ ਬਰਾਂਡੇ ਵਿਚ ਚਲਾ ਗਿਆ।

ਘਰ ਵਲ ਜਾਂਦੇ ਸ਼ੀਨੱਪੇ ਨੇ ਉਂਗਲਾਂ ਵਿਚ ਫ਼ੜੀ ਨਸਵਾਰ ਦੀ ਚੁਟਕੀ ਵੀ ਨਾਸਾਂ ਵਿਚ ਚਾੜ੍ਹ ਲਈ। ਉਸਨੂੰ ਚਾਂਦੀ ਦੀ ਨਸਵਾਰ ਦੀ ਡੱਬੀ ਯਾਦ ਆਈ। "ਵਾਹ! ਨਸਵਾਰ ਕਦੋਂ ਦੀ ਰਖਣ ਲਗ ਪਿਆ। ਬੜੀ ਡੂੰਘੀ ਸੋਚ ਵਿਚ ਪੈ ਗਿਆ।" ਘਰ ਜਾਕੇ ਸੁੱਤਾ ਤਾਂ ਵੀ ਸਾਰੀ ਰਾਤ ਇਹੋ ਸੁਫ਼ਨਾ ਅਉਂਦਾ ਰਿਹਾ। "ਬੜੀ ਔਖੀ ਮਿਲੀ ਉਸ ਦੀ ਚਾਂਦੀ ਦੀ ਡੱਬੀ ਚੋਰੀ ਹੋ ਗਈ ਸੀ।"

ਭਾਵਾ ਸਵੇਰੇ ਉਠਿਆ। ਘਰ ਆਏ ਵਾਸਤੇ ਨਾਸ਼ਤਾ ਬਨਾਉਣਾ ਸੀ। ਉਦੋਂ ਕਾਫ਼ੀ ਦਾ ਰਵਾਜ ਨਹੀਂ ਸੀ। ਪਾਰੋਤੀ ਨੇ ਥੋਹੜੇ ਚਿੜਵੇ ਤੜਕੇ ਤੇ ਖਾਣ ਲਈ

ਦਿੱਤੇ। ਮੂੰਗੀ ਦੀ ਸਾਬਤ ਦਾਲ ਦੀ ਤਸੀਰ ਠੰਡੀ ਹੁਦੀ ਏ, ਸੋ ਉਸਨੂੰ ਉਬਾਲਕੇ ਗੁੜ ਪਾਕੇ ਗੰਜੀ* ਬਣਾਈ ਤੇ ਨਾਲ ਪੀਣ ਲਈ ਦਿਤੀ। ਆਈਤਾੜ ਨੇ ਉਸ ਦਿਨ ਸਵੇਰੇ ਜਲਦੀ ਨਾਲ ਨਹਾ ਲਿਆ ਤੇ ਪੂਜਾ ਦਾ ਕੰਮ ਸ਼ੀਨੱਪੇ ਦੇ ਮੁੰਡੇ ਨੂੰ ਸੌਂਪ ਆਪ ਸਾਲੇ ਨਾਲ ਨਾਸ਼ਤਾ ਕਰਨ ਬਹਿ ਗਿਆ। ਨਾਸ਼ਤੇ ਮਗਰੋਂ ਬੋਲਿਆ "ਭਾਵਾ ਹੁਣ ਤਾਂ ਢਿਡ ਭਰ ਗਿਐ। ਜੇ ਤੂੰ ਚਾਹੇਂ ਤਾ ਅਸੀ ਚਲ ਸਕਣੈਂ ਆਂ।" "ਮੈਂ ਵੀ ਤੇਰੇ ਨਾਲ ਚਲਣਾਂ। ਕਿੰਨੇ ਦਿਨ ਹੋ ਗਏ ਨੇਂ ਮੈਂ ਸਤਿਆ ਨੂੰ ਵੇਖਿਆ ਨਹੀਂ।" ਕਹਿਕੇ ਦੋਵੇਂ ਤੁਰ ਪਏ। "ਖੇਤੀ ਬਾੜੀ ਦਾ ਕੰਮ ਅਸੀਂ ਹਥੀਂ ਕਰਨੇਂ ਆਂ। ਮੁਜਾਰੇ ਤਾਂ ਭਾਂਵੇ ਬਥੇਰੇ ਹੈਗੇ, ਉਹਨਾਂ ਕੋਲੋਂ ਕਰਵਾ ਸਕਣੇਂ ਆਂ। ਪਰ ਫ਼ਿਰ ਉਹਨਾਂ ਦੀ ਰਾਖੀ ਕਰਨੀਂ ਪੈਂਦੀ ਏ। ਕੋਈ ਵੇਖਣ ਵਾਲਾ ਨਾ ਹੋਵੇ ਤਾਂ ਉਹ ਕਿਹੜਾ ਕੰਮ ਕਰਦੇ ਨੇ। ਗਲਾਂ ਕਰਨ ਬਹਿ ਜਾਂਦੇ ਨੇ। ਕਖ ਨਹੀਂ ਕਰਦੇ। ਇਸ ਲਈ ਭਾਂਵੇ ਕਿੰਨੇ ਔਖੇ ਕਿਉਂ ਨਾ ਹੋਈਏ ਆਪਣਾ ਕੰਮ ਅਸੀਂ ਹਥੀਂ ਕਰਨੇ ਆਂ। 'ਆਪਣੇ ਹੱਥ ਜਗਨਨਾਥ।' ਇਹ ਸਾਡਾ ਹਸਾਬ ਕਤਾਬ ਏ।" ਉਸ ਪਿਛਲੇ ਦਿਨ ਦੇ ਮਿੱਟੀ ਦੇ ਕੰਮ ਦੀ ਸਫ਼ਾਈ ਪੇਸ਼ ਕਰਦਿਆਂ ਕਿਹਾ।

"ਭਾਵੇ ਦੀ ਜ਼ਮੀਨ ਕਿੰਨੇ ਮੁੜੀ ਏ?"

"ਮੈਂ ਤਾਂ ਕੀ ਮੇਰੇ ਅੱਪਾ ਕੋਲੋਂ ਵੀ ਉਸ ਵਿਚ ਘੁੰਮਿਆਂ ਨਹੀਂ ਜਾਂਦਾ। ਅੱਪਾ ਨੂੰ ਤਾਂ ਹਮੇਸ਼ਾਂ ਦਰਦਾਂ ਰਹਿੰਦੀਆਂ ਨੇਂ। ਜਿੰਨ੍ਹਾਂ ਵੀ ਹੱਥ ਵਿਚ ਆਏ ਉਹ ਬੜਾ ਏ। ਕੀ ਕਰੀਏ। ਸਾਰੀ ਜ਼ਮੀਨ ਠੇਕੇ ਤੇ ਦੇ ਦਿਤੀ ਏ।"

"ਇਸ ਤਰ੍ਹਾਂ ਘਰ ਵਿਹਲੇ ਬੈਠਿਆਂ ਉਨ੍ਹਾਂ ਦਾ ਵਕਤ ਕਿਂਵੇਂ ਕੱਟਦਾ ਹੋਵੇਗਾ। ਖ਼ੈਰ ਤੇਰੇ ਅੱਪਾ ਦੀ ਗਲ ਤਾਂ ਛਡੋ, ਤੈਨੂੰ ਇਸ ਉਮਰ ਵਿਚ ਅਗੇ ਪਿੱਛੇ ਫ਼ਿਰ ਕੇ ਜ਼ਮੀਨ ਦੀ ਦੇਖ ਭਾਲ ਕਰਨੀ ਚਾਹੀਦੀ ਏ।"

"ਮੈਨੂੰ ਸ਼ਾਨ ਭੋਗ ਬਨਣ ਦੀ ਉਮੀਦ ਏ"

"ਤੁਹਾਡੇ ਪਰਿਵਾਰ ਵਿਚ ਸ਼ਾਨ ਭੋਗੀ ਦਾ ਹੱਕ ਏ?"

ਪਰਿਵਾਰ ਵਿਚ ਤਾਂ ਨਹੀਂ ਪਰ ਸਾਡੇ ਇਕ ਸੰਬੰਧੀ ਨੂੰ ਮਿਲਣ ਵਾਲੀ ਏ। ਉਸਨੂੰ ਪੰਜ ਸੌ ਰੁਪਏ ਦੇਕੇ ਉਹ ਮੈਨੂੰ ਮਿਲ ਸਕਦੀ ਏ। ਫ਼ਿਰ ਕੀ?"

"ਉਹ ਹੋ ਜਾਏ ਤਾਂ ਬਹੁਤ ਵਧੀਆ ਗਲ ਏ। ਨਾਲੇ ਇੱਜ਼ਤ ਮਾਣ ਤੇ ਫ਼ਾਇਦੇ ਦਾ ਫ਼ਾਇਦਾ। ਸ਼ਾਨ ਭੋਗ ਬਣਕੇ ਇਕ ਕੰਮ ਕਰੀਂ। ਆਪਣੇ ਘਰ ਦੇ ਦੁਆਲੇ ਸਰਕਾਰੀ ਜ਼ਮੀਨ ਤੇ ਕਬਜ਼ਾ ਕਰਕੇ ਉਸਨੂੰ ਆਪਣੀ ਜ਼ਮੀਨ ਨਾਲ ਰਲਾ ਲਈ। ਪੰਜਾਹ ਕੁ ਸਾਲ ਮਗਰੋਂ ਉਸਦੀ ਬੜੀ ਚੰਗੀ ਕੀਮਤ ਮਿਲ ਸਕਦੀ ਏ।"

ਇਸ ਤਰ੍ਹਾਂ ਸਾਲੇ ਨੂੰ ਸਿਖਿਆ ਦਿੰਦਿਆਂ ਉਹ ਪੜ੍ਹਮਣੂਰ ਪੁੱਜ ਗਿਆ।

---

*ਇਕ ਤਰ੍ਹਾਂ ਦਾ ਸ਼ਰਬਤ

ਸਹੁਰਿਆਂ ਦੇ ਘਰ ਕਦਮ ਰਖਿਆ ਹੀ ਸੀ ਕਿ ਸਾਹਬਜ਼ਾਦੇ ਦਾ ਜ਼ੋਰ-ਜ਼ੋਰ ਦੀ ਰੋਣਾ ਸੁਣਾਈ ਦਿਤਾ। "ਕੀ ਗਲ ਬੱਚਾ ਕਿਉਂ ਐਨਾਂ ਰੋ ਰਿਹੈ। ਬੀਮਾਰ ਏ?" ਆਈਤਾੜ ਨੇ ਆਪਨੇ ਨਾਲ ਹੀ ਬਾਹਰੋਂ ਆਏ ਸਾਲੇ ਨੂੰ ਪੁਛਿਆ, ਉਸਨੂੰ ਕੀ ਪਤਾ ਹੋ ਸਕਦਾ ਸੀ।

ਉਸਦੇ ਸਹੁਰੇ ਮਾਦੱਪੇ ਨੇ ਆਈਤਾੜ ਦਾ ਸਵਾਗਤ ਕੀਤਾ। ਬੜੀ ਖੁਸ਼ੀ ਤੇ ਚਾਅ ਨਾਲ ਆਪਣੇ ਦੋਹਤੇ ਦੇ ਜਨਮ ਦਾ ਬਿਰਤਾਂਤ ਜੁਆਈ ਨੂੰ ਸੁਣਾਇਆ। ਬਾਲ ਨੂੰ ਨਹਾਉਣ ਲਈ ਲੈਕੇ ਗਈ ਦਾਈ ਉਸਨੂੰ ਬਾਹਰ ਲੈ ਆਈ। ਗਰਮ ਪਾਣੀ ਨਾਲ ਨਹਾਉਣ ਕਰਕੇ ਪਹਿਲਾਂ ਹੀ ਲਾਲ ਰੰਗ ਦਾ ਬਾਲ ਹੋਰ ਵੀ ਲਾਲ ਹੋ ਗਿਆ। ਗਰਮ ਪਾਣੀ ਪਿੰਡੇ ਤੇ ਪੈਣ ਨਾਲ ਬੱਚਾ ਇਕੋ ਸਾਹ ਰੋਈ ਜਾਂਦਾ ਸੀ। "ਓਹ! ਨਹਾਕੇ ਆਇਐ ਇਸ ਲਈ ਰੋ ਰਿਹਾ ਸੀ।" ਆਈਤਾੜ ਨੂੰ ਹੌਂਸਲਾ ਹੋਇਆ। ਉਸਦਾ ਸਹੁਰਾ ਪੁੱਛਣ ਲਗਾ "ਆਈਤਾੜ ਬਾਲ ਤੇਰੇ ਤੇ ਗਿਆ ਏ ਕਿ ਸਤਿਆ ਤੇ?" "ਦੇਖਣ ਚ' ਤਾਂ ਸਤਿਆ ਤੇ ਲਗਦੈ।" ਆਈਤਾੜ ਨੇ ਕਿਹਾ। "ਅਖਾਂ ਤੇਰੇ ਤੇ ਨੇਂ" ਅੰਦਰੋਂ ਬਾਹਰ ਨਿਕਲੀ ਉਸਦੀ ਸੱਸ ਨੇ ਕਿਹਾ।

ਆਈਤਾੜ ਬੱਚੇ ਦੇ ਮੂੰਹ ਵਲ ਵੇਖਕੇ ਮੁਸਕਰਾਂਦਾ ਹੋਇਆ ਬੋਲਿਆ "ਇਸਦਾ ਨਾਮ ਹੋਵੇਗਾ ਲਕਸ਼ਮੀ ਨਰਾਇਣ। ਮੈਂ ਨਕਸ਼ਤੱਰ ਤੇ ਯੋਗ ਸਭ ਵੇਖ ਲਏ ਹਨ, ਉਹਨਾਂ ਦੇ ਹਿਸਾਬ ਨਾਲ ਇਹ ਨਾਂ ਹੀ ਇਸ ਲਈ ਵਧੀਆ ਹੋਵੇਗਾ।" ਜਨਮਪਤਰੀ ਵਿੱਚ ਵੀ ਉਹੋ ਨਾਂ ਲਿਖ ਦਿਤਾ ਗਿਆ। ਪਰ ਨਾਂ ਰਖਣ ਤੋਂ ਥੋਹੜਾ ਚਿਰ ਪਿਛੋਂ ਹੀ ਲਕਸ਼ਮੀ ਨਰਾਇਣ ਲੱਛਾ ਬਣ ਗਿਆ।

ਆਈਤਾੜ ਇਸੇ ਮਹੀਨੇ ਦੇ ਅਖੀਰ ਤਾਂਈ ਸਤਿਆਂ ਨੂੰ ਘਰ ਲੈ ਜਾਣਾ ਚਹੁੰਦਾ ਸੀ। ਪੁਤਰ ਪ੍ਰੇਮ ਉਸਦੇ ਮਨ ਵਿਚ ਹਾੜ ਦੇ ਮਹੀਨੇ ਦੇ ਠਾਠਾਂ ਮਾਰਦੇ ਸਮੁੰਦਰ ਵਾਂਗ ਡੁਲ੍ਹ ਡੁਲ੍ਹ ਪੈ ਰਿਹਾ ਸੀ। ਉਸ ਇਵੇਂ ਹੀ ਅਖਵਾ ਭੇਜਿਆ। ਪਰ ਸਰਸੋਤੀ ਨੇ ਟੋਕ ਦਿਤਾ। "ਇਸਤੋਂ ਵੱਧ ਕੋਈ ਮੂਰਖਪੁਣਾ ਹੋਵੇਗਾ। ਬੱਚਾ ਜੰਮਣ ਮਗਰੋਂ ਤਿੰਨ ਮਹੀਨੇਂ ਨਵੀਂ ਮਾਂ ਨੂੰ ਅਰਾਮ ਚਾਹੀਂਦੈ। ਉਹ ਵੀ ਜੇ ਪਹਿਲਾ ਬੱਚਾ ਹੋਵੇ। ਇਕ ਮਹੀਨੇਂ ਵਿਚ ਉਸਨੂੰ ਘਰ ਲਿਆਉਣ ਦੀ ਗਲ ਅਜ ਤਕ ਸੁਣੀ ਏ ਕਿਸੇ ਨੇਂ। ਲਿਆਉਣ ਦਾ ਵੇਲਾ ਵੀ ਬੜਾ ਚੰਗੈ! ਲਗਾਤਾਰ ਵੱਸਦੇ ਮੀਂਹ ਤੇ ਹਵਾ ਵਿਚ ਠੰਡ ਲਗਣ ਦਾ ਡਰ।"

"ਮੀਂਹ ਮੁਕੱਣ ਮਗਰੋਂ ਫ਼ਿਰ ਹਾੜ ਵਿਚ ਲਿਆਂਦਾ ਜਾਵੇ" ਆਈਤਾੜ ਨੇ ਪੁਛਿਆ।

"ਹਾੜ ਸੌਣ ਅਰਾਮ ਨਾਲ ਬੀਤਣ ਦੇਹ। ਮੀਂਹ ਮੁੱਕਣ ਮਗਰੋਂ ਕਟਾਈ ਦਾ ਕੰਮ ਹੋ ਜਾਣ ਬਾਦ ਲਿਆਉੱਣਾ ਹੀ ਠੀਕ ਰਹੇਗਾ। ਮੇਰੀ ਗਲ ਮੰਨੇ ਤਾਂ ਨਵਰਾਤਰੀ ਕੋਲ ਲਿਆਉਣਾ ਚਾਹੀਦੈ।" ਉਸਦਾ ਫ਼ੈਸਲਾ ਮੰਨਣ ਬਗੈਰ ਆਈਤਾੜ ਕੋਲ ਹੋਰ ਕੋਈ ਚਾਰਾ ਹੀ ਨਹੀਂ ਸੀ।

ਆਈਤਾੜ ਨੇ ਸਤਿਆਭਾਮਾ ਦੀ ਯਾਦ ਵਿਚ ਬਰਸਾਤਾਂ ਦੇ ਤਿੰਨ ਮਹੀਨੇਂ ਕਿਵੇਂ ਬਿਤਾਏ ਇਹ ਰੱਬ ਹੀ ਜਾਣਦਾ ਏ। ਨਵਰਾਤਰੀ ਵਿਚ ਅਜੇ ਪੰਦਰਾਂ ਦਿਨ ਬਾਕੀ ਸਨ ਕਿ ਆਈਤਾੜ ਉਤਾਵਲਾ ਹੋ ਗਿਆ। "ਪੰਘੂੜਾ ਕਿਥੇ ਬਣਵਾਇਆ ਜਾਵੇ। ਕਠੱਲ ਦੀ ਲਕੜੀ ਨਾਲ ਚੰਗਾ ਪੰਘੂੜਾ ਬਣ ਜਾਵੇਗਾ।" ਆਈਤਾੜ ਨੂੰ ਇਹੀ ਸੋਚ ਸੀ।

ਰਸੋਈ ਦੇ ਬਾਹਰ ਬਰਾਂਡੇ ਵਿੱਚ ਇਕ ਕੋਨੇ ਵਿਚ ਵੱਡਾ ਸਾਰਾ ਪੰਘੂੜਾ ਬਣਾ ਦਿਤਾ ਗਿਆ। ਇਕ ਜਿੱਲ੍ਹੇ ਤਰਖਾਣ ਨੂੰ ਬੁਲਾਕੇ ਇਹ ਕੰਮ ਸੌਂਪਿਆ ਗਿਆ। ਉਸਨੇ ਅੱਠ ਦਿਨ ਲਾਕੇ ਕਠੱਲ ਦੀ ਲਕੜੀ ਨੂੰ ਕੱਟਕੇ ਸੋਹਣਾ ਜਿਹਾ ਪੰਘੂੜਾ ਬਣਾ ਦਿਤਾ। "ਇਸ ਪੰਘੂੜੇ ਨੂੰ ਖਿੱਚਣ ਲਈ ਤਾਂ ਕੋਟੇਸ਼ਵਰ ਰੱਥ ਦੀਆਂ ਰਸੀਆਂ ਚਾਹੀਦੀਆਂ ਹਨ।" ਸਰਸੋਤੀ ਨੇ ਪੰਘੂੜੇ ਦੀ ਮਜਬੂਤੀ ਨੂੰ ਸਲਾਹੁੰਦਿਆਂ ਕਿਹਾ। ਜਦੋਂ ਪੰਘੂੜਾ ਬਣ ਗਿਆ ਤਾਂ ਆਈਤਾੜ ਉਸਨੂੰ ਵੇਖਕੇ ਬਹੁਤਾ ਖੁਸ਼ ਨਾ ਹੋਇਆ। "ਕੀ ਗਲ ਤੇਰੀ ਅਕਲ ਕਿਥੇ ਚਲੀ ਗਈ। ਖਾਲੀ ਲਕੜਾਂ ਜੋੜਕੇ ਰਖ ਦਿਤੀਆਂ ਨੇ। ਇਹਨਾਂ ਤੇ ਕੋਈ ਮੀਨਾਕਾਰੀ ਨਹੀਂ ਕੀਤੀ। ਇਸਤੇ ਸੂਰਜ ਚੰਦਰਮਾ ਦੀ ਨਕਾਸ਼ੀ ਕਰਨ ਦੀ ਬਜਾਏ ਤੂੰ ਸਿਰਫ਼ ਫ਼ੱਟੇ ਹੀ ਜੋੜਕੇ ਰਖ ਦਿਤੇ ਨੇ।" ਉਸਨੇ ਸਾਰੇ ਕਿੱਲ ਲਾਹੇ, ਫ਼ੱਟੇ ਖੋਹਲੇ ਤੇ ਫ਼ਿਰ ਸੂਰਜ ਚੰਦ ਦੀ ਨਕਾਸ਼ੀ ਕਰਦਿਆਂ ਉਸਨੂੰ ਦੋ ਦਿਨ ਹੋਰ ਲਗ ਗਏ।

ਇਹ ਤਰਖਾਣ ਬੁੱਢਾ ਸੀ। ਕੰਮ ਕਰਨ ਵਿਚ ਬੜਾ ਹੌਲਾ ਪਰ ਉਸਦੀ ਜ਼ਬਾਨ ਬੜੀ ਤੇਜ਼ ਚਲਦੀ ਸੀ। ਅੱਠ ਦਿਨ ਪੰਘੂੜੇ ਦੇ ਬਹਾਨੇ ਲਾਕੇ ਇਕ ਦਿਨ ਆਈਤਾੜ ਨੂੰ ਬੁਲਾਕੇ ਕਹਿਣ ਲਗਾ। "ਆਈਤਾੜ ਤੇਰੇ ਘਰ ਚਾਵਲ ਰਖੱਣ ਲਈ ਵੱਡਾ ਸੰਦੂਕ ਕੋਈ ਲਹੀਂ। ਸੰਦੂਕ ਬਿਨਾਂ ਤਾਂ ਘਰ ਸਜੱਦਾ ਹੀ ਨਹੀਂ। ਬਾਹਰ ਬੇਮੁਹਾਰੇ ਉਗੇ ਕਠੱਲ ਦੇ ਰੁਖ ਦਾ ਤਣਾ ਕੱਟਕੇ ਵਧੀਆ ਸੰਦੂਕ ਬਣ ਸਕਦੈ।" ਆਈਤਾੜ ਮੰਨ ਗਿਆ।

ਰਾਤੀਂ ਰੋਟੀ ਵੇਲੇ ਸਰਸੋਤੀ ਭਰਾ ਨੂੰ ਗੁੱਸੇ ਹੋਈ। "ਉਸ ਤਰਖਾਣ ਦੀ ਗਲ ਮੰਨਕੇ ਤੂੰ ਉਹ ਰੁਖ ਕੱਟਾਣ ਲਈ ਤਿਆਰ ਨਾ ਹੋ ਜਾਂਈ। ਹੋਰ ਕੁੱਛ ਨਹੀਂ ਤਾਂ ਉਸਤੋਂ ਸਾਲ ਵਿਚ ਪੰਜਾਹ ਕੁ ਲਕੜਾਂ ਬਾਲਣ ਲਈ ਲਭਦੀਆਂ ਨੇਂ। ਬੜੇ ਮਿੱਠੇ ਫ਼ਲ ਉਤਰਦੇ ਨੇਂ। ਉਸਦਾ ਕੀ? ਇਕ ਸੰਦੂਕ ਬਨਾਉਣ ਦੇ ਬਹਾਨੇ ਦੋ ਮਹੀਨੇ ਦੀ ਮਜ਼ਦੂਰੀ ਬਟੋਰਣ ਲਈ ਉਸ ਤਾਂ ਕੋਈ ਰਾਹ ਲਭਨੈਂ।"

ਸਰਸੋਤੀ ਦੇ ਫ਼ੈਸਲੇ ਅਨੁਸਾਰ ਹੀ ਆਈਤਾੜ ਨੂੰ ਚਲਣਾ ਪੈਣਾ ਸੀ। "ਪਰ ਮੈਂ ਤਾਂ ਉਸਨੂੰ ਕਲ ਅਉਣ ਲਈ ਕਹਿ ਦਿਤੇ। ਇਹ ਤਾਂ ਮੈਂ ਸੋਚਿਆ ਹੀ ਨਹੀਂ ਸੀ।" ਆਈਤਾੜ ਨੇ ਕਿਹਾ।

"ਕੋਈ ਗਲ ਨਹੀਂ, ਤੂੰ ਨਹੀਂ ਸੋਚਿਆ ਤਾਂ ਕੋਈ ਗਲ ਨਹੀਂ। ਉਸਦੀਆਂ ਚਾਪਲੂਸੀਆ ਵਿਚ ਅਉਣ ਦੀ ਕੋਈ ਲੋੜ ਨਹੀਂ। ਕਲ ਤੂੰ ਸਵੇਰੇ ਉਠਕੇ

ਸਤਿਆ ਨੂੰ ਭੇਜਣ ਲਈ ਕਹਿ ਆ। ਉਹ ਆਏਗਾ ਤਾਂ ਮੈਂ ਆਪੇ ਉਸਨੂੰ ਸੰਭਾਲ ਲਵਾਂਗੀ।"

ਸਰਸੋਤੀ ਦੀ ਸਿਖਿਆ ਕੰਮ ਕਰ ਗਈ। ਆਈਤਾੜ ਹਨੂਮਾਚਾਰੀਆਂ ਦਾ ਸਾਹਮਣਾ ਕਰਨੋਂ ਬਚ ਗਿਆ। ਸਵੇਰੇ ਉਠਕੇ ਪਡੂਮਣੂਰ ਚਲਾ ਗਿਆ। ਹਨੂਮਾਚਾਰੀਆਂ ਜਦੋਂ ਖੰਘਦਾ ਘਰ ਆਇਆ ਤਾਂ ਸਰਸੋਤੀ ਬੜੇ ਅਰਾਮ ਨਾਲ ਬੋਲੀ "ਵਾਹ ਅਚਾਰੀਆ ਬੜੀ ਵਧੀਆਂ ਸਲਾਹ ਦਿਤੀ ਆ। ਸਾਲ ਵਿਚ ਮਿਲਦੇ ਬਾਲਣ, ਪੰਜਾਹ ਕੁ ਕੱਠਲ—ਇਕ ਸੰਦੂਕ ਬਣਾਕੇ ਸਭ ਤੋਂ ਸਾਨੂੰ ਵਾਂਜਿਆਂ ਕਰਨਾਂ ਚਹੁੰਨੈਂ। ਸਦੂੰਕ ਸੰਦਾਂਕ ਕੁੱਛ ਨਹੀਂ ਚਾਹੀਦਾ ਪਹਿਲਾਂ ਘਰ ਦੇ ਸਾਹਮਣੇ ਵੱਡਾ ਬੂਹਾ ਤੇ ਹੋਵੇ। ਬਿਨਾਂ ਬੂਹੇ ਵਾਲੇ ਘਰ ਵਿਚ ਸੰਦੂਕ ਕੀ ਆਖ।" ਸਰਸੋਤੀ ਉਸਨੂੰ ਉਥੋਂ ਭਜਾਕੇ ਹੀ ਚੁਪ ਕੀਤੀ।

ਠੀਕ ਨਵਰਾਤਰੀ ਤੇ ਸਤਿਆ ਤੇ ਲਕਸ਼ਮੀ ਨਰਾਇਣ ਘਰ ਆ ਗਏ। ਘਰ ਦੇ ਸਾਰੇ ਉਸਨੂੰ ਲੱਛਾ ਕਹਿਕੇ ਬੁਲਾਉਂਦੇ। ਉਹ ਸਾਲ ਦਾ ਹੋ ਗਿਆ ਸੀ ਅਜੇ ਤਾਂਈ ਇਹ ਫ਼ੈਸਲਾ ਨਹੀਂ ਸੀ ਹੋ ਸਕਿਆ ਕਿ ਉਹ ਮਾਂ ਤੇ ਗਿਆ ਏ ਕਿ ਪਿਉਂ ਤੇ। ਸਭ ਦੀ ਆਪੋ ਆਪਣੀ ਰਾਏ ਸੀ। ਕੋਈ ਕਹਿੰਦਾ 'ਉਹ ਬਿਲਕੁਲ ਦਾਦੇ ਵਰਗਾ ਏ। ਉਹੀ ਰੂਪ।'

ਸਤਿਆਭਾਮਾ ਸ਼ੁਭ ਘੜੀ ਹੀ ਘਰ ਆਈ ਸੀ। ਸਰਸੋਤੀ ਕਹਿ ਕਹਿਕੇ ਥੱਕ ਗਈ ਪਰ ਆਈਤਾੜ ਨੇ ਉਸਦੀ ਗਲ ਨਾ ਮੰਨੀ। ਸਤਿਆ ਦੇ ਅਉਣ ਤੋਂ ਕੁੱਛ ਚਿਰ ਬਾਦ ਹੀ ਘਰ ਵਿਚ ਗਾਂ ਆ ਗਈ। "ਭਗਵਾਨ ਦੀ ਕਿਰਪਾ ਨਾਲ ਨਵੀਂ ਮਾਂ ਨੂੰ ਦੂਧ ਦੀ ਕੋਈ ਘਾਟ ਨਹੀਂ ਸੀ।" ਆਈਤਾੜ ਇਸ ਗਲੋਂ ਬੜਾ ਖੁਸ਼ ਸੀ।

ਲੱਛੇ ਦੀ ਵੱਧ ਤੋਂ ਵੱਧ ਸੇਵਾ ਹੁੰਦੀ। ਕੀ ਪਾਰੋਤੀ, ਸਰਸੋਤੀ, ਮਾਂ ਪਿਉ ਉਸਨੂੰ ਕੁਛੜੋਂ ਨਾ ਲਹੁੰਦੇ। ਆਈਤਾੜ ਦੇ ਮਨ ਵਿੱਚ ਦਬਿਆ ਘੁੱਟਿਆ ਪਿਆਰ ਹੁਣ ਪ੍ਰਗਟ ਹੋ ਰਿਹਾ ਸੀ। "ਉਹ ਹਰ ਇਕ ਨੂੰ ਹਦਾਇਤਾਂ ਦਿੰਦਾਂ ਵੇਖੋ. ਲੱਛੇ ਨੂੰ ਹਵਾ ਨਾ ਲਗ ਜਾਵੇ, ਧੁੱਪ ਤੋਂ ਬਚਾਕੇ ਰਖੋ, ਠੰਡ ਲਗ ਗਈ ਤਾਂ ਸਰਦੀ ਜ਼ੁਕਾਮ ਹੋ ਜਾਵੇਗਾ।"

ਹੁਣ ਉਸ ਨੂੰ ਇਕ ਸ਼ੌਕ ਚੜ੍ਹਿਆ ਸੀ। ਜਿਸ ਦਿਨ ਪੁਰੋਹਿਤੀ ਲਈ ਨਾ ਜਾਣਾ ਹੁੰਦਾ ਉਸ ਦਿਨ ਪਤਨੀ ਨਾਲ ਬਹਿਕੇ ਦੀਵਾਨਖਾਨਾ ਸਜਾ ਲੈਂਦਾ। ਇਕ ਖੰਭੇ ਨਾਲ ਢੋਅ ਲਾਕੇ ਉਹ ਬਹਿ ਜਾਂਦਾ, ਥੋਹੜੀ ਦੂਰ ਕੰਧ ਨਾਲ ਲਗ ਕੇ ਸਤਿਆ ਬਹਿ ਜਾਂਦੀ। ਵਿਚਕਾਰ ਚਟਾਈ ਤੇ ਲੱਛੇ ਨੂੰ ਲਿਟਾਇਆ ਹੁੰਦਾ। ਲੱਛੇ ਕਰਕੇ ਹੀ ਸਤਿਆ ਅਜ ਰਾਜਤਖਤ ਤੇ ਪਟਰਾਣੀ ਬਣੀ ਬੈਠੀ ਸੀ। ਇਸ ਵਿੱਚ ਕੋਈ ਸ਼ਕ ਨਹੀਂ ਸੀ। ਲੱਛੇ ਲਈ ਸੋਨੇ ਦੀ ਤੜਾਗੀ ਲਿਆਂਦੀ ਗਈ। ਉਸ ਬਾਰੇ ਬੜੀ ਸ਼ੇਖੀ ਨਾਲ ਕਹਿੰਦਾ "ਸਾਡੇ ਲੱਛੇ ਦੀ ਤੜਾਗੀ ਕਿਸੇ ਨੇਂ ਵੇਖੀ ਏ ਕਿ ਨਹੀਂ।" ਹਰ

ਰੋਜ਼ ਉਨ੍ਹਾਂ ਦੇ ਘਰ ਅਉਂਦੇ ਸੀਨੱਪੇ ਦੀਆਂ ਨਜਰਾਂ ਤੋਂ ਉਹ ਕਿਵੇਂ ਅਨਡਿਠੀ ਰਹਿ ਸਕਦੀ ਸੀ। ਪਤੀ ਪਤਨੀ ਦੋਵੇਂ ਬੈਠੇ ਹੁੰਦੇ ਤਾਂ ਸ਼ੀਨੱਪਾ ਆਕੇ ਉਨ੍ਹਾਂ ਦੋਵਾਂ ਨਾਲ ਹਸੀ-ਮਜ਼ਾਕ ਕਰਦਾ। ਜੀਅ ਭਰਕੇ ਉਹਨਾਂ ਦੀਆਂ ਤਾਰੀਫ਼ਾਂ ਦੇ ਪੁਲ ਬੰਨਦਾ। ਪਾਪੜ ਫ਼ੁਲਵੜੀਆਂ ਖਾਕੇ ਜਾਂਦਾ। ਪਰ ਉਹਨਾਂ ਦੀ ਪਿੱਠ ਪਿੱਛੇ ਉਸਨੂੰ ਸ਼ਾਂਤੀ ਨਹੀਂ ਸੀ। "ਪਿੰਡ ਦੇ ਮੁਖੀਏ ਦੇ ਪੁਤਰਾਂ ਨੇ ਵੀ ਚਾਂਦੀ ਦੀ ਤੜਾਗੀ ਨਹੀਂ ਪਾਈ ਤੇ ਇਸ ਬਾਹਮਣ ਦੀ ਬਾਂਝ ਦਾ ਪੁਤੱਰ ਕੀ ਜੰਮਿਐ ਉਸਨੂੰ ਸੋਨੇ ਦੀ ਤੜਾਗੀ ਪਾਈ ਏ।

ਆਈਤਾੜ ਨੇ ਕਿਹਾ "ਮੇਰੇ ਪੁੱਤਰ ਦੀ ਤੜਾਗੀ ਕਿਹੋ ਜਿਹੀ ਏ। ਸੋਨੇ ਦੀ ਏ।" "ਉਸਨੂੰ ਫ਼ਬਦੀ ਇਹੋ ਏ।" ਸ਼ੀਨੇ ਨੇ ਜੁਆਬ ਦਿਤਾ। ਫ਼ਿਰ ਦੋ ਕੁ ਮਿੰਟਾ ਮਗਰੋਂ ਬੋਲਿਆ "ਬੱਚਿਆਂ ਨੂੰ ਸੋਨੇ ਦੀ ਤੜਾਗੀ ਪਉਣੀ ਠੀਕ ਨਹੀਂ। ਹਰ ਵੇਲੇ ਇਕ ਅਖ ਉਨਾਂ ਤੇ ਰਖਣੀ ਪੈਂਦੀ ਏ। ਬੱਚਿਆਂ ਨੂੰ ਸੋਨੇ ਦਾ ਗਹਿਣਾ ਪਉਣਾ ਠੀਕ ਨਹੀਂ ਹੁੰਦਾ।" ਉਸ ਉਨ੍ਹਾਂ ਨੂੰ ਹੁਸ਼ਿਆਰ ਰਹਿਣ ਲਈ ਕਿਹਾ।

"ਕਿਹੜਾ ਕੋਈ ਕਾਬਲ ਕੰਧਾਰ ਤੋਂ ਲੁਟੇਰੇ ਤੁਰੇ ਅਉਂਦੇ ਨੇਂ।" ਆਈਤਾੜ ਨੇ ਉਸਦੀ ਗਲ ਨੂੰ ਹਾਸੇ ਵਿਚ ਉਡਾਂਦਿਆਂ ਕਿਹਾ।

## 8

ਅਜ ਕਲ ਸ਼ੀਨੱਪੇ ਮਈਏ ਦਾ ਆਈਤਾੜ ਦੇ ਘਰ ਅਉਣਾਂ ਜਾਣਾ ਬਹੁਤ ਵੱਧ ਗਿਆ ਸੀ। ਅਉਂਦਿਆਂ ਹੀ ਲੱਛੇ ਦਾ ਹਾਲ ਚਾਲ ਪੁੱਛਦਾ, ਸਤਿਆ ਦੀ ਪ੍ਰਸੰਸਾ ਕਰਦਾ। ਉਸਤੋਂ ਮਗਰੋਂ ਆਪਣੇ ਸੈਂਕੜੇ ਦੁਖਾਂ ਦਾ ਵਿਸਤਾਰ ਲੈ ਬਹਿੰਦਾ। ਤੁਰਨ ਤਾਂਈ ਇਹੋ ਰਾਗ ਅਲਾਪਦਾ ਰਹਿੰਦਾ। ਅਜ ਤਾਂਈ ਕਦੀ ਉਸ ਸਿਰਫ਼ ਇਕ ਮੁਸੀਬਤ ਦੀ ਗਲ ਨਹੀਂ ਸੀ ਕੀਤੀ। ਉਹਨਾਂ ਨੂੰ ਲੜੀਵਾਰ ਦਸੱਣ ਦੀ ਆਦਤ ਸੀ ਉਸਨੂੰ। ਸਵੇਰੇ ਇਕ ਸੇਰ ਚੋਲ ਮੰਗੇ, ਸ਼ਾਮੀਂ ਦੋ ਸੇਰ ਕੁਲਥੀ ਦੀ ਦਾਲ ਮੰਗੇ ਬਿਨਾਂ ਨਿਰਬਾਹ ਨਹੀਂ ਸੀ। ਅਗਲੇ ਦਿਨ ਪੰਜਾਹ ਕੁ ਨਾਰੀਅਲ ਦੇ ਪੱਤੇ ਚਾਹੀਦੇ ਨੇ ਉਸਤੋਂ ਅਗਲੇ ਦਿਨ ਇਕ ਮੁਡੀ* ਚੋਲਾਂ ਦੀ ਫ਼ੱਕ ਚਾਹੀਦੀ ਏ। ਇਹ ਚੀਜ਼ਾਂ ਮੰਗਣ ਲਈ ਉਹ ਕਈ ਬਹਾਨੇਂ ਘੜਦਾ ਰਹਿੰਦਾ। ਆਈਤਾੜ ਦੇ ਵਿਆਹ ਤੇ ਮਿਲੀ ਖੁਲ੍ਹ ਤੇ ਦੋਸਤੀ ਦੀ ਬਿਨਾਂ ਤੇ ਇਹ ਰੋਜ਼ ਰੋਜ਼ ਦੀਆਂ ਮੰਗਾਂ ਦੀ ਪੂਰਤੀ ਕਰਵਾਨੀ ਮਾਮੂਲੀ ਗਲ ਸੀ। ਸ਼ਾਮੀਂ ਜੇ ਕਿਤੋਂ ਆਈਤਾੜ ਚਾਰ ਬੈਂਗਣ ਲੈਕੇ ਆ ਰਿਹਾ ਦਿੱਸ ਜਾਂਦਾ ਤਾਂ ਥੋਹੜੇ ਚਿਰ ਮਗਰੋਂ ਹੀ ਸ਼ੀਨਾ ਉਸਦੇ ਘਰ ਪਹੁੰਚਕੇ ਸਤਿਆ ਨੂੰ ਜਾ ਕਹਿੰਦਾ "ਇਹ ਕੁਲਥੀ ਦੀ ਦਾਲ ਖਾ ਖਾਕੇ,

*42 ਸੇਰ

ਕੱਠਲ ਤੇ ਖੀਰੇ ਖਾ ਖਾਕੇ ਜੀਅ ਅੱਕ ਗਿਐ। ਥੋਹੜੇ ਜਿਹੇ ਬੈਂਗਣ ਤਾਂ ਦੇਂਈ ਸਤਿਅੰਮਾ।" ਜਿੰਨਾਂ ਚਿਰ ਚੀਜ਼ ਮਿਲ ਨਾ ਜਾਂਦੀ ਉਸਦਾ ਪੁਰਾਣ ਨਾ ਮੁਕਦਾ।

ਪਰ ਇਹ ਕੰਮ ਕਰਨ ਵਿਚ ਉਹ ਬੜੀ ਹੁਸ਼ਿਆਰੀ ਵਰਤਦਾ। ਘੜੀ ਮੁੜੀ ਭਿਖਿਆ ਮੰਗਣ ਉਹ ਮੌਕਾ ਤਾੜਕੇ ਅਉਂਦਾ। ਜਦੋਂ ਪਾਰੋਤੀ ਸਰਸੋਤੀ ਘਰ ਨਾ ਹੁੰਦੀਆਂ। ਖੇਤਾਂ ਯਾਂ ਸਮੁੰਦਰ ਵਲ ਗਈਆਂ ਹੁੰਦੀਆਂ। ਉਹ ਇੱਸੇ ਤਾੜ ਵਿਚ ਰਹਿੰਦਾ ਤੇ ਝਟ ਉਹਨਾਂ ਦੇ ਘਰ ਆ ਜਾਂਦਾ। ਇਸ ਤਰ੍ਹਾਂ ਆਕੇ ਪਹਿਲਾਂ ਰੱਜਕੇ ਸਤਿਆ ਦੀ ਪ੍ਰਸੰਸਾ ਕਰਦਾ। ਫ਼ਿਰ ਮੰਗਣ ਲਈ ਮੂੰਹ ਖੋਹਲਦਾ। ਜਿੰਨਾ ਚਿਰ ਮੰਗੀ ਚੀਜ਼ ਮਿਲ ਨਾ ਜਾਂਦੀ ਉਥੋਂ ਹਿਲੱਦਾ ਨਾਂ।

ਭਾਂਵੇ ਸ਼ੀਨੱਪਾ ਆਈਤਾੜ ਦੇ ਘਰ ਐਨਾ ਅਉਂਦਾ ਜਾਂਦਾ ਸੀ ਪਰ ਅਜੇ ਤਾਂਈ ਉਸ ਆਈਤਾੜ ਦਾ ਥਹੁ ਨਹੀਂ ਸੀ ਪਇਆ। ਸ਼ੀਨੇ ਦਾ ਖਿਆਲ ਸੀ ਕਿ ਆਈਤਾੜ ਕੋਲ ਪਿਤੱਲ ਦੇ ਸਿਕਿਆਂ ਤੋਂ ਵੱਧ ਹੋਰ ਕੁਝ ਨਹੀਂ ਹੋਣਾਂ ਉਸ ਕੋਲ ਚਾਂਦੀ ਦੇ ਸਿੱਕੇ ਵੀ ਹੋਣਗੇ ਇਹ ਉਸ ਕਦੀ ਨਹੀਂ ਸੀ ਸੋਚਿਆ। ਉਸਦਾ ਖਿਆਲ ਸੀ ਕਿ ਪੁਰੋਹਿਤ ਦਾ ਹੱਥ ਭਾਵੇਂ ਬਹੁਤਾ ਔਖਾ ਨਹੀਂ ਸੀ। ਉਸਦੇ ਵਿਚਾਰ ਅਨੁਸਾਰ ਉਹ ਬਹੁਤਾ ਸੌਖਾ ਵੀ ਨਹੀਂ ਸੀ। ਚੰਗਾ ਗੁਜ਼ਾਰਾ ਚਲਾਈ ਜਾਂਦਾ ਸੀ। ਪਰ ਉਸਨੂੰ ਇਕ ਗਲ ਦੀ ਹੈਰਾਨੀ ਸੀ ਕਿ ਵਿਆਹ ਵੇਲੇ ਉਸ ਐਨਾਂ ਖੁਲ੍ਹਾ ਖਰਚ ਕੀਤਾ ਪਰ ਇਕ ਪੈਸਾ ਵੀ ਕਿਸੇ ਤੋਂ ਉਧਾਰ ਨਹੀਂ ਸੀ ਲਿਆ। "ਲਗਦੈ ਇਸ ਬਾਹਮਣ ਨੇ ਗਾਗਰ ਵਿਚ ਰੁਪਏ ਭਰਕੇ ਦੱਬੇ ਹੋਏ ਸਨ। ਪਰ ਉਹ ਤਾਂ ਸਾਰੇ ਵਿਆਹ ਵੇਲੇ ਖਰਚ ਹੋ ਗਏ ਹੋਣਗੇ। ਜਦੋਂ ਉਸਦਾ ਸਾਲਾ ਆਇਆ ਤੇ ਉਸ ਚਾਂਦੀ ਦੀ ਡੱਬੀ ਕੱਢੀ ਤਾਂ ਸ਼ੀਨੇ ਨੂੰ ਲੱਗਾ ਇਸਨੂੰ ਤਾਂ ਕੋਈ ਕਮੀ ਨਹੀਂ। ਲੱਛਾ ਘਰ ਆਇਆ ਤਾਂ ਸੋਨੇ ਦੀ ਤੜਾਗੀ ਖਰੀਦੀ। ਉਸਨੂੰ ਸ਼ਕ ਪੈ ਗਿਆ। ਹਾਰਕੇ ਉਸ ਪੁੱਛ ਹੀ ਲਿਆ, "ਇਹ ਤੜਾਗੀ ਨਾਨੇ ਨੇ ਲੈਕੇ ਦਿਤੀ ਏ" "ਨਹੀਂ ਅੱਪਾ ਨੇ ਲੈਕੇ" ਜਦੋਂ ਜੁਆਬ ਮਿਲਿਆ ਤਾਂ ਉਸਦਾ ਸ਼ੱਕ ਪੱਕਾ ਹੋ ਗਿਆ ਕਿ ਇਹ ਮਾਲਦਾਰ ਸਾਮੀਂ ਏਂ। ਇਕ ਦਿਨ ਉਸ ਆਪਣੀ ਅਕਲ ਦੇ ਘੋੜੇ ਦੁੜਾਣੇਂ ਸ਼ੁਰੂ ਕਰ ਦਿਤੇ। ਤੇ ਗਿਣਤੀਆਂ ਵਿਚ ਪੈ ਗਿਆ। ਕੋਦੰਡ ਆਈਤਾੜ ਨੂੰ ਮਰਿਆਂ ਕਿੰਨਾਂ ਚਿਰ ਹੋ ਗਿਐ ਤੇ ਰਾਮ ਆਈਤਾੜ ਨੂੰ ਪੁਰੋਹਿਤੀ ਦਾ ਕੰਮ ਕਰਦਿਆਂ ਕਿੰਨੇ ਸਾਲ ਹੋ ਗਏ। ਉਸਦੇ ਜਜਮਾਨਾਂ ਦੇ ਘਰ ਕਿੰਨੇ ਕੁ ਸਨ? ਸਾਲ ਵਿਚ ਕਿੰਨੇ ਵਿਆਹ, ਸ਼ਰਾਧ, ਜਨੇਊ ਭੁਗਾਤਾਂਦਾ ਹੋਣੈਂ। ਉਹਨਾਂ ਤੋਂ ਕਿੰਨਾ ਕੁ ਪੈਸਾ ਆ ਜਾਂਦਾ ਹੋਵੇਗਾ। ਤੋਬਾ ਇਹ ਬ੍ਰਾਹਮਣ! ਇਕ ਇਕ ਪੈਸਾ ਕਰਕੇ ਉਸਦਾ ਜੋੜਿਆ ਧਨ। ਇਸ ਹਸਾਬ ਤਾਂ ਹਜ਼ਾਰ ਤੋਂ ਵੱਧ ਰੁਪਿਆ ਹੀ ਇਸ ਦੀ ਗੰਢ ਵਿਚ ਹੋਵੇਗਾ। ਤੱਦ ਕਿਉਂ ਨਾ ਮੈਂ ਇਸਤੋਂ ਦੋ ਸੌ ਰੁਪਈਆ ਉਧਾਰ ਲੈ ਲਵਾਂ? ਅਜ ਤਾਂਈ ਤਾਂ ਮੈਂ ਲੂਣ ਮਰਚਾਂ ਦਾਲ ਹੀ ਉਧਾਰ ਮੰਗਦਾ ਰਿਹਾ।

ਹਰ ਰੋਜ਼ ਦੁਪਹਿਰੇ ਰੋਟੀ ਖਾਣ ਮਗਰੋਂ ਸ਼ੀਨੱਪਾ ਮਈਆ ਆਈਤਾੜ ਦੇ ਘਰ

ਤੁਰ ਪੈਂਦਾ। ਜਦੋਂ ਆਈਤਾਰ ਤੇ ਸਤਿਆ ਬੈਠੇ ਗੱਪ ਸ਼ੱਪ ਮਾਰ ਰਹੇ ਹੁੰਦੇ। ਉਹ ਉਸੇ ਵੇਲੇ ਆਣ ਟਪਕਦਾ। ਆਕੇ ਕਿਤੇ ਉਹ ਚੁੱਪ ਕਰਕੇ ਬਹਿੰਦਾ "ਆਈਤਾਰ ਤੇਰੀ ਤੀਂਵੀ ਦੇ ਪਕਵਾਨ ਤਾਂ ਰਾਜਾ ਨਲ ਤੋਂ ਕਿਸੇ ਤਰ੍ਹਾਂ ਘੱਟ ਨਹੀਂ। ਪਰਸੋਂ ਉਸ ਕਰੇਲਿਆਂ ਦੀ ਜੋ ਪੱਟੀ ਭਾਜੀ ਬਣਾਈ ਉਸ ਵਰਗੀ ਮੈਂ ਅਜ ਤਾਂਈ ਨਹੀਂ ਖਾਧੀ। ਚੰਨ ਦੀ ਚੌਥੀ ਤੇ ਉਡੱਪੀ ਚ' ਹੀ ਇਹ ਭਾਜੀ ਬਨਾਉਂਦੇ ਨੇਂ। ਕੁਲਥੀ ਤਾਂ ਕੀ ਇਹ ਪਾਣੀ ਨੂੰ ਵੀ ਤੜਕਾ ਲਾ ਦੇਵੇ ਤਾਂ ਉਹ ਵੀ ਸੁਆਦੀ ਬਣ ਜਾਵੇ।" ਉਹ ਫੂਕ ਦੇਂਦਿਆਂ ਕਹਿੰਦਾ।

ਕਈ ਵਾਰੀ ਆਈਤਾਰ ਖ਼ੁਸ਼ੀ ਦੇ ਰੌਂਅ ਵਿਚ ਹੁੰਦਾਂ ਤਾਂ ਉਸਦੇ ਮਨ ਦੀ ਗਲ ਬਾਹਰ ਆ ਜਾਂਦੀ। "ਸ਼ੀਨੇ ਪਾਰੋਤੀ ਤੇ ਸਰਸੋਤੀ ਵੀ ਕਿਸੇ ਤਰ੍ਹਾਂ ਪਿੱਛੇ ਨਹੀਂ। ਸਰਸੋਤੀ ਚਾੜ੍ਹਦੀ ਪਕਾਂਦੀ ਤਾਂ ਹੈ ਪਰ ਉਹ ਇਸਨੂੰ ਸੁਆਦ ਬਨਾਉਣ ਵਲ ਧਿਆਨ ਨਹੀਂ ਦਿੰਦੀ। ਸਤਿਆ ਦੇ ਹੱਥਾਂ ਵਿਚ ਕੋਈ ਖਾਸ ਜਾਦੂ ਏ। ਨਾਲੇ ਉਹ ਵਾਧੂ ਖਾਣਾ ਖਰਾਬ ਨਹੀਂ ਕਰਦੀ। ਜਦੋਂ ਦੀ ਉਹ ਘਰ ਆਈ ਏ ਮੈਨੂੰ ਘਰ ਦਾ ਖਾਣਾ ਸੁਆਦ ਲਗੱਣ ਲਗ ਪਿਐ। ਮੇਰਾ ਤਾਂ ਤੈਨੂੰ ਪਤਾ ਹੀ ਏ 'ਭੈੜੀ ਪੁਰੋਹਿਤ ਦੀ ਜੀਭ। ਸੌ ਘਰਾਂ ਵਿਚ ਵਧੀਆ ਖਾਣੇ ਖਾਣ ਮਗਰੋਂ ਐਵੇਂ ਸਾਧਾਰਣ ਪਕਿਆ ਖਾਣਾ ਤਾਂ ਮੈਨੂੰ ਸੁਆਦ ਹੀ ਨਹੀਂ ਲਗਦਾ। ਪਰ ਸਤਿਆ ਦੇ ਹੱਥਾਂ ਦਾ ਬਣਿਆ ਤਾਂ ਕਦੀ ਮੈਂ ਛਡਿਆ ਹੀ ਨਹੀਂ।" ਉਸ ਵੀ ਪਤਨੀ ਦੀ ਪ੍ਰਸੰਸਾ ਕਰਦਿਆਂ ਕਿਹਾ।

"ਇਹ ਤਾਂ ਪੱਕੀ ਗਲ ਏ। ਮੈਨੂੰ ਉਹ ਦਿਨ ਚੰਗੀ ਤਰ੍ਹਾਂ ਯਾਦ ਏ। ਅੰਮਾਂ ਕਿਹੜਾ ਦਿਨ ਸੀ ਉਹ? ਜਿਸ ਦਿਨ ਤੂੰ ਛੋਲਿਆਂ ਦੀ ਦਾਲ ਦੀ ਖੀਰ ਬਣਾਈ ਸੀ। ਮਰਣ ਤ੍ਹਾਂਈ ਮੈਂ ਉਸਦਾ ਸੁਆਦ ਨਹੀਂ ਭੁਲ ਸਕਦਾ।" ਇਹੋ ਜਿਹੀਆਂ ਗਲਾਂ ਕਰਕੇ ਸ਼ੀਨਾ ਉਸਨੂੰ ਅਸਮਾਨ ਤੇ ਚਾੜ੍ਹ ਦਿੰਦਾ।

ਇਸ ਤਰ੍ਹਾਂ ਸਤਿਆ ਨੂੰ ਫੂਕ ਦੇਣ ਦਾ ਜੋ ਅਸਰ ਆਈਤਾਰ ਤੇ ਹੁੰਦਾ ਸੀ ਉਹ ਚੰਗੀ ਤਰ੍ਹਾਂ ਸਮਝਦਾ ਸੀ। ਲੱਛੇ ਨੂੰ ਵੇਖਦਿਆਂ ਹੀ ਉਸਨੂੰ ਆਪਣੇ ਬੱਚਿਆਂ ਤੋਂ ਵੀ ਵੱਧ ਪਿਆਰ ਜਤਾਉਣ ਲੱਗ ਜਾਂਦਾ। ਜੇ ਕਿਸੇ ਵੇਲੇ ਸਤਿਆ ਅਗੇ ਪਿੱਛੇ ਹੁੰਦੀ ਤਾਂ ਉਸਨੂੰ ਸੁਨਾਉਣ ਲਈ ਉੱਚੀ ਜਿਹੀ ਕਹਿੰਦਾ "ਆਈਤਾਰ ਉਹ ਪਡੂਮਟੂਰ ਦੀ ਏ। ਤੇਰੇ ਸਹੁਰੇ ਤੇ ਸਾਲੇ ਨੇਂ ਕਦੀ ਖੇਤ ਵਿਚੋਂ ਸਿੱਟਾ ਨਹੀਂ ਤੋੜਿਆ ਹੋਣਾਂ। ਕਹੀ ਨੂੰ ਹੱਥ ਨਹੀਂ ਲਾਇਆ ਹੋਣਾਂ। ਸਤਿਆ ਨੂੰ ਤੂੰ ਕੌਡੀ ਕਨਿਆਣ ਪਿੰਡ ਵਾਲਿਆਂ ਵਾਂਗ ਖੇਤਾਂ ਵਿੱਚ ਕੰਮ ਨਾ ਕਰਾਉਣ ਲਗ ਜਾਂਈ। ਨਾ ਉਸਤੋਂ ਗੋਹਾ ਮਿੱਟੀ ਚੁਕਵਾਈਂ।" ਉਹ ਉਸਨੂੰ ਹਰ ਤਰ੍ਹਾ ਫੂਕ ਦੇਣ ਦਾ ਯਤਨ ਕਰਦਾ। ਆਈਤਾਰ ਅਗੋਂ ਬੜਾ ਗੰਭੀਰ ਹੋਕੇ ਕਹਿੰਦਾ "ਸ਼ੀਨੇ ਮੈਨੂੰ ਤੂੰ ਕੀ ਸਮਝ ਰਖਿਐ। ਜੇ ਮੈਂ ਵਡੇ ਘਰੋਂ ਕੁੜੀ ਲਿਆਉਣੀ ਜਾਨਣਾਂ ਤਾਂ ਉਸਨੂੰ ਕਿਵੇਂ ਰਖਣੈਂ ਇਹ ਵੀ ਜਾਨਣਾਂ।"

ਸਤਿਆ ਦੇ ਅਉਣ ਮਗਰੋਂ ਇਕ ਕਸ਼ਮਕਸ਼ ਆਈਤਾੜ ਦੇ ਮਨ ਵਿਚ ਚਲ ਰਹੀ ਸੀ। ਸਤਿਆਭਾਮਾ ਨੂੰ ਪਾਰੋਤੀ ਸਰਸੋਤੀ ਵਾਂਗ ਖੇਤਾਂ ਵਿਚ ਕੰਮ ਕਰਨ ਲਈ ਭੇਜੇ ਕਿ ਨਾਂ। ਉਸਦੀ ਪਹਿਲੀ ਪਤਨੀ ਸੜਦੀ ਧੁੱਪ ਵਿਚ ਕੰਮ ਕਰਦੀ ਸੀ ਤੇ ਦੂਜੀ ਨੂੰ ਉਹ ਬਰਾਂਡੇ ਵਿਚ ਪੀਹੜੇ 'ਤੇ ਬਿਠਾਈ ਰਖਦਾ ਸੀ। ਸਤਿਆਭਾਮਾ ਆਪਣੀ ਸੌਕਣ ਨੂੰ ਕੰਮ ਕਰਦਿਆਂ ਵੇਖਦੀ ਤਾਂ ਉਸਨੂੰ ਆਪਣਾ ਘਰ ਬੈਠੇ ਰਹਿਣਾ ਠੀਕ ਨਾ ਲਗਦਾ ਤੇ ਉਹ ਕੰਮ ਤੇ ਜਾਣ ਲਈ ਤਿਆਰ ਹੁੰਦੀ। ਆਈਤਾੜ ਉਸਨੂੰ ਸਿੱਧਾ ਤਾਂ ਨਾ ਰੋਕਦਾ ਪਰ ਵਲ ਫ਼ੇਰ ਪਾਕੇ ਰੋਕ ਲੈਂਦਾ "ਲੱਛੇ ਦਾ ਧਿਆਨ ਰਖੀਂ ਕਿਤੇ ਪਾਣੀ ਵਲ ਨਾ ਚਲਾ ਜਾਵੇ।" ਇਹ ਸੁਣਕੇ ਪਾਰੋਤੀ ਉਸਨੂੰ ਹਮੇਸ਼ਾ ਰੋਕ ਦਿੰਦੀ "ਸਤਿਆ ਤੂੰ ਬੱਚੇ ਦਾ ਧਿਆਨ ਰਖ। ਕੰਮ ਹੋ ਜਾਏਗਾ।" ਕਹਿਕੇ ਉਸਨੂੰ ਪਿੱਛੇ ਭੇਜ ਦਿੰਦੀ।

ਆਈਤਾੜ ਸਤਿਆ ਨਾਲ ਬਹਿਕੇ ਪਿਆਰ ਦੀਆਂ ਗਲਾਂ ਇਧਰ ਉਧਰ ਦੀਆਂ ਗਲਾਂ ਵਿਚ ਲਗ ਜਾਂਦਾ। ਉਸਨੂੰ ਵੇਖਕੇ ਉਹ ਆਪਣੇ ਆਪ ਨੂੰ ਦਿਨੋਂ ਦਿਨ ਥੜਾ ਜੁਆਨ ਮਹਿਸੂਸ ਕਰਨ ਲਗ ਪਿਆ ਸੀ। ਉਸ ਨਾਲ ਗਪ ਸ਼ਪ ਕਰਨ ਲਈ ਕੋਈ ਨਾ ਕੋਈ ਬਹਾਨਾਂ ਕਰਕੇ ਖੇਤਾਂ ਵਿਚ ਪਾਣੀ ਦੇਣ ਵੀ ਨਾ ਜਾਂਦਾ। ਘਰ ਹੀ ਬੈਠਾ ਰਹਿੰਦਾ। ਉਸਦਾ ਇਹ ਵਿਤਕਰੇ ਭਰਿਆ ਵਤੀਰਾ ਸਰਸੋਤੀ ਤੋਂ ਛੁਪਿਆ ਨਹੀਂ ਸੀ। ਜਦੋਂ ਕਪੜੇ ਖਰੀਦ ਕੇ ਲਿਆਂਦਾ ਤਾਂ ਵੱਡੀ ਵਹੁਟੀ ਲਈ ਸਾਧਾਰਣ ਜਿਹੀ ਸਾਹੜੀ ਪਰ ਛੋਟੀ ਲਈ ਵਧੀਆ ਸਾਹੜੀ ਲਿਆਂਦਾ। ਲਿਆਂਦਿਆਂ ਹੀ ਸਰਸੋਤੀ "ਇਸਦੀ ਕੀਮਤ ਕਿੰਨੀ ਏ? ਇਸਦੀ ਕਿੰਨੀ ਏ?" ਸੁਆਲ ਪੁਛਕੇ ਭਰਾ ਤੇ ਤਿਖੇ ਬਾਣ ਕਸਦੀ। ਨਾਲੇ ਉਹ ਸਤਿਆਭਾਮਾ ਨੂੰ ਘਰ ਬਿਠਾਈ ਰਖਦਾ ਸੀ ਤੇ ਉਹ ਸਾਰਾ ਦਿਨ ਮਿਹਨਤ ਕਰਦੀਆਂ ਸਨ। ਪੁਰਾਣੀ ਗ੍ਰਿਹਸਤੀ ਤੇ ਨਵੀਂ ਗ੍ਰਿਹਸਤੀ ਵਿਚ ਫ਼ਰਕ ਦਿਨੋਂ ਦਿਨ ਵਧੇਂਦਾ ਗਿਆ। ਇਸ ਨਾਲ ਨਵੀਂ ਤੇ ਪੁਰਾਣੀ ਪਤਨੀ ਵਿਚ ਵਿਤਕਰਾ ਹੋਰ ਵੀ ਉਘੜ ਗਿਆ। ਪਰ ਉਸਦੇ ਨਵੇਂ ਵਤੀਰੇ ਨੂੰ ਸ਼ੀਨੱਪੇ ਦੀ ਪੂਰੀ ਸ਼ਹਿ ਤੇ ਸਹਿਮਤੀ ਸੀ। ਉਸਦਾ ਫ਼ਾਇਦਾ ਵੀ ਇਸ ਵਿਚ ਹੀ ਸੀ। ਵਿਆਹ ਹੋਇਆਂ ਅਜੇ ਦੋ ਸਾਲ ਨਹੀਂ ਬੀਤੇ ਹੋਣੇਂ, ਇਕ ਦਿਨ ਸ਼ੀਨੱਪਾ ਆਈਤਾੜ ਕੋਲੋਂ ਦੋ ਸੌ ਰੁਪਏ ਉਧਾਰ ਮੰਗਣ ਉਸਦੇ ਘਰ ਆ ਗਿਆ। ਆਈਤਾੜ ਨੇ ਉਸਨੂੰ ਸਮਝਾਇਆ ਕਿ ਉਧਾਰ ਚੁਕਣਾ ਚੰਗੀ ਗਲ ਨਹੀਂ। ਉਧਾਰ ਚੁਕਾਉਣਾ ਸੌਖਾ ਨਹੀਂ। ਪਰ ਸ਼ੀਨੇ ਨੇ ਆਪਣੀਆਂ ਸੌ ਲੋੜਾਂ ਉਸਦੇ ਅਗੇ ਰਖ ਦਿਤੀਆਂ। ਆਪਣੀ ਮਜਬੂਰੀ ਦੱਸੀ ਤੇ ਆਖਣ ਲਗਾ "ਠੀਕ ਏ ਜੇ ਤੈਨੂੰ ਮੇਰੇ ਤੇ ਇਤਬਾਰ ਨਹੀਂ ਤਾਂ ਦੋ ਗਵਾਹਾਂ ਸਾਹਮਣੇ ਪਰਨੋਟ ਲਿਖਵਾ ਲੈ।" ਹੋਰ ਕੋਈ ਚਾਰਾ ਨਾ ਵੇਖ ਆਈਤਾੜ ਨੇ ਉਸਨੂੰ ਤਿੰਨ ਪ੍ਰਤੀਸ਼ਤ ਤੇ ਰੁਪਿਆ ਉਧਾਰ ਦੇ ਦਿੱਤਾ।

ਜ਼ਬਾਨੀ ਗਲ ਬਾਤ ਹੋਈ ਕਿ ਛੇ ਮਹੀਨਿਆਂ ਬਾਦ ਸ਼ੀਨਾ ਪੈਸੇ ਵਾਪਸ ਕਰ

ਦੇਵੇਗਾ। ਉਹਨਾਂ ਦਿਨਾਂ ਵਿਚ ਕੌਡੀ ਵਿਚ ਕਿਸੇ ਦੀ ਵੀ ਖਪਰੈਲ ਦੀ ਛੱਤ ਨਹੀਂ ਸੀ। ਸਭ ਦੀਆਂ ਘਾਹ ਫੂਸ ਦੀਆਂ ਛੱਤਾਂ ਸਨ। ਪਿੰਡ ਵਾਲਿਆਂ ਦਾ ਖਿਆਲ ਸੀ ਕਿ ਸਮੁੰਦਰ ਦੀਆਂ ਤੇਜ਼ ਹਵਾਵਾਂ ਵਿੱਚ ਟਾਈਲਾਂ ਨਹੀਂ ਟਿਕੀਆਂ ਰਹਿਣ ਲਗੀਆਂ, ਪੁਤਰ ਨੂੰ ਸੋਨੇ ਦੀ ਤੜਾਗੀ ਪਉਣ ਵਾਲੇ ਆਈਤਾੜ ਨੂੰ ਵੀ ਖਪਰੈਲ ਪਉਣ ਦਾ ਖਿਆਲ ਨਹੀਂ ਸੀ ਆਇਆ। ਸ਼ੀਨੱਪੇ ਦੇ ਮਨ ਵਿਚ ਇਹ ਖਾਹਿਸ਼ ਉਠੀ। ਆਈਤਾੜ ਦੇ ਦੂਸਰੇ ਵਿਆਹ ਦੀ ਬਰਾਤ ਦੀ ਸ਼ਾਨ ਸ਼ੌਕਤ ਵੇਖ ਉਸਦਾ ਮਨ ਦੂਜਾ ਵਿਆਹ ਕਰਾਉਣ ਲਈ ਕਰ ਪਿਆ। ਪਰ ਉਸਦੀ ਤੀਵੀਂ ਵਾਗਦੇਵੀ ਪਾਰੋਤੀ ਵਾਂਗ ਸਿੱਧੀ ਸਾਦੀ ਨਹੀਂ ਸੀ। ਉਹ ਤਾਂ ਸ਼ੀਨੱਪੇ ਦੇ ਕੰਨ ਖਿੱਚ ਦਿੰਦੀ। ਇਸ ਲਈ ਆਪਣੀ ਤੀਬਰ ਇੱਛਾ ਨੂੰ ਉਸ ਦੂਸਰਾ ਰੂਪ ਦੇ ਦਿਤਾ। ਘਰ ਦੇ ਅੱਗੇ ਇਕ ਬਰਾਂਡਾ ਬਣਾਕੇ ਉਸਦਾ ਇਕ ਵੱਡਾ ਦਰਵਾਜ਼ਾ ਬਨਾਉਣਾ ਸੀ। ਬਰਾਂਡੇ ਦੀ ਨੀਂਹ ਤੇ ਕੰਧਾਂ ਮਿੱਟੀ ਦੀਆਂ ਪਰ ਖੰਭੇ ਤੇ ਦਰਵਾਜ਼ੇ ਕੱਠਲ ਦੇ ਰੁਖ ਦੀ ਲਕੜੀ ਦੇ ਹੋਣਗੇ। ਤਰਖਾਣ ਹਨੂਮਾਚਾਰੀਆਂ ਕੋਲੋਂ ਦਰਵਾਜ਼ੇ ਤੇ ਖੰਭੇ ਬਣਵਾਕੇ ਫਿਰ ਉਪਰ ਖਪਰੈਲ ਦੀ ਛੱਤ ਪਾਈ ਜਾਵੇ—ਇਹ ਸੀ ਉਸਦੀ ਖਾਹਿਸ਼। ਪਰ ਉਹ ਘੁਮਿਆਰ ਦੀਆਂ ਬਣਾਈਆਂ ਆਮ ਟਾਈਲਾਂ ਨਹੀਂ ਸੀ ਪਉਣੀਆਂ ਚਹੁੰਦਾ। ਮੰਗਲੌਰ ਦੀ ਖਪਰੈਲ ਹੋਣੀ ਚਾਹੀਦੀ ਹੈ, ਜਿਹੋ ਜਿਹੀ ਹੰਗਾਰਕੱਟੇ ਬੰਦਰਗਾਹ ਤੇ ਬੇੜੀਆਂ ਵਿਚ ਅਉਂਦੀ ਹੁੰਦੀ ਸੀ। ਭਾਂਵੇ ਤੀਜੇ ਨੰਬਰ ਦੀਆਂ ਹੀ ਕਿਉਂ ਨਾ ਹੋਣ, ਪਰ ਹੋਣ ਉਹੀ। ਉਹ ਸੋਚਦਾ ਜੇ ਬੰਦਰਗਾਹ ਦੇ ਸਾਹੂਕਾਰ ਖਪਰੈਲ ਦੀਆਂ ਛਤਾਂ ਬਣਾ ਸਕਦੇ ਸਨ ਤਾਂ ਉਹ ਕਿਉਂ ਨਹੀਂ ਸੀ ਪਾ ਸਕਦਾ। ਲਕੜੀ ਘਰ ਦੇ ਆਲੇ ਦੁਆਲੇ ਉੱਗੇ ਤਾੜ ਦੇ ਰੁਖਾਂ ਤੋਂ ਮਿਲ ਸਕਦੀ ਸੀ।

ਜਿਸ ਦਿਨ ਸ਼ੀਨੇ ਨੂੰ ਆਈਤਾੜ ਤੋਂ ਪੈਸਾ ਮਿਲਣ ਦਾ ਭਰੋਸਾ ਹੋ ਗਿਆ ਸ਼ੀਨਾ ਉਸ ਦਿਨ ਤੋਂ ਹੀ ਕੰਮ ਵਿਚ ਲਗ ਗਿਆ। ਉਹ ਉਸਦੀ ਪਤਨੀ ਤੇ ਬੱਚੇ ਵਿਹਲੇ ਵੇਲੇ ਕੰਮ ਵਿਚ ਲਗ ਜਾਂਦੇ। ਤਿੰਨਾਂ ਨੇ ਮਿੱਟੀ ਲਿਆਕੇ ਸੁੱਟੀ। ਆਪਣੇ ਪੁਰਾਣੇ ਘਰ ਦੇ ਅਗੇ ਨੀਂਹ ਪੁੱਟੀ, ਮਿੱਟੀ ਰਲਾਕੇ ਗੁੰਨੀ, ਕੰਧਾਂ ਚੁਾੜਨ ਵੇਲੇ ਕਿਸੇ ਨੂੰ ਬੁਲਾਕੇ ਇਹ ਕੰਮ ਕਰਵਾਇਆ। ਬਾਕੀ ਦਾ ਕੰਮ ਆਪ ਹੀ ਕੀਤਾ ਵੱਡਾ ਦਰਵਾਜ਼ਾ ਕਿਤੇ ਐਵੇਂ ਬਣ ਜਾਂਦੇ। ਕੱਠਲ ਦੀ ਲਕੜੀ ਦੀ ਚੁਖਾਠ ਦਰਵਾਜ਼ਾ ਤੇ ਖੰਭੇ ਬਨਾਉਣੇ ਸਨ। ਛੱਤ ਤੇ ਖਪਰੈਲ ਪਉਣੇ ਸਨ ਪਰ ਸਾਧਾਰਣ ਖਪਰੈਲ ਨਹੀਂ। ਮੰਗਲੌਰ ਦੇ ਖਪਰੈਲ ਜਿਹੜੇ ਬੇੜੀਆਂ ਵਿਚ ਹੰਗਾਰਕੱਟੇ ਬੰਦਰਗਾਹ ਤੇ ਅਉਂਦੇ ਸਨ। ਵੱਡਾ ਦਰਵਾਜ਼ਾ ਬਨਾਉਣ ਦਾ ਜਿਉਂ ਹੀ ਉਸ ਸੋਚਿਆ ਕਿਥੇ ਕੱਠਲ ਦੇ ਰੁਖ ਨੇਂ, ਕਿਥੇ ਉਸਦੇ ਸ਼ਤੀਰ ਮਿਲਣਗੇ ਇਸ ਖੋਜ ਵਿੱਚ ਪੈ ਗਿਆ। ਇਕ ਦਿਨ ਉਹ ਬਾਰਕੂਰ ਵਲ ਗਿਆ। ਉਥੇ ਕਿਸੇ ਨਾਲ ਗਲਾਂ ਕਰਦਿਆਂ ਉਸਨੂੰ ਪਤਾ ਲੱਗਾ ਕਿ ਤਿੰਨ ਮੀਲ ਦੂਰ ਕਿਸੇ ਕੋਲ ਕੱਠਲ ਦੀ ਲਕੜੀ ਹੈਗੀ ਸੀ। ਇਹ ਖਬਰ ਮਿਲਦਿਆਂ ਹੀ ਸ਼ਾਮੀਂ ਉਹ ਉਸ ਪਿੰਡ ਵਿਚ ਚਲਾ ਗਿਆ ਤੇ

ਲਕੜੀ ਬਾਰੇ ਗਲ ਪੱਕੀ ਕਰ ਆਇਆ। ਪਰ ਨਕਦ ਪੈਸੇ ਦੇਣ ਲਈ ਉਹ ਤਿਆਰ ਨਹੀਂ ਸੀ। ਉਸ ਕੱਠਲ ਦੀ ਲਕੜੀ ਦੇ ਬਦਲੇ ਆਪਣੇ ਘਰ ਦੇ ਪਿਛਵਾੜੇ ਉੱਗੇ ਤਾੜ ਦੇ ਰੁੱਖ ਕੱਟਕੇ ਭੇਜਣ ਦਾ ਵਾਅਦਾ ਕੀਤਾ। ਵਾਅਦੇ ਦੇ ਇਕ ਹਫਤੇ ਮਗਰੋਂ ਤਾੜ ਦੇ ਰੁਖ ਕਟਵਾਕੇ ਜਾਣ ਪਛਾਣ ਵਾਲੇ ਇਕ ਮਲਾਹ ਦੀਆਂ ਮਿੰਨਤਾਂ ਤਰਲੇ ਕਰਕੇ ਉਸ ਸ਼ਤੀਰ ਬੇੜੀ ਵਿਚ ਲਦਵਾ ਦਿਤੇ। ਨੱਦੀ ਵਿਚ ਪਾਣੀ ਦੇ ਚੜ੍ਹਾਅ ਦੀ ਉਡੀਕ ਕਰਕੇ, ਇਸ ਬੇੜੀ ਨੇ ਰਾਤੋਂ ਰਾਤ ਲਕੜ ਟਿਕਾਣੇ ਤੇ ਪੁੱਚਾ ਦਿਤੀ। ਅਗਲੇ ਦਿਨ ਹੀ ਉਸਨੂੰ ਕੱਠਲ ਦੀ ਲਕੜੀ ਵੀ ਮਿਲ ਗਈ। ਬੇੜੀ ਵਿਚੋਂ ਲੱਕੜ ਉਤਰਵਾ ਕੇ ਉਸ ਘਰ ਲਿਆ ਸੁੱਟੀ।

ਲੱਕੜ ਦਾ ਕੰਮ ਕਿਸ ਕੋਲੋਂ ਕਰਵਾਏ ਇਹ ਸੋਚ ਸੀ। ਪਿੰਡ ਵਿਚ ਦੋ ਨਾਮੀ ਤਰਖਾਣ ਸਨ। ਹਨੂਮਾਚਾਰੀ ਤੇ ਨਾਗਪਾਚਾਰੀ। ਹਨੂਮਾਚਾਰੀ ਬੜਾ ਜਿੱਲ੍ਹਾ ਸੀ। ਸੋ ਸ਼ੀਨਾ ਛੋਟੀ ਉਮਰ ਦੇ ਨਾਗੱਪਾਚਾਰੀ ਕੋਲ ਗਿਆ। ਉਸਦੇ ਘਰ ਫੇਰੇ ਮਾਰ-ਮਾਰ ਉਸਦੇ ਘਰ ਦੀ ਦਹਿਲੀਜ਼ ਸ਼ੀਨੇ ਨੇ ਘਸਾ ਦਿਤੀ। ਉਸਦੀ ਮਜੂਰੀ ਅੱਧੀ ਇਸ ਸਾਲ ਤੇ ਅੱਧੀ ਅਗਲੇ ਸਾਲ ਗਰਮੀਆਂ ਦੇ ਮਹੀਨੇਂ ਵਿੱਚ ਦੇਣ ਦਾ ਫੈਸਲਾ ਹੋਇਆ। ਨਾਗੱਪਾਚਾਰੀ ਨੂੰ ਸ਼ੀਨੇ ਨੇ ਮਨਾ ਲਿਆ ਤੇ ਉਸਨੇ ਦਰਵਾਜ਼ੇ, ਖਿੜਕੀਆਂ ਖੰਭੇ ਬਣਾਕੇ ਠੋਕ ਦਿਤੇ। ਆਈਤਾਫ਼ ਕੋਲੋਂ ਪੈਸੇ ਮਿਲਦਿਆਂ ਹੀ ਸ਼ੀਨੇ ਨੇ ਹੰਗਾਰਕੱਟੇ ਬੰਦਰਗਾਹ ਦੇ ਚਕੱਰ ਲਾਣੇ ਸ਼ੁਰੂ ਕਰ ਦਿਤੇ। ਉਸ ਇਕ ਸਾਹੂਕਾਰ ਕੋਲੋਂ ਦੋ ਹਜ਼ਾਰ ਖਪਰੈਲ ਦਾ ਮੁਲ ਪੁਛਿਆ। ਬੇੜੀ ਦੇ ਮਾਲਕਾਂ ਨਾਲ ਵੀ ਗਲ ਕੀਤੀ। ਉਸਨੂੰ ਲਗਿਆ ਸਾਰੇ ਸਾਹੂਕਾਰਾਂ ਨੇ ਰਲਕੇ ਏਕਾ ਕੀਤਾ ਹੋਇਆ ਸੀ ਤੇ ਕੀਮਤ ਵਧਾ ਚੜਾਕੇ ਦਸ ਰਹੇ ਸੀ। ਉਸ ਖਪਰੈਲ ਖਰੀਦ ਲਈ ਤੇ ਅੱਧੀ ਕੀਮਤ ਹੁਣੇ ਤੇ ਅੱਧੀ ਛੇ ਮਹੀਨੇਂ ਮਗਰੋਂ ਦੇਣ ਦੀ ਗਲ ਕੀਤੀ। ਪਿੰਡ ਦੇ ਸਾਰੇ ਕਾਰੀਗਰਾਂ ਨੂੰ ਸ਼ੀਨੇ ਨੇ ਆਪਣਾ ਦਰਵਾਜ਼ਾ ਮੁਕੰਮਲ ਹੋਣ ਤਾਂਈ ਸਾਹ ਨਾ ਲੈਣ ਦਿਤਾ। ਸ਼ੀਨੇ ਨੂੰ ਸਾਧਾਰਣ ਦਰਵਾਜ਼ਾ ਨਹੀਂ ਸੀ ਚਾਹੀਦਾ ਦਰਵਾਜ਼ੇ ਤੇ ਤਖਤਿਆਂ ਤੇ ਨਕਾਸ਼ੀ ਕਰਦਿਆਂ ਕਰਦਿਆਂ ਤਰਖਾਣ ਦੀ ਬੱਸ ਹੋ ਗਈ। "ਸ਼ੀਨਾਪਈਆ ਲਗਦੈ ਤੈਨੂੰ ਕੋਈ ਫ਼ਤੂਰ ਚੜਿਐ ਯਾਂ ਜਿੰਨ ਭੂਤ ਚੰਮੜਿਐ। ਐਵੇਂ ਦਰਵਾਜ਼ਾ ਠੀਕ ਰਹੇਗਾ" ਨਾਗੱਪੇ ਨੇ ਕਿਹਾ। ਸ਼ੀਨਾ ਕਿਤੇ ਇਹ ਗਲ ਮੰਨਣ ਵਾਲਾ ਸੀ। ਉਸਦੇ ਅਨੁਸਾਰ ਤਾਂ ਦਰਵਾਜ਼ੇ ਤੇ ਮਗਰਮੱਛ ਦਾ ਮੂੰਹ, ਕਮਲ ਦਾ ਫੁਲ ਇਕ ਤੋਤਿਆਂ ਦਾ ਜੋੜਾ ਹੋਣਾ ਚਾਹੀਦੈ। ਇਹਨਾਂ ਤੋਂ ਬਿਨਾਂ ਤਾਂ ਦਰਵਾਜ਼ਾ ਉਸਨੂੰ ਪੰਸਦ ਹੀ ਨਹੀਂ ਸੀ ਆ ਸਕਦਾ।

"ਇਸ ਕੰਮ ਦੀ ਮਜ਼ੂਰੀ ਵਧੇਰੇ ਹੋਵੇਗੀ" ਤਰਖਾਨ ਨੇ ਕਿਹਾ।

"ਤੂੰ ਮੈਨੂੰ ਐਵੇਂ ਨਾ ਡਰਾ। ਬਿਨਾਂ ਗੰਢਾ ਦੇ ਕੱਠਲ ਦੀ ਲਕੜੀ ਲਿਆਕੇ ਦਿਤੀ ਏ। ਮਖਣ ਵਾਂਗ ਨਰਮ ਤੇ ਕੂਲੀ।" ਸ਼ੀਨੇ ਨੇ ਮਜ਼ਾਕ ਕਰਦਿਆਂ ਅਗੋਂ ਕਿਹਾ।

ਇਕ ਦਿਨ ਰਾਤੀਂ ਸ਼ੀਨੇ ਤੇ ਮੁੰਡਿਆਂ ਨੇ ਰਲਕੇ ਖਪਰੈਲ ਪਉਣੇ ਸ਼ੁਰੂ ਕੀਤੇ। ਪਾ ਲਏ, ਫਿਰ ਲਾਹੇ ਫਿਰ ਪਾਏ। ਦੋ ਤਿੰਨ ਵਾਰੀ ਲਾਹਕੇ ਪਾਣ ਮਗਰੋਂ ਕੰਮ ਪੂਰਾ ਹੋਇਆ। ਸ਼ੀਨੱਪਾ ਨਦੀ ਦੇ ਕੰਢੇ ਵੇਖਣ ਲਈ ਗਿਆ ਕਿ ਉਸਦਾ ਦਰਵਾਜ਼ਾ ਕਿਹੋ ਜਿਹਾ ਲਗਦਾ ਸੀ। ਰਾਤ ਵੇਲੇ ਤਾਂ ਖਪਰੈਲ ਦੀ ਛੱਤ ਤੇ ਘਾਹਫ਼ੂਸ ਦੀ ਛੱਤ ਇਕ ਬਰਾਬਰ ਹੀ ਸੀ। ਸੋ ਉਹ ਨਿਰਾਸ ਹੋਕੇ ਵਾਪਸ ਆ- ਗਿਆ ਤੇ ਸਵੇਰੇ ਜਾਕੇ ਵੇਖਣ ਦਾ ਫ਼ੈਸਲਾ ਕੀਤਾ। ਰਾਤੀਂ ਇਸੇ ਸੋਚ ਵਿਚ ਉਸਨੂੰ ਨੀਂਦ ਹੀ ਨਾ ਆਈ। ਸਵੇਰੇ ਉਠਦਿਆਂ ਹੀ ਉਹ ਸਿੱਧਾ ਨਦੀ ਦੇ ਕੰਢੇ ਜਾ ਪਹੁੰਚਿਆ। ਚੜ੍ਹਦੇ ਸੂਰਜ ਵਿੱਚ ਉਸਨੂੰ ਆਪਣਾ ਮਕਾਨ ਕਿਸੇ ਮਹੱਲ ਤੋਂ ਘੱਟ ਨਹੀਂ ਸੀ ਲਗ ਰਿਹਾ। ਖੁਸ਼ ਤੇ ਸੰਤੁਸ਼ਟ ਹੋ ਉਹ ਘਰ ਪਰਤ ਆਇਆ। "ਬੱਸ ਲਿੰਬਣ ਪੋਚਣ ਦੇ ਮਗਰੋਂ ਤਾਂ ਇਸਦੇ ਸਾਹਮਣੇ ਪਾਰੰਪੜੀ ਦੇ ਮੁਖੀਏ ਵਾਸੂਦੇਵ ਦਾ ਘਰ ਵੀ ਕੁੱਛ ਨਹੀਂ ਲਗਣਾਂ।" ਸ਼ੀਨੇ ਨੇ ਘਰ ਆਕੇ ਕਿਹਾ।

ਲਿੰਬਣ ਪੋਚਣ ਦਾ ਕੰਮ ਵੀ ਹੋ ਗਿਆ ਕੋਟੀ ਦੇ ਬਜ਼ਾਰ ਵਿਚੋਂ ਹੋਕੇ ਘਰ ਆਇਆ। ਉਸਦਾ ਵੱਡਾ ਪੁਤਰ ਨਰਸਿੰਘ ਨਵੀਂ ਖਬਰ ਲੈਕੇ ਆਇਆ। "ਅੱਪਾ ਸਾਡੇ ਘਰ ਦੀ ਖਪਰੈਲ ਦੀ ਛੱਤ ਤਾਂ ਉੱਤਰ ਵਾਲੇ ਪਾਸੇ ਦੀਆਂ ਦੁਕਾਨਾਂ ਤੋਂ, ਦਖਣ ਵਾਲੇ ਪਾਸੇ ਹੰਗਾਰਕੱਟੇ ਬੰਦਰਗਾਹ ਤੋਂ ਤੇ ਪੂਰਬਾਲੇ ਹਿੱਸੇ ਦੇ ਮੈਦਾਨ ਵਿਚੋਂ, ਸਾਰੇ ਪਾਸਿਉਂ ਦਿਸਦੀ ਏ। ਇਹ ਸੁਣਕੇ ਸ਼ੀਨੇ ਦੀ ਛਾਤੀ ਮਾਣ ਨਾਲ ਫ਼ੁਲ ਗਈ ਜਿਵੇਂ ਉਸ ਅਸ਼ਵਮੇਧ ਯੱਗ ਸੰਪੂਰਣ ਕਰ ਲਿਆ ਹੋਵੇ। ਉਸਦੀ ਖੁਸ਼ੀ ਦਾ ਕੋਈ ਠਿਕਾਣਾ ਨਾ ਰਿਹਾ।

ਇਕ ਦਿਨ ਆਈਤਾੜ ਨਦੀ ਦੇ ਪੂਰਬੀ ਪਾਸੇ ਦੇ ਇਕ ਪਿੰਡ ਵਲ ਪੁਰੋਹਿਤੀ ਲਈ ਗਿਆ। ਸਤਿਆਭਾਮਾ ਦੀ ਯਾਦ ਆਈ ਤੇ ਸ਼ਾਮੀਂ ਜਲਦੀ ਵਾਪਸ ਆਗਿਆ। ਨਦੀ ਵਿਚ ਪੈਰ ਪਾਇਆ ਤਾਂ ਉਸਨੂੰ ਆਪਣੇ ਘਰ ਦੇ ਨੇੜੇ ਹੀ ਦੂਜੇ ਪਾਸੇ ਇਕ ਖਪਰੈਲ ਦਾ ਨਵਾਂ ਬਣਿਆ ਘਰ ਨਜ਼ਰੀਂ ਪਿਆ। 'ਇਹ ਕੌਣ ਸੀ? ਜਿਸ ਸੰਮੁਦਰ ਦੇ ਕੰਢੇ ਖਪਰੈਲ ਦ ਘਰ ਬਣਾ ਮਾਰਿਆ ਸੀ। ਉਹ ਹੈਰਾਨ ਹੋਕੇ ਸੋਚਣ ਲਗਾ। ਨਦੀ ਪਾਰ ਕਰਕੇ ਘਰ ਵਲ ਜਾਂਦਿਆਂ ਉਸਦੇ ਪੈਰ ਉਸ ਨਵੇਂ ਘਰ ਵਲ ਮੁੜ ਗਏ। 'ਇਹ ਬੰਗਲਾ ਕਿਸ ਦਾ ਹੋ ਸਕਦੈ।' ਉਸਨੂੰ ਧੁਖਧੁਖੀ ਲਗ ਗਈ। ਅਗੇ ਗਿਆ ਤਾਂ ਆਪਣੀ ਪਨੀਰੀ ਦੇ ਖੇਤ ਵਿੱਚ ਉਸਨੂੰ ਤਿੰਨ ਚਾਰ ਡੰਗਰ ਵੜੇ ਦਿੱਸੇ। ਉਹਨਾਂ ਨੂੰ ਭਜਾਣ ਲਈ ਉਹ ਦੌੜ ਪਿਆ ਤੇ ਉਸਤੋਂ ਮਗਰੋਂ ਘਰ ਵਲ ਮੁੜ ਗਿਆ। ਖਪਰੈਲ ਵਾਲੇ ਬੰਗਲੇ ਦਾ ਖਿਆਲ ਉਸਦੇ ਮਨੋਂ ਵਿਸਰ ਗਿਆ।

ਇਸ ਤੋਂ ਇਕ ਦਿਨ ਮਗਰੋਂ ਉਸਨੂੰ ਐਵੇਂ ਹੀ ਸ਼ੀਨੇ ਦਾ ਖਿਆਲ ਆਇਆ। "ਸਤਿਆ ਸ਼ੀਨੱਪੇ ਨੇ ਜਦੋਂ ਦਾ ਪੈਸਾ ਉਧਾਰ ਲਿਐ ਇਧਰ ਅਉਣਾ ਹੀ ਛੱਡ ਦਿਤੈ।" ਇਹ ਗਲ ਉਸਦੇ ਮੂੰਹੋ ਨਿਕਲਣ ਦੀ ਦੇਰ ਸੀ ਕਿ ਸ਼ੀਨਾ

ਉਹਨਾਂ ਦੀ ਦਹਿਲੀਜ਼ ਟੱਪ ਅੰਦਰ ਅਉਂਦਾ ਦਿਸਿਆ। ਉਸ ਆਈਤਾਤ੍ਹ ਦੀ ਗਲ ਸੁਣ ਲਈ ਸੀ। "ਆਈਤਾੜ ਤੈਨੂੰ ਫ਼ਿਕਰ ਸੀ ਕਿ ਸ਼ੀਨਾਂ ਪੈਸੇ ਲੈਕੇ ਭੱਜ ਗਿਆ।" ਉਸ ਅੰਦਰ ਵੜਦਿਆਂ ਕਿਹਾ।

ਸਤਿਆ ਨੇ ਝਟ ਮੌਕਾ ਸੰਭਾਲਦਿਆਂ ਕਿਹਾ "ਤੈਨੂੰ ਅੰਦਰ ਅਉਂਦਿਆਂ ਵੇਖਕੇ ਹੀ ਉਸਨੇ ਇਸ ਤਰ੍ਹਾਂ ਕਿਹਾ ਸੀ।" ਆਈਤਾੜ ਨੇ ਵੀ ਹੱਸਕੇ ਸ਼ੀਨੇ ਨੂੰ ਖੁਸ਼ ਕਰਨ ਦੀ ਕੋਸ਼ਿਸ਼ ਕੀਤੀ। ਉਹ ਮਨ ਹੀ ਮਨ ਆਪਣੀ ਪਤਨੀ ਦੀ ਦੁਨਿਆਵੀ ਸੂਝ ਬੂਝ ਦੀ ਦਾਦ ਦੇਣ ਲੱਗਾ। ਉਸਦਾ ਮਨ ਖੁਸ਼ੀ ਤੇ ਗਰਵ ਨਾਲ ਭਰ ਗਿਆ। 'ਇਹੋ ਜਿਹੀ ਤੀਵੀਂ ਹੋਵੇ ਤਾਂ ਬੰਦਾ ਖਜਾਨੇ ਦੀਆਂ ਚਾਬੀਆਂ ਭਾਂਵੇ ਉਸਦੇ ਹੱਥ ਦੇ ਦੇਵੇ।' ਉਸਦੇ ਮਨ ਵਿੱਚ ਇਹ ਵਿਚਾਰ ਆਇਆ। ਭਾਂਵੇ ਉਸ ਅਜਿਹਾ ਕੀਤਾ ਕਦੀ ਵੀ ਨਾ।

"ਮੈਂ ਪਤਾ ਇਸ ਤਰ੍ਹਾਂ ਕਿਉਂ ਕਿਹੈ ? ਤੂੰ ਦਿਨ ਵਿਚ ਚਾਰ ਵਾਰੀ ਅਉਂਦਾ ਹੁੰਦਾਂ ਸੈਂ। ਹੁਣ ਚਾਰ ਚਾਰ ਦਿਨ ਬੀਤ ਜਾਂਦੇ ਨੇ ਤੂੰ ਇਕ ਵਾਰੀ ਵੀ ਫ਼ੇਰਾ ਨਹੀਂ ਮਾਰਦਾ।" ਆਪਣੇ ਵਲੋਂ ਵੀ ਆਪਣੀ ਗਲ ਦੀ ਸਫ਼ਾਈ ਦੇਣ ਲਈ ਆਈਤਾੜ ਨੇ ਕਿਹਾ। ਸ਼ੀਨੇ ਨੇ ਆਪਣੀ ਰਾਮਾਇਣ ਸ਼ੁਰੂ ਕਰ ਦਿਤੀ। "ਕੀ ਦਸਾਂ ਆਈਤਾੜ! ਮੇਰੇ ਘਰ ਕੋਈ ਇਕ ਟੰਟਾ ਥੋਹੜੇ। ਘਰ ਦੇ ਸਾਹਮਣੇ ਡੰਗਰਾਂ ਦੇ ਕੋਠੇ ਨੂੰ ਢਾਹਕੇ ਇਕ ਵੱਡਾ ਬੂਹਾ ਤੇ ਬਰਾਂਡਾ ਬਨਾਉਣ ਦਾ ਕੰਮ ਸ਼ੁਰੂ ਕਰ ਬੈਠਾ। ਜਿਹੜਾ ਮੇਰਾ ਘਰ ਵੇਖਦਾ ਸੀ ਕਹਿੰਦਾ, ਸ਼ੀਨੇ ਇਹ ਭੂਤ ਬੰਗਲਾਂ ਇਵੇਂ ਰਹਿਣੈ। ਸਾਰੇ ਮੇਰਾ ਮੌਜੂ ਉਡਾਉਂਦੇ ਰਹਿੰਦੇ ਸਨ। ਘਰ ਵਿਚ ਚਾਰ ਮੁੰਡੇ ਨੇ। ਬਰਸਾਤਾਂ ਵਿਚ ਸੌਣ ਲਈ ਸੁੱਕੀ ਥਾਂ ਨਹੀਂ ਸੀ ਲਭਦੀ ਹੁੰਦੀ।" ਉਸ ਅਸਲੀ ਗਲ ਦੀ ਭੂਮਿਕਾ ਬੰਨਦਿਆਂ ਕਿਹਾ।

"ਆਹੋ ਸੱਚ, ਸ਼ੀਨੇ ਤੂੰ ਕੋਠੇ ਤੇ ਬਰਾਂਡੇ ਦੀ ਗੱਲ ਛੇੜੀ ਏ ਤਾਂ ਮੈਨੂੰ ਯਾਦ ਆਇਆ ਪਰਸੋਂ ਮੈਂ ਕੋਟੀ ਤੋਂ ਵਾਪਸ ਆ ਰਿਹਾ ਸਾਂ ਤਾਂ ਮੈਨੂੰ ਨਦੀ ਦੇ ਕੰਢੇ ਤੋਂ ਖਪਰੈਲ ਦੀ ਛੱਤ ਦਿਸੀ। ਬੜੀ ਵਧੀਆ ਲੱਗ ਰਹੀ ਸੀ। ਕਿਸ ਕੋਲ ਐਨਾਂ ਫ਼ਾਲਤੂ ਪੈਸਾ ਹੈ ਵੇ। ਮੀਂਹਾਂ ਵਿਚ ਸਮੁੰਦਰ ਵਲੋ ਤੇਜ਼ ਹਵਾਵਾਂ ਚਲੀਆਂ ਤੇ ਇਕ ਵੀ ਖਪਰੈਲ ਨਹੀਂ ਬਚਣ ਲੱਗਾ।"

ਸ਼ੀਨੇ ਨੂੰ ਆਪਣੇ ਨਵੇਂ ਘਰ ਬਾਰੇ ਤਾਂ ਦਸਣਾ ਪੈਣਾ ਹੀ ਸੀ। ਆਈਤਾੜ ਕੋਲੋਂ ਉਧਾਰ ਚੁਕੇ ਪੈਸੇ ਬਾਰੇ ਵੀ ਕੋਈ ਨਾ ਕੋਈ ਗੱਲ ਕਰਨੀ ਪੈਣੀ ਸੀ। ਪਰ ਇਸ ਬਾਰੇ ਸਿੱਧੀ ਗਲ ਉਸਦੇ ਮੂੰਹੋਂ ਨਾ ਨਿਕਲੀ। ਇਸ ਲਈ ਉਸ ਝਟ ਗਲ ਦਾ ਰੁਖ ਮੋੜ ਦਿਤਾ। "ਮਾਰ ਗੋਲੀ ਇਹਨਾਂ ਗਲਾਂ ਨੂੰ, ਦਸ ਲੱਛਾ ਕਿਥੇ ਏ ? ਉਸਨੂੰ ਮਿਲੇ ਬਿਨਾਂ ਤਾਂ ਚੈਨ ਨਹੀਂ ਅਉਂਦਾ।" ਆਈਤਾੜ ਦਾ ਜੁਆਬ ਸੁਨਣ ਤੋਂ ਪਹਿਲਾਂ ਹੀ ਉਸ ਹੋਰ ਸੁਆਲ ਕਰ ਦਿਤਾ।

"ਆਈਤਾਰ ਇਸ ਬਾਰੇ ਤੇਰਾ ਕੀ ਖਿਆਲ ਏ? ਮੈਂ ਆਪਣੇ ਮੁੰਡੇ ਨਰਸਿੰਘ ਨੂੰ ਬੰਗਲੌਰ ਭੇਜਣ ਦਾ ਸੋਚ ਰਿਹਾਂ। ਉਥੇ ਮੇਰੇ ਮਿਤਰ ਹੇਰਗੜਿਆਂ ਦਾ ਹੋਟਲ ਹੈ ਨਾ, ਉਹਨਾਂ ਕੋਲ। ਮਹੀਨੇ ਦੇ ਚਾਰ ਰੁਪਏ ਮੁੰਡੇ ਨੂੰ ਤਨਖਾਹ ਦੇਣਗੇ। ਇਸ ਤਰ੍ਹਾਂ ਕੁੱਛ ਤਾਂ ਕਰਜ਼ਾ ਲੱਥੇਗਾ। ਹੱਥ ਬੜਾ ਤੰਗ ਏ। ਚਾਰ ਚਾਰ ਮੁੰਡਿਆਂ ਨੂੰ ਘਰ ਵਿਚ ਬਠਾਕੇ ਖੁਆਣਾ ਕਿਤੇ ਸੌਖਾ ਏ।"

"ਸ਼ੀਨੇ ਤੇਰੀ ਮੱਤ ਤਾਂ ਨਹੀਂ ਮਾਰੀ ਗਈ ਲੋਕਾਂ ਦੀਆਂ ਜੂਠੀਆਂ ਪਤਲਾਂ ਚੁਕਣ ਲਈ ਭਗਵਾਨ ਨੇ ਸਾਨੂੰ ਬ੍ਰਾਹਮਣ ਘਰਾਂ ਵਿਚ ਜਨਮ ਦਿਤੈ। ਹੇਰਗੜਿਆਂ ਦਾ ਕੀ ਏ, ਉਹ ਤਾਂ ਖਾਣਾ ਵੇਚ ਵੇਚ ਪੈਸੇ ਕਮਾ ਰਹੇ ਨੇਂ। ਉਹਨਾਂ ਨੂੰ ਪੈਸੇ ਚਾਹੀਦੇ ਨੇ ਕਿਤੋਂ ਵੀ ਅਉਣ। ਰਹਿਣ ਲਈ ਵੱਡਾ ਘਰ ਚਾਹੀਦੈ।"

"ਆਈਤਾਰ, ਮੈਂ ਸੁਣਿਐ, ਹੇਰਗੜਿਆਂ ਦਾ ਹੋਟਲ ਬੰਗਲੌਰ ਵਿਚ ਮਸ਼ਹੂਰ ਹੋਟਲ ਏ। ਤਿਰੁਪਤੀ ਜਾਣ ਵਾਲੇ, ਉਥੇ ਰਹਿਕੇ ਆਏ ਸਾਰੇ ਦਸਦੇ ਨੇ। ਬੰਗਲੌਰ ਸ਼ਹਿਰ ਵਿਚ ਉਹਨਾਂ ਦਾ ਬੜਾ ਨਾਂ ਤੇ ਇੱਜ਼ਤ ਏ। ਨਾਲੇ ਸਿਰਫ਼ ਬ੍ਰਾਹਮਣ ਹੀ ਉਹਨਾਂ ਦੇ ਹੋਟਲ ਵਿਚ ਖਾ ਸਕਦੇ ਨੇ। ਤੂੰ ਆਪ ਦਸ ਘਰ ਬੈਠਿਆਂ ਕਿਤੇ ਢਿਡ ਭਰਦੈ। ਤਿੰਨ ਸਾਢੇ ਤਿੰਨ ਕਿੱਲੇ ਤਾਂ ਖੇਤ ਨੇ ਸਾਰੇ ਮੇਰੇ। ਕਲ ਮੈਂ ਅਖਾਂ ਮੀਟ ਜਾਵਾਂ ਤਾਂ ਇਹਨਾਂ ਦੇ ਹਿੱਸੇ ਕੀ ਆਵੇਗਾ। ਇਹਨਾਂ ਦਾ ਗੁਜ਼ਾਰਾ ਕਿਵੇਂ ਹੋਵੇਗਾ। ਧਰਮ—ਅਧਰਮ ਕੀ ਏ? ਕਾਲ ਪਿਆ ਤਾਂ ਵਿਸ਼ਵਾਮਿਤਰ ਨੇ ਕੁੱਤੇ ਦਾ ਮਾਸ ਖਾਧਾ। ਵਕਤ ਅਨੁਸਾਰ ਬੰਦੇ ਨੂੰ ਸਭ ਕੁਛ ਕਰਨਾ ਪੈਂਦੈ। ਤੂੰ ਪਕਾਏ ਚੌਲਾਂ ਦੇ ਵੇਚਣ ਦੀ ਗਲ ਕਰਨੈਂ। ਪਕਾਏ ਚੌਲ ਵੇਚਣ ਵਾਲੇ ਤਾਂ ਘਟ ਨੇ। ਧਾਨ ਵੇਚਣ ਵਾਲੇ ਵਧੇਰੇ ਨੇ। ਅਸੀਂ ਵੀ ਤਾਂ ਧਾਨ ਵੇਚਦੇ ਆਂ। ਚਿੜਵੇ ਵੀ ਅੱਧੇ ਪਕਾਏ ਚੌਲ ਹੁੰਦੇ ਨੇਂ ਕਿ ਨਹੀਂ?"

"ਤੌਬਾ! ਸ਼ੀਨੇ ਤੇਰੀ ਜੀਭ ਤਾਂ ਨਾਈ ਦੇ ਉਸਤਰੇ ਵਾਂਗ ਤਿੱਖੀ ਏ। ਮੈਂ ਤਾਂ ਮਜ਼ਾਕ ਨਾਲ ਕਹਿ ਰਿਹਾ ਸਾਂ। ਤੂੰ ਆਪਣੇ ਪੁੱਤਰ ਨੂੰ ਬੰਗਲੌਰ ਭੇਜ ਭਾਂਵੇ ਮੈਸੂਰ ਭੇਜ। ਮੁੰਡਾ ਰਾਜ਼ੀ ਬਾਜ਼ੀ ਰਵੇ। ਮੈਂ ਤਾਂ ਇਹ ਸੋਚਕੇ ਕਿਹਾ ਸੀ ਕਿ ਘਰੋਂ ਦੂਰ ਹੋ ਜਾਏਗਾ। ਬੀਮਾਰ ਹੋਣ ਤੇ ਕੌਣ ਉਸਦੀ ਦੇਖਭਾਲ ਕਰੇਗਾ ਬੀਮਾਰੀ ਯਾਂ ਤਕਲੀਫ਼ ਵੇਲੇ ਉਸਨੂੰ ਦੇਖਣ ਜਾਣਾ ਹੋਵੇ ਤਾਂ ਇਥੋਂ ਤੁਰਕੇ ਬੰਦਾ ਪਹਿਲਾਂ ਸ਼ਿਵਮੋਗਾ ਜਾਏ ਉਥੋਂ ਰੇਲਗੱਡੀ ਵਿਚ ਬੈਠੇ। ਸ਼ਿਵਮੋਗਾ ਪਹੁੰਚਣ ਵਿਚ ਚਾਰ ਦਿਨ ਲੱਗ ਜਾਂਦੇ ਨੇ। ਮੈਂ ਤਾਂ ਇਹ ਸੋਚਕੇ ਕਿਹਾ ਸੀ।"

"ਸਭ ਦਾਣੇ ਪਾਣੀ ਦੇ ਅਖਤਿਆਰ ਏ। ਜੇ ਬੰਗਲੌਰ ਦਾ ਪਾਣੀ ਪੀਣਾ ਲਿਖਿਐ ਤਾਂ ਉਥੇ ਚਲਾ ਜਾਏਗਾ ਨਹੀਂ ਤਾਂ ਇਥੇ ਬੈਠਾ ਰਹੇਗਾ। ਪਰ ਫ਼ਿਕਰ ਵਾਲੀ ਗਲ ਕੋਈ ਨਹੀਂ। ਮੇਰੀ ਤੀਵੀਂ ਵਾਗਦੇਵੀ ਦੇ ਭਰਾ ਦਾ ਪੁਤਰ ਵੀ ਉਥੇ ਏ। ਬੀਮਾਰ ਹੋਣ ਤੇ ਉਹ ਵੇਖੇਗਾ। ਪਰ ਉਥੇ ਭੇਜਣ ਤੋਂ ਪਹਿਲਾਂ ਉਸਨੂੰ ਜਨੇਊ ਪਾਣਾਂ ਚਹੁੰਨਾਂ।"

"ਓ ਅੱਛਾ ਨਰਸਿੰਘ ਨੂੰ ਜਨੇਊ ਪਊਣੈਂ। ਪਿਛਲੇ ਸਾਲ ਗੁਰੂ* ਬਲ ਠੀਕ ਨਾ ਹੋਣ ਕਰਕੇ ਨਹੀਂ ਸੀ ਹੋਇਆ।" ਆਈਤਾੜ ਨੇ ਕਿਹਾ।

"ਨਹੀਂ ਆਈਤਾੜ ਗੁਰੂ ਬਲ ਨਾਲੋਂ ਪੈਸੇ ਦਾ ਬਲ ਘੱਟ ਸੀ। ਮੇਰੇ ਹੱਥ ਪੱਲੇ ਕੁਝ ਨਹੀਂ ਸੀ। ਸਰਕਾਰ ਨੂੰ ਟੈਕਸ ਦੇਣਾ ਪਿਆ। ਮੇਰੇ ਕੋਲ ਕੱਖ ਨਹੀਂ ਸੀ ਬਚਿਆ। ਐਤਕੀਂ ਤੇਰੀ ਮਿਹਰਬਾਨੀ ਕਰਕੇ ਸਿਰ ਤੇ ਛੱਤ ਪਾ ਲਈ ਏ ਤੇ ਨਾਲ ਹੀ ਸੋਚਿਐ ਕਿ ਜਨੇਊ ਦੀ ਰਸਮ ਵੀ ਕਰ ਲਵਾਂ। ਤੁਸੀ ਸਾਰੇ ਆਕੇ ਮੁੰਡੇ ਨੂੰ ਅਸ਼ੀਰਵਾਦ ਦਿਉ। ਉਹ ਮਿਹਨਤ ਕਰੇ ਤੇ ਮੈਂ ਕਰਜ਼ਾ ਲਹੁਣ ਜੋਗਾ ਹੋਵਾਂ। ਮੈਂ ਸੱਦਾ ਦੇਣ ਆਇਆਂ ਅਗਲੇ ਸੋਮਵਾਰ ਹੀ ਏ ਦੂਰ ਨਹੀਂ। ਵਕਤ ਸਿਰ ਖਾਣਾ ਪਰੋਸ ਦਿਆਂਗਾ। ਮੈਨੂੰ ਸਦਾ ਦੇਣ ਦਾ ਢੰਗ ਨਹੀਂ ਅਊਂਦਾ, ਤੂੰ ਮੇਰੀਆਂ ਗਲ ਵਲ ਨਾ ਜਾਂਈ ਮੇਰੇ ਮਨ ਦੀ ਸ਼ਰਧਾ ਤੇ ਪਿਆਰ ਵਲ ਵੇਖੀਂ।"

"ਉਹੋ ਸ਼ੀਨੇ; ਤੂੰ ਭਾਂਵੇ ਮੈਨੂੰ ਸੱਦਾ ਦੇਣਾ ਭੁਲ ਹੀ ਨਾ ਜਾਂਦਾ, ਮੈਂ ਵਾਜੇ ਦੀ ਵਾਜ ਸੁਣਕੇ ਆਪੇ ਹੀ ਆ ਜਾਣਾ ਸੀ।"

"ਮੈਨੂੰ ਪਤੈ ਮੇਰੇ ਤੇਰੇ ਵਿਚਕਾਰ ਕੋਈ ਉਚੇਚ ਨਹੀਂ ਹੈਗਾ। ਇਸੇ ਲਈ ਮੈਂ ਖਾਲੀ ਹੱਥ ਆ ਗਿਆ। ਅਕਸਤ* ਦੀ ਥਾਲੀ ਵੀ ਘਰ ਭੁਲ ਆਇਆ। ਜਬਾਨੀ ਹੀ ਸੱਦਾ ਦੇਣ ਆ ਗਿਆ। ਤੁਸੀ ਸਾਰੇ ਆਓ ਤੇ ਮੁੰਡੇ ਨੂੰ ਅਸ਼ੀਰਵਾਦ ਦਿਉ।"

ਉਸਦੀਆਂ ਗਲਾਂ ਮੁਕੱਣ ਤੋਂ ਪਹਿਲਾਂ ਸਤਿਆਭਾਮਾ ਉਥੋਂ ਉਠਕੇ ਅੰਦਰ ਚਲੀ ਗਈ ਸੀ। "ਓਹ! ਪਦੂਮਣੂਰ ਵਾਲੀ ਮਾਲਕਿਨ ਕਿਥੇ ਏ।" ਕਹਿੰਦਾ ਮਗਰੇ ਰਸੋਈ ਵਿਚ ਗਿਆ ਤੇ ਚਾਪਲੂਸੀਆਂ ਮਾਰ ਬਾਹਰ ਆਇਆ।

ਆਪਣੇ ਘਰ ਵਾਪਸ ਜਾ ਰਿਹਾ ਸੀ ਤਾਂ ਅਗੋਂ ਪਾਰੋਤੀ ਸਰਸੋਤੀ ਅਉਂਦੀਆਂ ਟਕਰੀਆਂ। ਉਹਨਾਂ ਨੂੰ ਸੰਖੇਪ ਜਿਹਾ ਸੱਦਾ ਦਿਤਾ "ਅਗਲੇ ਸੋਮਵਾਰ ਅਉਣਾ, ਜਨੇਊ ਦੀ ਰਸਮ ਦੀ ਪੂਜਾ ਕਰਨੀਂ ਏ।" ਕਹਿੰਦਾ ਤੁਰ ਪਿਆ।

"ਜਨੇਊ ਕਿ ਗ੍ਰਹਿਪ੍ਰਵੇਸ਼? ਸਰੋਸਤੀ ਨੇ ਪੁਛਿਆ।

"ਗ੍ਰਹਿ ਪ੍ਰਵੇਸ਼! ਸਾਰਾ ਕੁੱਛ ਕੱਠਾ ਹੀ ਏ। ਅਪਣੇ ਭੂਤ ਬੰਗਲੇ ਤੇ ਬੋਹੜੇ ਜਿਹੇ ਖਪਰੈਲ ਪਾਏ ਨੇ," ਕਹਿਕੇ ਕੰਮ ਦਾ ਬਹਾਨਾਂ ਕਰਕੇ ਜਲਦੀ ਨਾਲ ਚਲਾ ਗਿਆ।

ਸਰਸੋਤੀ ਪਾਰੋਤੀ ਹਸਦੀਆਂ ਘਰ ਆ ਗਈਆਂ। ਉਨ੍ਹਾਂ ਨੂੰ ਦੋ ਸੌ ਰੁਪਏ ਦੀ ਗੱਲ ਦਾ ਕੁੱਛ ਪਤਾ ਨਹੀਂ ਸੀ।

---

*ਜਦੋਂ ਬ੍ਰਿਹਸਪਤੀ ਸ਼ੁਭ ਕੁੰਡਲੀ ਵਿੱਚ ਹੋਵੇ।

*ਹਲੱਦੀ ਰੰਗੇ ਚੌਲ।

ਸੱਦੇ ਦਾ ਦਿਨ ਆ ਗਿਆ। "ਸਾਰੇ ਜ਼ਰਾ ਜਲਦੀ ਉਠਕੇ ਸ਼ੀਨੇ ਮਈਏ ਦੇ ਘਰ ਜਾਇਆ ਜੇ। ਐਵੇਂ ਪ੍ਰਹੁਣਿਆਂ ਵਾਂਗ ਦੁਪਹਿਰ ਵੇਲੇ ਨਾ ਜਾ ਪਹੁੰਚਿਆ ਜੇ।" ਆਈਤਾੜ ਨੇ ਕਿਹਾ।

"ਸਾਰਿਆਂ ਨੇ ਛੇਤੀਂ ਜਾ ਕੇ ਕੀ ਕਰਨੈਂ ? ਸਤਿਆ, ਤੂੰ ਤੇ ਬੱਚਾ ਦਸ ਕੁ ਵਜੇ ਆ ਜਾਇਆ ਜੇ। ਮੈਂ ਤੇ ਪਾਰੋਤੀ ਜਲਦੀ ਚਲੀਆਂ ਜਾਵਾਂਗੀਆਂ। ਜੋ ਕੁੱਛ ਕਟਣਾ, ਕੁਤਰਨਾਂ ਪੀਸਨਾਂ ਹੋਇਆ ਕਰਾ ਦਿਆਂਗੀਆਂ। ਤੇਰੇ ਵਿਆਹ ਤੇ ਚਾਰ ਦਿਨ ਦੋਵੇਂ ਮੀਆਂ ਬੀਵੀ ਆਕੇ ਕੰਮ ਕਰਦੇ ਰਹੇ ਨੇਂ।" ਸਰਸੋਤੀ ਬੋਲੀ। "ਠੀਕ ਏ" ਆਈਤਾੜ ਬੋਲਿਆ। ਆਪਣੀ ਜੁਆਨ ਵਹੁਟੀ ਤੇ ਬੱਚੇ ਨਾਲ ਸ਼ਾਨ ਨਾਲ ਜਾਵਾਂਗਾ। ਆਈਤਾੜ ਨੇ ਮਨ ਹੀ ਮਨ ਕਿਆਸ ਕੀਤਾ। ਸਰਸੋਤੀ ਸਵੇਰੇ ਉਠਕੇ ਨਹਾਕੇ ਚਲੀ ਗਈ। ਉਸਦੇ ਪਿਛੇ-ਪਿਛੇ ਪਾਰੋਤੀ ਵੀ ਜਾਣ ਲਈ ਤਿਆਰ ਹੋ ਗਈ। ਜਾਂਦੀ ਹੋਈ ਪਤੀ ਨੂੰ ਕਹਿ ਗਈ। "ਜਨੇਊ ਵਾਲੇ ਮੁੰਡੇ ਦੇ ਹੱਥ ਤੇ ਧਰਨ ਲਈ ਕੁਛ ਲੈ ਆਈਂ।"

"ਮੈਨੂੰ ਪਤੈ" ਅਗੋਂ ਆਈਤਾੜ ਨੇ ਜੁਆਬ ਦਿਤਾ।

ਤਕਰੀਬਨ ਦਸ ਵਜੇ ਆਈਤਾੜ ਲੱਛੇ ਤੇ ਸਤਿਆ ਭਾਮਾ ਨੂੰ ਨਾਲ ਲੈ ਤੁਰ ਪਿਆ। ਉਥੋਂ ਸੌ ਕੁ ਗਜ ਦੀ ਦੂਰੀ ਤੇ ਸ਼ੀਨੇ ਦਾ ਘਰ ਸੀ। ਬੜੀ ਸ਼ਾਨ ਨਾਲ ਨਿਕਲਿਆ ਆਈਤਾੜ। ਰਾਹ ਵਿਚ ਹੋਨੇਂ ਰੁਖਾਂ ਦਾ ਝੁੰਡ ਸੀ। ਉਸ ਝੁੰਡ ਤੋਂ ਅਗੇ ਹੋਇਆ ਤਾਂ ਖਪਰੈਲ ਦੀ ਛੱਤ ਦੇ ਦਰਸ਼ਨ ਹੋਏ। ਬੂਹੇ ਤੇ ਅੰਬ਼ਾਂ ਦਾ ਬੰਦਨਵਾਰ ਬੱਝਾ ਵੀ ਦਿਸਿਆ। ਆਈਤਾੜ ਹੱਕਾ ਬੱਕਾ ਹੋਇਆ ਖੇਤ ਦੀ ਬੰਨੀ ਤੇ ਹੀ ਖਲੋਤਾ ਰਹਿ ਗਿਆ. "ਐਨਾਂ ਨੇੜੇ ਹੋਣ ਦੇ ਬਾਵਜੂਦ ਇਹ ਕਿਵੇਂ ਮੇਰੀਆਂ ਅਖਾਂ ਤੋਂ ਉਹਲੇ ਹੋਇਆ ਰਿਹਾ।"

"ਸ਼ੀਨੇ ਮਈਏ ਨੇ ਐਨਾਂ ਵੱਡਾ ਦਰਵਾਜ਼ਾ ਬਣਾਇਐ—ਤੇ ਉਹ ਭਲਾ ਦਿਸਿਆ ਕਿਉਂ ਨਾਂ"—"ਦਿਸਦਾ ਕਿਵੇਂ, ਰਾਹ ਵਿੱਚ ਇਹ ਮੋਏ ਹੋਨੇਂ ਦੇ ਰੁਖ ਤੇ ਆਹ ਰੇਤ ਦੇ ਟਿੱਬੇ ਜੋ ਸਨ।" ਸਤਿਆ ਨੇ ਜੁਆਬ ਦਿਤਾ।

ਉਸਦੀ ਗਲ ਸੁਣਕੇ ਆਈਤਾੜ ਬੋਲਿਆ "ਆਹੋ ਕੋਈ ਉਧਾਰ ਦੇਵੇ ਤਾਂ ਇਹੋ ਜਿਹਾ ਦਰਵਾਜ਼ਾ ਹੀ ਬਨਾਉਣਾ ਚਾਹੀਦੈ।"

ਲੱਛਾ ਸ਼ੀਨੇ ਦੇ ਘਰੋਂ ਆ ਰਹੀ ਤੂਤੀਆਂ ਦੀ ਅਵਾਜ਼ ਸੁਣ ਕੇ 'ਪੋਂ ਪੋਂ' ਕਰ ਰਿਹਾ ਸੀ ਤੇ ਕਹਿਣ ਲਗਾ ਪਿਆ "ਉਥੇ ਜਾਣੈਂ।" ਲੋਕੀ ਹੁੰਮ ਹੁਮਾਕੇ ਜਾ ਰਹੇ ਸਨ। ਆਈਤਾੜ ਵੀ ਆਪਣੇ ਕੁੰਟਬ ਸਮੇਤ ਬੰਦਨਵਾਰ ਨਾਲ ਸਜੇ ਦਰਵਾਜੇ ਵਿਚੋਂ ਲੰਘਕੇ ਅੰਦਰ ਚਲਾ ਗਿਆ। ਅੰਦਰ ਵੜਦਿਆਂ ਉਸ ਇੰਜ ਦਿਖਾਵਾ ਕੀਤਾ ਜਿਵੇਂ ਬੂਹੇ ਤੇ ਉਕਰੀਆਂ, ਖੰਭਿਆਂ ਤੇ, ਤੇ ਪੰਭਿਆਂ ਦੇ ਸਿਰਿਆਂ ਤੇ

ਉੱਕਰੀਆਂ ਤਸਵੀਰਾਂ ਤੇ ਸਜਾਵਟਾਂ ਉਸ ਵੇਖੀਆਂ ਹੀ ਨਾ ਹੋਣ। ਮਨ ਹੀ ਮਨ ਬੁੜ੍ਹਕਦਾ ਰਿਹਾ 'ਬੜਾ ਪੈਸਾ ਰੋਹੜਿਆ ਹੋਣੈਂ।'

ਸਵੇਰੇ ਹੀ ਆ ਗਈਆਂ ਪਾਰੋਤੀ ਤੇ ਸਰਸੋਤੀ ਕੰਮ ਵਿੱਚ ਹੱਥ ਵਟਾ ਰਹੀਆਂ ਸਨ। ਲੱਛੇ ਨੂੰ ਚੁਕਕੇ ਸਤਿਆਭਾਮਾ ਵੀ ਤੀਵੀਂਆਂ ਦੇ ਕੱਠ ਵਿੱਚ ਆ ਰਲੀ। ਲੱਛੇ ਨੂੰ ਵੇਖਕੇ ਸਾਰੀਆਂ ਬੋਲ ਪਈਆਂ "ਮੁੰਡਾ ਕਿਨਾਂ ਪਿਆਰਾ ਏ।" ਬੁਢੀਆਂ ਸੁਮੰਗਲੀਆਂ ਕਹਿਣ ਲਗੀਆਂ "ਸਤਿਆ ਤੂੰ ਇਕ ਗੌਣ ਸੁਣਾ।" ਮੁੜ-ਮੁੜ ਉਸਤੇ ਜ਼ੋਰ ਪਾਇਆ। ਕੁਛ ਉਸਦੇ ਗਹਿਣੇ ਵੇਖਣ ਲਗ ਪਈਆਂ। ਆਈਤਾੜ ਨੇ ਕਿਹੜੇ ਪਾਏ ਸਨ ਤੇ ਪੇਕਿਆ ਨੇ ਕਿਹੜੇ।

ਆਈਤਾੜ ਵੀ ਰਸਮੀ ਤੌਰ ਤੇ ਅੰਦਰ ਜਾਕੇ ਸ਼ੀਨੇ ਨੂੰ ਕਹਿਣ ਲਗਾ "ਸ਼ੀਨੇ ਮੇਰੇ ਕਰਨ ਵਾਲਾ ਕੋਈ ਕੰਮ ਹੋਵੇ ਤਾਂ ਦਸ। ਮੈਂ ਕਰ ਦਿਆਂਗਾ।"

ਸ਼ੀਨੇਂ ਨੇ ਵੀ ਅਗੋਂ ਉਸੇ ਢੰਗ ਨਾਲ ਜੁਆਬ ਦਿੰਦਿਆਂ ਕਿਹਾ "ਕੰਮ ਕਿਹੜਾ ਏ! ਕੁਲ ਪੰਜਾਹ ਕੁ ਤਾਂ ਬੰਦੇ ਮੈਂ ਬੁਲਾਏ ਨੇਂ। ਏਨਾਂ ਕੁ ਕੰਮ ਤਾਂ ਅਸੀਂ ਆਪ ਹੀ ਕਰ ਲਾਂਗੇ। ਤੂੰ ਅਰਾਮ ਨਾਲ ਜਾਕੇ ਬਰਾਂਡੇ ਵਿੱਚ ਬੈਠ।"

ਆਈਤਾੜ ਵੱਡੇ ਬੂਹੇ ਦੇ ਨਾਲ ਵਾਲੇ ਬਰਾਂਡੇ ਵਿਚ ਜਾਕੇ ਬਹਿ ਗਿਆ। ਸ਼ੀਨੇ ਮਈਏ ਦਾ ਇਕ ਮੁੰਡਾ ਤਾੜ ਦੇ ਪਤਿਆਂ ਦੇ ਬਣਾਏ ਚਾਰ ਪੰਜ ਪੱਖੇ ਲਿਆਕੇ ਦੇ ਗਿਆ। ਦੂਜਾ ਮੁੰਡਾ ਗਰਮੀ ਵਿਚ ਥੱਕੇ ਆਏ ਮਹਿਮਾਨਾਂ ਲਈ ਲਾਚੀ ਤੇ ਕਾਲੀ ਮਿਰਚ ਪੀਸਕੇ ਬਣਾਇਆ ਗੁੜ ਦਾ ਸ਼ਰਬਤ ਲੈ ਆਇਆ। ਸ਼ਰਬਤ ਪੀਕੇ ਖੁਸ਼ ਹੋਇਆ ਇਕ ਜਣਾ ਬੋਲਿਆ "ਗਰਮੀਆਂ ਦੇ ਦਿਨਾਂ ਵਿੱਚ ਪਰੰਪੜੀ ਦਾ ਮੁਖੀਆ ਆਪਣਾ ਰੁਅਬ ਜਮਾਉਣ ਲਈ ਖੰਡ ਤੇ ਨਿੰਬੂ ਦਾ ਸ਼ਰਬਤ ਪਿਆਉਂਦਾ ਏ। ਪਰ ਖੰਡ ਕੀ ਸੁਆਹ ਠੰਡੀ ਹੁੰਦੀ ਏ। ਗੁੜ ਨਾਲ ਤਾਂ ਠੰਡਕ ਮਿਲਦੀ ਏ।"

ਉਥੇ ਕੱਠੇ ਹੋਏ ਸਾਰੇ ਹੀ ਬੋਲ ਪਏ "ਸ਼ੀਨਾਂ ਮਈਆ ਬੜਾ ਸਿਆਣਾ ਏ ਬਈ" ਇਸਨੂੰ ਤਾਂ ਘੁਮਿਆਰ ਦਾ ਕੰਮ ਅਉਂਦਾ ਹੁੰਦਾ ਤਾਂ ਇਸ ਖਪਰੈਲ ਵੀ ਆਪ ਬਣਾ ਲੈਣੇ ਸੀ ਐਨੀਂ ਹਿੰਮਤ ਕਰਕੇ ਜਨੇਊ ਦੀ ਰਸਮ ਦੇ ਨਾਲ ਹੀ ਵੱਡਾ ਦਰਵਾਜ਼ਾ ਤੇ ਬਰਾਂਡਾ ਖੜਾ ਕਰ ਕੇ ਗ੍ਰਹਿਪ੍ਰਵੇਸ਼ ਵੀ ਨਾਲ ਹੀ ਕਰ ਲਿਐ। ਬੜਾ ਹਿੰਮਤੀ ਏ।"

ਇਕ ਹੋਰ ਜਣਾ ਬੋਲਿਆ ਤੂੰ ਸ਼ੀਨੇ ਮਈਏ ਦੀ ਹਿੰਮਤ ਹੁਣ ਵੇਖੀ ਏ। ਆਈਤਾੜ ਦੇ ਵਿਆਹ ਵੇਲੇ ਉਸ ਅੱਗੇ ਲੱਗ ਕਿਵੇਂ ਕੰਮ ਸਭਾਲਿਆ ਸੀ, ਭੁਲ ਗਿਐਂ ? ਸ਼ੀਨੇ ਮਈਏ ਦਾ ਰੋਅਬ-ਦਾਅਬ ਵੇਖ ਪਡੂਮਣੂਰ ਵਾਲਿਆਂ ਨੇ ਤਿੰਨ ਸੌ ਨਾਰੀਅਲ ਖੋਹਲ ਬ੍ਰਾਹਮਣਾਂ ਨੂੰ ਪਿਆਏ। ਇਸਦੀ ਥਾਂ ਕੋਈ ਹੋਰ ਹੁੰਦਾ ਤਾਂ ਗੁੜ ਦਾ ਪਾਣੀ ਦੇਕੇ ਹੀ ਟਰਕਾ ਦਿੰਦੇ। ਮੈਂ ਤਾਂ ਕਹਿਣਾਂ ਹਜ਼ਾਰ ਰੁਪਿਆ ਟੈਕਸ ਦੇਣ ਵਾਲਿਆਂ ਦਾ ਵੀ ਉਨਾਂ ਰੋਅਬ ਤੇ ਪ੍ਰਭਾਵ ਨਹੀਂ ਹੁੰਦਾ ਜਿੰਨਾਂ ਸਾਡੇ ਸ਼ੀਨੇ ਮਈਏ ਦਾ ਏ।"

"ਇਹ ਵੱਡਾ ਦਰਵਾਜ਼ਾ ਇਸ ਗਲ ਦਾ ਸਾਖੀ ਏ। ਇਕ ਪੈਸਾ ਕਿਸੇ ਕੋਲੋਂ ਉਧਾਰ ਲਏ ਬਿਨਾਂ ਤਿੰਨ ਮਹੀਨਿਆਂ ਵਿਚ ਖੜਾ ਕਰਕੇ ਰਖ ਦਿਤੈ।"

ਉਥੇ ਬੈਠੇ ਸਾਰੇ ਗਲਾਂ ਕਰ ਰਹੇ ਸਨ। ਆਈਤਾੜ ਉਸ ਦਿਨ ਚੁਪ ਸੀ। ਜਦੋਂ ਕੋਈ ਸ਼ੀਨੇ ਮਈਏ ਦੀ ਤਾਰੀਫ਼ ਸ਼ੁਰੂ ਕਰਦਾ ਆਈਤਾੜ ਗਲ ਦਾ ਰੁਖ ਬਦਲਦਿਆਂ ਗਲ ਨੂੰ ਕਿਤੋਂ ਦਾ ਕਿਤੇ ਲੈ ਜਾਂਦਾ। ਪਰ ਉਸਦੀਆਂ ਨਜ਼ਰਾਂ ਦਰਵਾਜ਼ੇ, ਦਰਵਾਜੇ ਦੀ ਚੁਗਾਠ, ਖੰਭੇ, ਖੰਭਿਆਂ ਦੇ ਸਿਰਿਆਂ ਤੇ ਫ਼ਿਰ ਰਹੀਆਂ ਸਨ।

ਖਾਣਾ ਖਾਧਾ ਗਿਆ। ਛੋਲਿਆਂ ਦੀ ਦਾਲ ਭਰਕੇ ਬੜੇ ਵਧੀਆਂ ਮਿਠੇ ਪਰੌਂਠੇ ਬਣਾਏ ਹੋਏ ਸਨ। ਲੋਕਾਂ ਨੇ ਰੱਜ ਰੱਜਕੇ ਖਾਧੇ। ਆਈਤਾੜ ਦੇ ਸੰਘ ਤੋਂ ਉਸ ਦਿਨ ਅੱਧਾ ਪਰੋਂਠਾ ਵੀ ਥੱਲੇ ਨਹੀਂ ਸੀ ਉਤਰ ਰਿਹਾ। ਸ਼ੀਨੇ ਨੇ ਉਸਦਾ ਪੱਤਾ ਵੇਖਿਆ ਤਾਂ ਬੋਲਿਆ "ਓਇ ਇਧਰ ਰਾਮ ਆਈਤਾੜ ਦੇ ਪੱਤੇ ਤੇ ਚਾਰ ਪਰੌਂਠੇ ਰਖੋ, ਮੇਰਾ ਤਾਂ ਉਹ ਸ਼ਾਹ ਏ ਬਈ।" ਕਿਉਂ? ਕਿਵੇ? ਸਵਾਲੀਆ ਨਜ਼ਰਾਂ ਨਾਲ ਸਭਨੇ ਆਈਤਾੜ ਵਲ ਵੇਖਣਾ ਸ਼ੁਰੂ ਕਰ ਦਿਤਾ। ਉਸਦੇ ਪੱਤੇ ਤੇ ਆਪ ਉਸਨੇ ਪਰੌਂਠੇ ਰਖੇ ਤੇ ਉਪਰ ਘਿਉ ਤੇ ਦੁੱਧ ਪਾਇਆ। ਪਰ ਆਈਤਾੜ ਕੋਲੋਂ ਉਸ ਦਿਨ ਕੁੱਛ ਖਾਧਾ ਹੀ ਨਹੀਂ ਸੀ ਜਾ ਰਿਹਾ।

ਉਥੇ ਕੱਠੇ ਹੋਏ ਸਾਰੇ ਕੋਟਾ ਬ੍ਰਾਹਮਣਾਂ ਨੇ ਰਜਕੇ ਖਾਧਾ ਤੇ ਸ਼ੀਨੇ ਮਈਏ ਦੀਆਂ ਰਜਕੇ ਸਿਫ਼ਤਾਂ ਕੀਤੀਆਂ। ਮੰਤਰ ਉਚਾਰਣ ਸ਼ੁਰੂ ਹੋਏ। ਉਸਤੋਂ ਮਗਰੋਂ ਸ਼ੀਨੇ ਨੇ ਪੁੱਤਰ ਨੂੰ ਅੱਗੇ ਕਰਕੇ ਸਭ ਬ੍ਰਾਹਮਣਾਂ ਨੂੰ ਬੇਨਤੀ ਕੀਤੀ ਕਿ ਉਸਦੇ ਪੁੱਤਰ ਨੂੰ ਅਸ਼ੀਰਵਾਦ ਦਿਉ। ਜਦੋਂ ਉਸਦੇ ਪੁਤਰ ਨੇ ਜਪ ਤੇ ਅਗਨੀ ਮੰਤਰ ਸਿਖ ਲਏ ਤਾਂ ਉਹ ਉਸਨੂੰ ਬੰਗਲੋਰ ਭੇਜ ਦੇਵੇਗਾ। ਮੁੰਡੇ ਨੇ ਸਭਦੇ ਪੈਰਾਂ ਨੂੰ ਹਥ ਲਾਇਆ ਤੇ ਅਗੋਂ ਉਹਨਾਂ ਨੇ ਮੁੰਡੇ ਨੂੰ ਅਸ਼ੀਰਵਾਦ ਦਿਤੀ। ਇਸ ਖੁਸ਼ੀ ਭਰੇ ਵਾਤਾਵਰਣ ਵਿਚ ਸਿਰਫ਼ ਇਕ ਆਈਤਾੜ ਉਖੜਿਆ ਹੋਇਆ ਦਿੱਸ ਰਿਹਾ ਸੀ। ਸ਼ੀਨੇ ਦੀਆਂ ਨਜ਼ਰਾਂ ਤੋਂ ਇਹ ਗਲ ਛੁਪੀ ਨਾ ਰਹੀ।

ਸ਼ੀਨੇ ਘਰੋਂ ਵਾਪਸ ਆਕੇ ਕਿੰਨੇ ਦਿਨਾਂ ਤਾਂਈ ਆਈਤਾੜ ਦਾ ਮਨ ਬੜਾ ਬੇਚੈਨ ਰਿਹਾ। ਇਸਦਾ ਕਾਰਨ ਸੀ ਸ਼ੀਨੇ ਮਈਏ ਦਾ ਦਰਵਾਜ਼ਾ ਤੇ ਖਪਰੈਲ ਦੀ ਛੱਤ। ਉਸਦੇ ਦਿਮਾਗ ਵਿਚ ਇਹ ਗਲ ਦਿਨੋ ਦਿਨ ਜ਼ੋਰ ਫੜਦੀ ਜਾ ਰਹੀ ਸੀ ਕਿ ਉਹ ਆਪਣੇ ਘਰ ਉਤੇ ਚੁਬਾਰਾ ਪਾਕੇ ਸ਼ੀਨੇ ਮਈਏ ਦੀ ਸਾਰੀ ਆਕੜ ਚੂਰ ਕਰ ਦੇਵੇ। ਹੁਣ ਸ਼ੀਨਾ ਉਹਨਾਂ ਦੇ ਘਰ ਪਹਿਲਾਂ ਵਾਂਗ ਨਹੀਂ ਸੀ ਅਉਂਦਾ ਜਾਂਦਾ। ਸ਼ੀਨੇ ਨੂੰ ਉਧਾਰ ਦਿਤਿਆਂ ਅਜੇ ਛੇ ਮਹੀਨੇ ਵੀ ਨਹੀਂ ਸਨ ਹੋਏ ਪਰ ਆਈਤਾੜ ਪੈਸੇ ਲੈਣ ਲਈ ਕਾਹਲਾ ਪੈ ਗਿਆ।

ਜਿਵੇਂ ਸ਼ੀਨੇ ਨੇ ਬਹਾਨੇ ਕਰ-ਕਰ ਉਸ ਕੋਲੋਂ ਪੈਸੇ ਲਏ ਸਨ। ਉਵੇਂ ਉਹ ਵੀ ਆਪਣੀਆਂ ਤਕਲੀਫ਼ਾਂ ਦਸ ਪੈਸਾ ਜਲਦੀ ਵਸੂਲ ਕਰਨ ਦੀ ਸੋਚਣ ਲੱਗਾ

ਉਸਦੀ ਪਿੱਠ ਪਿੱਛੇ ਕਹਿੰਦਾ ਮੈਨੂੰ ਪਤਾ ਹੁੰਦਾ ਇਸਨੇ ਆਪਣੀ ਸ਼ਾਨ ਦਿਖਾਉਣ ਤੇ ਰੋਅਬ ਜਮਾਉਣ ਲਈ ਦਰਵਾਜ਼ਾ ਤੇ ਬਰਾਂਡਾ ਬਨਾਉਣੇ ਤਾਂ ਮੈਂ ਇਕ ਪਾਈ ਨਾ ਇਸਨੂੰ ਉਧਾਰ ਦਿੰਦਾ।" ਕਿਸੇ ਚੁਗਲਖੋਰ ਨੇ ਜਾਕੇ ਇਹ ਗਲ ਸ਼ੀਨੇ ਨੂੰ ਜਾ ਦਸੀ। ਸ਼ੀਨਾ ਕਿਹੜਾ ਅਗੋਂ ਘੱਟ ਸੀ। ਉਸ ਕਿਸੇ ਹੋਰ ਅਗੇ ਗਲ ਕੀਤੀ "ਇਸ ਪਿੰਡ ਵਿਚ ਕਿਸੇ ਹੋਰ ਨੇ ਖਪਰੈਲ ਦੀ ਛੱਤ ਨਹੀਂ ਪਾਈ, ਮੈਂ ਪਾ ਲਈ ਤੇ ਵੱਡਾ ਦਰਵਾਜ਼ਾ ਬਣਾ ਲਿਆ ਤਾਂ ਇਸ ਬ੍ਰਾਹਮਣ ਦੇ ਢਿਡ ਪੀੜ ਹੋਣ ਲਗ ਗਈ ਏ। ਆਖਰ ਹੈ ਤਾਂ ਉਹ ਪੁਰੋਹਿਤ ਦੀ ਜਾਤ।" ਹੈਗਾ ਤਾਂ ਸ਼ੀਨਾ ਵੀ ਬ੍ਰਾਹਮਣ ਸੀ। ਪਰ ਉਸਦਾ ਮਤਲਬ ਸੀ ਕਿ ਆਈਤਾੜ ਪੁਰੋਹਿਤ ਸੀ ਜਜਮਾਨਾਂ ਦੇ ਘਰ ਘਰ ਫ਼ਿਰਨ ਵਾਲਾ। ਕਿਸੇ ਹੋਰ ਚੁਗਲਖੋਰ ਨੇ ਗਲ ਆਈਤਾੜ ਨੂੰ ਜਾ ਦੱਸੀ। ਇਹ ਗਲ ਸੁਣਕੇ ਆਈਤਾੜ ਸਾਰਾ ਦਿਨ ਲੋਹਾ ਲਾਖਾ ਹੋਇਆ ਆਪਣੇ ਵਿਹੜੇ ਚ' ਚੱਕਰ ਮਾਰਦਾ ਰਿਹਾ।

"ਸੜਿਆ ਵੇਖਿਆ ਈ ਸੱਪ ਨੂੰ ਦੁਧ ਪਿਆਉਣ ਦਾ ਨਤੀਜਾ। ਇਸ ਕੁੱਤੇ ਨੂੰ ਮੈਂ ਉਧਾਰ ਦਿਤਾ ਤੇ ਇਹ ਅਗੋਂ ਆਖਦੈ ਮੈਂ ਇਸਦੇ ਖਪਰੈਲ ਦੇ ਕੋਠੇ ਨੂੰ ਵੇਖਕੇ ਸੜਨਾਂ। ਜੇ ਮੈਂ ਚਾਹਾਂ ਤਾਂ ਇਹੋਂ ਜਿਹਾ ਘਰ ਬਣਾ ਲਵਾਂ ਜਿਹਾ ਕਦੀ ਇਸਦੇ ਪਿਉ ਨੇ ਵੀ ਨਾ ਵੇਖਿਆ ਹੋਵੇ।" ਸਾਰਾ ਦਿਨ ਗੁੱਸੇ ਨਾਲ ਭੜਕਦਾ ਰਿਹਾ।

ਇਸ ਬੋਲ ਬੁਲਾਰੇ ਵਿਚ ਉਧਾਰ ਦੇਣ ਦੀ ਗਲ ਸਰਸੋਤੀ ਪਾਰੋਤੀ ਨੂੰ ਵੀ ਪਤਾ ਲਗ ਗਈ। ਸਰਸੋਤੀ ਨੇ ਉਸ ਸ਼ਾਮ ਸਤਿਆਭਾਮਾ ਨੂੰ ਵਰਗਲਾਕੇ ਪਿਆਰ ਨਾਲ ਗਲ ਕਰਕੇ ਸਭ ਕੁੱਛ ਉਸਦੇ ਮੂੰਹੋਂ ਕਢਵਾ ਲਿਆ। ਉਸ ਮਗਰੋਂ ਉਹ ਚੁਪ ਨਾ ਰਹਿ ਸਕੀ। ਭਰਾ ਨੂੰ ਸੁਣਾਉਂਦੀ ਹੋਈ ਬੋਲੀ "ਪਾਰੋਤੀ ਦੇ ਨਾਲ ਸੱਕੀ ਭੈਣ ਵੀ ਪਰਾਈ ਹੋ ਗਈ—ਪਰਸੋਂ ਆਈ ਛੋਟੀ ਵਹੁਟੀ ਸਭ ਕੁਛ ਹੋ ਗਈ। ਠੀਕ ਏ—ਸਾਨੂੰ ਕੀ ਵਹੁਟੀ ਦੇ ਆਖੇ ਲਗ ਉਧਾਰ ਦੇ ਦਿਤਾ। ਇਥੇ ਆਕੇ ਉਹ ਕਹਿੰਦਾ ਤੇਰੇ ਹਥਾਂ ਦਾ ਪਕਿਆ ਐਸ ਤਰ੍ਹਾਂ ਏ, ਖਾਕੇ ਬਹਿਕੇ ਪ੍ਰਸੰਸਾ ਕਰਦਾ ਰਹਿੰਦਾ। ਉਸਦੀ ਪ੍ਰਸੰਸਾ ਦਾ ਨਤੀਜਾ ਇਹ ਹੋਇਆ। ਪ੍ਰਸੰਸਾ ਕਰ ਕਰ ਉਸ ਆਸਮਾਨ ਤੇ ਚੜ੍ਹਾ ਦਿਤਾ। ਉਵੇਂ ਹੁਣ ਭੁੰਜੇ ਪਾ ਰਿਹੈ।"

ਆਈਤਾੜ ਭਾਂਵੇ ਉਸ ਵੇਲੇ ਸਰਸੋਤੀ ਨਾਲ ਲੜਨ ਲਈ ਤਿਆਰ ਨਹੀਂ ਸੀ। ਤੱਦ ਵੀ ਉਹ ਆਖਣ ਲਗਾ। "ਕਿਓਂ ਤੇਰਾ ਕੀ ਖਿਆਲ ਏ ਮੇਰਾ ਪੈਸਾ ਲੈਕੇ ਉਹ ਭੱਜ ਜਾਏਗਾ। ਮੈਂ ਉਸਦਾ ਪਿੱਛਾ ਬ੍ਰਹਮ ਲੋਕ ਤਾਂਈ ਨਹੀਂ ਛੱਡਣ ਵਾਲਾ।" ਉਹ ਚੀਕ ਰਿਹਾ ਸੀ।

9

ਸ਼ੀਨੇ ਤੇ ਆਈਤਾੜ ਦਾ ਝਗੜਾ ਵਧੱਦਾ ਗਿਆ। ਹੌਲੀ ਹੌਲੀ ਉਹਨਾਂ ਦੀ ਆਪਸ ਦੀ ਬੋਲਚਾਲ ਵੀ ਬੰਦ ਹੋ ਗਈ। "ਕਿਸ ਕਿਸ ਤੋਂ ਪੈਸਾ ਉਧਾਰ ਲੈਕੇ ਇਸਨੇ ਦਰਵਾਜ਼ਾ ਬਣਾਇਆ" ਆਈਤਾੜ ਦੇ ਕਹਿਣ ਦੀ ਦੇਰ ਸੀ ਕਿ "ਭੁਖਾ ਰਹਿ ਰਹਿ ਪੈਸਾ ਕੱਠਾ ਕੀਤੇ।" ਸ਼ੀਨੇ ਨੇ ਕਹਿ ਦਿਤਾ। ਹੁਣ ਆਈਤਾੜ ਨੂੰ ਬਿਨਾਂ ਲਿਖਤ ਪੜਤ ਕੀਤੇ, ਦਿਤੇ ਪੈਸੇ ਦੀ ਚਿੰਤਾ ਖਾਣ ਲਗੀ। "ਅਉਂਦੀ ਭਾਂਦੋਂ ਦੀ ਪੂਰਨਮਾਸ਼ੀ ਨੂੰ ਉਸ ਨੂੰ ਪੈਸਾ ਦੇ ਦੇਣਾ ਚਾਹੀਦੈ। ਹੁਣ ਤਾਂ ਬੰਗਲੌਰ ਤੋਂ ਪੁਤਰ ਮੁੱਠਾਂ ਭਰ ਭਰ ਰੁਪਈਏ ਭੇਜਦੇ ਨੇਂ, ਮੇਰਾ ਪੈਸਾ ਕਿਉਂ ਦੱਬੀ ਬੈਠੇ।" ਸ਼ੀਨੇ ਨੂੰ ਉਸ ਕਹਿਣ ਦਾ ਨਿਸ਼ਚਾ ਕਰ ਲਿਆ।

ਇਸ ਸਾਲ ਦਾ ਕੋਡੀ ਦਾ ਤਿਉਹਾਰ ਆਈਤਾੜ ਦੇ ਜੀਵਨ ਦਾ ਇਕ ਖਾਸ ਦਿਨ ਬਣ ਗਿਆ। ਕੋਡੀ ਤੋਂ ਦਸ ਮੀਲ ਦੂਰ ਕੋਟੇਸ਼ਵਰ ਪਿੰਡ ਏ। ਉਥੇ ਪੰਜਾਂ ਪਾਂਡਵਾਂ ਦਾ ਹੱਥੀਂ ਬਣਾਇਆ ਕੋਟੀ ਲਿੰਗੇਸ਼ਵਰ ਦਾ ਮੰਦਰ ਏ। ਬੜਾ ਵੱਡਾ ਮੰਦਰ, ਵੱਡਾ ਸਾਰਾ ਤਲਾਅ ਵੀ ਹੈ। ਹਰ ਸਾਲ ਉਥੇ ਬੜਾ ਵੱਡਾ ਕੱਠ ਹੁੰਦੈ—ਉਹੀ ਪਿੰਡ ਵਾਲਿਆਂ ਦਾ ਕੋਡੀ ਦਾ ਤਿਉਹਾਰ ਸੀ। ਕੋਡੀ ਦੇ ਤਿਉਹਾਰ ਦਾ ਸੁਫਨਾ ਮੁੜ ਮੁੜਕੇ ਆਈਤਾੜ ਨੂੰ ਅਉਂਦਾ—ਇਸਦੇ ਦੋ ਕਾਰਨ ਸਨ ਇਕ ਤਾਂ ਸ਼ੀਨੇ ਮਈਏ ਨੇ ਪੈਸਾ ਵਾਪਸ ਦੇਣ ਦਾ ਵਾਅਦਾ ਕੀਤਾ ਸੀ ਤੇ ਦੂਜਾ ਘਰ ਵਿਚ ਅਚਾਨਕ ਉਠ ਖਲੋਤਾ ਕਲੇਸ਼—

ਆਈਤਾੜ ਦੇ ਘਰ ਦਾ ਹਾਲ ਪਤਾ ਹੋਣ ਤੇ ਅੰਦਰੋ ਅੰਦਰ ਧੁਖਦੀ ਅੱਗ ਦਾ ਵੀ ਪਤਾ ਲੱਗ ਜਾਵੇਗਾ। ਪਾਰੋਤੀ ਦਾ ਆਪਣਾ ਬੱਚਾ ਨਾ ਹੋਣ ਕਰਕੇ ਉਹ ਸਤਿਆਭਾਮਾ ਦੇ ਪੁਤਰ ਲੱਛੇ ਨੂੰ ਬੜਾ ਹੀ ਪਿਆਰ ਕਰਦੀ ਸੀ। ਭਾਂਵੇ ਆਈਤਾੜ ਨੇ ਪਾਰੋਤੀ ਨਾਲ ਕਦੀ ਮੰਦਾ ਬੋਲ ਨਹੀਂ ਸੀ ਬੋਲਿਆ। ਖਰਵੀ ਗਲ ਨਹੀਂ ਸੀ ਕੀਤੀ। ਪਰ ਸਤਿਆਭਾਮਾ ਦੇ ਘਰ ਅਉਣ ਤੇ ਆਈਤਾੜ ਦਾ ਸਾਰਾ ਪਿਆਰ ਆਦਰ ਉਸ ਵਲ ਉਲਰ ਗਿਆ ਸੀ। ਇਹ ਵੇਖ ਉਸਨੂੰ ਮਹਿਸੂਸ ਹੁੰਦਾ ਕਿ ਉਸਦਾ ਅਨਾਦਰ ਹੋ ਰਿਹਾ ਸੀ। ਉਸ ਵਲੋਂ ਆਈਤਾੜ ਲਾਪ੍ਰਵਾਹ ਸੀ। ਉਸਨੂੰ ਇਹ ਅਨੁਭਵ ਹੋਣ ਲਗ ਪਿਆ ਕਿ ਉਹ ਸੁਨੀਤੀ ਸੀ ਤੇ ਸਤਿਆਭਾਮਾ ਸੁਰੁਚੀ ਸੀ। ਪਰ ਉਸਦੇ ਜੀਵਨ ਵਿਚ ਏਨੇਂ ਕਸ਼ਟ ਤੇ ਦੁਖ ਆਏ ਸਨ ਕਿ ਇਹ ਛੋਟੀਆਂ ਛੋਟੀਆਂ ਗਲਾਂ ਕਿਤੇ ਉਸਨੂੰ ਪੋਹ ਸਕਦੀਆਂ ਸਨ।

ਲੱਛਾ ਵੱਡਾ ਹੋ ਰਿਹਾ ਸੀ। ਦੋ ਸਾਲਾਂ ਦਾ ਹੋ ਗਿਆ ਸੀ ਤੇ ਤੀਜਾ ਚੜ੍ਹ ਪਿਆ ਸੀ। ਇਸ ਬੱਚੇ ਦੀ ਮੁਸਕਾਨ ਵੇਖ ਪਾਰੋਤੀ ਜੀਂਦੀ—ਸੋਚਦੀ ਉਸਨੂੰ ਮਰਨ ਮਗਰੋਂ ਮੁਕਤੀ ਦਿਵਾਣ ਲਈ ਇਹ ਬੱਚਾ ਆਇਆ ਸੀ। ਜਿਉਂ ਲੱਛੇ ਨੇ ਤੁਰਨਾਂ ਸ਼ੁਰੂ ਕੀਤਾ ਉਹ ਰਸੋਈ ਤੇ ਵਿਹੜੇ ਵਿਚ ਟਿਕਦਾ ਹੀ ਨਾ। ਮਾਂ ਘਰ ਰਹਿੰਦੀ ਸੀ

ਸੋ ਮਾਂ ਕੋਲ ਰਹਿਣ ਨੂੰ ਤਾਂ ਉਸਦਾ ਮਨ ਹੀ ਨਾ ਕਰਦਾ। ਵੱਡੀ ਮਾਂ ਦੇ ਨਾਲ ਰਹਿਣ ਦੀ ਜਿੱਦ ਕਰਦਾ ਸੋ ਸਾਰਾ ਦਿਨ ਬਾਹਰ ਰਹਿਣ ਵਾਲੀ ਵੱਡੀ ਮਾਂ ਦੇ ਨਾਲ ਨਾਲ ਉਹ ਵੀ ਖੇਤਾਂ ਵਿੱਚ, ਮੈਦਾਨ ਵਿੱਚ, ਰੇਤੀਲੇ ਕੰਢੇ ਤੇ ਘੁੰਮਦਾ ਰਹਿੰਦਾ। ਲੱਛੇ ਦੇ ਬਾਹਰ ਰਹਿਣ ਕਰਕੇ ਸਤਿਆਭਾਮਾ ਨੂੰ ਰਸੋਈ ਵਿੱਚ ਕੰਮ ਕਰਨਾ ਸੌਖਾ ਰਹਿੰਦਾ। ਵੱਡੀ ਮਾਂ ਲੱਛੇ ਨੂੰ ਸਾਰਾ ਦਿਨ ਕੁਛੱੜ ਚੁੱਕਕੇ ਕਦੀ ਗਾਂ ਦਿਖਾਂਦੀ ਕਦੀ ਕਾਂ ਦਿਖਾਂਦੀ ਤੇ ਉਹਦੇ ਨਾਲ ਤੋਤਲੀਆ ਗਲਾਂ ਕਰਦੀ ਰਹਿੰਦੀ। ਜੋ ਵੀ ਉਹ ਕੰਮ ਕਰਦੀ ਉਸਦੇ ਨਾਲ ਉਸੇ ਕੰਮ ਵਿਚ ਲੱਛਾ ਵੀ ਲੱਗ ਜਾਂਦਾ। ਇਸ ਤਰ੍ਹਾਂ ਲੱਛੇ ਦਾ ਵੱਡੀ ਮਾਂ ਨਾਲ ਪਿਆਰ ਏਨਾਂ ਵੱਧ ਗਿਆ ਕਿ ਜੇ ਖਾਣਾ ਖੁਆਏ ਤਾਂ ਵੱਡੀ ਮਾਂ, ਨੁਹਾਏ ਤਾਂ ਵੱਡੀ ਮਾਂ ਸੁਆਏ ਤਾਂ ਵੱਡੀ ਮਾਂ। ਸ਼ੁਰੂ-ਸ਼ੁਰੂ ਵਿਚ ਤਾਂ ਸਤਿਆਭਾਮਾ ਸੋਚਦੀ ਚਲੋ ਚੰਗੈ। ਪਰ ਜਦੋਂ ਉਸਨੂੰ ਲੱਗਾ ਕਿ ਉਸ ਨਾਲੋਂ ਵਧੇਰੇ ਉਹ ਵੱਡੀ ਮਾਂ ਨੂੰ ਪਿਆਰ ਕਰਨ ਲਗ ਪਿਆ ਸੀ ਤਾਂ ਉਸਦੇ ਮਨ ਵਿਚ ਈਰਖਾ ਜਾਗ ਪਈ।

ਵੱਡੀ ਮਾਂ ਨੂੰ ਪਾਣੀ ਪੀਣ ਲਗਿਆਂ ਜੇ ਕੋਈ ਗੁੜ ਦੀ ਰੋੜੀ ਵੀ ਦਿੰਦਾ, ਉਹ ਉਸ ਵਿਚੋਂ ਅੱਧੀ ਲੱਛੇ ਨੂੰ ਦਿੰਦੀ। ਸਤਿਆਭਾਮਾ ਵੇਖਦੀ ਤਾਂ ਕਹਿੰਦੀ "ਉਸਦੇ ਦੰਦ ਖਰਾਬ ਹੋ ਜਾਣਗੇ ਪੇਟ ਵਿੱਚ ਕੀੜੇ ਹੋ ਜਾਣਗੇ।" ਉਹ ਇਹਨਾਂ ਗਲਾਂ ਰਾਹੀਂ ਇਸ ਪਿਆਰ ਬਾਰੇ ਆਪਣੀ ਅਸੰਤੁਸ਼ਟਤਾ ਪ੍ਰਗਟ ਕਰਦੀ ਰਹਿੰਦੀ। ਆਪਣੇ ਨਾਸ਼ਤੇ, ਵਿਚੋਂ, ਮਿਠਾਈ ਵਿਚੋਂ ਲੱਛੇ ਲਈ ਰਖਣਾਂ ਨਾ ਭੁਲਦੀ। ਸਤਿਆ ਕਹਿੰਦੀ "ਬੇਹਾ ਸੇਹਾ ਖੁਆਕੇ ਮੇਰੇ ਮੁੰਡੇ ਨੂੰ ਬੀਮਾਰ ਕਰ ਦੇਏਗੀ।" ਜੇ ਪਾਰੋਤੀ ਉਸਨੂੰ ਘੁਮਾਉਣ ਬਾਹਰ ਲੈ ਜਾਂਦੀ ਤਾਂ ਕਹਿਣ ਲੱਗ ਜਾਂਦੀ ਠੰਡੀ ਹਵਾ ਵਿਚ ਘੁਮਾਉਣ ਨਾਲ ਬੁਖਾਰ ਚੜ੍ਹ ਜਾਏਗਾ। ਮੂੰਹ ਵਿੱਚ ਬੁੜ ਬੁੜ ਕਰਦੀ ਰਹਿੰਦੀ। ਇਕ ਦਿਨ ਪਾਰੋਤੀ ਲੱਛੇ ਨੂੰ ਘੁਮਾਉਣ ਲੈ ਗਈ ਤਾਂ ਆਈਤਾੜ ਨੇ ਆਪ ਉਸਨੂੰ ਕਹਿ ਦਿਤਾ "ਪਾਰੋਤੀ ਬੱਚੇ ਨੂੰ ਕਿਉਂ ਧੁੱਪੇ ਲੈ ਕੇ ਫ਼ਿਰਦੀ ਰਹਿਨੀਂ ਏਂ। ਲੂ ਲੱਗ ਜਾਏਗੀ।" ਪਾਰੋਤੀ ਨੇ ਉਸ ਦਿਨ ਤੋਂ ਲੱਛੇ ਨੂੰ ਬਾਹਰ ਲਿਜਾਣਾ ਛੱਡ ਦਿਤਾ।

ਪਰ ਲੱਛਾ ਘਰ ਅੰਦਰ ਟਿਕਦਾ ਹੀ ਨਾ। ਉਸਦੇ ਖੇਡਣ ਲਈ ਰਸੋਈ ਤੇ ਘਰ ਦਾ ਬਰਾਂਡਾ ਕਾਫ਼ੀ ਨਹੀਂ ਸਨ। ਮਾਂ ਰਸੋਈ ਵਿਚ ਕੰਮ ਲਗੀ ਰਹਿੰਦੀ ਸੀ। ਉਹ ਕੀ ਕਰਦਾ। ਉਹ ਮਾਂ ਤੋਂ ਅਖ ਬਚਾਕੇ ਲੜਖੜਾਂਦਾ ਖੇਤਾਂ ਵਿਚ ਪਹੁੰਚ ਜਾਂਦਾ "ਵੱਡੀ ਮਾਂ, ਵੱਡੀ ਮਾਂ" ਰੋਂਦਾ ਰੋਂਦਾ ਵਾਜਾਂ ਮਾਰਦਾ ਰਹਿੰਦਾ।

ਇਕ ਦਿਨ ਠੰਡ ਦੀ ਰੁੱਤੇ ਸਾਝਰੇ ਹੀ ਸਰਸੋਤੀ ਤੇ ਪਾਰੋਤੀ ਖੇਤਾਂ ਵਿਚੋਂ ਕੁਲਥੀ ਦੇ ਬੂਟੇ ਪੁਟੱਣ ਗਈਆਂ। ਤ੍ਰੇਲ ਭਿਜੁ ਬੂਟੇ ਉਹ ਪੁੱਟ ਰਹੀਆਂ ਸਨ। ਦਿਨ ਚੜ੍ਹਿਆ ਤਾਂ ਲੱਛਾ ਜਾਗਿਆ। ਆਸੇ ਪਾਸੇ ਵੱਡੀ ਮਾਂ ਕਿਤੇ ਨਾ ਦਿੱਸੀ ਤਾਂ "ਵੱਡੀ ਮਾਂ" ਕਹਿੰਦਾ ਰੋਂਦਾ ਉਠਿਆ। ਸਤਿਆਭਾਮਾ ਨੂੰ ਗੁੱਸਾ ਚੜ੍ਹ ਗਿਆ

"ਹਰ ਵੇਲੇ ਜਦੋਂ ਵੇਖੋ ਵੱਡੀ ਮਾਂ, ਵੱਡੀ ਮਾਂ ਦੀ ਰੱਟ ਲਾਈ ਰਖਦੈ।" ਲੱਛੇ ਨੇ ਹੋਰ ਉੱਚੀ ਉੱਚੀ ਰੋਣਾ ਸ਼ੁਰੂ ਕਰ ਦਿਤਾ। "ਚੁਪ ਕਰਕੇ ਬਹਿਨੈਂ ਕਿ ਲਾਵਾਂ ਤੈਨੂੰ ਦੋ ਚਾਰ" ਮਾਂ ਨੇਂ ਡਾਂਟਦਿਆਂ ਕਿਹਾ। ਲੱਛਾ ਡਰਕੇ ਚੁਪ ਕਰ ਗਿਆ। ਉਥੋਂ ਚੁਪ ਚਾਪ ਬਾਹਰ ਨਿਕਲ ਆਇਆ। ਹੁਣ ਤਾਂਈ ਸਰਸੋਤੀ ਪਾਰੋਤੀ ਨੇ ਇਕ ਇਕ ਪੰਡ ਕੁਲਥੀ ਦੇ ਬੂਟਿਆਂ ਦੀ ਲਿਆਕੇ ਵਿਹੜੇ ਵਿੱਚ ਸੁੱਟ ਦਿਤੀ ਸੀ। ਹਲਕੀ ਹਲਕੀ ਧੁੱਪ ਵਿਹੜੇ ਵਿਚ ਪਸਰੀ ਹੋਈ ਸੀ। ਲੱਛਾ ਵਿਹੜੇ ਵਿਚ ਆ ਗਿਆ। ਉਸਨੇ ਵੱਡੀ ਮਾਂ ਨੂੰ ਵਿਹੜੇ ਵਿਚੋਂ ਬਾਹਰ ਨਿਕਲਦਿਆਂ ਵੇਖ ਲਿਆ। ਚੁਪਚਾਪ ਉਸਦੇ ਪਿੱਛੇ ਪਿੱਛੇ ਤੁਰ ਪਿਆ। ਦੂਜੀ ਪੰਡ ਸਰਸੋਤੀ ਪਾਰੋਤੀ ਸਿਰ ਤੇ ਰਖਣ ਲਗੀਆਂ ਤਾਂ ਲੱਛਾ ਉਥੇ ਪੁੱਜ ਗਿਆ। "ਵੱਡੀ ਮਾਂ ਮੈਨੂੰ ਨਾਲ ਲੈਕੇ ਕਿਉਂ ਨਹੀਂ ਆਈ।" ਉਸ ਵੱਡੀ ਮਾਂ ਨੂੰ ਕਿਹਾ।

"ਪੁੱਤਰ ਤੂੰ ਠੰਡ ਵਿਚ ਬਾਹਰ ਕਿਉਂ ਆ ਗਿਆ। ਚਲ ਆ ਘਰ ਚਲੀਏ।" ਉਸਨੂੰ ਚੁਕਕੇ ਉਹ ਘਰ ਵਲ ਤੁਰਨ ਲਗੀ ਤਾਂ ਲੱਛੇ ਨੇ ਜ਼ੋਰ ਜ਼ੋਰ ਦੀ ਰੋਣਾ ਸ਼ੁਰੂ ਕਰ ਦਿਤਾ। ਹੋਰ ਕੋਈ ਉਪਾ ਨਾ ਵੇਖ ਉਸ ਆਪਣਾ ਕੰਮ ਛੱਡ ਲੱਛੇ ਨੂੰ ਚੁਕ ਉਥੇ ਹੀ ਟਹਿਲਣਾ ਸ਼ੁਰੂ ਕਰ ਦਿਤਾ। "ਵੱਡੀ ਮਾਂ ਤੂੰ ਇਥੇ ਕੀ ਕਰਦੀ ਪਈ ਸੀ?" ਲੱਛੇ ਨੇ ਪੁਛਿਆ।

"ਕੁਲਥੀ ਦੇ ਬੂਟੇ ਪੁਟਦੀ ਪਈ ਆਂ" "ਮੈਂ ਵੀ ਪੁਟਾਂਗਾ"

ਸਵੇਰ ਦਾ ਕੰਮ ਮੁਕਿਆ। ਸਰਸੋਤੀ ਕੱਲੀ ਨੇ ਕੁਲੱਥੀ ਦੀਆਂ ਪੰਡਾਂ ਲਿਆਕੇ ਘਰ ਸੁਟੀਆਂ। ਮਾੜੀ ਕਿਸਮਤ ਨੂੰ ਉਸ ਦਿਨ ਲੱਛੇ ਦਾ ਪਿੰਡਾ ਗਰਮ ਲਗੱਣ ਲੱਗ ਪਿਆ। ਸ਼ਾਮ ਤਾਂਈ ਉਸਨੂੰ ਬੁਖਾਰ ਚੜ੍ਹ ਗਿਆ। ਐਸਾ ਬੁਖਾਰ ਚੜ੍ਹਿਆ ਕਿ ਤਿੰਨ ਦਿਨ ਨਾਂ ਲੱਥਾ। ਗਰਮ ਹਵਾ ਲੱਗਣ ਦਾ ਇਲਾਜ ਕੀਤਾ ਗਿਆ, ਠੰਡ ਲੱਗਣ ਦੀ ਦੁਆਈ ਦਿਤੀ ਗਈ। ਪਾਰੋਤੀ ਮਨ ਹੀ ਮਨ ਆਪਣੇ ਆਪਨੂੰ ਕੋਸਦੀ ਰਹੀ ਕਿ ਉਹ ਠੰਡ ਵਿਚ ਕਿਉਂ ਉਸਨੂੰ ਘੁਮਾਉਣ ਲੈ ਗਈ। ਉਹ ਅੰਦਰੋਂ ਅੰਦਰ ਬੜੀ ਦੁਖੀ ਹੁੰਦੀ ਰਹੀ। ਬੁਖਾਰ ਦੇ ਬਹਾਨੇ ਮਾਂ ਨੂੰ ਮੌਕਾ ਮਿਲ ਗਿਆ ਸੌਂਕਣ ਨੂੰ ਬੁੱਰਾ ਭਲਾ ਕਹਿਣ ਦਾ। ਭਾਂਵੇ ਉੱਚੀ ਉੱਚੀ ਕਹਿਣ ਦਾ ਹੌਸਲਾ ਉਸ ਵਿਚ ਨਹੀਂ ਸੀ, ਮੂੰਹ ਵਿਚ ਹੀ ਬੁੜ-ਬੁੜ ਕਰਦੀ ਰਹੀ। ਪਰ ਉਸਦੀ ਬੁੜ-ਬੁੜ ਸਾਫ਼ ਸੁਣਾਈ ਦੇ ਗਈ। ਬੁਖਾਰ ਵਿਚ ਵੀ ਉਹ ਵੱਡੀ ਮਾਂ ਨੂੰ ਹੀ ਵਾਜਾਂ ਮਾਰਦਾ ਰਿਹਾ। ਮਾਂ ਦੀ ਗਲ ਹੀ ਨਾ ਮੰਨੇ।

ਆਈਤਾਰ ਇਹ ਤਿੰਨ ਦਿਨ ਦੂਰ ਦੇ ਇਕ ਪਿੰਡ ਪੁਰੋਹਿਤੀ ਲਈ ਗਿਆ ਸੀ। ਉਹ ਆਪਣਾ ਕੰਮ ਮੁਕਾ ਘਰ ਆਇਆ ਤਾਂ ਦਹਿਲੀਜ਼ ਤੇ ਪੈਰ ਧਰਦਿਆਂ ਹੀ ਉਸ ਵਾਜ ਮਾਰੀ "ਲੱਛੇ"। ਅਗੋਂ ਲੱਛੇ ਦੀ "ਅੱਪਾ" ਕਹਿੰਦੀ ਅਵਾਜ਼ ਨਾ ਸੁਣਾਈ ਦਿਤੀ। "ਹੂੰ" ਰੋਕਣ ਤੇ ਵੀ ਉਹ ਖੇਤਾਂ ਵਿੱਚ ਘੁੰਮਦਾ ਹੋਣੈਂ। ਘਰ

ਵੜਿਆ ਤਾਂ ਅਗੋਂ ਬਰਾਂਡੇ ਵਿਚ ਬੈਠੀ ਸਤਿਆਭਾਮਾ ਹੰਝੂ ਵਗਾ ਰਹੀ ਸੀ। ਆਈਤਾੜ ਦੀ ਅਵਾਜ਼ ਸੁਣ ਉਸਦੇ ਹੰਝੂਆਂ ਦੀ ਧਾਰ ਹੋਰ ਤੇਜ਼ ਹੋ ਗਈ। "ਕਿਉਂ ਕੀ ਹੋਇਐ" ਆਈਤਾੜ ਨੇ ਉਸਨੂੰ ਪੁਛਿਆ। "ਬੱਚਾ ਬੀਮਾਰ ਪਿਐ। ਤੇਜ਼ ਬੁਖਾਰ ਚੜਿਐ ਤਿੰਨਾਂ ਦਿਨਾਂ ਤੋਂ। ਕਿਸੇ ਨੂੰ ਕੀ ਪ੍ਰਵਾਹ ਪਈ ਏ। ਕਿਸੇ ਦਾ ਕੀ ਜਾਂਦੈ, ਕਿਸੇ ਦਾ ਬੱਚਾ ਬੀਮਾਰ ਪਿਐ ਤਾਂ ਕੀ?" ਉਸ ਅਗੋਂ ਅਜੀਬ ਢੰਗ ਨਾਲ ਜੁਆਬ ਦਿਤਾ।

ਆਈਤਾੜ ਜਲਦੀ ਜਲਦੀ ਅੰਦਰ ਗਿਆ। ਲੱਛਾ ਸੁੱਤਾ ਪਿਆ ਸੀ। ਪਿੰਡਾ ਪਸੀਨੇ ਨਾਲ ਭਿੱਜਾ ਹੋਇਆ ਸੀ। ਆਸੇ ਪਾਸੇ ਪਾਰੋਤੀ ਸਰਸੋਤੀ ਬੈਠੀਆਂ ਸਨ। ਭਰਾ ਨੂੰ ਵੇਖਕੇ ਸਰਸੋਤੀ ਬੋਲੀ, "ਪਸੀਨਾ ਆਇਐ, ਲਗਦੈ ਬੁਖਾਰ ਉਤਰ ਗਿਐ।" ਕਹਿੰਦਿਆਂ ਉਸ ਲੱਛੇ ਦੇ ਪਿੰਡੇ ਤੇ ਹੱਥ ਫ਼ੇਰਿਆ। ਲੱਛਾ ਜਾਗ ਪਿਆ। ਸਾਹਮਣੇ ਆਈਤਾੜ ਨੂੰ ਖਲੋਤਾ ਵੇਖ ਬੋਲਿਆ। "ਅੱਪਾ" ਆਈਤਾੜ ਨੂੰ ਥੋਹੜਾ ਹੌਂਸਲਾ ਹੋਇਆ। ਉਸ ਪਿਆਰ ਨਾਲ ਦੁਲਾਰਿਆ। "ਸਰਸੋਤੀ ਪਸੀਨਾ ਪੂੰਝ ਕੇ ਸੁੱਕੇ ਕਪੜੇ ਪਾ ਦੇਹ। ਕਿੰਨਾਂ ਕਮਜ਼ੋਰ ਹੋ ਗਿਐ।" ਆਈਤਾੜ ਨੇ ਕਿਹਾ। ਭੈਣ ਨੇ ਤਿੰਨ ਦਿਨਾਂ ਦੀ ਬੁਖਾਰ ਦੀ ਕਹਾਣੀ ਸੁਣਾ ਦਿਤੀ। ਆਈਤਾੜ ਨੇ ਬੇਧਿਆਨੇ ਜਿਹੇ ਉਸਦੀ ਗਲ ਸੁਣੀ ਤੇ ਫਿਰ ਬੋਲਿਆ "ਖੈਰ ਜੋ ਵੀ ਹੈ, ਇਕ ਸੌ ਅੱਠ ਗਾਇਤਰੀ ਮੰਤਰ ਦਾ ਜਾਪ ਕਰਨੈਂ।" ਕਹਿਕੇ ਉਸ ਕਪੜੇ ਬਦਲੇ। ਸੰਧਿਆ ਬੰਦਨਾਂ ਮੁਕਾਕੇ ਪੂਜਾ ਦੇ ਕਮਰੇ ਅਗੇ ਬਹਿ ਗਿਆ। "ਸਤਿਆ, ਲੱਛੇ ਨੂੰ ਲਿਆ ਮੇਰੇ ਕੋਲ।" ਉਹ ਚੁਕਕੇ ਲਿਆਈ ਤਾਂ ਉਸ ਕੋਲੋਂ ਫੜਕੇ ਬੱਚੇ ਨੂੰ ਉਸ ਪਦਮਆਸਨ ਬੱਧ ਝੋਲੀ ਵਿਚ ਪਾ ਲਿਆ। ਤੇ ਇਕ ਤੋਂ ਬਾਦ ਦੂਜਾ ਗਾਇਤਰੀ ਮੰਤਰ ਅਰਜੁਨ ਦੇ ਬਾਣਾਂ ਦੇ ਵੇਗ ਨਾਲ ਉਚਾਰਣ ਕਰਨਾ ਸ਼ੁਰੂ ਕਰ ਦਿਤਾ। ਇਕ ਚੂੰਢੀ ਵਿਭੂਤੀ ਲੈਕੇ ਮੰਤਰ ਪੜਕੇ ਉਸ ਲੱਛੇ ਦੇ ਮੱਥੇ ਤੇ ਤਿਲਕ ਲਾਇਆ। ਇਕ ਚੂੰਢੀ ਉਸਦੇ ਮੂੰਹ ਵਿਚ ਵੀ ਪਾ ਦਿਤੀ। "ਸਤਿਆ ਇਸਨੂੰ ਲੈ ਜਾਹ, ਪੰਘੂੜੇ ਵਿਚ ਲਿਟਾ ਦੇਹ।" ਉਸ ਸਤਿਆ ਨੂੰ ਵਾਜ ਮਾਰਕੇ ਕਿਹਾ। ਸਤਿਆਭਾਮਾ ਅੰਦਰ ਚੂਲ੍ਹੇ ਤੋਂ ਚੌਲ ਲਾਹਕੇ ਚੌਲਾਂ ਵਿਚੋਂ ਪਿੱਛ ਕੱਢ ਰਹੀ ਸੀ। ਇਸ ਲਈ ਉਹ ਅੰਦਰੋਂ ਬੋਲੀ "ਮੈਂ ਚੌਲ ਲਾਹ ਰਹੀ ਆਂ।" ਪਾਰੋਤੀ ਉਥੇ ਖਲੋਤੀ ਸੀ ਉਹ ਭੱਜੀ ਆਈ "ਮੈਂ ਸੁਆ ਦੇਨੀ ਆਂ।" "ਤੂੰ ਸਤਿਆ ਏਂ ?" ਅਗੋਂ ਆਈਤਾੜ ਕੋਲੋਂ ਜੁਆਬ ਮਿਲਿਆ। ਪਾਰੋਤੀ ਤੇ ਜਿਵੇਂ ਬਿਜਲੀ ਡਿੱਗ ਪਈ।

ਪਾਰੋਤੀ ਇਕ ਪੱਲ ਉਥੇ ਹੋਰ ਨਾ ਰੁਕੀ। ਬਾਹਰ ਆ ਗਈ। ਡੰਗਰਾਂ ਦੇ ਕੋਠੇ ਵਿਚ ਚਲੀ ਗਈ। ਡੰਗਰਾਂ ਨੂੰ ਚਾਰਾ ਪਾਣੀ ਲੈਕੇ ਦੁਧ ਚੋਣ ਬਹਿ ਗਈ। ਉਸਦੇ ਹੱਥ ਕੰਬ ਰਹੇ ਸਨ। ਦੁਧ ਦੀਆਂ ਧਾਰਾਂ ਵਲਟੋਹੇ ਵਿਚ ਪਉਣ ਲਈ ਉਸਨੂੰ ਭਾਰੀ ਕਸ਼ਟ ਹੋ ਰਿਹਾ ਸੀ। ਕੰਬਦੀ ਕੰਬਦੀ ਡੰਗਰਾਂ ਦੇ ਕੋਠੇ ਚੋਂ ਕਦੀ ਅੰਦਰ, ਕਦੀ ਪੂਜਾ ਦੇ ਕਮਰੇ ਵਿਚ, ਕਦੀ ਬਾਹਰ। ਉਸਨੂੰ ਬੇਚੈਨ ਹੋਈ ਵੇਖ ਸਰਸੋਤੀ ਨੇ

ਉਸਦਾ ਕੰਮ ਕਰ ਦਿਤਾ। ਪਤੀ ਦੇਵ ਦਾ ਖਾਣਾ ਹੋ ਗਿਆ ਤਾਂ ਸਰਸੋਤੀ ਨੇ ਪਾਰੋਤੀ ਨੂੰ ਖਾਣ ਲਈ ਬੁਲਾਇਆ "ਮੈਨੂੰ ਭੁਖ ਨਹੀਂ" ਪਾਰੋਤੀ ਨੇ ਕਿਹਾ।

ਅਖੀਰ ਸਰਸੋਤੀ ਨੇ ਜ਼ੋਰ ਦੇਕੇ ਉਸਨੂੰ ਬਿਠਾਇਆ। ਖਾਕੇ ਭਾਂਡੇ ਧੋਣ ਲਈ ਉਹ ਤਲਾਅ ਵਲ ਤੁਰੀ ਤਾਂ ਹੱਥ ਕੰਬਣ ਨਾਲ ਥਾਲੀ ਝਣ ਝਣ ਕਰਦੀ ਵਿਹੜੇ ਵਿੱਚ ਡਿੱਗ ਪਈ। ਉਸਦੇ ਪਿਛੇ ਪਿਛੇ ਸਰਸੋਤੀ ਆ ਰਹੀ ਸੀ। ਉਸਨੇ ਝਟ ਡਿੱਗੀ ਥਾਲੀ ਚੁਕ ਲਈ ਤੇ ਧੋਣ ਲਈ ਤਲਾਅ ਵਲ ਚਲੀ ਗਈ। ਥਾਲੀ ਧੋਂਦਿਆਂ ਉਸ ਪੁਛਿਆ "ਪਾਰੋਤੀ ਤੈਨੂੰ ਕੀ ਹੋਇਐ? ਇੰਜ ਕਿਉਂ ਪਈ ਕਰਨੀ ਏਂ?" ਪਾਰੋਤੀ ਫੁਟ ਫੁਟਕੇ ਰੋ ਪਈ। "ਮੈਂ ਪੂਤਨੀ ਹਾਂ। ਲੋਕਾਂ ਦੇ ਬੱਚਿਆਂ ਨੂੰ ਦੁਖ ਦੇਣ ਵਾਲੀ ਮੈਂ ਹੀ ਹਾਂ।" ਰੋਂਦੀ ਰੋਂਦੀ ਬੋਲੀ।

"ਕੌਣ ਕਹਿੰਦੈ"

"ਸਤਿਆ ਕਿਹੈ? ਕਿ ਉਸ ਕਿਹੈ? ਕਹਿੰਦੇ ਨੇਂ ਤਾਂ ਕਹੀ ਜਾਣ ਉਹਨਾਂ ਦੀ ਗਲ ਕੋਈ ਮੰਨਣ ਲਗੈ।" ਸਰਸੋਤੀ ਨੇ ਕਿਹਾ।

"ਉਸ ਵੀ ਆਖਿਆ—ਇਹਨਾਂ ਵੀ ਕਿਹਾ ਤੂੰ ਸਤਿਆ ਏਂ? ਜਦੋਂ ਮੈਂ ਕਿਹਾ ਮੈਂ ਲੱਛੇ ਨੂੰ ਸੁਆ ਦੇਣੀਂ ਆਂ।"

ਇਹ ਗਲਾਂ ਕਰ ਹੀ ਰਹੀਆਂ ਸੀ ਕਿ ਸਤਿਆਭਾਮਾ ਵੀ ਰੋਟੀ ਖਾਕੇ ਉਥੇ ਆ ਗਈ। ਆਪਣੇ ਬਾਰੇ ਹੁੰਦੀ ਗਲ ਸੁਣਕੇ, ਸੁਨਣ ਵਾਲੀ ਗਲ ਸੁੱਣਕੇ, ਖੰਘਕੇ ਉਹ ਤਲਾਅ ਵਲ ਨਿਕਲ ਗਈ। ਉਹਨਾਂ ਦੋਹਾਂ ਦੇ ਮੂੰਹ ਸੀਤੇ ਗਏ। ਉਹ ਆਪਣੀ ਥਾਲੀ ਧੋਕੇ ਘਰ ਚਲੀ ਗਈ।

ਰਾਤੀਂ ਕੰਮ ਮੁਕਾਕੇ ਸਤਿਆਭਾਮਾ ਆਈਤਾੜ ਕੋਲ ਬਹਿਕੇ ਰੋਂਦੀ ਆਪਣਾ ਦੁਖੜਾ ਸੁਨਾਉਣ ਲਗੀ "ਮੈਂ ਮਾੜੀ ਜਿਹੀ ਗਲ ਕੀਤੀ ਤੇ ਇਹਨਾਂ ਉਸਦਾ ਬਤੰਗੜ ਬਣਾ ਦਿਤਾ। ਕਿਹਾ ਸਵੇਰੇ ਬਾਲ ਨੂੰ ਠੰਡ ਵਿਚ ਘੁਮਾਉਣ ਲਈ ਨਾ ਲਿਜਾਇਆ ਕਰ—ਹੁਣ ਕਿਸਦਾ ਬਾਲ ਭੁਗੱਤਣ ਡਿਹੈ, ਇਹਨਾਂ ਨੂੰ ਕੀ—ਮੈਂ ਦੁਖੀ ਹੋਈ ਨੇ ਕੁੱਛ ਕਹਿ ਦਿਤਾ ਤਾਂ ਇਹ ਉਲਟਾ ਮੇਰੇ ਉਤੇ ਹੀ ਗਲ ਲਈ ਅਉਂਦੀਆਂ ਨੇਂ।" ਕਹਿਕੇ ਉਸ ਇਕ ਹੋਰ ਝਗੜੇ ਦੀ ਜੜ੍ਹ ਲਾ ਦਿਤੀ। ਏਨੇਂ ਨੂੰ ਲੱਛੇ ਨੇ ਵਾਜ ਮਾਰੀ। ਉਸਦੀ ਵਾਜ ਸਾਰਿਆਂ ਨੇ ਸੁਣੀ। ਪਾਰੋਤੀ ਆਪਣੇ ਪੈਰ ਨਾ ਰੋਕ ਸਕੀ। ਉਹ ਉਸ ਵਲ ਵਧੀ। ਪਰ ਉਸਤੋਂ ਪਹਿਲਾਂ ਸਤਿਆ ਉਥੇ ਪਹੁੰਚ ਗਈ ਤੇ ਬੋਲੀ "ਕੀ ਚਾਹੀਦੈ, ਮੇਰੇ ਲਾਲ"। ਉਸਨੂੰ ਵੇਖ ਪਾਰੋਤੀ ਪਿਛਾਂਹ ਮੁੜ ਗਈ। "ਮੈਂ ਵੱਡੀ ਅੰਮਾ ਦੀ ਝੋਲੀ ਵਿਚ ਸੌਣੇਂ।" ਲੱਛੇ ਨੇ ਅਗੋਂ ਕਿਹਾ। "ਮੈਂ ਪੰਘੂੜੇ ਵਿਚ ਲਿਟਾਕੇ ਪੰਘੂੜਾ ਹਿਲਾਉਣੀ ਆਂ।" ਮਾਂ ਨੇ ਕਿਹਾ। ਲੱਛਾ ਰੋਣ ਲਗ ਪਿਆ। ਮਾਂ ਨੂੰ ਹੋਰ ਕੋਈ ਚਾਰਾ ਨਾ ਦਿਸਦਾ ਵੇਖ ਬੋਲੀ "ਭੈਣ ਇਸਨੂੰ ਆਕੇ ਜ਼ਰਾ ਸੁਆਉਨੀਂ ਏਂ।" ਪਾਰੋਤੀ ਦਾ ਮੂੰਹ ਭੁੱਜੇ ਬੈਂਗਨ ਵਾਂਗ ਹੋ ਗਿਆ। ਉਹ

ਦੁਖ ਨਾਲ ਤੜਫ਼ ਉਠੀ। ਲੱਛਾ ਉਠਕੇ ਵੱਡੀ ਮਾਂ ਕੋਲ ਅਉਣ ਲਗਾ। ਹਾਰ ਕੇ ਪਾਰੋਤੀ ਨੂੰ ਉਠਕੇ ਜਾਣਾ ਪਿਆ। ਉਸਨੂੰ ਆਪਣੀ ਝੋਲੀ ਵਿਚ ਪਾਕੇ ਉਹ ਕੰਧ ਨਾਲ ਢੋਅ ਲਾਕੇ ਬਹਿ ਗਈ। ਜਿੰਨਾਂ ਉਹ ਉਸ ਦਿਨ ਰੋਈ ਸ਼ਾਇਦ ਹੀ ਕੋਈ ਰੋਇਆ ਹੋਵੇਗਾ। ਸਤਿਆਭਾਮਾ ਉਥੋਂ ਉਠਕੇ ਆਈਤਾੜ ਕੋਲ ਜਾ ਬੈਠੀ। ਤੇ ਫ਼ਿਰ ਉਹੀ ਗਲ ਛੇੜ ਲਈ "ਜੰਮਣ ਨੂੰ ਮੈਂ ਤੇ ਖਿਡਾਉਣ ਲਈ ਉਹ।" ਆਪਣਾ ਦੁਖ ਲੈ ਬੈਠੀ। "ਸਤਿਆ ਬਾਲਾਂ ਨੂੰ ਇਸ ਸਭ ਦੀ ਸਮਝ ਹੈ ਤੂੰ ਇੰਜ ਰੋਨੀਂਏ ਦਸ ਮੈਂ ਕੀ ਕਰਾਂ। ਤੁਹਾਡੇ ਦੋਹਾਂ ਵਿਚਕਾਰ ਮੈਂ ਇਸ ਘਰ ਵਿਚ ਰਵਾਂ ਕਿ ਛਡਕੇ ਚਲਾ ਜਾਵਾਂ।" ਸਚ ਮੁਚ ਉਸਦੀ ਹਾਲਤ ਇਹੋ ਜਿਹੀ ਹੋਈ ਪਈ ਸੀ। ਜੇ ਭੈਣ ਉਥੇ ਨਾ ਹੁੰਦੀ ਤਾਂ ਉਸ ਸਤਿਆ ਭਾਮਾ ਦਾ ਹੀ ਪੱਖ ਪੂਰਨਾਂ ਸੀ।ਪਰ ਭੈਣ ਦੇ ਡਰੋਂ ਉਹ ਸਾਰਾ ਹੀ ਉਸ ਵਲ ਨਹੀਂ ਸੀ ਉਲਟ ਸਕਦਾ।

ਭਗਵਾਨ ਦੀ ਮਿਹਰ ਹੋਈ ਤਾਂ ਰਾਤੀਂ ਬੁਖਾਰ ਪੂਰੀ ਤਰ੍ਹਾਂ ਉਤਰ ਗਿਆ। ਤਿੰਨ ਚਾਰ ਦਿਨਾਂ ਤਾਂਈ ਲੱਛੇ ਨੇ ਫਿਰ ਇਧਰ ਉਧਰ ਘੁੰਮਣਾ ਫ਼ਿਰਨਾਂ ਸ਼ੁਰੂ ਕਰ ਦਿਤਾ। ਉਸਦੇ ਮੂੰਹੋਂ ਫ਼ਿਰ "ਵੱਡੀ ਮਾਂ" ਦਾ ਜਾਪ ਸ਼ੁਰੂ ਹੋ ਗਿਆ।

ਇਹ ਸਭ ਕੁੱਛ ਵਾਪਰਨ ਮਗਰੋਂ ਸਤਿਆਭਾਮਾ ਤੇ ਪਾਰੋਤੀ ਵਿਚਕਾਰ ਕੋਈ ਲਾਗਤਬਾਜੀ ਨਾ ਰਹੀ। ਇਕ ਉਦਾਸੀਨ ਭਾਵਨਾ ਜਾਗ ਖਲੋਤੀ। ਕੋਈ ਬੜੀ ਹੀ ਜ਼ਰੂਰੀ ਗਲ ਹੁੰਦੀ ਜਦੋਂ ਬੋਲੇ ਬਿਨਾਂ ਨਾ ਸਰਦਾ ਤਾਂ ਉਹ ਆਪੋ ਵਿਚ ਗਲ ਕਰਦੀਆਂ, ਨਹੀਂ ਤਾਂ ਨਹੀਂ। ਠੰਡ ਦੀ ਰੁੱਤ ਲੰਘ ਗਈ ਗਰਮੀਆਂ ਲੰਘ ਗਈਆਂ, ਬਰਸਾਤ ਵੀ ਬੀਤ ਗਈ। ਜਿਉਂ ਜਿਉਂ ਲੱਛੇ ਦਾ ਮੋਹ ਪਾਰੋਤੀ ਨਾਲ ਵਧੱਦਾ ਗਿਆ ਸੌਂਕਣ ਦੇ ਮਨ ਵਿਚ ਉਸ ਲਈ ਘਿਰਣਾ ਵੀ ਵਧੱਦੀ ਗਈ। ਲੱਛਾ ਤਿੰਨ ਵਰ੍ਹਿਆਂ ਦਾ ਹੋ ਗਿਆ ਸੀ। ਕੋਟੇਸ਼ਵਰ ਦੇ ਮੇਲੇ ਦਾ ਸਮਾਂ ਨੇੜੇ ਆ ਰਿਹਾ ਸੀ। ਆਈਤਾੜ ਦੇ ਘਰ ਇਸ ਮੌਕੇ ਤੇ ਸਾਰਿਆਂ ਲਈ ਕਪੜੇ ਖਰੀਦਣ ਦਾ ਨੇਮ ਸੀ। ਸਾਲ ਭਰ ਲਈ ਲੋੜੀਂਦੇ ਕਪੜੇ ਉਹ ਇਸ ਮੇਲੇ ਤੋਂ ਪਹਿਲਾਂ ਖਰੀਦ ਲਿਆਉਂਦਾ ਤਾਂ ਜੋ ਮੇਲੇ ਤੇ ਜਾਣ ਲਈ ਸਭ ਕੋਲ ਨਵੇਂ ਕਪੜੇ ਹੋਣ।

ਸਤਿਆਭਾਮਾ ਨੇ ਅਜ ਤਾਂਈ ਇਸ ਪਿੰਡ ਦਾ ਪ੍ਰਸਿਧ ਕੋਟੇਸ਼ਵਰ ਦਾ ਮੇਲਾ ਨਹੀਂ ਸੀ ਵੇਖਿਆ। ਜਾਣ ਲਈ ਉਸਦੀ ਬੜੀ ਖਾਹਿਸ਼ ਸੀ। ਪਰ ਬਾਲ ਨੂੰ ਚੁਕਕੇ ਦਸ ਮੀਲ ਤੁਰਨ ਦਾ ਹੌਂਸਲਾ ਵੀ ਨਹੀਂ ਸੀ ਪੈਂਦਾ। ਪਰ ਮੇਲੇ ਤੇ ਜਾਣਾ ਵੀ ਚਹੁੰਦੀ ਸੀ। ਮੇਲੇ ਤੋਂ ਪੰਦਰਾਂ ਦਿਨ ਪਹਿਲਾਂ ਉਸ ਇਕ ਦਿਨ ਆਈਤਾੜ ਨੂੰ ਕਿਹਾ "ਐਤਕੀਂ ਮੇਲਾ ਵੇਖਣ ਜਾਣੈ।" ਆਈਤਾੜ ਉਸਨੂੰ ਨਿਰਾਸ ਥੋਹੜਾ ਕਰ ਸਕਦਾ ਸੀ। ਜਾਣਾ ਏ ਤਾਂ ਕਪੜੇ ਜਲਦੀ ਨਾਲ ਖਰੀਦ ਕੇ ਲਿਆਉਣੇ ਚਾਹੀਦੇ ਨੇ ਉਸ ਮਨ ਵਿਚ ਨਿਸਚਾ ਕੀਤਾ।

ਮੇਲੇ ਤੋਂ ਤਿੰਨ ਦਿਨ ਪਹਿਲਾਂ ਬਜ਼ਾਰ ਜਾਕੇ ਕਪੜੇ ਖਰੀਦ ਲਿਆਇਆ। ਆਪਣੇ ਲਈ ਦੋ ਲੱਠੇ ਦੀਆਂ ਧੋਤੀਆਂ। ਸ਼ਰਸੋਤੀ ਲਈ ਘਸਮੈਲੇ ਲਾਲ ਰੰਗ ਦੀ

ਬਾਰਡਰ ਵਾਲੀ ਸਾਹੜੀ। ਪਾਰੋਤੀ ਲਈ ਚਿੱਟੀ ਕੰਨੀ ਵਾਲੀਆਂ ਪਾਲਘਾਟ ਦੀਆਂ ਦੋ ਸਾਹੜੀਆਂ। ਲੱਛੇ ਲਈ ਬੜੀ ਸੋਹਣੀ ਕੰਨੀਂ ਵਾਲੀਆਂ ਦੋ ਛੋਟੀਆਂ ਛੋਟੀਆਂ ਧੋਤੀਆਂ। ਸਤਿਅਭਾਮਾ ਲਈ ਕੀ ਖਰੀਦੇ ਸੋਚ ਸੋਚਕੇ ਵੀ ਉਹ ਫ਼ੈਸਲਾ ਨਾ ਕਰ ਸਕਿਆ। ਸਾਰੀ ਦੁਕਾਨ ਉਸ ਉਲਟਾ ਮਾਰੀ। ਪਾਲਘਾਟ ਸਾਹੜੀ ਉਸਨੂੰ ਜਚੀ ਨਾਂ। ਰੇਸ਼ਮੀ ਸਾਹੜੀ ਦੀ ਕੀਮਤ ਬਹੁਤ ਜ਼ਿਆਦਾ ਸੀ। ਅਖੀਰ ਫ਼ੈਸਲਾ ਕੀਤਾ ਕਿ ਹਰ ਵੇਲੇ ਪਉਣ ਲਈ ਪਾਲਘਾਟ ਸਾਹੜੀ ਤੇ ਅੰਦਰ ਬਾਹਰ ਜਾਣ ਲਈ ਕੋਨਾਰਡ ਸਾਹੜੀ ਲੈ ਲਵੇ। ਪਰ ਉਸਦੀ ਵੀ ਕੀਮਤ ਜ਼ਿਆਦਾ ਜਾਪੀ। ਅਖੀਰ ਉਸ ਛੋਟੇ ਛੋਟੇ ਮੋਤੀਆਂ ਦੇ ਬਾਰਡਰ ਵਾਲੀ ਕੁਮਾਰਪਲਿਆ ਸਾਹੜੀ ਖਰੀਦ ਲਈ

ਮੇਲੇ ਦਾ ਦਿਨ ਆ ਪਹੁੰਚਿਆ। ਇਕ ਘਰ ਵਿਚ ਰਹੇ ਤਾਂ ਦੂਜੇ ਜਾਣ ਲਈ ਤਿਆਰ ਨਹੀਂ ਸਨ। ਇਸ ਲਈ ਸਾਰੇ ਜਾਣ, ਇਹ ਫ਼ੈਸਲਾ ਹੋਇਆ। ਸਰਸੋਤੀ ਨੇ ਸਵੇਰੇ ਸਵੇਰੇ ਉਠਕੇ ਡੰਗਰਾਂ ਦਾ ਚਾਰਾ ਉਬਾਲ ਦਿਤਾ। ਸੂਰੇ ਦੀ ਤੀਂਵੀ ਨੂੰ ਡੰਗਰਾਂ ਨੂੰ ਪਾਣੀ ਦੇਣ ਲਈ ਵੀ ਕਹਿ ਦਿਤਾ। ਫ਼ਿਰ ਉਸਦੇ ਮਨ ਵਿਚ ਆਇਆ ਕਿ ਘਰ ਖਾਲੀ ਛਡਕੇ ਕੀ ਜਾਨੇਂ, ਸੋਪਕੇ ਘਰ ਦੀ ਰਖਵਾਲੀ ਲਈ ਪਿੱਛੇ ਰਹਿ ਗਈ। ਤੜਕੇ ਹੀ ਉਠਕੇ ਬਾਕੀ ਦੇ ਮੇਲੇ ਲਈ ਤੁਰ ਪਏ। ਸਮੁੰਦਰ ਦੇ ਕੰਢੇ ਵਲ ਹੋ ਪਏ। ਲੱਛਾ ਵਾਰੀ ਵਾਰੀ ਇਕ ਦੇ ਕੰਧਾੜਿਉਂ ਲਹਿ ਦੂਜੇ ਦੇ ਚੜ੍ਹ ਜਾਂਦਾ। ਕਦੀ ਮਾਂ, ਕਦੀ ਅੱਪਾ, ਕਦੀ ਵੱਡੀ ਮਾਂ। ਬੱਚੇ ਨੂੰ ਕਦੀ ਚੁੱਕ, ਕਦੀ ਥੱਲੇ ਲਾਹ, ਤੁਰਦੇ ਤੁਰਦੇ ਉਹ ਕੋਟੇਸ਼ਵਰ ਪੁੱਜ ਗਏ। ਉਥੇ ਵੱਡਾ ਸਾਰਾ ਤਲਾਅ ਵੇਖ ਲੱਛਾ ਖੁਸ਼ ਹੋ ਉਠਿਆ। ਤਲਾਅ ਵਿਚ ਮਗਰਮੱਛ ਵੇਖ ਉਥੋਂ ਹਿਲੇ ਹੀ ਨਾ। ਆਖੇ ਇਥੇ ਹੀ ਖਲੋਤੇ ਰਹਿਣੈਂ।

ਤਲਾਅ ਵਿਚ ਸਾਰਿਆਂ ਇਸ਼ਨਾਨ ਕੀਤਾ। ਮੰਦਰ ਵਿਚ ਫ਼ਲਾਂ ਫੁਲਾਂ ਦਾ ਚੜ੍ਹਾਵਾ ਚਾੜ੍ਹਿਆ। ਮੂਰਤੀ ਦੀ ਰੱਥ ਸਥਾਪਨਾ ਵੇਖੀ। ਮੇਲੇ ਦੀ ਭੀੜ ਵਿਚੋਂ ਦੀ ਲੰਘ ਲੰਘ ਆਈਤਾੜ ਨੇ ਲੱਛੇ ਨੂੰ ਸਾਰਾ ਮੇਲਾ ਵਿਖਾਇਆ। ਇਕ ਦੁਕਾਨ ਤੋਂ ਉਸ ਲਈ ਮੋਤੀਆਂ ਦੀ ਬਣੀ ਇਕ ਗੁਡੀ ਵੀ ਖਰੀਦੀ। ਦੁਪਹਿਰ ਵੇਲੇ ਲੋਕਾਂ ਮੰਦਰ ਵਲੋਂ ਮਿਲਦੇ ਮੁਫ਼ਤ ਭੋਜਨ ਨੂੰ ਉਡੀਕਣਾ ਸ਼ੁਰੂ ਕੀਤਾ। ਆਈਤਾੜ ਦਾ ਇਕ ਮਿੱਤਰ ਤਲਾਅ ਵਾਲੇ ਪਾਸੇ ਰਹਿੰਦਾ ਸੀ। ਉਹ ਸਾਰੇ ਖਾਣ ਲਈ ਉਥੇ ਚਲੇ ਗਏ। ਮੇਲੇ ਵਾਲੇ ਦਿਨ ਰਿਸ਼ਤੇਦਾਰਾਂ ਦੇ ਅਉਣ ਦਾ ਦਿਨ ਹੁੰਦਾ ਸੀ। ਸਭ ਘਰਾਂ ਵਿੱਚ ਉਡੀਕ ਹੁੰਦੀ ਸੀ।

ਸਾਰੇ ਖਾਣ ਬਹਿ ਗਏ ਤਾਂ ਪਾਰੋਤੀ ਦੀ ਜਾਣ ਪਛਾਣ ਵਾਲੀ ਇਕ ਤੀਵੀਂ ਉਸ ਕੋਲ ਆਕੇ ਗਲਾਂ ਕਰਨ ਲਗ ਪਈ। ਸਤਿਆਭਾਮਾ ਵਲ ਵੇਖਕੇ ਬੋਲੀ "ਇਹ ਕੌਣ ਏ", "ਮੇਰੇ ਪਤੀ ਦੀ ਪਤਨੀ" ਪਾਰੋਤੀ ਨੇ ਜੁਆਬ ਦਿਤਾ। ਉਸ ਜ਼ਨਾਨੀ ਦੀਆਂ ਨਜ਼ਰਾਂ ਪਹਿਲਾਂ ਸਤਿਆਭਾਮਾ ਦੀ ਸਾਹੜੀ ਵਲ ਗਈਆਂ ਤੇ

ਫ਼ਿਰ ਪਾਰੋਤੀ ਦੀ ਸਾਹੜੀ ਵਲ। ਫ਼ਿਰ ਪਾਰੋਤੀ ਦੇ ਕੰਨ ਵਿਚ ਹੋਲੀ ਜਿਹੀ ਬੋਲੀ "ਇਹ ਕੀ ਤੂੰ ਪਾਲਘਾਟ ਸਾਹੜੀ ਪਾਈ ਏ ਤੇ ਉਸਨੇ ਮੋਤੀਆਂ ਦੀ ਕੰਨੀ ਵਾਲੀ।" "ਕੁੱਛ ਵੀ ਪਾ ਲਉ ਕੀ ਫਰਕ ਪੈਂਦੇ।" ਪਾਰੋਤੀ ਨੇ ਲਾਪ੍ਰਵਾਹੀ ਨਾਲ ਕਿਹਾ। ਅਜ ਤਾਂਈ ਜੋ ਵਿਤਕਰਾ ਉਸਦਾ ਪਤੀ ਉਸ ਨਾਲ ਕਰਦਾ ਆ ਰਿਹਾ ਸੀ, ਉਸ ਕਦੀ ਪ੍ਰਵਾਹ ਨਹੀਂ ਸੀ ਕੀਤੀ। ਪਰ ਅਜ ਕਿਸੇ ਬਗਾਨੇ ਨੇ ਉਸ ਬਾਰੇ ਕਿਹਾ ਸੀ, ਇਹ ਗਲ ਉਸਨੂੰ ਬੜੀ ਚੁਭ ਗਈ।

ਦੁਪਹਿਰ ਦੇ ਖਾਣੇ ਮਗਰੋਂ ਉਹ ਫ਼ਿਰ ਮੇਲਾ ਵੇਖਣ ਚਲੇ ਗਏ। ਆਈਤਾੜ ਨੇ ਸਤਿਆਭਾਮਾ ਦੇ ਕਹੇ ਅਨੁਸਾਰ ਬੱਚੇ ਲਈ ਪਤਾਸੇ, ਛੋਲੇ ਮਰੂੰਡੇ ਖਰੀਦੇ ਤੇ ਇਕ ਨਵਾਂ ਭਾਂਡਾ ਲੈਕੇ ਉਸ ਵਿਚ ਸਾਰਾ ਸਮਾਨ ਪਾ ਲਿਆ। ਪਾਰੋਤੀ ਨੂੰ ਆਪਣੇ ਪਤੀ ਦੇਵਤੇ ਕੋਲੋਂ ਅੱਧਾ ਆਨਾ ਮਿਲਿਆ ਸੀ 'ਕੀ ਖਰੀਦੇ' ਸੋਚ ਸੋਚ ਉਸ ਅਖੀਰ ਵਿਚ ਲੱਛੇ ਲਈ ਖਜੂਰਾਂ ਖਰੀਦਕੇ ਆਪਣੇ ਪੱਲੇ ਵਿਚ ਬੰਨ ਲਈਆਂ।

ਸ਼ਾਮੀਂ ਹਨੇਰਾ ਉਤਰਨ ਤੇ ਉਹ ਘਰ ਵਲ ਮੁੜ ਪਏ। ਮੈਦਾਨ ਵਿਚੋਂ ਲੰਘਕੇ ਸਮੁੰਦਰ ਦੇ ਪਛੱਮੀ ਕੰਢੇ ਵਲ ਪੈ ਗਏ। ਲੱਛਾ ਥੱਕਕੇ ਸੌਂ ਗਿਆ। ਸੁੱਤਾ ਹੋਇਆ ਹੋਰ ਭਾਰਾ ਲਗੱਣ ਲੱਗ ਪਿਆ। ਸਤਿਆ ਕਹਿਣ ਲਗੀ "ਇਸ ਗਰਮੀ ਵਿਚ ਰੇਤੇ ਤੇ ਤੁਰਨ ਦੀ ਬਜਾਏ ਸਿੱਧੇ ਰਾਹ ਜਾਂਦੇ ਤਾਂ ਚੰਗਾ ਸੀ।" "ਸਿੱਧੇ ਰਾਹ ਤੇ ਚੂਹੜੇ ਚਮਾਰ ਤੁਰੇ ਜਾਂਦੇ ਹੋਣੇਂ ਨੇਂ। ਮੇਲੇ ਵਿਚੋਂ ਹੋਕੇ ਉਹਨਾਂ ਦੀ ਸੁਰਤ ਟਿਕਾਣੇ ਨਹੀਂ ਹੁੰਦੀ। ਸਮੁੰਦਰ ਦੇ ਕੰਢੇ ਵਾਲਾ ਰਾਹ ਸਾਰਾ ਖਾਲੀ ਹੁੰਦੈ। ਅਰਾਮ ਨਾਲ ਤੁਰੇ ਜਾਵਾਂਗੇ।" ਸਤਿਆ ਦਾ ਸੁਣਾਉਣ ਦਾ ਮਤਲਬ ਸੀ ਕਿ ਉਹ ਲੱਛੇ ਨੂੰ ਚੁਕਕੇ ਥੱਕ ਗਈ ਸੀ ਤੇ ਕੋਈ ਹੋਰ ਉਸਨੂੰ ਚੁੱਕੇ ਪਰ ਆਈਤਾੜ ਦੇ ਇਹ ਗਲ ਪੱਲੇ ਨਾ ਪਈ। ਪਾਰੋਤੀ ਨੂੰ ਉਸਦੀ ਔਖ ਸਮਝ ਆ ਗਈ ਤੇ ਬੋਲੀ "ਲਿਆ ਮੈਨੂੰ ਫੜਾ ਦੇਹ ਤੂੰ ਕਿੰਨਾ ਚਿਰ ਕੱਲੀ ਚੁਕੀ ਜਾਏਂਗੀ।" ਪਾਰੋਤੀ ਨੇ ਲੱਛੇ ਨੂੰ ਫੜ ਲਿਆ ਤਾਂ ਉਸਦੀ ਜਾਨ ਥੋਹੜੀ ਸੌਖੀ ਹੋਈ। ਚਾਰ ਪੰਜ ਮੀਲ ਮਗਰੋਂ ਲੱਛਾ ਜਾਗ ਪਿਆ। ਪਾਰੋਤੀ ਲੱਛੇ ਨੂੰ ਸਮੁੰਦਰ ਦਾ ਕੰਢਾ ਵਿਖਾਉਂਦੀ। ਵਿਚਕਾਰ ਕਦੀ ਉਸਨੂੰ ਥੱਲੇ ਲਾਹਕੇ ਤੁਰਾਉਂਦੀ ਤੁਰੀ ਆਈ। ਪੂਰਨਮਾਸ਼ੀ ਦਾ ਚੰਨ ਉਹਨਾਂ ਦੇ ਖੇਤਾਂ ਦੇ ਛੋਟੇ ਫ਼ਾਟਕ ਕੋਲ ਉੱਗੇ ਨਾਰੀਅਲ ਦੇ ਰੁਖਾਂ ਦੇ ਸਿਰਿਆਂ ਕੋਲ ਪੁਜਿਆ ਤਾਂ ਉਹ ਘਰ ਪੁੱਜ ਗਏ।

ਰਾਤ ਦੀ ਰੋਟੀ ਅਗੋਂ ਤਿਆਰ ਸੀ। ਮੇਲੇ ਦੀ ਥਕਾਵਟ ਤੇ ਪਸ਼ੀਨਾ ਦੂਰ ਕਰਨ ਲਈ ਨਹਾਕੇ ਸਾਰੇ ਖਾਣ ਬਹਿ ਗਏ। ਸਰਸੋਤੀ ਨੇ ਖੁਸ਼ੀ ਤੇ ਉਤਸਾਹ ਨਾ ਹੁੰਦਿਆਂ ਹੋਇਆ ਵੀ ਇਹਨਾਂ ਦਾ ਪ੍ਰਗਟਾਵਾ ਕੀਤਾ। ਸਾਰਿਆਂ ਨੇ ਰੱਜਕੇ ਖਾਧਾ। ਰੋਟੀ ਮਗਰੋਂ ਪਾਰੋਤੀ ਨੇ ਮੇਲੇ ਦਾ ਸਾਰਾ ਹਾਲ ਸਰਸੋਤੀ ਨੂੰ ਸੁਣਾਇਆ। ਨਾਲ ਹੀ ਮੋਤੀਆਂ ਦੀ ਕੰਨੀ ਵਾਲੀ ਸਾਹੜੀ ਦੀ ਗਲ ਸੁਣਾਕੇ ਹੰਝੂ ਵਹਾਏ ਬਿਨਾਂ ਉਹ ਨਾ ਰਹਿ ਸਕੀ।

ਆਈਤਾੜ ਕੋਟੇਸ਼ਵਰ ਦੇ ਮੇਲੇ ਤੇ ਤਾਂ ਚਲਾ ਗਿਆ। ਪਰ ਉਸਦਾ ਧਿਆਨ ਸ਼ੀਨੇ ਮਈਏ ਵਲ ਹੀ ਰਿਹਾ। ਉਸ ਦਿਨ ਉਸਨੇ ਪੈਸਾ ਵਾਪਸ ਦੇਣਾ ਸੀ। ਆਪ ਉਹ ਘਰ ਨਹੀਂ ਸੀ। ਸੋ ਸ਼ੀਨੇ ਨੂੰ ਤਾਂ ਚੰਗਾ ਬਹਾਨਾ ਮਿਲ ਗਿਆ। ਰਾਤੀਂ ਉਹ ਉਸਦੇ ਘਰ ਜਾਣ ਲਈ ਤਿਆਰ ਹੋ ਪਿਆ। ਉਠਕੇ ਉਹ ਤੁਰ ਪਿਆ, ਬੂਹੇ ਕੋਲ ਪੁੱਜਾ ਤਾਂ ਸਰਸੋਤੀ ਨੇ ਗੱਲਾਂ ਕਰਨ ਲਈ ਰੋਕ ਲਿਆ। ਮੇਲੇ ਦੀਆਂ ਗਲਾਂ ਕਰਦੀ ਰਹੀ। ਅਖੀਰ ਵਿਚ ਉਸ ਸਾਹੜੀ ਵਾਲੀ ਗਲ ਵੀ ਸੁਣਾ ਦਿਤੀ। ਆਈਤਾੜ ਦਾ ਮਨ ਖਰਾਬ ਹੋ ਗਿਆ "ਕਿਸੇ ਕੰਮ ਲਈ ਘਰੋਂ ਨਿਕਲੋ ਸਹੀ ਕੋਈ ਨਾ ਕੋਈ ਢੁਚਰ ਡਾਹਕੇ ਬਹਿ ਜਾਂਦੀ ਏ।" ਬੁੜ ਬੁੜ ਕਰਦਾ ਉਹ ਮੁੜਕੇ ਬਰਾਂਡੇ ਵਿੱਚ ਆਕੇ ਬਹਿ ਗਿਆ। ਸਾਰੀ ਰਾਤ ਉਹ ਪਾਸੇ ਮਾਰਦਾ ਰਿਹਾ। ਸੁਫਨੇ ਵਿੱਚ ਵੀ ਇਹੀ ਦਿੱਸੇ ਕਿ ਸ਼ੀਨਾ ਮਈਆ ਉਸਦੇ ਪੈਸੇ ਹੜੱਪ ਕਰ ਗਿਆ ਸੀ।

ਸਵੇਰੇ ਉਹ ਕਿਤੇ ਉਡੀਕਨ ਵਾਲਾ ਸੀ। ਜਲਦੀ ਜਲਦੀ ਡੁਬਕੀ ਲਾਕੇ ਰੇਤੀਲੇ ਕੰਢੇ ਵਲੋਂ ਉਸ ਸ਼ੀਨੇ ਦੇ ਘਰ ਜਾ ਧਾਵਾ ਬੋਲਿਆ। ਉਧਰੋਂ ਸ਼ੀਨਾਂ ਦੂਜੇ ਰਸਤਿਉਂ ਇਸਦੇ ਘਰ ਅਉਣ ਲਈ ਨਿਕਲ ਪਿਆ। ਆਈਤਾੜ ਨੂੰ ਅਗੋਂ ਸ਼ੀਨਾ ਨਾ ਦਿਸਿਆ ਤਾਂ ਉਸਦੀ ਪਤਨੀ ਨੂੰ ਪੁਛਿਆ।

"ਸ਼ੀਨਾ ਕਿਥੇ ?" ਅਗੋਂ ਉਸਨੇ ਪੁਰਾਣੀ ਰਮਾਇਣ ਖੋਹਲ ਦਿਤੀ। "ਤੇਰਾ ਪੈਸਾ ਵਾਪਸ ਕਰਨ ਦਾ ਵੈਦਾ ਕੀਤਾ ਸੀ, ਸੋ ਇਸ ਡਰੋਂ ਉਸਨੇ ਸਾਰਾ ਪਿੰਡ ਘੁੰਮ ਛਡਿਆ, ਕਿਤੋਂ ਪੈਸਾ ਨਾ ਮਿਲਿਆ ਅਖੀਰ ਚ' ਬੰਗਲੌਰ ਤੋਂ ਨਰਸਿੰਘ ਨੇ ਇਧਰੋਂ ਉਧਰੋਂ ਫੜਕੇ 50 ਰੁਪਏ ਦਾ ਮਨੀਆਰਡਰ ਭੇਜਿਆ। ਮੂਲ ਤੇ ਸੂਦ ਦੇ ਪੈਸੇ ਕਿਸੇ ਤਰ੍ਹਾਂ ਕੱਠੇ ਕਰਕੇ ਆਪਣੀ ਜ਼ਬਾਨ ਅਨੁਸਾਰ ਕਲ ਤੇਰੇ ਘਰ ਗਿਆ ਸੀ, ਪਰ ਅਗੋਂ ਤੂੰ ਘਰ ਨਹੀਂ ਸੀ"—ਸਾਰਾ ਹਾਲ ਕਹਿ ਸੁਣਾਇਆ। ਏਨਾਂ ਸੁਨਣ ਦੀ ਫੁਰਸਤ ਆਈਤਾੜ ਕੋਲ ਕਿਥੇ ਸੀ। ਉਹ ਭੱਜਾ-ਭੱਜਾ ਘਰ ਵਲ ਆਇਆ। ਅੱਧ ਵਿਚਕਾਰ ਸ਼ੀਨਾ ਮਿਲ ਪਿਆ। ਸ਼ੀਨੇ ਨੇ ਪੈਸੇ ਉਸਦੇ ਹੱਥ ਵਿਚ ਰਖੇ "ਤੈਨੂੰ ਮੇਰੇ ਤੇ ਭਰੋਸਾ ਨਹੀਂ ਸੀ ਨਾ, ਸੋਚਦਾ ਹੋਵੇਂਗਾ ਮੇਰੇ ਪੈਸੇ ਹੱੜਪ ਗਿਆ। ਲੈ ਫੜ ਆਪਣਾ ਪੈਸਾ ਸੂਦ ਸਮੇਤ। ਤੋਬਾ ਨਾ ਮੈਂ ਤੇਰਾ ਪੈਸਾ ਰਖਾਂ ਤੇ ਨਾ ਤੇਰੀਆਂ ਤੂਹਮਤਾਂ ਸੁਣਾਂ।" ਪੈਸਾ ਉਸਦੀ ਤਲੀ ਤੇ ਰਖ ਉਹ ਤੁਰਦਾ ਬਣਿਆ। ਆਈਤਾੜ ਦਾ ਸਾਰਾ ਧਿਆਨ ਪੈਸੇ ਵਲ ਸੀ ਉਸਨੇ ਇਕ ਇਕ ਰੁਪਈਆ ਗਿਣਕੇ ਵੇਖਿਆ ਤੇ ਠੀਕ ਹੋਣ ਤੇ ਆਪਣੀ ਧੋਤੀ ਵਿਚ ਠੋਸ ਲਏ। ਪੈਸਾ ਵਾਪਸ ਆ ਗਿਆ ਸੀ। ਸ਼ੀਨੇ ਦੀ ਈਮਾਨਦਾਰੀ ਵੇਖ ਉਹ ਖੁਸ਼ ਹੋ ਗਿਆ। ਮਨ ਵਿਚ ਸੋਚਿਆ ਮੈਂ ਐਵੇਂ ਥੋਹੜੇ ਜਿਹੇ ਪੈਸੇ ਲਈ ਉਸਤੇ ਸ਼ਕ ਕਰਦਾ ਰਿਹਾ "ਗੁਸਾ ਨਾ ਕਰੀਂ ਬਈ, ਪੈਸੇ ਦੀ ਲੋੜ ਹੋਣ ਕਰਕੇ ਕਿਸੇ ਵੇਲੇ ਮੂੰਹੋਂ ਵੱਧ ਘਟ ਗਲ ਨਿਕਲ ਗਈ। ਤੂੰ ਐਵੇਂ ਰਾਈ ਦਾ ਪਹਾੜ ਨਾ ਬਣਾ।" ਸ਼ੀਨਾ ਕਿਥੇ ਸੀ ਉਸਦੀਆਂ ਗਲਾਂ ਸੁਨਣ ਲਈ। ਜਦ ਪੈਸੇ ਸੰਭਾਲਕੇ ਉਸ ਸਿਰ ਉਪਰ ਕੀਤਾ ਤਾਂ ਸ਼ੀਨਾ ਉਥੋਂ ਜਾ ਚੁਕਿਆ ਸੀ।

ਆਈਤਾੜ ਸਿੱਧਾ ਘਰ ਗਿਆ। ਕੰਧ ਵਿਚਲੀ ਮੋਰੀ ਵਿਚ ਸਿੱਕੇ ਰਖੇ ਤੇ ਨੋਟ ਇਕ ਸੰਦੂਕੜੀ ਵਿਚ ਪਾ ਉਹ ਵੀ ਉਸੇ ਮੋਰੀ ਵਿਚ ਠੋਸ ਦਿਤੀ। ਆਦਤ ਅਨੁਸਾਰ ਅੰਦਰ ਬਾਹਰ ਝਾਕਿਆ। ਜਦੋਂ ਪੱਕੀ ਕਰ ਲਈ ਕਿ ਨੇੜੇ ਤੇੜੇ ਕੋਈ ਨਹੀਂ ਸੀ ਵੇਖਣ ਵਾਲਾ। ਫ਼ਿਰ ਉਹ ਬਹਾਰ ਨਿਕਲਿਆ ਉਸਦੇ ਖਜ਼ਾਨੇ ਬਾਰੇ ਪਾਰੋਤੀ ਨੂੰ ਕੁੱਛ ਪਤਾ ਨਹੀਂ ਸੀ। ਇਥੋਂ ਤਾਂਈ ਕਿ ਉਸਦੀ ਰਾਣੀ ਨੂੰ ਵੀ ਨਹੀਂ ਪਤਾ। ਕਈ ਵਾਰੀ ਸਤਿਆ ਤੇ ਖੁਸ਼ ਹੋਕੇ ਉਸ ਸੋਚਿਆ ਕਿ ਉਸਨੂੰ ਦਸ ਛੱਡੇ ਪਰ 'ਇਸਤਰੀ ਬੁੱਧੀ ਪ੍ਰਲਯ' ਦੇ ਸਿਧਾਂਤ ਦੇ ਪ੍ਰਭਾਵ ਥੱਲੇ ਆਕੇ ਵਿਚਾਰ ਬਦਲ ਦਿਤਾ।

ਮੁਸਕਰਾਂਦਾ ਉਹ ਕਮਰੇ ਵਿਚੋਂ ਬਾਹਰ ਨਿਕਲਿਆ। ਅਗੋਂ ਸਰਸੋਤੀ ਟਕੱਰ ਪਈ। "ਕਿਉਂ ਸ਼ੀਨੇ ਦੇ ਘਰੋਂ ਹੋ ਆਇਐ? ਪੈਸਾ ਮਿਲ ਗਿਐ?"

"ਦਏ ਬਗੈਰ ਉਹ ਕਿਥੇ ਜਾਏਗਾ। ਮੈਂ ਕਿਤੇ ਐਵੇਂ ਉਸ੍ਨੂੰ ਛੱਡਣ ਵਾਲਾ ਆਂ।" ਉਸ ਬੜੇ ਤਿਖੇ ਹੋਕੇ ਕਿਹਾ।

"ਵੇਖ ਐਵੇਂ ਨਾ ਲੋਕਾਂ ਅਗੇ ਕਹਿ ਪਿਆ ਕਿ ਉਹ ਮੇਰਾ ਪੈਸਾ ਖਾ ਗਿਐ। ਕਾਹਨੂੰ ਇਹੋ ਜਿਹੀਆਂ ਗਲਾਂ ਕਰਨੀਆਂ ਨੇਂ।"

ਆਈਤਾੜ ਨੇ ਸਰਸੋਤੀ ਦੇ ਸਾਹਮਣੇ ਤਾਂ ਉਸਦੀ ਗਲ ਨੂੰ ਐਵੇਂ ਕਿਵੇਂ ਕਰ ਦਿਤਾ ਤੇ ਲਾਪ੍ਰਵਾਹੀ ਨਾਲ ਉਥੋਂ ਚਲਾ ਗਿਆ। ਪਰ ਅੰਦਰੋਂ ਅੰਦਰ ਉਸਦਾ ਮਨ ਬੜਾ ਬੇਚੈਨ ਸੀ। ਉਹ ਫ਼ਿਰ ਸਮੁੰਦਰ ਦੇ ਕੰਢੇ ਰੇਤੇ ਵਿਚ ਪੈਰ ਧਸੱਦਾ ਸ਼ੀਨੇ ਮਈਏ ਦੇ ਘਰ ਵਲ ਤੁਰ ਪਿਆ। ਸ਼ੀਨਾ ਵਿਹੜੇ ਵਿੱਚ ਬੈਠਾ ਨਾਰੀਅਲ ਦੇ ਪੱਤੇ ਬੁਣ ਰਿਹਾ ਸੀ। ਆਈਤਾੜ ਨੂੰ ਵੇਖ ਥੋਹੜਾ ਘਬਰਾ ਗਿਆ। "ਕੀ ਗਲ ਹਸਾਬ ਠੀਕ ਨਹੀਂ ਹੋਇਆ ਯਾਂ ਕੋਈ ਖੋਟਾ ਰੁਪਈਆ ਆ ਗਿਆ?" ਉਸ ਘਬਰਾਹਟ ਵਿੱਚ ਹੀ ਪੁਛਿਆ। "ਕਿਉਂ ਐਵੇਂ ਗੁੱਸਾ ਮਨਾਈ ਬੈਠੇਂ? ਕੁੱਛ ਪੁਠੀਆਂ ਸਿੱਧੀਆਂ ਗਲਾਂ ਮੈਂ ਵੀ ਕਰ ਦਿਤੀਆਂ, ਕੁੱਛ ਤੂੰ ਵੀ ਕਰ ਦਿਤੀਆ। ਉਹਨਾਂ ਨੂੰ ਹੁਣ ਦਿਲ ਨੂੰ ਥੋਹੜਾ ਲਾਈ ਰਖਣੈਂ। ਅਗੋਂ ਤੋਂ ਅਜਿਹੀ ਗਲ ਕੋਈ ਨਹੀਂ ਕਰਨੀ। ਪਿੱਛੇ ਜੋ ਹੋਇਆ ਉਸਨੂੰ ਭੁੱਲ ਜਾਹ। ਏਨਾਂ ਕਹਿਣ ਲਈ ਆਇਆ। ਏਨੀਂ ਗਲ ਕੀਤੇ ਬਿਨਾਂ ਮੈਨੂੰ ਚੈਨ ਨਹੀਂ ਸੀ ਆ ਰਿਹਾ। ਅੰਦਰੋਂ ਅੰਦਰ ਬੜੀ ਖੁਤਖੁਤੀ ਲੱਗੀ ਹੋਈ ਸੀ।" ਏਨੀਂ ਗਲ ਕਰਕੇ ਆਈਤਾੜ ਦਾ ਮਨ ਹੌਲਾ ਹੋ ਗਿਆ।

"ਕੋਈ ਗਲ ਨਹੀਂ ਆਈਤਾੜ ਜੋ ਹੋ ਗਿਆ ਸੋ ਹੋ ਗਿਆ। ਹੁਣ ਛੱਡ ਇਸ ਗਲ ਨੂੰ।" ਉਸ ਗਲ ਦਾ ਉਥੇ ਭੋਗ ਪਾਕੇ ਉਹਨਾਂ ਪਿੰਡ ਦੀਆਂ ਹੋਰ ਗਲਾਂ ਛੋਹ ਲਈਆਂ। ਕੋਟੇਸ਼ਵਰ ਦਾ ਮੇਲਾ, ਉਥੇ ਘਾਟ ਤੋਂ ਵਿਕਣ ਆਏ ਪਤਾਸਿਆਂ ਦੀ ਜ਼ਿਆਰੀ—ਭਾਦੋਂ ਦੇ ਮਹੀਨੇਂ ਵਿੱਚ ਹੀ ਅਗੇਤੇ ਵਿੱਕਣ ਆਈਆਂ ਅੰਬੀਆਂ,

ਪਤਾ ਨਹੀਂ ਕਿਹੜੇ ਪਿੰਡੋ ਲੈਕੇ ਆਏ ਸਨ। ਵਾਰੀ ਵਾਰੀ ਇਹਨਾਂ ਸਾਰੀਆਂ ਗਲਾਂ ਦੀ ਉਹਨਾਂ ਚਰਚਾ ਕੀਤੀ।

ਉਸ ਦਿਨ ਤੋਂ ਬਾਦ ਉਹਨਾਂ ਦੋਹਾਂ ਦੀ ਸੁਲਾਹ ਹੋ ਗਈ। ਦੋਹਾਂ ਵਿਚਕਾਰ ਭਾਂਵੇ ਦੋਸਤੀ ਦੀ ਭਾਵਨਾ ਨਹੀਂ ਸੀ ਤਾਂ ਦੁਸ਼ਮਨੀਂ ਦੀ ਭਾਵਨਾ ਵੀ ਨਹੀਂ ਸੀ। ਪਰ ਆਈਤਾੜ ਦੇ ਮਨ ਵਿਚੋਂ ਵੱਡਾ ਦਰਵਾਜ਼ਾ ਬਨਾਉਣ ਦੀ ਗਲ ਨਿਕਲੀ ਨਾ। ਇਹ ਗਲ ਨਿਕਲਣ ਵਾਲੀ ਵੀ ਨਹੀਂ ਸੀ। ਸ਼ੀਨਾ ਉਹ ਦਰਵਾਜ਼ਾ ਬਣਾਕੇ ਸ਼ੀਨਾ ਮਈਆ ਬਣ ਗਿਆ ਸੀ। ਪਿੰਡ ਵਿਚ ਲੋਕੀ ਉਸਦਾ ਵਧੇਰੇ ਆਦਰ ਕਰਦੇ ਸਨ। 'ਮੈਂ ਕਿਹੜਾ ਕੋਈ ਕੰਗਾਲ ਯਾਂ ਐਨਾਂ ਗਿਆਂ ਗੁਜ਼ਰਿਆ ਆਂ।' ਉਸ ਆਪਣੇ ਆਪਨੂੰ ਸਮਝਾਇਆ। ਪਰ ਅੰਦਰੋਂ ਉਹ ਈਰਖਾ ਨਾਲ ਭੁੱਜ ਰਿਹਾ ਸੀ। ਮਨ ਹੀ ਮਨ ਕਹਿੰਦਾ ਇਹ ਉਹੋ ਸ਼ੀਨਾ ਏ ਜਿਸਨੂੰ ਸਾਲ ਵਿਚ ਛੇ ਮਹੀਨੇ ਖਾਣ ਲਈ ਨਹੀਂ ਸੀ ਲਭੱਦਾ ਹੁਣ ਇਹ ਬੜਾ ਵੱਡਾ ਆਦਮੀ ਬਣੀ ਬੈਠੇ। ਉਹ ਵੀ ਉਧਾਰ ਚੁੱਕੇ ਪੈਸੇ ਨਾਲ ਬੂਹਾ ਬਣਾਕੇ। ਤੇ ਉਹ ਕੋਦੰਡ ਆਈਤਾੜ ਦਾ ਪੁੱਤਰ, ਜਿਹੜਾ ਆਪਣੀ ਮੁੱਠੀ ਘੁੱਟੀ ਰਖਦੈ ਜਿਸਨੂੰ ਲੋਕੀ ਪੁਰੋਹਿਤ ਤੋਂ ਵੱਧ ਕੁਛ ਸਮਝਦੇ ਹੀ ਨਹੀਂ ਜੇ ਚਾਹੇ ਤਾਂ ਦਰਵਾਜ਼ਾ ਕੀ ਉੱਤੇ ਚੁਬਾਰਾ ਵੀ ਪਾ ਸਕਦੈ। ਉਸ ਆਪਣੇ ਆਪ ਨੂੰ ਸਮਝਾਇਆ। ਇਹ ਸਿਰਫ਼ ਝੂਠਾ ਹੌਂਸਲਾ ਹੀ ਨਹੀਂ ਸੀ ਉਹ ਕੰਧ ਵਿਚਲੀ ਮੋਰੀ ਵਿਚ ਹੱਥ ਮਾਰੇ ਤਾਂ ਇਹ ਸੰਭਵ ਵੀ ਸੀ।

ਪਰ ਆਪਣੇ ਘਰ ਵਿਚ ਇਸ ਗਲ ਬਾਰੇ ਮੂੰਹ ਖੋਹਲਣ ਦੀ ਉਸਦੀ ਹਿੰਮਤ ਨਾ ਪੈਂਦੀ। ਸਤਿਆ ਭਾਮਾ ਨੂੰ ਦਸਿਆ ਤਾਂ ਉਹ ਤਾਂ ਸੁਣਦੇ ਸਾਰ ਹੀ ਟੱਪ ਖਲੋਏਗੀ—ਅਮੀਰਾਂ ਦੀ ਧੀ ਏ। ਪਾਰੋਤੀ ਨੇ ਨਾਂਸਮਝਾਂ ਵਾਂਗੂ ਕਹਿਣੈਂ 'ਮੈਨੂੰ ਕੀ ਪਤਾ।' ਪਰ ਭੈਣ ਸਾਹਮਣੇ ਕਿਵੇਂ ਗਲ ਕਰੇ। ਗਲ ਕਰ ਵੀ ਦੇਵੇ ਤਾਂ ਉਸ ਕਿਤੇ ਮੰਨਣੈ। ਉਹ ਤਾਂ ਆਖੇਗੀ "ਤੇਰੇ ਕੋਲ ਪੈਸਾ ਵਧੇਰੇ ਏ ਤਾਂ ਜਾਕੇ ਸਮੁੰਦਰ ਵਿਚ ਰੋਹੜ ਆ। ਇਸ ਘਰ ਵਿਚ ਕੀ ਕਮੀ ਏ। ਚੰਗਾ ਭਲਾ ਏ।" ਤੇ ਜੇ ਉਸ ਚੁਪਚਾਪ ਕੁੱਛ ਕਰ ਲਿਆ। ਭੈਣ ਨਾਲ ਸਲਾਹ ਨਾ ਕੀਤੀ। ਤਾਂ ਉਸ ਰੁੱਸਕੇ ਘਰ ਛਡਕੇ ਤੁਰ ਪੈਣਾਂ। ਉਹ ਚਲੀ ਗਈ ਤਾਂ ਉਸਦੇ ਸਹੁਰਿਉਂ ਔਂਦੇ ਧਾਨ ਤੋਂ ਵੀ ਹੱਥ ਧੋਣੇਂ ਪੈਣਗੇ। ਨਾਲੇ ਸਰਸੋਤੀ ਬਿਨਾਂ ਨਾ ਉਸਦਾ ਘਰ ਤੇ ਨਾ ਹੀ ਖੇਤੀ ਬਾੜੀ ਹੀ ਚਲ ਸਕਦੀ ਏ।

ਲਗਾਤਾਰ ਕਈ ਮਹੀਨਿਆਂ ਤਾਂਈ ਇਹ ਵਿਚਾਰ ਉਸਦੇ ਮਨ ਨੂੰ ਖਰੋਚਦਾ ਰਿਹਾ। ਪਰ ਹੌਂਸਲਾ ਕਰਕੇ ਉਹ ਕੋਈ ਵੀ ਫ਼ੈਸਲਾ ਨਾ ਕਰ ਸਕਿਆ। ਏਸੇ ਸਮੇਂ ਵਿੱਚ ਹੀ ਉਸਦੇ ਘਰ ਇਕ ਹੋਰ ਪ੍ਰਸ਼ਨ ਸਿਰ ਚੁੱਕ ਖਲੋਤਾ। ਸਤਿਆਭਾਮਾ ਫ਼ਿਰ ਮਾਂ ਬਨਣ ਵਾਲੀ ਸੀ। ਉਹ ਪੂਰੇ ਦਿਨਾਂ ਤੇ ਸੀ। ਐਤਕੀਂ ਜਣੇਪਾ ਕਿਥੇ ਕਟਿਆ ਜਾਵੇ ਇਹ ਸੋਚ ਸੀ। "ਐਤਕੀਂ ਵੀ ਪਡੂਮਣੂਰ ਭੇਜਨੈਂ। ਇਥੇ ਅਸੀ ਦੋ ਜਣੀਆਂ ਹੈਗੀਆਂ।" ਸਰਸੋਤੀ ਨੇ ਕਿਹਾ। ਪਰ ਪਾਰੋਤੀ ਕਹਿਣ ਲਗੀ "ਭੈਣ ਜਿਵੇਂ

ਉਸਦੀ ਮਰਜ਼ੀ ਏ ਕਰਨ ਦੇਹ ਨਹੀਂ ਤਾਂ ਕਲ ਨੂੰ ਕਈ ਕੁਣਸਾਂ ਕਢੇਗੀ। ਆਹ ਨਹੀਂ ਹੋਇਆ, ਔਹ ਨਹੀਂ ਹੋਇਆ।" ਪਾਰੋਤੀ ਨੇ ਗਲ ਕਰਕੇ ਇਸ ਵਿਚਾਰ ਨੂੰ ਢਿੱਲਾ ਪਾ ਦਿਤਾ। ਏਨੇਂ ਚਿਰ ਵਿੱਚ ਪਛੂਮਣੂਰ ਤੋਂ ਮਾਦੱਪੇ ਨੇ ਦੋ ਤਿੰਨ ਵਾਰੀ ਆਪਣੇ ਪੁੱਤਰ ਰਾਹੀਂ ਅਖਵਾ ਭੇਜਿਆ "ਐਤਕੀਂ ਸਤਿਆ ਜਣੇਪੇ ਲਈ ਇਥੇ ਕਿਉਂ ਨਹੀਂ ਆਈ। ਕੀ ਗਲ ਸਾਡਾ ਏਨਾਂ ਵੀ ਹੱਕ ਨਹੀਂ।"

ਇਕ ਵਾਰੀ ਆਈਤਾੜ ਪਛੂਮਣੂਰ ਗਿਆ ਤਾਂ ਉਸ ਬੜੀ ਦਨਾਈ ਵਖਾਂਦਿਆਂ ਕਿਹਾ "ਤੁਹਾਨੂੰ ਕਿੰਨਾ ਚਿਰ ਔਖੇ ਕਰਦੇ ਰਹਾਂਗੇ, ਸੋਚਕੇ ਨਹੀਂ ਭੇਜਿਆ।" "ਇਹ ਨਾ ਕਹਿ, ਮੇਰੀਆਂ ਅੱਠ ਭੈਣਾਂ ਸਨ। ਉਹਨਾਂ ਵਿਚੋਂ ਹੁਣ ਕੁੱਛ ਹੀ ਬਚੀਆਂ ਨੇਂ, ਜਦੋਂ ਜੀਂਦੀਆਂ ਸਨ ਤਾਂ ਮੈਂ ਉਹਨਾਂ ਨੂੰ ਜਣੇਪੇ ਲਈ ਇਥੇ ਲੈਕੇ ਅਉਂਦਾ ਸਾਂ। ਮੇਰੀ ਮਾਂ ਜਣੇਪੇ ਵੇਲੇ ਉਹਨਾਂ ਨੂੰ ਸਹੁਰੇ ਨਹੀਂ ਸੀ ਛਡਦੀ"

"ਠੀਕ ਏ, ਦੇਖਣੈਂ ਆਂ" ਆਈਤਾੜ ਕਹਿਣ ਲਗਾ।

ਘਰ ਆਕੇ ਉਸ ਸਤਿਆ ਨਾਲ ਗਲ ਕੀਤੀ ਤਾਂ ਉਹ ਝੱਟ ਪੇਕੇ ਜਾਣ ਲਈ ਤਿਆਰ ਹੋ ਪਈ।

ਆਈਤਾੜ ਨੇ ਜੰਤਰੀ ਵੇਖੀ, ਨਛੱਤਰ, ਦਿਨ ਵੇਖ ਚੰਗਾ ਮਹੂਰਤ ਲੱਭ ਕੇ ਪਤਨੀ ਨੂੰ ਨਾਲ ਲੈਕੇ ਪਛੂਮਣੂਰ ਵਲ ਤੁਰ ਪਿਆ। ਲੱਛਾ ਤਿੰਨਾਂ ਸਾਲਾਂ ਦਾ ਹੋ ਗਿਆ ਸੀ। ਤੋਤਲੀਆਂ-ਤੋਤਲੀਆਂ ਗਲਾਂ ਕਰਦਾ। ਉਸਦਾ ਕੀ ਕੀਤਾ ਜਾਏ। ਉਸਦਾ ਫ਼ੈਸਲਾ ਤੁਰਨ ਵੇਲੇ ਹੀ ਹੋ ਸਕਿਆ। ਆਈਤਾੜ ਦਾ ਖਿਆਲ ਸੀ ਜਣੇਪੇ ਵੇਲੇ ਮਾਂ ਲਈ ਇਸਨੂੰ ਸਾਂਭਣਾ ਮੁਸ਼ਕਲ ਹੋ ਜਾਵੇਗਾ। ਸਰਸੋਤੀ ਚਹੁੰਦੀ ਸੀ ਲੱਛਾ ਉਹਨਾਂ ਕੋਲ ਹੀ ਰਹੇ। ਪਾਰੋਤੀ ਸੋਚਦੀ ਕਾਹਦੇ ਲਈ ਇਹ ਜਿੰਮੇਵਾਰੀ ਚੁਕਣੀ ਏ। ਇਸ ਸਾਰੀ ਅਸਪਸ਼ਟ ਜਿਹੀ ਗਲ ਨੂੰ ਵੇਖ ਸਤਿਆਭਾਮਾ ਬੜੀ ਰੁੱਖੀ ਹੋਕੇ ਬੋਲੀ "ਮੇਰਾ ਮੁੰਡਾ ਮੇਰੇ ਲਈ ਕੋਈ ਭਾਰ ਨਹੀਂ। ਪੇਕੇ ਜਾਣ ਲਗਿਆਂ ਉਸ ਲੱਛੇ ਨੂੰ ਚੁਕਿਆ ਤੇ ਸਭ ਦੇ ਸਾਹਮਣੇ "ਮੈਂ ਨਾਨਕੇ ਚਲਿਆਂ" ਕਹਿਕੇ ਉਹ ਚਲੇ ਗਏ।

ਪਛੂਮਣੂਰ ਪਹੁੰਚ ਗਏ। ਉਹਨਾਂ ਦੀ ਖ਼ੂਬ ਆਉਭਾਗਤ ਹੋਈ। ਆਈਤਾੜ ਦੁਪਹਿਰ ਦੀ ਰੋਟੀ ਮਗਰੋਂ ਅਉਣ ਲਈ ਤਿਆਰ ਹੋ ਪਿਆ। ਅਉਣ ਲਗਿਆਂ ਉਸ ਲੱਛੇ ਨੂੰ ਕਿਹਾ "ਤੂੰ ਅੰਮਾ ਨਾਲ ਰਹਿ। ਇਥੇ ਨਾਨਾ ਵੀ ਹੈ। ਰੋਜ਼ ਤੈਨੂੰ ਖਾਣ ਲਈ ਗੁੜ ਤੇ ਕਾਜੂ ਦੇਣਗੇ।" ਉਸ ਲੱਛੇ ਨੂੰ ਲਾਲਚ ਦਿੰਦਿਆਂ ਕਿਹਾ। ਪਰ ਲੱਛਾ ਉਸਦੇ ਪਿੱਛੇ ਪਿੱਛੇ ਹੀ ਤੁਰ ਪਿਆ ਤੇ ਬੋਲਿਆ "ਮੈਨੂੰ ਗੁੜ ਨਹੀਂ ਚਾਹੀਦਾ। ਕਾਜੂ ਨਹੀਂ ਚਾਹੀਦਾ।"

"ਫਿਰ ਕੀ ਚਹੀਦਾ ਏ?"

"ਵੱਡੀ ਮਾਂ"

ਆਈਤਾੜ ਨੂੰ ਉਸਦੀ ਜ਼ਿੱਦ ਅਗੇ ਝੁਕਣਾ ਪਿਆ ਤੇ ਨਾਲ ਲੈਕੇ ਤੁਰ ਪਿਆ। ਕੁੱਛ ਰਾਹ ਚੁਕਕੇ, ਕੁਛ ਰਾਹ ਤੁਰਕੇ ਉਸ ਸਫ਼ਰ ਤਹਿ ਕੀਤਾ। ਜਦੋਂ ਘਰ ਪੁੱਜਾ ਤਾਂ ਲੱਛਾ ਉਸਦੇ ਮੋਢੇ ਨਾਲ ਲੱਗਾ ਗਹਿਰੀ ਨੀਂਦੇ ਸੁੱਤਾ ਪਿਆ ਸੀ। ਉਸ ਰਾਤ ਤੋਂ ਲੈਕੇ ਸਤਿਆਭਾਮਾ ਦੇ ਵਾਪਸ ਅਉਣ ਤਾਂਈ 'ਵੱਡੀ ਮਾਂ' ਨੂੰ ਲੱਗਾ ਉਹ ਇਕ ਕੀਮਤੀ ਖਜ਼ਾਨੇ ਦੀ ਪਹਿਰੇਦਾਰ ਬਣ ਗਈ ਸੀ। ਲੱਛਾ ਇਕ ਕੀਮਤੀ ਖਜ਼ਾਨਾ ਹੀ ਤਾਂ ਸੀ। ਇਸਦਾ ਮਤਲਬ ਇਹ ਨਹੀਂ ਸੀ ਕਿ ਉਸਦੇ ਦਿਲ ਵਿਚ ਲੱਛੇ ਲਈ ਪਿਆਰ ਨਹੀਂ ਸੀ। ਪਿਆਰ ਨਾਲ ਤਾਂ ਉਸਦਾ ਦਿਲ ਉਮੜ ਰਿਹਾ ਸੀ। ਉਸਨੂੰ ਤਾਂ ਸਤਿਆ ਦਾ ਡਰ ਖਾਈ ਜਾ ਰਿਹਾ ਸੀ। ਉਹ ਡਰਦੀ ਸੀ ਕਿ ਲੱਛੇ ਦਾ ਉਸ ਲਈ ਉਮੜਦਾ ਪਿਆਰ ਸਤਿਆਭਾਮਾ ਦੇ ਮਨ ਵਿਚ ਡੂੰਘੀ ਈਰਖਾ ਪੈਦਾ ਕਰੇਗਾ ਤੇ ਉਸ ਨਾਲ ਘਰ ਵਿਚ ਹੋਰ ਕਈ ਲੜਾਈਆਂ ਝਗੜੇ ਤੇ ਪੁਆੜੇ ਖੜੇ ਹੋ ਸਕਦੇ ਸਨ।

ਮਘਰ ਦੀ ਸੰਗਰਾਂਦ ਤੋਂ ਪੰਦਰਾਂ ਕੁ ਦਿਨ ਮਗਰੋਂ ਆਈਤਾੜ ਨੂੰ ਪੜ੍ਹੂਮਣ੍ਹੂਰ ਤੋਂ ਖੁਸ਼ਖਬਰੀ ਮਿਲੀ ਕਿ ਪੂਰਨਮਾਸ਼ੀ ਦੇ ਦਿਨ ਸਤਿਆ ਨੇ ਇਕ ਬੱਚੀ ਨੂੰ ਜਨਮ ਦਿਤਾ ਸੀ। ਆਈਤਾੜ ਨੇ ਇਹ ਖੁਸ਼ਖਬਰੀ ਘਰ ਦਿਆਂ ਨੂੰ ਸੁਨਾਉਣ ਲਈ ਲੱਛੇ ਨੂੰ ਵਾਜ ਮਾਰੀ ਤੇ ਕਿਹਾ "ਲੱਛੇ ਤੇਰੀ ਭੈਣ ਜੰਮੀ ਏ—ਛੋਟੀ ਜਿਹੀ ਭੈਣ"

"ਮੈਨੂੰ ਨਹੀਂ ਚਹੀਦੀ ਭੈਣ ਭੂਣ—ਮੈਨੂੰ ਤਾਂ ਸਿਰਫ਼ ਵੱਡੀ ਮਾਂ ਹੀ ਚਾਹੀਦੀ ਏ।" ਉਸ ਅਗੋਂ ਆਕੜਦਿਆਂ ਕਿਹਾ। ਵੱਡੀ ਮਾਂ ਨੇ ਜ਼ੋਰ ਦੇਕੇ ਲੱਛੇ ਦਾ ਧਿਆਨ ਫ਼ਿਰ ਛੋਟੀ ਭੈਣ ਵਲ ਦੁਆਂਦਿਆਂ ਕਿਹਾ "ਇਉਂ ਨਹੀਂ ਕਹਿੰਦੇ ਪੁਤਰ—ਸੋਹਣੀ ਜਿਹੀ ਭੈਣ ਤੇਰੇ ਨਾਲ ਖੇਡੇਗੀ। ਵਿਹੜੇ ਵਿਚ ਬਹਿਕੇ ਦੋਵੇਂ ਚਣੇਮਣੇ* ਖੇਡਿਆ ਜੇ। ਲੱਛੇ ਨੂੰ ਚਣੇਮਣੇ ਯਾਦ ਆ ਗਏ। "ਵੱਡੀ ਮਾਂ, ਹੁਣੇ ਚਣੇਮਣੇ ਖੇਡਨੇਂ ਆਂ। ਚੌਂਕੀ ਤੇ ਗੀਟੀਆਂ ਲੈਕੇ ਆ।" ਉਸਦੀ ਜ਼ਿੱਦ ਤੇ ਉਹ ਚੌਂਕੀ ਤੇ ਗੀਟੀਆਂ ਲੈ ਆਈ ਤੇ ਖੇਡਣ ਲੱਗ ਪਈ। ਕੁੱਛ ਚਿਰ ਮਗਰੋਂ ਬੋਲੀ "ਮੈਨੂੰ ਰੋਟੀ ਟੁੱਕ ਨੂੰ ਦੇਰ ਹੁੰਦੀ ਏ। ਰਾਤੀਂ ਰੋਟੀ ਖਾਣ ਮਗਰੋਂ ਫ਼ਿਰ ਖੇਡਾਂਗੇ" ਕਹਿਕੇ ਪਾਰੋਤੀ ਉੱਠਣ ਲਗੀ ਤਾਂ ਲੱਛਾ ਬੋਲਿਆ "ਮੈਂ ਕੱਲਾ ਖੇਡਾਂਗਾ।"

"ਇਸੇ ਲਈ ਤਾਂ ਕਿਹੈ, ਤੂੰ ਭੈਣ ਨਾਲ ਖੇਡਿਆ ਕਰੀਂ"

"ਭੈਣ ਕੀ ਹੁੰਦੀ ਏ ਵੱਡੀ ਮਾਂ?"

ਵੱਡੀ ਮਾਂ ਹਸੱਦੀ ਅੰਦਰ ਚਲੀ ਗਈ।

*ਇਕ ਪੇਂਡੂ ਖੇਡ। ਲਕੜੀ ਦੇ ਫੱਟੇ ਉਪਰ ਅਠ ਖੁੱਤੀਆਂ ਹੁੰਦੀਆਂ ਹਨ। ਆਮਤੌਰ ਤੇ ਇਹ ਇਮਲੀ ਦੀਆਂ ਗਿਟਕਾਂ ਨਾਲ ਖੇਡਦੇ ਹਨ।

10

ਆਈਤਾੜ ਦੇ ਮਨੋਂ ਖਪਰੇਲ ਦਾ ਘਰ ਬਨਾਉਣ ਦੀ ਖਾਹਿਸ਼ ਨਾ ਗਈ। ਪਰ ਉਸਨੂੰ ਸਿਰੇ ਚਾੜ੍ਹਨ ਦੀ ਹਿੰਮਤ ਨਾ ਹੋਣ ਕਰਕੇ ਉਹ ਚੁਪ ਬੈਠਾ ਸੀ। ਜੇ ਮੈਂ ਇਹੋ ਜਿਹਾ ਘਰ ਬਣਾ ਲਿਆਂ ਤਾਂ ਸ਼ੀਨੇ ਨੇ ਲੋਕਾਂ ਅਗੇ ਜਾਕੇ ਕਹਿੰਦੇ ਫਿਰਨੈਂ ਮੇਰੇ ਤੋਂ ਸੜਕੇ ਇਸ ਆਈਤਾੜ ਦੇ ਬੱਚੇ ਨੇਂ ਖਪਰੇਲ ਦੀ ਛੱਤ ਪਾ ਲਈ ਏ। ਇਸ ਲਈ ਸ਼ੀਨੇ ਨੂੰ ਸਾੜਨ ਲਈ ਉਹ ਕੁੱਛ ਹੋਰ ਕਾਰਨਾਮਾ ਕਰ ਦਿਖਾਣਾ ਚਹੁੰਦਾ ਸੀ। ਕੌਡੀ ਵਿਚ ਉਸਦੇ ਨਾਰੀਅਲ ਦੇ ਬਾਗ ਦੇ ਨਾਲ ਹੀ ਆਈਤ੍ਰ ਪੁਜਾਰੀ ਦਾ ਨਾਰੀਅਲਾਂ ਦਾ ਬਾਗ ਸੀ। ਆਈਤਾੜ ਦੇ ਸਿਰਫ਼ ਸੌ ਕੁ ਰੁਖਾਂ ਦੇ ਬਾਗ ਦੇ ਸਾਹਮਣੇ ਆਈਤ੍ਰ ਦਾ ਬਾਗ ਨੰਦਨਵਣ ਜਾਪਦਾ ਸੀ। ਰੁਖ ਸਾਰੇ ਹੀ ਨਵੇਂ ਸਨ। ਥੱਲੇ ਖਲੋਕੇ ਹੱਥ ਪਉਣ ਨਾਲ ਹੀ ਨਾਰੀਅਲ ਹੱਥ ਵਿਚ ਆ ਜਾਂਦੇ ਸਨ। ਕਈ ਵਾਰੀ ਆਈਤਾੜ ਨੇ ਲਲਚਾਈਆਂ ਨਜ਼ਰਾਂ ਨਾਲ ਉਸ ਬਾਗ ਵਲ ਵੇਖਿਆ ਸੀ ਆਈਤ੍ਰ ਪੁਜਾਰੀ ਨੇ ਇਕ ਵਾਰੀ ਆਪਣਾ ਬਾਗ ਆਈਤਾੜ ਕੋਲ ਵੇਚਣ ਦੀ ਤਜਵੀਜ਼ ਵੀ ਰਖੀ। ਉਸਨੂੰ ਪੈਸੇ ਦੀ ਬੜੀ ਲੋੜ ਸੀ। ਆਈਤਾੜ ਨੂੰ ਕਹਿਣ ਲੱਗਾ "ਜੇ ਜ਼ਮੀਨ ਗਹਿਣੇ ਰਖਣੀ ਉ ਤਾਂ ਗਹਿਣੇ ਰਖ ਲੈ। ਖਰੀਦਣੀ ਆਂ ਤਾਂ ਖਰੀਦ ਲੈ। ਮੈਨੂੰ ਪੰਜ ਸੌ ਰੁਪਈਆਂ ਦੇ ਦੇਹ।" ਉਦੋਂ ਆਈਤਾੜ ਦਾ ਹੌਂਸਲਾ ਨਾ ਪਿਆ। ਜਿਸ ਸਾਲ ਉਸਦਾ ਵਿਆਹ ਹੋਇਆ ਮੁਹਾਣੇ ਦੇ ਪਾਣੀ ਨੇ ਹਦਾਂ ਬੰਨੇ ਤੋੜਕੇ ਉਸਦੇ ਖੇਤ ਤੇ ਹੋਰ ਕਈ ਖੇਤਾਂ ਵਿਚ ਸਭ ਕੁੱਛ ਰੋੜ੍ਹ ਦਿਤਾ। ਉਸਨੂੰ ਚੰਗੀ ਤਰ੍ਹਾਂ ਯਾਦ ਸੀ। ਕਿੰਨੇ ਸਾਲ ਪਾਣੀ ਦਾ ਵਹਾਉ ਉਸ ਰੁਖ ਰਿਹਾ ਸੀ। ਫ਼ਿਰ ਥੋਹੜਾ ਬਦਲਣਾ ਸ਼ੁਰੂ ਹੋ ਗਿਆ। ਹੁਣ ਹਾਲਤ ਕਾਫ਼ੀ ਬਦਲ ਚੁਕੀ ਸੀ। ਪਿਛਲੇ ਪੰਦਰਾਂ ਸਾਲਾਂ ਤੋਂ ਹਰ ਸਾਲ ਫ਼ਰਕ ਪੈ ਰਿਹਾ ਸੀ। ਮੁਹਾਣੇ ਤੋਂ ਸੌ ਗਜ਼ ਤਾਂਈ ਰੇਤ ਹੀ ਰੇਤ ਵਿੱਛੀ ਪਈ ਸੀ ਤੇ ਮੁਹਾਣੇ ਦਾ ਗੁੱਸਾ ਹੁਣ ਦਖਣੀ ਕੰਢੇ ਤੇ ਨਿਕਲ ਰਿਹਾ ਸੀ। ਆਈਤਾੜ ਦਾ ਵਿਚਾਰ ਸੀ ਕਿ ਅਗਲੇ ਪੰਜਾਹ ਸਾਲਾਂ ਤਾਂਈ ਮੁਹਾਣੇ ਵਲੋਂ ਅਉਂਦੇ ਪਾਣੀ ਦਾ ਕੋਈ ਖਤਰਾ ਨਹੀਂ ਸੀ ਰਿਹਾ। ਨਾਲੇ ਪੁਜਾਰੀ ਨੇ ਆਪਣੇ ਖੇਤ ਦੇ ਬਚਾਉ ਲਈ ਪਥਰਾਂ ਦੀ ਕੰਧ ਵੀ ਖੜੀ ਕਰ ਲਈ ਸੀ। ਆਈਤਾੜ ਨੇ ਇਕ ਵਾਰੀ ਫ਼ਿਰ ਪੁਜਾਰੀ ਨਾਲ ਜ਼ਮੀਨ ਦੀ ਗਲ ਛੇੜਨ ਦੀ ਸੋਚੀ।

ਦਿਨੋਂ ਦਿਨ ਕਰਜ਼ੇ ਦੇ ਭਾਰ ਥੱਲੇ ਦਬਿਆ ਜਾਂਦਾ ਆਈਤ੍ਰ ਇਕ ਦਿਨ ਆਈਤਾੜ ਨੂੰ ਮਿਲਿਆ। ਸਵੇਰ ਦਾ ਵੇਲਾ ਸੀ। ਆਈਤ੍ਰ ਦੀ ਦੀਰਘ ਕਾਇਆ ਦਾ ਉਸਤੋਂ ਦੁਗਣਾ ਦੀਰਘ ਪਰਛਾਂਵਾ ਰੇਤ ਤੇ ਵਿਛਿਆ ਹੋਇਆ ਸੀ। ਆਈਤਾੜ ਉਸਦੇ ਪਰਛਾਂਵੇ ਤੋਂ ਬਚਣ ਲਈ ਥੋਹੜਾ ਪਰ੍ਹਾਂ ਹੋਕੇ ਖਲੋ ਗਿਆ ਤੇ ਪੁਛੱਣ ਲਗਾ "ਪੁਜਾਰੀ ਤੇਰਾ ਖੇਤ ਵਿਕ ਗਿਐ। ਕਿਸਨੂੰ ਵੇਚਿਆ?"

"ਕਿਥੇ ਵਿਕਿਐ ਅਈਆ ਠੀਕ ਗਾਹਕ ਹੀ ਨਹੀਂ ਮਿਲਿਆ। ਕਿਸ਼ਨੂੰ ਵੇਚਣਾ ਸੀ। ਸ਼ੀਨੇ ਮਈਏ ਦਾ ਬੋਹੜਾ ਬਹੁਤ ਵਿਚਾਰ ਹੈ ਖਰੀਦਣ ਦਾ" ਉਸ ਅਗੋਂ ਜੁਆਬ ਦਿਤਾ।

"ਸ਼ੀਨੇ ਕੋਲ ਐਨਾਂ ਪੈਸਾ ਕਿਥੇ ਹੋਣੈ ? ਉਸ ਐਵੇਂ ਹੀ ਕਹਿ ਦਿਤਾ ਹੋਣੈਂ।"

"ਨਹੀਂ ਅਈਆ ਹੁਣ ਉਸਦੇ ਦੋਵੇਂ ਮੁੰਡੇ ਬੰਗਲੌਰ ਵਿੱਚ ਨੇਂ। ਸ਼ੀਨੇ ਦੇ ਭਣਵਈਏ ਨਾਲ ਰਲਕੇ ਉਹਨਾਂ ਆਪਣਾ ਹੋਟਲ ਖੋਹਲ ਲਿਐ। ਬੜਾ ਪੈਸਾ ਕਮਾ ਰਹੇ ਨੇਂ।"

ਆਈਤਾੜ ਦਾ ਮਨ ਬੋਹੜਾ ਬੇਚੈਨ ਹੋ ਗਿਆ। ਉਸ ਸਾਹਮਣੇ ਰੇਤ ਤੇ ਪਈਆਂ ਸਿਪੀਆਂ ਗਿਨਣੀਆਂ ਸ਼ੁਰੂ ਕਰ ਦਿਤੀਆਂ। ਇਸ ਦਾ ਕਾਰਨ ਸੀ ਮਈਏ ਦੇ ਮੁੰਡਿਆਂ ਦਾ ਆਪਣਾ ਹੋਟਲ ਖੋਹਲਣ ਦੀ ਖਬਰ। ਇਹ ਖਬਰ ਉਸ ਲਈ ਨਵੀਂ ਸੀ। ਉਸਨੂੰ ਤਾਂ ਏਨਾਂ ਪਤਾ ਸੀ ਕਿ ਉਹ ਕਿਸੇ ਦੇ ਹੋਟਲ ਵਿਚ ਕੰਮ ਕਰਦੇ ਸਨ।

"ਪਰ ਉਹ ਕਹਿੰਦੇ ਕਿ ਚਾਰ ਸੌ ਤੋਂ ਵੱਧ ਨਹੀਂ ਦੇਣਾ। ਇਸ ਤਰ੍ਹਾਂ ਤਾਂ ਇਕ ਰੁਖ ਚਾਰ ਰੁਪਏ ਦਾ ਵੀ ਨਾ ਪਿਆ। ਏਨਾਂ ਰੁਪਈਆ ਤਾਂ ਦੋ ਸਾਲਾਂ ਵਿਚ ਨਾਰੀਅਲ ਵੇਚਕੇ ਹੀ ਮੈਂ ਕਮਾ ਲਵਾਂ," ਆਈਤ੍ਰ ਕਹਿਣ ਲਗਾ।

"ਤੇਰਾ ਏਨੇਂ ਵਿਚ ਵੇਚਣ ਦਾ ਖਿਆਲ ਹੈ ਕਿ ਨਹੀਂ ?" ਆਈਤਾੜ ਨੇ ਪੁਛਿਆ।

"ਏਨੇਂ ਵਿਚ ਕਿਵੇਂ ਵੇਚ ਦੇਵਾਂ ਆਈਆ ? ਦੋ ਸੌ ਤੋਂ ਵੱਧ ਤਾਂ ਰੁਖ ਨੇ। ਭੈੜੇ ਵੇਲੇ ਵੀ ਹਰ ਰੁਖ ਤੋਂ ਸਾਲ ਵਿਚ 150-200 ਨਾਰੀਅਲ ਤਾਂ ਲਹਿ ਜਾਂਦੇ ਨੇਂ। ਜੇ ਤਾੜੀ ਲਈ ਟੱਕ ਲਾ ਦਿਤਾ ਤਾਂ ਹੋਰ ਕੁੱਛ ਨਹੀਂ ਤਾਂ ਸਾਲ ਦੇ ਚਾਲੀ ਰੁਪਏ ਤਾਂ ਕਿਤੇ ਨਹੀਂ ਗਏ। ਦਸਾਂ ਰੁਖਾਂ ਨੂੰ ਤਾਂ ਟੱਕ ਲਾ ਦਿਤੇ ਨੇਂ।" "ਉਹ ਇਉਂ ਤਾਂ ਤੇਰਾ ਭਾਅ ਨਾਰੀਅਲ ਦੇ ਰੁਖਾਂ ਦੇ ਸਿਰਿਆਂ ਤਾਂਈ ਅਪੜਿਆਂ ਜਾਪਦੈ।"

"ਇਹੋ ਜਿਹੀ ਤਾਂ ਕੋਈ ਗਲ ਨਹੀਂ ਆਈਆ। ਨਾ ਹੀ ਕੋਈ ਮੈ ਲਾਵਾਜਬ ਗਲ ਕੀਤੀ ਏ। ਇਕ ਪਾਣੀ ਦਾ ਡਰ ਏ ਨਹੀਂ ਤਾਂ ਇਸ ਖੇਤ ਦਾ ਹਜ਼ਾਰ ਰੁਪਿਆ ਮਿਲ ਜਾਣਾ ਸੀ। ਛੇ ਸੌ ਤਾਂਈ ਕੋਈ ਦੇਵੇ ਤਾਂ ਮੈਂ ਵੇਚਣ ਲਈ ਤਿਆਰ ਆਂ।"

ਆਈਤਾੜ ਨੇ ਸੱਜੇ ਖੱਬੇ ਝਾਕਿਆ। ਉਹ ਸੋਚ ਰਿਹਾ ਸੀ ਜੇ ਉਸ ਭਾਅ ਨਾ ਕੀਤਾ ਤਾਂ ਇਹ ਖੇਤ ਸ਼ੀਨੇ ਦੇ ਹੱਥ ਜਾ ਲਗਣਾ ਸੀ। ਉਸ ਪੰਜ ਸੌ ਆਖੇ। "ਪੈਸਾ ਦਿੰਦਿਆਂ ਹੀ ਰਜਿਸਟਰੀ ਹੋ ਜਾਏ। ਰਜਿਸਟਰੀ ਹੋਣ ਤਾਂਈ ਇਸ ਗੱਲ ਦੀ ਭਿਣਕ ਵੀ ਨਾ ਪਵੇ ਕਿਸੇ ਨੂੰ।" ਤਕੀਦ ਕਰਦਿਆਂ ਉਹ ਚਲਾ ਗਿਆ। ਪੁਜਾਰੀ ਨੂੰ ਲੱਗਾ ਅਸਮਾਨ ਉਸ ਉਪਰ ਆਣ ਢੱਠਾ ਸੀ।

ਇਸ ਗਲ ਤੋਂ ਦੋ ਮਹੀਨੇ ਬਾਦ ਆਈਤਾੜ ਉਸ ਖੇਤ ਦਾ ਮਾਲਕ ਬਣ ਗਿਆ। ਪਰ ਉਸ ਗਲ ਦਾ ਧੂੰਆਂ ਨਾ ਨਿਕਲਣ ਦਿਤਾ। ਨਾ ਹੀ ਪੁਜਾਰੀ ਨੇ ਕਿਸੇ ਨਾਲ ਗਲ ਕੀਤੀ। ਇਕ ਦਿਨ ਸ਼ੀਨੇ ਨੇ ਦੋ ਸੌ ਰੁਪਏ ਕੱਠੇ ਕਰਕੇ ਰਖੇ ਤੇ ਉਸ ਪੁਜਾਰੀ ਨੂੰ ਅਗਾਊਂ ਫੜਾਕੇ ਬਾਕੀ ਦੇ ਕੁੱਛ ਮਹੀਨੇ ਮਗਰੋਂ ਦੇਣ ਦਾ ਫ਼ੈਸਲਾ ਕੀਤਾ। ਉਸਨੂੰ ਪੂਰਾ ਯਕੀਨ ਸੀ ਕਿ ਸਾਰੇ ਪਿੰਡ ਵਿਚ ਕੋਈ ਵੀ ਪੁਜਾਰੀ ਨੂੰ ਏਨਾਂ ਪੈਸਾ ਦੇ ਸਕੱਣ ਵਾਲਾ ਨਹੀਂ ਸੀ। ਉਸ ਪੁਜਾਰੀ ਨੂੰ ਬੁਲਾ ਭੇਜਿਆ ਤੇ ਉਸ ਨਾਲ ਬਾਗ ਦੀ ਗੱਲ ਛੇੜੀ। ਜਦੋਂ ਪੁਜਾਰੀ ਨੇ ਦਸਿਆ ਕਿ ਬਾਗ ਤਾਂ ਉਸ ਆਈਤਾੜ ਕੋਲ ਵੇਚ ਦਿਤਾ ਸੀ। ਸੁਣਕੇ ਸ਼ੀਨੇ ਦਾ ਦਿਲ ਧੱਕ ਕਰਕੇ ਰਹਿ ਗਿਆ। "ਕਿਸ ਨੂੰ? ਕਿੰਨੇ ਦਾ?" ਉਸ ਫ਼ਿਰ ਪੁਛਿਆ। "ਆਈਤਾੜ ਨੂੰ ਪੰਜ ਸੌ ਤੇ ਵੇਚਿਐ। ਘਾਟੇ ਦਾ ਸੌਦਾ ਸੀ। ਕੀ ਕਰਦਾ ਮੈਨੂੰ ਪੈਸੇ ਦੀ ਲੋੜ ਸੀ। ਨਵੇਂ ਰੁਖ ਫਲਾਂ ਤਾਂ ਆਏ ਸਨ। ਵੇਚਣ ਨੂੰ ਮਨ ਨਹੀਂ ਸੀ ਕਰਦਾ।"

"ਬਾਗ਼ ਵੇਚਕੇ ਤੂੰ ਆਪ ਹਣ ਕੀ ਕਰੇਂਗਾ?" ਸ਼ੀਨੇ ਨੇ ਪੁਛਿਆ।

"ਉਸੇ ਦਾ ਮੁਜਾਰਾ ਬਣ ਜਾਂਗਾ ਨਹੀਂ ਤਾਂ ਭਗਵਾਨ ਦੀ ਕਿਰਪਾ ਹੋਈ ਤਾਂ ਤਾੜੀ ਦੀ ਦੁਕਾਨ ਪਾਕੇ ਇਕ ਹੋਰ ਬਾਗ ਖ਼ਰੀਦ ਲਾਂਗਾ। ਬਾਗ ਨਾਲੋਂ ਦੁਕਾਨ ਦੇ ਕੰਮ ਵਿਚ ਵਧੇਰੇ ਮੁਨਾਫ਼ਾ ਏ।"

"ਉਹ ਤਾਂ ਠੀਕ ਏ, ਪਰ ਤੂੰ ਐਵੇਂ ਕਾਹਲ ਕੀਤੀ। ਮੈਂ ਤਾਂ ਤੈਨੂੰ ਛੇ ਸੌ ਦੇਣ ਲਈ ਤਿਆਰ ਸੀ। ਪੈਸਾ ਨਕਦ ਚਾਹੀਦੈ, ਇਹ ਤਾਂ ਤੂੰ ਮੇਰੇ ਨਾਲ ਗਲ ਹੀ ਨਹੀਂ ਕੀਤੀ। ਤੂੰ ਮੂੰਹੋਂ ਕਢਦਾ ਮੈਂ ਉਸੇ ਵੇਲੇ ਛੇ ਸੌ ਰੁਪਈਆ ਕਢਕੇ ਦੇ ਦੇਣਾ ਸੀ।" ਉਸ ਪੁਜਾਰੀ ਨੂੰ ਨਿਮੋਝੂਣਾਂ ਕਰਕੇ ਘਰ ਭੇਜ ਦਿਤਾ।

ਹੁਣ ਈਰਖਾ ਵਿਚ ਭੁਜੱਣ ਦੀ ਵਾਰੀ ਸ਼ੀਨੇ ਮਈਏ ਦੀ ਸੀ। ਆਈਤਾੜ ਦਾ ਬਾਗ ਖਰੀਦ ਲੈਣਾ ਉਸਤੋਂ ਸਹਾਰਿਆਂ ਨਾ ਗਿਆ। "ਦਾਨ ਦੇ ਪੈਸਿਆਂ ਨਾਲ ਇਹ ਜਾਇਦਾਦ ਖਰੀਦਣ ਟੁਰਿਐ। ਆਪਣੇ ਪੁਤਰਾਂ ਦੀ ਕਮਾਈ ਨਾਲ ਮੈਂ ਇਕ ਦਿਨ ਵਿਚ ਸਾਰਾ ਪਿੰਡ ਖਰੀਦ ਲਾਂ।" ਉਸਦੇ ਅਭਿਮਾਨ ਨੂੰ ਠੇਸ ਲੱਗ ਗਈ ਸੀ। ਉਸਦੇ ਦੋਵੇਂ ਪੁਤਰਾਂ ਨੇ ਫ਼ੁਫੜ ਨਾਲ ਰਲਕੇ ਹੋਟਲ ਖੋਹਲਿਆ ਸੀ ਤੇ ਹੋਟਲ ਬੜੀ ਚੰਗੀ ਤਰ੍ਹਾਂ ਚਲ ਰਿਹਾ ਸੀ। ਉਸਦੇ ਵੱਡੇ ਪੁਤਰ ਨਰਸਿੰਘ ਨੇ ਲਿਖਿਆ ਸੀ ਲੋਕੀ ਕਿੰਗੇਰੀ ਤੇ ਬਿੜਦੀ ਤੋਂ ਉਹਨਾਂ ਦੇ ਹੋਟਲ ਦੇ ਸਪੈਸ਼ਲ ਡੋਸੇ ਖਾਣ ਲਈ ਅਉਂਦੇ ਸਨ। ਉਹਨਾਂ ਦਾ ਕੰਮ ਚੰਗਾ ਚਲ ਪਿਆ ਸੀ। ਹਰ ਮਹੀਨੇਂ ਪੰਜਾਹ ਰੁਪਏ ਦਾ ਮਨੀਆਰਡਰ ਉਸਨੂੰ ਭੇਜਦੇ ਸਨ। ਸ਼ੀਨਾ ਹਵਾ ਵਿੱਚ ਉੱਡ ਰਿਹਾ ਸੀ। ਉਸ ਤੀਜੇ ਪੁਤਰ ਨੂੰ ਵੀ ਜਨੇਊ ਪਉਣ ਮਗਰੋਂ ਬੰਗਲੌਰ ਭੇਜ ਦਿਤਾ ਸੀ ਤੇ ਹੁਣ ਚੌਥੇ ਪੁਤਰ ਵਰਟੇ ਨੂੰ ਵੀ ਅਉਂਦੇ ਸਾਲਿਗਰਾਮ ਦੇ ਮੇਲੇ ਮਗਰੋਂ ਭੇਜਣ ਦਾ ਉਸ ਫ਼ੈਸਲਾ ਕਰ ਲਿਆ ਸੀ। ਹੋਟਲ ਵਿਚ ਸਾਰੇ ਘਰ ਦੇ ਹੀ ਹੋਣ ਤਾਂ ਹੇਰਾ ਫੇਰੀ ਦਾ ਕੋਈ

ਮੌਕਾ ਨਹੀਂ ਬਣ ਸਕਦਾ। ਨਾਲੇ ਘਰ ਦਾ ਪੈਸਾ ਘਰੇ ਰਵੇਗਾ। ਹੋਟਲ ਦੇ ਕੰਮ ਵਿਚ ਢੇਰ ਸਾਰੇ ਮੁਨਾਫ਼ੇ ਦੀ ਪੱਕੀ ਆਸ ਸ਼ੀਨੇ ਨੂੰ ਬੱਝ ਗਈ ਸੀ।

ਐਨਾਂ ਰੁਪਈਆ ਹੱਥ ਵਿਚ ਅਉਣ ਮਗਰੋਂ ਸ਼ੀਨੇ ਨੂੰ ਉਹ ਰੁਪਈਆ ਜਾਇਦਾਦ ਵਿਚ ਲਉਣ ਦੀ ਸੁੱਝੀ। ਇਸ ਲਈ ਪਿੰਡ ਵਿਚ ਕਿਹੜੀ ਜ਼ਮੀਨ ਵਿਕਣ ਵਾਲੀ ਸੀ ਯਾਂ ਗਹਿਣੇ ਪਈ ਸੀ, ਮਈਆਂ ਪਿੰਡ ਦੇ ਲੋਕਾਂ ਕੋਲੋਂ ਸੂਹ ਲੈਂਦਾ ਰਹਿੰਦਾ। ਪਤਾ ਲਗਦਾ ਕੋਈ ਗਾਹਕ ਜ਼ਮੀਨ ਲੈਣ ਲਈ ਤਿਆਰ ਹੋ ਰਿਹਾ ਸੀ ਤਾਂ ਉਹ ਝੱਟ ਵਧੇਰੇ ਪੈਸੇ ਦੇਕੇ ਜ਼ਮੀਨ ਲੈਂ ਲੈਂਦਾ। ਜੇ ਕਿਤੇ ਆਈਤਾੜ ਉਸਦਾ ਗਾਹਕ ਹੁੰਦਾ ਤਾਂ ਉਹ ਸ਼ਾਇਦ ਸੈਂਕੜੇ ਰੁਪਈਏ ਦੇਕੇ ਵੀ ਜ਼ਮੀਨ ਖਰੀਦਣੋਂ ਪਿਛਾਂਹ ਨਾ ਹਟੱਦਾ। ਉਸਦੀ ਇਸ ਅੰਧਾਧੁੰਦ ਖਰੀਦੋ ਫ਼ਰੋਖਤ ਦਾ ਨਤੀਜਾ ਇਹ ਨਿਕਲਿਆ ਕਿ ਪਿੰਡ ਵਿਚ ਜਿੰਨੇ ਵੀ ਪੰਜ ਪੰਜ, ਦਸ ਦਸ ਹਾਨੇਂ ਦੇ ਛੋਟੇ ਛੋਟੇ ਖੇਤ ਸਨ ਉਹ ਸਾਰੇ ਉਸਦੇ ਨਾ ਲਗ ਗਏ। ਹੋਰ ਤਾਂ ਹੋਰ ਗਮ ਆਈਤਾੜ ਦੀ ਪਨੀਰੀ ਵਾਲੇ ਖੇਤ ਦੇ ਨਾਲ ਲਗਦੇ ਦਸ ਦਸ ਹਾਨੇਂ ਦੇ ਦੋਵੇਂ ਖੇਤ ਵੀ ਉਸ ਖਰੀਦ ਲਏ।

ਜਦੋਂ ਆਈਤਾੜ ਨੂੰ ਪਤਾ ਲੱਗਾ ਤਾਂ ਉਹ ਹੱਕਾ-ਬੱਕਾ ਰਹਿ ਗਿਆ। "ਜਾਇਦਾਦ ਖਰੀਦਣ ਦਾ ਇਹ ਵੀ ਕੋਈ ਰਾਹ ਸੀ। ਮੈਂ ਤਾਂ ਪੁਜਾਰੀ ਦਾ ਬਾਗ ਇਸ ਲਈ ਖਰੀਦਿਆ ਕਿਉਂਕਿ ਉਹ ਮੇਰੇ ਖੇਤ ਦੇ ਨਾਲ ਲਗਦਾ ਸੀ। ਜੇ ਕਿਤੇ ਦੂਰ ਹੁੰਦਾ ਤਾਂ ਮੈਂ ਉਹ ਖਰੀਦਣਾ ਸੀ। ਇਸਦੇ ਤਾਂ ਚਾਲੇ ਹੀ ਹੋਰ ਨੇਂ ਇਹ ਛੋਟੇ ਛੋਟੇ ਖੇਤ ਇਸਦੇ ਧੇਲੇ ਦੇ ਕੰਮ ਨਹੀਂ ਅਉਂਣੇ। ਪਰਸੋਂ ਮਨੂਰ ਵਿਚ ਇਸ ਚਾਰ ਖੇਤ ਪੰਜ ਪੰਜ ਹਾਨੇ ਦੇ ਖਰੀਦੇ। ਉਹਨਾਂ ਵਿਚ ਇਹ ਖੇਤੀ ਬਾੜੀ ਕਰੇਗਾ। ਹੱਲ ਦੀ ਨੋਕ ਮੋੜਨ ਦੀ ਵੀ ਜਗਾ ਨਹੀਂ ਇਹਨਾਂ ਖੇਤਾ ਵਿਚ। ਐਵੇਂ ਪੈਸੇ ਰੋਹੜੀ ਜਾਂਦੈ।" ਆਈਤਾੜ ਨੇ ਕਿਹਾ।

ਸ਼ੀਨਾ ਕਿਤੇ ਐਵੇਂ ਪੈਸਾ ਰੋਹੜਨ ਵਾਲਾ ਸੀ। ਉਸਦੇ ਮਨ ਵਿਚ ਤਾਂ ਹੋਰ ਹੀ ਵਿਉਂਤਾਂ ਸਨ। ਜਾਇਦਾਦ ਵੇਚਦੇ ਹੀ ਪੰਜ ਛੇ ਹਾਨੇ ਦੇ ਖੇਤਾਂ ਦੇ ਮਾਲਕ ਸਨ। ਵਡੀਆਂ ਜ਼ਮੀਨਾਂ ਵਾਲੇ ਤਾਂ ਵੇਚਣ ਲਈ ਤਿਆਰ ਹੀ ਨਹੀਂ ਸੀ। ਉਸਨੂੰ ਏਨੀਂ ਤੱਸਲੀ ਸੀ ਕਿ ਇਹੋ ਜਿਹੇ ਖੇਤ ਖਰੀਦ ਕੇ ਉਹ ਦਸਾਂ ਬੰਦਿਆਂ ਉਤੇ ਆਪਣੀ ਧਾਂਕ ਜਮਾ ਸਕਦਾ ਸੀ। ਏਨਾਂ ਹੀ ਨਹੀਂ ਉਸਦੀ ਇਕ ਹੋਰ ਵੀ ਵਿਉਂਤ ਸੀ। ਆਈਤਾੜ ਦਾ ਖੇਤ ਦਸਾਂ ਹਾਨਿਆਂ ਦਾ ਸੀ। ਉਸਦੇ ਤਿੰਨੋਂ ਪਾਸਿਆਂ ਦੇ ਖੇਤ ਹੁਣ ਸ਼ੀਨੇ ਦੇ ਸਨ। ਪਛੱਮ ਵਲ ਦਾ ਖੇਤ ਕਿਸੇ ਹੋਰ ਦਾ ਸੀ। ਜੇ ਉਹ ਵੀ ਸ਼ੀਨੇ ਕੋਲ ਆ ਜਾਵੇਂ ਤਾਂ ਆਈਤਾੜ ਦਾ ਖੇਤ ਤਾਂ ਜਜ਼ੀਰਾਂ ਬਣ ਜਾਵੇ ਤੇ ਉਹ ਉਸ ਕੋਲ ਵੇਚਣ ਲਈ ਮਜਬੂਰ ਹੋ ਜਾਵੇਗਾ। ਇਹਨਾਂ ਸਾਰਿਆਂ ਟੋਟਿਆਂ ਨੂੰ ਰਲਾਕੇ ਉਸ ਕੋਲ ਇਕ ਵੱਡਾ ਖੇਤ ਹੋ ਜਾਵੇਗਾ ਤੇ ਉਹ ਉਸ ਵਿਚੋਂ ਦੋ ਤਿੰਨ ਮੁਛੀ ਧਾਨ ਲੈ ਲਵੇਗਾ। ਜੇ ਆਈਤਾੜ ਨੇ ਉਸ ਕੋਲ ਜ਼ਮੀਨ ਨਾ ਵੇਚੀ ਤਾਂ ਉਹ

ਉਸਨੂੰ ਕਈ ਤਰ੍ਹਾਂ ਤੰਗ ਕਰ ਸਕਦਾ ਸੀ। ਇਸੇ ਗਲ ਨਾਲ ਉਹ ਬੜਾ ਸੰਤੁਸ਼ਟ ਸੀ। ਜਾਇਦਾਦ ਖਰੀਦਣੀ ਵੀ ਤਾਂ ਚੌਸਰ ਦੀ ਖੇਡ ਵਾਂਗ ਸੀ। ਇਹ ਉਸਦਾ ਸਿਧਾਂਤ ਸੀ। ਉਸਦੀ ਜ਼ਬਰਦਸਤ ਖਾਹਿਸ਼ ਸੀ ਕਿ ਪਿੰਡ ਦਾ ਹਰ ਬੰਦਾ ਉਸਤੋਂ ਡਰੇ. ਉਸਦੇ ਅਹਿਸਾਨਾਂ ਥੱਲੇ ਦਬਿਆ ਹੋਵੇ।

ਸ਼ੀਨੇ ਦੇ ਵੱਡੇ ਪੁੱਤਰ ਨੂੰ ਬੰਗਲੌਰ ਗਿਆਂ ਸੱਤ ਅਠ ਸਾਲ ਹੋ ਗਏ ਸਨ ਤੇ ਹੁਣ ਉਸਦੇ ਚਾਰ ਪੁਤਰ ਉਥੇ ਸਨ। ਉਹਨਾਂ ਤਿਰਗੁ ਪੇਟ ਤੇ ਚਿੱਕਪੇਟ ਵਿਚ ਹੋਟਲ ਦੀਆਂ ਸ਼ਾਖਾਂ ਖੋਹਲ ਲਈਆਂ ਸਨ। ਭਗਵਾਨ ਦੀ ਕਿਰਪਾ ਨਾਲ ਹਰ ਦੋ ਸਾਲਾਂ ਬਾਦ ਘਰ ਵਿਚ ਇਕ ਮੁੰਡਾ ਜੰਮਣ ਦੀ ਪਰੰਪਰਾ ਤੁਰੀ ਅਉਂਦੀ ਸੀ। ਹੁਣ ਸ਼ੀਨਾ ਮਈਆ ਅਠਾਂ ਪੁਤਰਾਂ ਦਾ ਪਿਉ ਸੀ। ਅਗਲੇ ਸਾਲ ਯੁਗਾਦੀ ਮਗਰੋਂ ਨਰਸਿੰਘ ਦਾ ਵਿਆਹ ਕਰ ਦੇਣ ਦਾ ਫ਼ੈਸਲਾ ਕੀਤਾ। ਰਾਮ ਆਈਤਾੜ ਦੇ ਦੂਜੇ ਵਿਆਹ ਤੋਂ ਵੱਧ ਚੜ੍ਹਕੇ ਉਹ ਆਪਣੇ ਮੁੰਡੇ ਦਾ ਵਿਆਹ ਕਰੇਗਾ। ਵਿਆਹ ਵਾਲੇ ਦਿਨ ਬੇੜੀਖੰਭਾ, ਲੰਕਾਪਟੱਣ, ਬਿਰਸੂ ਬਾਣ ਆਦਿ ਆਤਸ਼ਬਾਜ਼ੀ ਚਲਾਈ ਜਾਵੇਗੀ। ਜਿਸਦੀ ਰੋਸ਼ਨੀ ਮਟੂਰ ਤੋਂ ਲੈਕੇ ਕੋਡੀ ਤਾਂਈ ਦਿੱਸੇ ਤੇ ਸੰਮੁਦਰ ਦੇ ਕੰਢੇ ਤੋਂ ਲੈਕੇ ਬਾਰਕੂਰ ਤਾਂਈ ਜ਼ਮੀਨ ਪਟਾਕਿਆਂ ਦੀ ਅਵਾਜ਼ ਨਾਲ ਹਿੱਲ ਜਾਵੇ। ਉਸ ਮਨ ਹੀ ਮਨ ਕਿਲੇ ਉਸਾਰੇ।

ਸ਼ੀਨੇ ਮਈਏ ਦੀਆਂ ਗਲਾਂ ਵਿਚ ਸਾਰੇ ਤਾਂ ਨਹੀਂ ਸਨ ਅਉਣ ਵਾਲੇ ਪਰ ਏਨਾਂ ਲੋਕਾਂ ਨੂੰ ਪਤਾ ਸੀ ਕਿ ਉਸ ਕੋਲ ਪੈਸਾ ਹੈ ਸੀ ਤੇ ਲੋਕ ਉਸਤੋਂ ਉਧਾਰ ਮੰਗਣ ਅਉਣ ਲੱਗ ਪਏ। ਸ਼ੀਨਾ ਬੜਾ ਚਤੁਰ ਸੀ। ਉਹ ਇਕੋ ਆਦਮੀ ਨੂੰ ਵੱਡੀ ਰਕਮ ਉਧਾਰ ਦੇਕੇ ਆਪਣਾ ਪੈਸਾ ਗੁਆਉਣ ਲਈ ਤਿਆਰ ਨਹੀਂ ਸੀ। ਹੁਣ ਤਾਂ ਉਸਦੀ ਹੋਰ ਵੀ ਚੜ੍ਹ ਮੱਚ ਗਈ ਸੀ। ਇਕ ਵਾਰੀ ਪਾਰੰਪੜੀ ਦਾ ਮੁਖੀਆ ਵਾਸੂਦੇਵ ਜਿਸਤੋਂ ਆਪਣਾ ਟੈਕਸ ਨਹੀਂ ਸੀ ਭਰ ਹੋਇਆ ਪੈਸੇ ਖੁਣੋਂ ਔਖਾ ਹੋਇਆ ਉਸ ਕੋਲੋਂ ਪੰਜ ਸੌ ਰੁਪਏ ਉਧਾਰ ਮੰਗਣ ਆਇਆ। ਹੁਣ ਤਾਂ ਸ਼ੀਨਾ ਬੜੀ ਸ਼ੇਖੀ ਨਾਲ ਕਹਿ ਸਕਦਾ ਸੀ ਕਿ ਮੁਖੀਏ ਵੀ ਉਸਤੋਂ ਉਧਾਰ ਮੰਗਣ ਅਉਂਦੇ ਸਨ। ਉਧਾਰ ਦੇ ਪੈਸੇ ਛੇਤੀ ਵਾਪਸ ਮਿਲਦੇ ਨਾ ਵੇਖ ਉਸ ਮੁਖੀਏ ਦੇ ਘਰ ਦੇ ਕਈ ਚੱਕਰ ਕੱਟੇ ਤੇ ਅਖੀਰ ਉਸ ਮੁਖੀਏ ਦੀ ਜ਼ਮੀਨ ਆਪਣੇ ਕੋਲ ਗਹਿਣੇ ਰਖ ਲਈ। ਪਿੰਡ ਦੇ ਮੁਖੀਏ ਨੂੰ ਪੈਸਾ ਉਧਾਰ ਦੇਣ ਮਗਰੋਂ ਸ਼ੀਨਾ ਬੜਾ ਵੱਡਾ ਆਦਮੀ ਬਣ ਗਿਆ। ਇਸ ਵਿਚ ਹੈਰਾਨੀ ਵਾਲੀ ਕੋਈ ਗੱਲ ਨਹੀਂ ਸੀ। ਵਿਆਹ ਸ਼ਾਦੀ ਵੇਲੇ, ਜਨੇਊ ਦੀ ਰਸਮ ਵੇਲੇ ਬ੍ਰਾਹਮਣਾਂ ਦੀ ਸਭਾ ਵਿਚ ਜਿਸ ਸ਼ੀਨੇ ਨੂੰ ਕੋਈ ਪੁਛਦਾ ਨਹੀਂ ਸੀ ਹੁੰਦਾ ਅਜ ਉਹੀ ਸ਼ੀਨਾ ਪੰਚਾਂ ਦੇ ਨਾਲ ਮੁਹਰਲੀ ਪੰਗਤੀ ਵਿਚ ਹੰਦਾ। ਗੰਵਾਰ ਮਛੇਰਿਆਂ ਨੂੰ ਜਦੋਂ ਅਚਾਨਕ ਪੈਸੇ ਦੀ ਲੋੜ ਪੈਂਦੀ ਤਾਂ ਉਹ ਇਸ ਕੋਲ ਅਉਂਦੇ ਤੇ ਇਹ ਉਹਨਾਂ ਨੂੰ ਸੂਦ-ਦਰ ਸੂਦ ਤੇ ਪੈਸਾ ਦਿੰਦਾ। "ਮਛੇਰੇ ਜਿਥੇ ਵੀ ਮੈਨੂੰ ਮਿਲਦੇ ਨੇ" ਸ਼ੀਨੇ ਮਈਏ ਦੇ ਆਪਣੇ ਕਹਿਣ ਅਨੁਸਾਰ "ਝੁਕ-ਝੁਕ ਸਲਾਮਾਂ ਕਰਦੇ ਨੇ।"

ਇਕ ਵਾਰੀ ਸ਼ੀਨਾ ਮਈਆ ਮੁਖੀਏ ਦੇ ਘਰ ਵਿਆਹ ਤੇ ਗਿਆ। ਮੁਖੀਏ ਦੀ ਕੁੜੀ ਦਾ ਵਿਆਹ ਸੀ। ਨਾਲ ਦੇ ਪਿੰਡ ਦੇ ਮੁਖੀਏ ਦੇ ਮੁੰਡੇ ਨਾਲ। ਅਜਿਹੇ ਮੌਕੇ ਤੇ ਸ਼ੀਨੇ ਦੀ ਸਾਧਾਰਣ ਆਉਭਾਗਤ ਨਹੀਂ ਸੀ ਹੁੰਦੀ। ਉਸਦੇ ਸਾਹਮਣੇ ਬ੍ਰਾਹਮਣਾਂ ਦੀ ਸਭਾ ਵਿਚ ਆਈਤਾੜ ਬੈਠਾ ਹੋਇਆ ਸੀ। ਪੰਚ ਦੇ ਘਰ ਦੇ ਨਿਯਮ ਅਨੁਸਾਰ ਸਭ ਨੂੰ ਖੰਡ ਦਾ ਸ਼ਰਬਤ ਮਿਲਿਆ। ਪਰ ਸ਼ੀਨੇ ਮਈਏ ਨੂੰ ਚਾਂਦੀ ਦੇ ਗਲਾਸ ਵਿਚ ਮਿਲਿਆ। ਦੋ ਦੋ ਵਾਰੀ ਸ਼ਰਬਤ ਪੁਛਿਆ ਗਿਆ। ਵਿਚਾਰੇ ਆਈਤਾੜ ਨੂੰ ਕਾਂਸੀ ਦੀ ਕੌਲੀ ਵਿੱਚ ਉਹ ਵੀ ਇਕੋ ਵਾਰੀ। ਮੁੜਕੇ ਕਿਸੇ ਨੇ ਪੁਛਿਆ ਹੀ ਨਾਂ।

ਮੁਖੀਏ ਦੇ ਘਰ ਜਦੋਂ ਵੀ ਕੋਈ ਵਿਆਹ ਹੁੰਦਾ ਤਾਂ ਬਸਰੂਰ ਦੀ ਨਾਗੰਮਾ ਨੂੰ ਬੁਲਾਇਆ ਜਾਂਦਾ। ਹੁਣ ਉਹ ਬੁੱਢੀ ਹੋ ਗਈ ਸੀ ਉਸਤੋਂ ਨਚਿਆ ਨਹੀਂ ਸੀ ਜਾਂਦਾ। ਹੁਣ ਉਹ ਗਿਟਾਰ ਵਜਾਂਦੀ ਸੀ। ਉਸਦੀਆਂ ਜੁਆਨ ਧੀਆਂ ਚੰਦੂ ਤੇ ਰਾਜੀਵੀ ਭਾਰਤਨਾਟਯਮ ਕਰਦੀਆਂ ਸਨ। ਵਿਆਹ ਤੋਂ ਮਗਰੋਂ ਉਹ ਪਿੰਡ ਦੇ ਮੁਖੀਆ ਨੂੰ ਸਲਾਮ ਕਰਦੀਆਂ। ਉਸ ਇਕੋ ਵਿਆਹ ਵਾਲੇ ਦਿਨ ਸ਼ੀਨੇ ਮਈਏ ਨੂੰ ਅਠਾਰਾਂ ਵਾਰੀ ਸਲਾਮਾਂ ਹੋਈਆਂ ਤੇ ਹਰ ਵਾਰੀ ਸਲਾਮ ਕਰਦੀਆਂ ਕਹਿੰਦੀਆਂ "ਸ਼ੀਨਾ ਮਈਆ ਮਹਾਰਾਜ ਦੌਲਤਜ਼ਾਦਾ" ਸਲਾਮਾਂ ਕਰਨ ਵਾਲਿਆਂ ਨੂੰ ਉਹ ਕਿੰਨਾਂ ਪੈਸਾ ਦੇ ਰਿਹਾ ਸੀ। ਇਸਦੀ ਪਰਵਾਹ ਨਹੀਂ ਸੀ। ਅਠਾਰਾਂ ਦੂਣੀ ਛੱਤੀ ਅਰਥਾਤ ਨੌਂ ਚੁਆਨੀਆਂ ਲੁਟਾ ਦਿਤੀਆਂ। ਪਰ ਉਸ ਦਿਨ ਰਾਮ ਆਈਤਾੜ ਨੂੰ ਇਕ ਵੀ ਸਲਾਮ ਨਸੀਬ ਨਾ ਹੋਣ ਕਰਕੇ ਉਸਦਾ ਚਿਹਰਾ ਲੱਥਾ ਹੋਇਆ ਸੀ। ਪ੍ਰੋਹਿਤਾਂ ਵਿਚ ਸਲਾਮਾਂ ਲੈਣ ਚਾ ਨਿਯਮ ਵੀ ਨਹੀਂ ਸੀ। ਪਰ ਸ਼ੀਨਾ ਮਈਆਂ ਤਾਂ ਹੁਣ ਪਿੰਡ ਦੇ ਮੁਖੀਆਂ ਵਿਚ ਸ਼ਾਮਲ ਸੀ। ਉਸਨੂੰ ਐਡੀ ਇਜ਼ਤ ਤੇ ਮਾਣ ਮਿਲ ਰਿਹਾ ਸੀ, ਇਹ ਉਹ ਨਹੀਂ ਸੀ ਸਮਝ ਰਿਹਾ। ਸ਼ੀਨੇ ਦਾ ਸ਼ੀਨਾ ਮਈਆ ਤੇ ਫ਼ਿਰ ਸ਼ੀਨਾ ਮਈਆ ਜੀ ਬਨ ਜਾਣਾ ਕੋਈ ਅਚਰਜ ਗਲ ਨਹੀਂ ਸੀ।

ਘਰ ਆਕੇ ਆਈਤਾੜ ਸਤਿਆਭਾਮਾ ਨੂੰ ਕਹਿਣ ਲਗਾ "ਇਸ ਸ਼ੀਨੇ ਨੂੰ ਨਚੱਣ ਵਾਲੀਆਂ ਕੋਲੋਂ ਸਲਾਮਾਂ ਵੀ ਮਿਲਣ ਲਗ ਪਈਆਂ, ਸਾਡੇ ਵਰਗਿਆਂ ਨਾਲ ਤਾਂ ਉਹ ਅੱਖ ਹੀ ਨਹੀਂ ਮਿਲਾਂਦਾ। ਅਜ ਨੌਂ ਚੁਆਨੀਆਂ ਦੇਕੇ ਉਸ ਅਠਾਰਾਂ ਵਾਰੀ ਸਲਾਮ ਕਰਾਈ। ਉਥੇ ਉਸਦੇ ਪੁਤਰ ਕਾਫ਼ੀ ਵਿਚ ਪਾਣੀ ਪ੍ਰਾ ਪਾ ਵੇਚ ਵੇਚ ਪੈਸਾ ਕੱਠਾ ਕਰ ਰਹੇ ਨੇਂ ਤੇ ਇਥੇ ਇਹ ਨਚੱਣ ਵਾਲੀਆਂ ਤੇ ਪੈਸਾ ਰੋਹੜ ਰਿਹੈ" ਸਤਿਆ ਨੇ ਪਤੀ ਪ੍ਰਤੀ ਬੜੀ ਹਮਦਰਦੀ ਪਰਗਟ ਕੀਤੀ। ਉਹ ਸਮਝਦੀ ਸੀ ਕਿ ਅਣਗੌਲੇ ਕੀਤੇ ਜਾਣ ਕਰਕੇ ਉਸਦੇ ਪਤੀ ਦਾ ਮਨ ਬੜਾ ਦੁਖੀ ਸੀ। "ਕਿਸੇ ਦਾ ਪੈਸਾ ਰੁੜ੍ਹਦਾ ਏ ਤਾਂ ਰੁੜੀ ਜਾਵੇ ਸਾਨੂੰ ਉਸ ਨਾਲ ਕੀ। ਅਸਾਂ ਨਹੀਂ ਇਸ ਪੁਠੇ ਰਾਹ ਪੈਣਾ।" ਉਸ ਪਤੀ ਨੂੰ ਸਮਝਾਇਆ।

ਆਈਤਾੜ ਐਡੀ ਛੇਤੀਂ ਚੁਪ ਕਰਨ ਵਾਲਾ ਨਹੀਂ ਸੀ। ਕਿਸੇ ਮਿੱਤਰ ਨੂੰ ਫੜ ਉਸ ਰਾਹੀਂ ਬੰਗਲੌਰ ਮਈਏ ਦੇ ਵੱਡੇ ਪੁਤਰ ਨਰਸਿੰਘ ਮਈਏ ਦੇ ਕੌਲ ਗਲ ਪੁਚਾ ਦਿਤੀ। "ਤੁਸੀ ਉਥੇ ਪਸੀਨਾਂ ਵਹਾਕੇ ਪੈਸਾ ਕੱਠਾ ਕਰ ਰਹੇ ਉ ਤੇ ਇਥੇ ਤੁਹਾਡਾ ਪਿਉ ਬੁੱਢੇ ਵਾਰੇ ਨਚੱਣ ਵਾਲੀਆਂ ਦੇ ਪਿੱਛੇ ਭੱਜਾ ਫ਼ਿਰਦਾ ਏ ਉਹਨਾਂ ਤੇ ਪੈਸੇ ਲੁਟਾਂਦਾ ਫ਼ਿਰਦਾ ਏ।" ਮੁੰਡਾ ਪਹਿਲਾਂ ਤੌਂ ਘਬਰਾ ਗਿਆ। ਫ਼ਿਰ ਫ਼ੁਫੜ ਦੇ ਸਮਝਾਉਣ ਤੇ ਠੰਡਾ ਪੈ ਗਿਆ ਕਿ ਇਹ ਕਿਸੇ ਈਰਖਾਲੂ ਦਾ ਕੰਮ ਸੀ।

ਯੁਗਾਦੀ ਆ ਗਈ। ਨਰਸਿੰਘ ਮਈਏ ਨੂੰ ਘਰ ਆਇਆਂ ਤਿੰਨ ਸਾਲ ਹੋ ਗਏ ਸਨ। ਐਤਕੀਂ ਉਹ ਇਕ ਹਫਤੇ ਲਈ ਪਿੰਡ ਆਇਆ। ਪੁਤਰ ਦੇ ਮੂੰਹੋਂ ਆਪਣੇ ਤਿੰਨਾਂ ਹੋਟਲਾਂ ਦੇ ਵਧੀਆ ਚਲ ਰਹੇ ਕੰਮ ਬਾਰੇ ਸੁਣਕੇ ਖੁਸ਼ੀ ਨਾਲ ਫੂਲ ਗਿਆ। "ਪਰਮਾਤਮਾ ਨੇ ਬੜੀ ਮਿਹਰ ਕੀਤੀ ਏ, ਸਾਰੇ ਦੁਖ ਕੱਟ ਦਿਤੇ।" ਨਰਸਿੰਘ ਅਠਾਰਾਂ ਸਾਲਾਂ ਦਾ ਹੋ ਗਿਆ ਸੀ ਤੇ ਹੋਟਲ ਦਾ ਹਰ ਕੰਮ ਉਸਨੇ ਸਿਖ ਲਿਆ ਸੀ। ਘਰ ਵੀ ਉਹ ਆਪਣੇ ਫ਼ੁਫੜ ਦਾ ਕੰਮ ਕਰਨ ਹੀ ਆਇਆ ਸੀ। ਐਨੀਂ ਕਮਾਈ ਨੂੰ ਕਿਸੇ ਚੰਗੇ ਢੰਗ ਨਾਲ ਖਰਚ ਕਰਨ ਦਾ ਕੋਈ ਰਾਹ ਲੱਭਣ ਆਇਆ ਸੀ। ਫ਼ੁਫੜ ਨੇ ਕਿਹਾ ਏ ਕਿ "ਕੋਈ ਵਧੀਆ ਜਾਇਦਾਦ ਖਰੀਦਣੀ ਏ।" ਸ਼ੀਨਾ ਮਈਆ ਸੁਣਕੇ ਬੋਲਿਆ ਉਹ ਕੀ ਸੋਚਦੈ ਕਿ ਸਿਰਫ਼ ਉਸਨੂੰ ਹੀ ਸਮਝ ਏ। ਤੂੰ ਜਿਹੜਾ ਪੈਸਾ ਭੇਜਣੈਂ, ਮੈਂ ਪਤਾ ਉਸਦਾ ਕੀ ਕੀਤਾ ਏ।" ਜੋ ਜੋ ਉਸ ਜ਼ਮੀਨਾਂ ਖਰੀਦੀਆਂ ਸੀ ਉਸ ਬਾਰੇ ਖੋਹਲਕੇ ਦਸਿਆ। ਇਹ ਸਭ ਨਰਸਿੰਘ ਜਾਣਦਾ ਸੀ। "ਇਹੋ ਤਾਂ ਆਖਣ ਲਈ ਫੁਫੜ ਨੇ ਮੈਨੂੰ ਭੇਜਿਐ ਕਿ ਐਧਰ ਉਧਰ ਛੋਟੇ ਛੋਟੇ ਜ਼ਮੀਨ ਦੇ ਟੋਟੇ ਖਰੀਦਣ ਦਾ ਕੀ ਫ਼ਾਇਦਾ? ਉਹ ਤਾਂ ਠੇਕੇ ਤੇ ਵੀ ਨਹੀਂ ਦਿਤੇ ਜਾ ਸਕਦੇ। ਉਸਦੀ ਥਾਂ ਇਕੋ ਵਡੀ ਜ਼ਮੀਨ ਖਰੀਦਣੀ ਏ। ਜੇ ਕੋਈ ਤਿੰਨ ਹਜ਼ਾਰ ਤਕ ਦੀ ਜ਼ਮੀਨ ਮਿਲੇ ਤਾਂ ਫੁਫੜ ਨੇ ਕਿਹੈ ਉਹ ਖਰੀਦ ਲਵੇ।"

ਸ਼ੀਨਾ ਮਈਆ ਸੋਚੀਂ ਪੈ ਗਿਆ। ਉਸਦੇ ਖਰੀਦੇ ਜ਼ਮੀਨ ਦੇ ਟੋਟਿਆਂ ਨਾਲ ਬਗਾਨਿਆਂ ਨੂੰ ਤਾਂ ਤਕਲੀਫ਼ ਹੋ ਸਕਦੀ ਏ, ਪਰ ਇਸ ਨਾਲ ਉਸਨੂੰ ਆਪਨੂੰ ਕੀ ਫ਼ਾਇਦਾ ਸੀ? ਨਾ ਉਸ ਵਿਚ ਖੇਤੀ ਬਾੜੀ ਕੀਤੀ ਜਾ ਸਕਦੀ ਸੀ। ਠੇਕੇ ਤੇ ਦਿਤੀ ਤਾਂ ਠੇਕਾ ਵਸੂਲ ਕਰਨ ਦਾ ਝੰਜਟ ਰਹਿੰਦੈ। ਪੈਸਾ ਉਧਾਰ ਦੇ ਦਿੰਦਾ ਤਾਂ ਘਟੋ ਘਟ ਅਠਾਰਾਂ ਰੁਪਏ ਸੂਦ ਹੀ ਮਿਲਦਾ। ਅਜੇ ਮੁਖੀਏ ਕੋਲੋਂ ਸੂਦ ਵੀ ਪੂਰਾ ਵਸੂਲ ਨਹੀਂ ਸੀ ਹੋਇਆ। ਇਹਨਾਂ ਸਾਰੀਆਂ ਗਲਾਂ ਨੂੰ ਸੋਚਕੇ ਉਸਨੂੰ ਮਹਿਸੂਸ ਹੋਇਆ ਕਿ ਉਸਦੇ ਭਣਵਈਏ ਦੀ ਗਲ ਠੀਕ ਸੀ। ਉਸਦੀ ਗਲ ਮੰਨ ਲੈਣ ਵਿਚ ਹੀ ਸਿਆਣਪ ਸੀ। ਭਣਵਈਏ ਦੀ ਦੂਰਅੰਦੇਸ਼ੀ ਤੇ ਸਿਆਣਪ ਕਰਕੇ ਹੀ ਨਰਸਿੰਘ ਮਈਆ ਤਿੰਨਾਂ ਹੋਟਲਾਂ ਦਾ ਹਿੱਸੇਦਾਰ ਬਣ ਗਿਆ ਸੀ। ਸੋ ਉਸ ਪੁਤਰ ਨੂੰ ਕਿਹਾ "ਤੇਰੀ ਗਲ ਮੈਨੂੰ ਜੱਚ ਗਈ ਏ, ਇਵੇਂ ਕਰਾਂਗਾ।" ਜਦੋਂ ਉਸ ਪੁਤਰ

ਨਾਲ ਉਸਦੇ ਵਿਆਹ ਦੀ ਗਲ ਕੀਤੀ ਤਾਂ ਉਹ ਬੰਗਲੌਰ ਜਾਣ ਲਈ ਤਿਆਰ ਹੋ ਪਿਆ ਤੇ ਕਹਿਣ ਲਗਾ "ਐਤਕੀਂ ਨਹੀਂ ਅਗਲੇ ਸਾਲ।"

ਐਤਕੀਂ ਜਾਣ ਲਗਿਆਂ ਉਹ ਚੌਥੇ ਭਰਾ ਨੂੰ ਵੀ ਨਾਲ ਲੈ ਗਿਆ। ਜਾਂਦਾ ਹੋਇਆ ਕਹਿ ਗਿਆ "ਅੱਪਾ ਪਨੀਰੀ ਦੀ ਬਿਜਾਈ ਮਗਰੋਂ ਬੰਗਲੌਰ ਆਕੇ ਸਾਡੇ ਕੋਲ ਦੋ ਤਿੰਨ ਮਹੀਨੇ ਰਹੁ। ਫੁਫੜ ਨੇ ਵੀ ਅਖਵਾ ਭੇਜਿਐ।" ਸ਼ੀਨੇ ਮਈਏ ਦੇ ਮਨ ਵਿਚ ਬੰਗਲੌਰ ਵੇਖਣ ਦਾ ਸੁਫਨਾ ਵੀ ਜਾਗ ਪਿਆ। ਸੋਚਣ ਲੱਗਾ ਕਾਸ਼ੀ ਯਾਤਰਾ ਦੀ ਮੁਸੀਬਤ ਵਿਚ ਪੈਣ ਨਾਲੋਂ ਉਹ ਬੰਗਲੌਰ ਦੀ ਯਾਤਰਾ ਹੀ ਕਰ ਆਵੇ।

ਗਰਮੀਆਂ ਲੰਘ ਗਈਆਂ। ਬਰਸਾਤਾਂ ਆ ਗਈਆਂ। ਸ਼ੀਨੇ ਨੇ ਜਲਦੀ ਜਲਦੀ ਝੋਨੇ ਦੀ ਬਿਜਾਈ ਦਾ ਕੰਮ ਮੁਕਾ ਲਿਆ। ਸੋਚਦਾ ਮੀਂਹ ਮੁਕਣ ਤਾਂ ਉਹ ਸ਼ਿਵਮੋਗੇ ਤਾਂਈ ਤੁੱਰਕੇ ਜਾਕੇ ਅਗੋਂ ਬੰਗਲੌਰ ਲਈ ਰੇਲ ਫੜ ਲਵੇਗਾ। ਉਸਦੇ ਪੁਤਰ ਤਾਂ ਤਿੰਨ ਚਾਰ ਦਿਨ ਤੁਰਕੇ ਉਥੇ ਪਹੁੰਚ ਜਾਂਦੇ ਸਨ। ਪਰ ਆਪਣੀ ਹੈਸੀਅਤ ਅਨੁਸਾਰ ਉਸਦਾ ਤੁਰਕੇ ਜਾਣਾ ਚੰਗਾ ਨਹੀਂ ਸੀ ਲਗਦਾ। ਸੋ ਬੈਲਗਡੀ ਵਿਚ ਹੀ ਜਾਣਾ ਠੀਕ ਸੀ। ਬੈਲਗਡੀ ਵੀ ਮੁਖੀਏ ਕੋਲੋਂ ਮੰਗਣੀ ਪੈਣੀ ਸੀ। ਪਰ ਰਾਹ ਵਿੱਚ ਅਉਂਦੀਆਂ ਨਦੀਆਂ ਗੱਡੀ ਵਿਚ ਬਹਿਕੇ ਕਿਵੇਂ ਪਾਰ ਕਰੇਗਾ? ਨਾਲੇ ਹਵਾਵਾਂ ਤੇ ਮੀਂਹਾਂ ਵਿਚ ਅਗੁੰਬੇ ਦੀਆਂ ਚੜਾਈਆਂ ਉਸਤੋਂ ਕਿਤੇ ਚੜੀਆਂ ਜਾਣੀਆਂ ਨੇਂ। ਉਥੇ ਤਾਂ ਗਡੀ ਨਹੀਂ ਸੀ ਜਾ ਸਕਦੀ। ਨਾਲੇ ਉਥੇ ਲਹੂ ਪੀਂਦੀਆਂ ਜੋਕਾਂ ਦੀ ਵਖਰੀ ਮੁਸੀਬਤ ਸੀ। ਇਕ ਤੋਂ ਬਾਦ ਇਕ ਸੋਚ ਉਸਦੇ ਮਨ ਵਿਚ ਆ ਜਾ ਰਹੀ ਸੀ। ਉਸ ਕੋਲੋਂ ਐਨਾਂ ਕਿਥੇ ਤੁਰ ਹੋਣਾ ਸੀ। ਮੁਖੀਏ ਦਾ ਹਸਾਨ ਸਿਰ ਤੇ ਨਾ ਲੈਣ ਲਈ ਮੈਂ ਤੁਰਕੇ ਜਾਵਾਂ ਇਹ ਵੀ ਤਾਂ ਠੀਕ ਨਹੀਂ ਸੀ। ਲੋਕੀ ਆਖਣਗੇ ਪੁਤਰ ਢੇਰਾਂ ਦੇ ਢੇਰ ਰੁਪਈਏ ਭੇਜਦੇ ਨੇਂ ਤੇ ਇਸਨੂੰ ਤੁਰਣ ਦੀ ਕੀ ਮੁਸੀਬਤ ਪਈਏ। ਲੋਕੀ ਹੱਸਣਗੇ ਨਾ?

ਉਹਨਾਂ ਦਿਨਾਂ ਵਿਚ ਪਿੰਡ ਵਾਲਿਆਂ ਲਈ ਤੁਰਨਾਂ ਕੋਈ ਖਾਸ ਵੱਡੀ ਗਲ ਨਹੀਂ ਸੀ। ਦੁਸਹਿਰੇ ਦੇ ਨੇੜੇ ਸ੍ਰਿੰਗੇਰੀ ਤਾਂਈ ਆਮ ਲੋਕੀ ਜਾਂਦੇ ਸਨ। ਇਥੋਂ ਤਕ ਕਿ ਅਠ-ਅਠ ਸਾਲ ਦੇ ਬੱਚੇ ਵੀ ਚਲੇ ਜਾਂਦੇ ਸਨ। ਉਦੋਂ ਕਿਹੜਾ ਮੀਂਹ ਨਹੀਂ ਵਸਦੇ? ਕੁੱਛ ਸਾਲ ਪਹਿਲਾਂ ਦੀ ਗਲ ਏ, ਉਥੇ ਤੀਵੀਂਆਂ ਨੂੰ ਕਿਸੇ ਦਾਨੀ ਨੇ ਧਰਮਅਰਥ ਸਾਹੜੀਆਂ ਵੰਡੀਆਂ। ਪਿੰਡ ਦੀਆਂ ਤੀਵੀਂਆਂ ਦੇ ਝੁੰਡ ਨਾਲ ਮਈਏ ਦੀ ਤੀਵੀਂ ਵੀ ਤਾਂ ਤੁਰਕੇ ਗਈ ਸੀ ਸਾਹੜੀ ਲੈਣ ਲਈ। ਇਹ ਸਭ ਗਲਾਂ ਉਸਦੇ ਦਿਮਾਗ ਵਿਚ ਹੈ ਸਨ। ਬੜੀ ਸੋਚ ਵਿਚਾਰ ਮਗਰੋਂ ਉਸ ਇਕ ਦਿਨ ਬੰਦਰਗਾਹ ਦੇ ਸਾਹੂਕਾਰ ਕੋਲ ਜਾਕੇ ਪੁਤਰਾਂ ਨੂੰ ਸੁਨੇਹਾ ਭਿਜਵਾ ਦਿਤਾ ਕਿ "ਮੇਰਾ ਸ਼ਰੀਰ ਥੋਹੜਾ ਢਿੱਲਾ ਏ—ਹੁਣ ਨਹੀਂ ਆ ਸਕਦਾ, ਫ਼ਸਲਾਂ ਦੀ ਕਟਾਈ ਮਗਰੋਂ ਆਵਾਂਗਾ।" ਸਾਰਾ ਦਿਨ ਪਿੰਡ ਵਿਚ ਘੁੰਮਦੇ ਲੋਕਾਂ ਨੂੰ ਕਨੂੰਨ ਸਮਝਾਉਣ ਲਈ

ਉਹ ਚੰਗਾ ਭਲਾ ਸੀ। ਮੁੰਡਿਆਂ ਨੂੰ ਅੱਪਾ ਦਾ ਸੁਨੇਹਾ ਮਿਲਿਆ ਤਾਂ ਉਹ ਬੜੇ ਨਿਰਾਸ ਹੋਏ। ਉਹਨਾਂ ਕਾਰਡ ਘਲਿਆ ਕਿ "ਦੀਵਾਲੀ ਮਗਰੋਂ ਜ਼ਰੂਰ ਆਇਆ ਜੇ।"

ਸ਼ੀਨੇ ਨੂੰ ਬੰਗਲੌਰ ਨਾ ਜਾ ਸਕਣ ਕਾਰਣ ਨਿਰਾਸਤਾ ਤਾਂ ਹੋਈ, ਪਰ ਹਰ ਮਹੀਨੇ ਉਥੋਂ 50-100 ਰੁਪਏ ਅਉਣ ਕਾਰਨ ਉਹ ਖੁਸ਼ ਸੀ। ਨਾਲ ਹੀ ਆਪਣੇ ਭਣਵਈਏ ਲਈ ਤਿੰਨ ਹਜ਼ਾ਼ਰ ਰੁਪਏ ਦੀ ਜ਼ਮੀਨ ਲੱਭਣ ਦਾ ਕੰਮ ਸ਼ੁਰੂ ਕਰ ਦਿਤਾ। ਜਿੰਨ੍ਹਾਂ ਦੀਆਂ ਜ਼ਮੀਨਾਂ ਹੈ ਸਨ, ਉਨ੍ਹਾਂ ਕੋਲੋਂ, ਜਿੰਨ੍ਹਾਂ ਦੀਆਂ ਨਹੀਂ ਸਨ, ਉਨ੍ਹਾਂ ਕੋਲੋਂ ਵੀ ਜਿਹੜੇ ਵੇਚ ਰਹੇ ਸਨ, ਉਨ੍ਹਾਂ ਤੋਂ ਵੀ ਤੇ ਜਿਹੜੇ ਨਹੀਂ ਸਨ ਵੇਚ ਰਹੇ ਉਨ੍ਹਾਂ ਨੂੰ ਵੀ ਬੜੀ ਆਕੜ ਨਾਲ ਪੁਛੱਦਾ ਕੋਈ ਜ਼ਮੀਨ ਵਿੱਕਣ ਵਾਲੀ ਹੋਵੇ ਤਾਂ ਦਸਿਆ ਜੇ? ਉਸਦਾ ਗਲ ਕਰਨ ਦਾ ਢੰਗ ਇਹੋ ਜਿਹਾ ਹੁੰਦਾ ਜਿਵੇਂ ਉਹ ਇਕੋ ਵਾਰੀ ਦਸ ਹਜ਼ਾਰ ਰੁਪਿਆ ਕਢਕੇ ਫ਼ੜਾ ਦੇਵੇਗਾ।

ਧਾਨ ਦੀ ਬਿਜਾਈ ਹੋ ਗਈ ਸੀ ਤੇ ਕਟਾਈ ਹੁੰਦਿਆਂ ਹੀ ਸ਼ੀਨੇ ਮਈਏ ਦੇ ਜੀਵਨ ਵਿੱਚ ਇਕ ਹੋਰ ਵੱਡੀ ਘਟਨਾ ਘਟੀ—ਉਹਨਾਂ ਦੇ ਮੁਖੀਏ ਦੇ ਘਰ ਇਕ ਹੋਰ ਵਿਆਹ ਦੀ ਤਿਆਰੀ ਸੀ। ਵਾਸੂਦੇਵ ਗੁਰੀਕਾਰ ਆਪਣੇ ਸਾਂਝੇ ਪਰਿਵਾਰ ਦੀ ਜਾਇਦਾਦ ਦਾ ਮਾਲਕ ਸੀ। ਪਹਿਲਾਂ ਜੋ ਉਸਦੇ ਘਰ ਵਿਆਹ ਹੋਇਆ ਸੀ ਤੇ ਜਿਸਤੇ ਸ਼ੀਨੇ ਮਈਏ ਨੂੰ ਕਿੰਨੀਆਂ ਹੀ ਸਲਾਮਾਂ ਦੀ ਪ੍ਰਾਪਤੀ ਹੋਈ ਸੀ ਤੇ ਕਈ ਵਾਰੀ ਦੌਲਤਜ਼ਾਦਾ ਸੁਨਣ ਨੂੰ ਮਿਲਿਆ ਸੀ—ਉਹ ਉਸ ਦੀ ਕੁੜੀ ਦਾ ਵਿਆਹ ਸੀ। ਐਤਕੀਂ ਉਸਦੇ ਵਡੇ ਭਰਾ ਦੇ ਪੁਤਰ ਦਾ ਵਿਆਹ ਸੀ। ਜਿਸ ਸ਼ਾਨ ਨਾਲ ਉਸ ਆਪਣੀ ਕੁੜੀ ਦਾ ਵਿਆਹ ਕੀਤਾ ਸੀ, ਉਸ ਸ਼ਾਨ ਨਾਲ ਆਪਣੇ ਸਵਰਗਵਾਸੀ ਭਰਾ ਦੇ ਪੁਤਰ ਦਾ ਵਿਆਹ ਕਰਨ ਲਈ ਉਹ ਤਿਆਰ ਨਹੀਂ ਸੀ—ਉਹ ਤਿਆਰ ਵੀ ਨਹੀਂ ਸੀ ਤੇ ਨਾ ਹੀ ਉਸ ਕੋਲ ਐਨਾਂ ਪੈਸਾ ਸੀ। ਇਸ ਲਈ ਉਸ ਵਿਆਹ ਬਰਸਾਤ ਵਿਚ ਰਖ ਦਿਤਾ। ਉਹਨਾਂ ਦੇ ਪਿੰਡ਼ ਤੋਂ ਦਸ ਬਾਰਾਂ ਮੀਲ ਦੂਰ ਪਛਮ ਵਲ ਕੌਕਰਣੇ ਦੇ ਕੋਲ ਇਕ ਪਿੰਡ ਦੀ ਕੁੜੀ ਸੀ। ਕੁੜੀ ਵਾਲੇ ਚੰਗੇ ਸੌਖੇ ਸਨ। ਉਹਨਾਂ ਦੀਆਂ ਸਿਰਫ਼ ਤਿੰਨ ਕੁੜੀਆਂ ਹੀ ਸਨ। ਸੋ ਅਗਾਂਹ ਜਾਕੇ ਜਾਇਦਾਦ ਦਾ ਇਕ ਤਿਹਾਈ ਹਿੱਸਾ ਮਿਲਣ ਦੀ ਆਸ ਨਾਲ ਇਹ ਰਿਸ਼ਤਾ ਹੋਇਆ। ਮੀਂਹਾਂ ਵਿਚ ਰਖੇ ਵਿਆਹ ਤੇ ਕੁੱਛ ਗਿਣਤੀ ਦੇ ਲੋਕ ਹੀ ਜਾਣਗੇ, ਸੋਚਕੇ ਸਾਰਾ ਪ੍ਰਬੰਧ ਕੀਤਾ ਗਿਆ। ਉਨ੍ਹਾਂ ਗਿਣਤੀ ਦੇ ਲੋਕਾਂ ਵਿਚ ਸ਼ੀਨੇ ਮਈਏ ਦਾ ਨਾ ਵੀ ਹੋਵੇਗਾ ਇਸ ਵਿਚ ਸ਼ਕ ਦੀ ਕੋਈ ਗੁੰਜਾਇਸ਼ ਨਹੀਂ ਸੀ।

ਮੁੰਡੇ ਵਾਲਿਆਂ ਦੇ ਘਰ ਹੋਈ ਸਮਾਵਰਤਨੇ ਦੀ ਰਸਮ ਤੋਂ ਮਗਰੋਂ ਬਰਾਤ ਦੇ ਟੁਰਣ ਦਾ ਫ਼ੈਸਲਾ ਹੋਇਆ। ਜੇ ਚਾਨਣੀ ਰਾਤ ਹੋਵੇ, ਨਾਲੇ ਮੀਂਹ ਨਾ ਲਥੇ ਤਾਂ ਬੇੜੀਆਂ ਵਿਚ ਬਹਿਕੇ ਦਸ ਬਾਰਾਂ ਮੀਲ ਦਾ ਪੈਂਡਾ ਪਾਰ ਕਰਕੇ ਅੱਧੀ ਰਾਤੀਂ ਕੌਕਰਣੇ ਪਹੁੰਚਿਆ ਜਾ ਸਕਦਾ ਸੀ। ਬੈਲਗਡੀ ਲਈ ਵੀ ਰਾਹ ਠੀਕ ਨਹੀਂ ਸੀ।

ਸੋ ਬੇੜੀਆਂ ਵਿਚ ਜਾਣਾ ਹੀ ਸਾਰਿਆਂ ਠੀਕ ਸਮਝਿਆ। ਸਿਰਫ਼ ਇਕ ਹੀ ਚਿੰਤਾ ਸੀ ਜੇ ਮੀਂਹ ਵੱਸਣ ਲਗ ਪਿਆ, ਤੇਜ਼ ਹਵਾਵਾਂ ਸ਼ੁਰੂ ਹੋ ਗਈਆਂ ਤਾਂ ਜੀਂਦਿਆਂ ਕੋਕਰਣੇ ਪਹੁੰਚਣਾਂ ਤੇ ਕਾਸ਼ੀ ਯਾਤਰਾ ਕਰਕੇ ਵਾਪਸ ਅਉਣਾਂ ਇਕ ਬਰਾਬਰ ਹੀ ਹੋ ਜਾਵੇਗਾ। ਇਸ ਲਈ ਅਣੇ ਗੁੱਡੇ ਤੇ ਗਣ ਪਤੀ ਨੂੰ ਹਜ਼ਾਰ ਨਾਰੀਅਲ ਦੀ ਸੁਖਣਾ ਸੁਖ ਜਾਣ ਤਲੀ ਤੇ ਰਖ ਬਾਰਾਤ ਟੁਰ ਪਈ।

ਮੁਖੀਏ ਦੇ ਘਰ ਦੇ ਮੁਖ ਮਹਿਮਾਨ, ਪੁਰੋਹਿਤ, ਲਾੜਾ, ਸ਼ੀਨਾ ਮਈਆ ਤੇ ਹੋਰ ਤਿੰਨ ਚਾਰ ਵਿਅਕਤੀ ਬਰਾਤ ਵਿਚ ਗਏ। ਵਾਜੇ, ਬੈਂਡ ਤੂਤੀਆ ਵਾਲਿਆਂ ਨੂੰ ਤਿੰਨ ਦਿਨ ਪਹਿਲਾਂ ਭੇਜ ਦਿਤਾ। ਉਹਨਾਂ ਟੁਰਕੇ ਨਾਲ ਰਲਣਾ ਸੀ।

ਮੁਖੀਏ ਦੇ ਘਰ ਦਾ ਕੋਈ ਵੀ ਸ਼ੁਭਕਾਰਜ ਗਉਣ ਵਜਾਉਣ ਵਾਲਿਆਂ ਤੋਂ ਬਿਨਾਂ ਸਿਰੇ ਨਹੀਂ ਸੀ ਚੜ੍ਹਦਾ। ਇਸ ਲਈ ਘਰ ਦੀਆਂ ਇਸਤਰੀਆਂ ਤੇ ਪੁਰੋਹਿਤ ਇਕ ਬੇੜੀ ਵਿਚ ਬੈਠ ਗਏ। ਮੁਖੀਆ, ਮਈਆ ਤੇ ਕੁੱਛ ਹੋਰ ਮੁਖ ਵਿਅਕਤੀ ਨਾਗੰਮਾਂ ਤੇ ਉਸਦੀਆਂ ਦੋ ਧੀਆਂ ਚੰਦਾ ਤੇ ਰਾਜੀਵੀ, ਤਬਲੇ ਵਾਲਾ ਸੁਬੰਨ ਇਕ ਬੇੜੀ ਵਿਚ ਬੈਠੇ। ਸੂਰਜ ਡੁੱਬਣ ਤੋਂ ਇਕ ਪਹਿਰ ਪਹਿਲਾਂ ਬੇੜੀਆਂ ਤੁਰੀਆਂ। ਬੇੜੀਆਂ ਬੇਖੌਫ਼ ਚਲਦੀਆਂ ਗਈਆਂ।

ਸੂਰਜ ਡੁੱਬਣ ਤੇ ਨਾਰੀਅਲ ਦੇ ਬਾਗਾਂ ਦੇ ਕੋਲੋਂ ਦੀ ਸੋਹਣੇ ਸੋਹਣੇ ਜਜ਼ੀਰਿਆਂ ਦੇ ਵਿਚਕਾਰਲੇ ਪਾਣੀਆਂ ਦੇ ਉਤੋਂ ਤੈਰਦੀਆਂ ਬੇੜੀਆਂ ਅਗੇ ਵਧਦੀਆਂ ਗਈਆਂ। ਬਾਰਕੂਰ ਲੰਘ ਗਿਆ। ਅਜੇ ਛੇ ਸੱਤ ਮੀਲ ਪੈਂਡਾ ਹੋਰ ਹੈਸੀ। ਹਵਾ ਅਨੁਕੂਲ ਰਹੇ ਤੇ ਮੀਂਹ ਨਾ ਲੱਥੇ ਤਾਂ ਵਕਤ ਸਿਰ ਕੁੜੀ ਵਾਲਿਆਂ ਦੇ ਘਰ ਪਹੁੰਚਣ ਦੀ ਆਸ ਸੀ। "ਹੇ ਗਣਪਤੀ ਮਿਹਰ ਕਰੀਂ।" ਮੁਖੀਏ ਨੇ ਕਿਹਾ। ਨਾਗੰਮਾ ਵੀ ਬੋਲ ਪਈ "ਹੇ ਪ੍ਰਭੂ ਆਪਣਾ ਹੱਥ ਸਿਰ ਤੇ ਰਖੀਂ।"

ਬੇੜੀਆਂ ਅਗੇ ਵੱਧ ਰਹੀਆਂ ਸੀ ਕਿ ਹਨੇਰਾ ਹੋ ਗਿਆ। ਅਕਾਸ਼ ਵਿਚ ਚੰਦਰਮਾ ਨਿਕਲ ਆਇਆ। ਨਦੀ ਦਾ ਸਫਰ ਜਿਵੇਂ ਸੁਫਨ ਸੰਸਾਰ ਦਾ ਸਫਰ ਹੋਵੇ। ਬੜਾ ਅੰਨਦ ਮਈ ਸਫਰ ਸੀ। ਮੁਖੀਏ ਨੇ ਹੌਲੀ ਜਿਹੀ ਕਿਹਾ "ਮੀਂਹ ਨੇ ਤਾਂ ਛੁਟੀ ਦੇ ਦਿਤੀ ਏ ਐਵੇਂ ਗਪਾਂ ਮਾਰਨ ਨਾਲੋਂ ਚੰਗੈ ਕੋਈ ਗਾਣਾ ਵਜਾਣਾ ਹੋ ਜਾਵੇ। ਰਾਜੀਵੀ ਕੁੱਛ ਸੁਣਾ।" ਆਪਣੇ ਆਪਨੂੰ ਬੜਾ ਬੁਧੀਮਾਣ ਸਮਝਦਾ ਇਕ ਹੋਰ ਰਸਿਕ ਸ਼ੀਨਾ ਬੋਲ ਉਠਿਆ "ਮੁਖੀਆ ਜੀ, ਤੁਹਾਡੇ ਘਰ ਪਹਿਲੇ ਵਿਆਹ ਵੇਲੇ ਰਾਜੀਵੀ ਨੇ ਗਾਣਾ ਗਾਇਆ ਸੀ, ਨੱਚੀ ਵੀ ਸੀ—ਬੜਾ ਮਜ਼ਾ ਆਇਆ। ਰਾਜੀਵੀ ਦੀ ਭੈਣ ਕਿਹੜਾ ਘੱਟ ਏ।" ਉਸ ਦੋਵਾਂ ਦੀ ਪ੍ਰਸੰਸਾ ਕਰਦਿਆਂ ਕਿਹਾ। ਪਾਣੀ ਦੇ ਅੱਧ ਵਿਚਕਾਰ ਸਾਰੇ ਸੰਗੀਤ ਲਈ ਉਤਸਾਹਿਤ ਹੋ ਗਏ। ਗੌਣਾ ਸ਼ੁਰੂ ਹੋ ਗਿਆ। ਮੁਖੀਏ ਨੂੰ ਸੰਗੀਤ ਦਾ ਸ਼ੌਕ ਸੀ ਸੋ ਉਹ ਇਹ ਗਾਣਾਂ ਗਾ ਉਹ ਗਾਣਾ ਗਾ"—'ਨਾਚੋ ਛਮ ਛਮ ਗਾ', ਆਪਣੀ ਫ਼ਰਮਾਇਸ਼ ਦਸਦਾ ਰਿਹਾ। ਮਈਆ

ਕਹਿੰਦਾ ਉਹ ਜੋ ਵੀ ਗਾਣ ਉਹ ਵਧੀਆ ਏ।" ਸੰਗੀਤ ਤੇ ਸੰਗੀਤਕਾਰਾਂ ਤੋਂ ਆਕਰਸ਼ਿਤ ਹੋਣ ਵਿਚ ਮਈਆ ਤੇ ਮੁਖੀਆ ਦੋਵੇਂ ਇਕ ਦੂਜੇ ਤੋਂ ਅਗੇ ਸਨ। ਪਿਠ ਤੇ ਕਣੀਆਂ ਡਿਗਣ ਲੱਗ ਪਈਆਂ ਤੇ ਉਹਨਾਂ ਦੇ ਸੁਫਨੇਂ ਭੰਗ ਹੋ ਗਏ। ਇਹਨਾਂ ਦੀ ਬੇੜੀ ਪਿਛੇ ਰਹਿ ਗਈ ਸੀ। ਇਹਨਾਂ ਅਗਲੀ ਬੇੜੀ ਵਾਲਿਆਂ ਨੂੰ ਵਾਜ ਮਾਰੀ ਪਰ ਉਹ ਅਗਾਂਹ ਲੰਘ ਗਈ ਸੀ।

"ਆਪਣੀ ਵਾਇਲਨ ਅੰਦਰ ਰਖ ਲਵੋ, ਐਵੇਂ ਨਾ ਭਿਉਂਵੋ।" ਮਈਏ ਨੇ ਕਿਹਾ। "ਕੀ ਗਲ ਤੁਸੀਂ ਪਾਨ ਸੁਪਾਰੀ ਭੁਲ ਹੀ ਗਏ ਓ" ਨਾਗੰਮਾ ਨੇ ਕਿਹਾ। ਉਨ੍ਹਾਂ ਥੈਲਾ ਖੋਹਲਿਆ ਕਿ ਹਵਾ ਵਗੱਣ ਲਗ ਪਈ। ਮੀਂਹ ਵੀ ਜ਼ੋਰ ਦਾ ਹੋ ਗਿਆ। ਮਲਾਹਾਂ ਨੂੰ ਚਾਰ ਗਜ ਅਗਾਹਾਂ ਨਹੀਂ ਸੀ ਦਿਸ ਰਿਹਾ। ਕੰਢੇ ਤੇ ਪੁਜੱਣ ਦੀ ਕੋਸ਼ਿਸ਼ ਕਰਦਿਆਂ ਉਨ੍ਹਾਂ ਬੇੜੀ ਰੋਕੀ ਨਾ ਬੇੜੀ ਅਗਾਂਹ ਵਧਦੀ ਗਈ। ਅਗਲੀ ਬੇੜੀ ਬਾਰੇ ਸੋਚਦਿਆਂ ਮੁਖੀਏ ਨੂੰ ਬੜੀ ਘਬਰਾਹਟ ਹੋ ਰਹੀ ਸੀ। ਉਨ੍ਹਾਂ ਬੜੀਆਂ ਵਾਜਾਂ ਮਾਰੀਆਂ, ਪਰ ਕੋਈ ਜੁਆਬ ਨਾ ਆਇਆ।

ਬੇੜੀ ਕਿਸੇ ਤਰ੍ਹਾ ਕੰਢੇ ਕੋਲ ਪੁੱਜ ਗਈ, ਪਰ ਕੰਢੇ ਤੇ ਸਵਾਰੀਆਂ ਦਾ ਲਹਿਣਾਂ ਮੁਸ਼ਕਿਲ ਸੀ। ਉਥੇ ਆਦਮਕੱਦ ਉਚੇ ਸੰਘਣੇ ਘਾਹ ਦੇ ਬੂਟੇ ਸਨ। ਨਾ ਬੇੜੀ ਅਗੇ ਜਾਵੇ ਨਾ ਪਿੱਛੇ ਜਾਵੇ ਉਥੇ ਹੀ ਖਲੋ ਗਈ। ਜਿੰਨ੍ਹਾਂ ਛਤਰੀਆਂ ਫੜੀਆਂ ਹੋਈਆਂ ਸਨ, ਉਹ ਵੀ ਸੁੱਕੇ ਨਾ ਰਹੇ, ਸਾਰੇ ਹੀ ਭਿੱਜ ਗਏ। ਬੇੜੀ ਵਿਚ ਪਾਣੀ ਭਰ ਗਿਆ ਤੇ ਉਹ ਤਲਾਅ ਬਣ ਗਈ। ਠੰਡ ਨਾਲ ਸਭ ਨੂੰ ਕਾਂਬਾ ਛਿੜ ਪਿਆ। ਹੁਣ ਕੀ ਕੀਤਾ ਜਾਵੇ? ਨਾ ਕੰਢੇ ਤੇ ਪਹੁੰਚਿਆ ਜਾ ਸਕਦਾ ਸੀ ਨਾ ਕਿਸੇ ਨੂੰ ਵਾਜ ਮਾਰਕੇ ਆਪਣੇ ਠਹੁਰ ਠਿਕਾਣੇ ਦਾ ਪਤਾ ਕੀਤਾ ਜਾ ਸਕਦਾ ਸੀ। ਸ਼ੀਨਾ ਮਈਆ ਮਨ ਹੀ ਮਨ ਸੋਚਦਾ ਮੈਂ ਬੰਗਲੌਰ ਦੇ ਸਫ਼ਰ ਤੋਂ ਤਾਂ ਬਚਿਆ ਪਰ ਇਸ ਬਰਾਤ ਦੀ ਮੁਸੀਬਤ ਵਿਚ ਆਣ ਫਸਿਆ। ਦੋ ਕੁ ਮਿੰਟ ਦਾ ਨਰਕ ਸਭ ਨੇ ਭੋਗਿਆ ਮੀਂਹ ਤੇ ਹਵਾ ਜਿੰਨੀ ਤੇਜ਼ੀ ਨਾਲ ਆਏ, ਉਨੀਂ ਤੇਜ਼ੀ ਨਾਲ ਹੀ ਰੁੱਕ ਵੀ ਗਏ। ਅਕਾਸ਼ ਸਾਫ਼ ਹੋ ਗਿਆ। ਦੁਧ ਚਿਟੀ ਚਾਨਣੀ ਮੁਸਕਰਾਂਦੀ ਨਦੀ ਤੇ ਪਸਰ ਗਈ। "ਬੇੜੀਆਂ ਅਗਾਂਹ ਵਧਾਈਏ?" ਨੌਕਰਾਂ ਨੇ ਪੁਛਿਆ। "ਇਥੇ ਖਲੋਕੇ ਕੀ ਕਰਨੈਂ, ਯਾਂ ਤਾਂ ਕਿਸੇ ਦਾ ਘਰ ਨੇੜੇ ਤੇੜੇ ਹੋਵੇ" ਮੁਖੀਏ ਨੇ ਕਿਹਾ। "ਘਰ ਤਾਂ ਇਥੋ ਡੇਢ ਦੋ ਮੀਲ ਤੋਂ ਪਹਿਲਾਂ ਨਹੀਂ ਮਿਲਣ ਲਗਾ ਤੇ ਉਸਤੋਂ ਇਕ ਅੱਧਾ ਮੀਲ ਹੋਰ ਅਗੇ ਗਏ ਤਾਂ ਕੋਕਰਣੇ ਪੁੱਜ ਜਾਵਾਂਗੇ।" ਨੌਕਰਾਂ ਨੇ ਕਿਹਾ। "ਠੀਕ ਹੈ, ਜੋ ਪਰਮਾਤਮਾ ਦੀ ਮਰਜ਼ੀ, ਆਦਮੀ ਕੀ ਕਰਨ ਜੋਗਾ ਏ। ਅਗਲੀ ਬੇੜੀ ਨੂੰ ਜ਼ੋਰ ਦੀ ਵਾਜ ਮਾਰ।" ਮੁਖੀਏ ਨੇ ਕਿਹਾ। ਬੜੀਆਂ ਵਾਜਾਂ ਮਾਰੀਆਂ ਪਰ ਕੋਈ ਜੁਆਬ ਨਾ ਆਇਆ। "ਲਗਦੈ ਉਹ ਬਹੁਤ ਅਗੇ ਨਿਕਲ ਗਏ ਨੇ।" ਮਲਾਹ ਨੇ ਕਿਹਾ।

ਬੇੜੀ ਫ਼ਿਰ ਨਦੀ ਵਿਚਕਾਰ ਆਕੇ ਅਗਾਂਹ ਤੁਰ ਪਈ। ਮੀਂਹ ਵਿਚ

ਭਿਜਿਆਂ ਨੇ ਆਪਣੇ ਨੁਚੜਦੇ ਕਪੜੇ ਨਚੋੜੇ। ਉਹਨਾਂ ਦੇ ਸੁੱਕੇ ਕਪੜੇ ਦੂਜੀ ਬੇੜੀ ਵਿਚ ਸਨ। ਠੰਡ ਨਾਲ ਸ਼ੀਨੇ ਮਈਏ ਦੇ ਦੰਦ ਵੱਜ ਰਹੇ ਸਨ। ਇਕ ਤਰ੍ਹਾਂ ਨਾਲ ਸ਼ੀਨੇ ਮਈਏ ਨੇ ਇਸ ਘਟਨਾ ਨੂੰ ਆਪਣੇ ਲਈ ਫ਼ਾਇਦੇਮੰਦ ਸਾਬਤ ਕਰ ਲਿਆ। ਚਾਨਣੀ ਰਾਤ ਵਿਚ ਮੁਖੀਆ ਉਸਦੇ ਕੰਨਾ ਵਿਚ ਕੁਛ ਘੁਸਰਮੁਸਰ ਕਰ ਰਿਹਾ ਸੀ। ਮਈਆ ਹਸਦਾ ਹੋਇਆ ਟੇਡੀ ਅਖ ਕਰਕੇ ਚੰਦੂ ਤੇ ਰਾਜੀਵੀ ਦੀ ਸੁੰਦਰਤਾ ਨੂੰ ਚੋਰੀ ਚੋਰੀ ਵੇਖ ਰਿਹਾ ਸੀ। ਉਸਨੂੰ ਅਧੀ ਰਾਤੀਂ ਕੋਕਰਣੀ ਪਹੁੰਚਣ ਦਾ ਖਿਆਲ ਤੇ ਮੀਂਹ ਵਿਚ ਭਿੱਜਣ ਦੀ ਔਖ ਸਭ ਭੁਲ ਗਏ। ਉਸਦੇ ਮਨ ਵਿਚ ਬਹੁਤ ਪੁਰਾਣੇ ਮਿੱਠੇ ਸੁਫਨੇ ਭਰ ਗਏ।

ਇਨ੍ਹਾਂ ਦੀ ਬੇੜੀ ਜਿਉਂ ਹੀ ਕੋਕਰਣੇ ਪੁਜੀ, ਉਥੇ ਮਸ਼ਾਲਾਂ ਲੈਕੇ ਕੁੜੀ ਵਾਲੇ ਖੜੇ ਇਨ੍ਹਾਂ ਦਾ ਇੰਤਜਾਰ ਕਰ ਰਹੇ ਸਨ। ਥੋਹੜਾ ਚਿਰ ਪਹਿਲਾਂ ਹੀ ਪਹਿਲੀ ਬੇੜੀ ਪੁੱਜੀ ਸੀ। ਉਹ ਮੀਂਹ ਤੇ ਹਵਾ ਤੋਂ ਬਚਕੇ ਆਪਣੇ ਪੜਾਉ ਤੇ ਪੁਜ ਗਏ ਸਨ।

ਸ਼ੀਨਾ ਮਈਆ ਕਹਿਣ ਲਗਾ ਸਾਡੀ ਕਿਸਮਤ ਭੈੜੀ ਸੀ। ਨਾਰਗੰਮਾ ਬੋਲੀ "ਨਹੀਂ ਸਾਡੇ ਵਿਚੋਂ ਕੋਈ ਇਕ ਭੈੜੀ ਕਿਸਮਤ ਵਾਲਾ ਸੀ ਜਿਸ ਕਰਕੇ ਸਾਨੂੰ ਸਾਰਿਆਂ ਨੂੰ ਭੁਗਤਣਾ ਪਿਆ।" "ਉਹ ਕਿਹੜਾ ਏ ਬਈ?" ਸਾਰੇ ਇਧਰ ਉਧਰ ਵੇਖਕੇ ਹੱਸ ਪਏ। ਮੁਖੀਆ ਆਪਣੇ ਅਰਾਮ ਸਥਾਨ ਵਲ ਤੁਰ ਪਿਆ ਤੇ ਬਾਕੀ ਸਾਰੇ ਉਸਦੇ ਪਿੱਛੇ ਪਿੱਛੇ ਆ ਗਏ। ਉਥੇ ਉਹਨਾਂ ਦੀ ਸੇਵਾ ਖਾਤਰ ਕਰਨ ਵਾਲੇ ਖਲੋਤੇ ਸਨ। "ਗਰਮ ਗਰਮ ਖਾਣਾ ਖਾਕੇ ਗਿੱਲੇ ਕਪੜਿਆਂ ਨਾਲ ਹੀ ਪੈ ਜਾਨੇਂ ਆਂ।" ਸ਼ੀਨੇ ਨੇ ਕਿਹਾ। ਨਰਗੰਮਾ ਹਸਦੀ ਹੋਈ ਬੋਲੀ "ਗਿੱਲੇ ਕਪੜੇ ਤਾਂ ਮੌਤ ਯਾਂ ਸਰਾਧਾਂ ਵੇਲੇ ਪਾਈਦੇ ਨੇ ਮਈਆ, ਸੌਣ ਲਗਿਆ ਥੋਹੜਾ ਪਾਈਦੇ ਨੇਂ।" "ਤੇਰੇ ਨਾਲ ਗਾਲ ਕਰਨੀਂ ਬੜੀ ਔਖੀ ਏ ਬਾਬਾ" ਸ਼ੀਨੇ ਨੇ ਕਿਹਾ। ਰਾਜੀਵੀ ਨੇ ਅਖਾਂ ਮਟਕਾ-ਮਟਕਾ ਕੇ ਸ਼ੀਨੇ ਨਾਲ ਗਲਾਂ ਕਰਨੀਆਂ ਸ਼ੁਰੂ ਕਰ ਦਿਤੀਆਂ। ਮਈਆ ਸੋਚਣ ਲੱਗਾ ਮਾਂ ਨਾਲੋਂ ਧੀ ਵਧੇਰੇ ਤੇਜ਼ ਏ।

ਅਰਾਮ ਸਥਾਨ ਤੇ ਬੜਾ ਵਧੀਆਂ ਭੋਜਨ ਪਰੋਸਿਆ ਗਿਆ। ਰਾਤ ਬਹੁਤ ਹੋ ਜਾਣ ਕਰਕੇ ਸਭ ਆਪੋ ਆਪਣੀ ਥਾਂ ਤੇ ਲੰਮੇ ਪੈ ਗਏ। ਮੁਖੀਆ ਕਹਿਣ ਲਗਾ "ਕੀ ਗਲ ਨੀਂਦ ਨਹੀਂ ਆ ਰਹੀ ਏ?" ਸ਼ੀਨੇ ਨੂੰ ਨਾਲ ਲੈਕੇ ਇਕ ਕਮਰੇ ਵਿਚ ਚਲਾ ਗਿਆ ਪਾਨ ਸੁਪਾਰੀ ਵੀ ਆ ਗਏ। ਤਮਾਕੂ ਮੰਗਣ ਲਈ ਤਬਲੇ ਵਾਲਾ ਸੁਬੰਨਾ ਆਇਆ ਤਾਂ ਮੁਖੀਆ ਕਹਿਣ ਲਗਾ "ਕੋਈ ਪਾਨ ਬਨਾਕੇ ਦੇਣ ਵਾਲਾ ਨਾ ਹੋਣ ਕਰਕੇ ਪਾਨ ਦੇ ਪੱਤੇ ਮੁਰਝਾ ਗਏ ਨੇ।"

ਸੁਨੇਹਾ ਮਿਲਦਿਆਂ ਹੀ ਝਟ ਨਾਰਗੰਮਾ ਚੰਦੂ ਤੇ ਰਾਜੀਵੀ ਉਥੇ ਆ ਗਈਆਂ। ਨਾਰਗੰਮਾਂ ਚੁਸਤੀ ਨਾਲ ਗਲਾਂ ਕਰ ਉਹਨਾਂ ਦਾ ਮਨੋਰੰਜਨ ਕਰ ਰਹੀ ਸੀ। ਚੰਦੂ ਤੇ ਰਾਜੀਵੀ ਉਹਨਾਂ ਨੂੰ ਪਾਨ ਭੇਟ ਕਰਕੇ ਖੁਸ਼ ਕਰ ਰਹੀਆਂ ਸਨ। ਕੁੱਛ ਚਿਰ ਮਗਰੋਂ ਨਾਰਗੰਮਾ ਚਲੀ ਗਈ।

ਰਾਤ ਲੰਘ ਗਈ। ਸਵੇਰੇ ਉਹਨਾਂ ਦੀ ਨੀਂਦ ਖੁਲ੍ਹੀ ਤਾਂ ਚੌਥਾ ਦਿਨ ਚੜ੍ਹਿਆ ਹੋਇਆ ਸੀ। ਨਾਸ਼ਤੇ ਲਈ ਉਨ੍ਹਾਂ ਦੀ ਉਡੀਕ ਹੋ ਰਹੀ ਸੀ। ਜਲਦੀ-ਜਲਦੀ ਨਹਾ ਧੋਕੇ ਨਾਸ਼ਤਾ ਕੀਤਾ। ਉਸਤੋਂ ਮਗਰੋਂ ਮੁਖੀਆਂ ਤੇ ਸ਼ੀਨਾ ਕੁੜਮਾਂ ਦੇ ਘਰ ਗਏ। ਉਥੇ ਛੱਪਰ, ਮਹਿਮਾਨਾਂ ਦੀ ਖਾਤਰ ਆਦਿ ਦਾ ਸਭ ਇੰਤਜਾਮ ਵੇਖ ਆਏ। "ਕੁੜਮਾਂ ਨੇ ਕਿਹਾ ਕਿ ਚਾਰ ਦਿਨ ਤੁਸੀਂ ਇਥੇ ਠਹਿਰੋ।" ਸ਼ੀਨਾ ਮਈਆ ਕਹਿਣ ਲਗਾ "ਸਾਰੇ ਬਰਾਤੀ ਕੱਠੇ ਠਹਿਰੇ ਤਾਂ ਬੜੀ ਭੀੜ ਹੋ ਜਾਵੇਗੀ। ਅਰਾਮ ਸਥਾਨ ਵੱਧੀਆ ਏ। ਜਿਹੜੇ ਤੁਰ ਸਕਦੇ ਨੇਂ ਉਹ ਉਥੇ ਚਲੇ ਜਾਣ ਬਾਕੀ ਦੇ ਇਥੇ ਰਹਿ ਜਾਣ ਐਥੋਂ ਕਿਹੜਾ ਐਨਾਂ ਦੂਰ ਏ। ਸਾਡੇ ਕੋਡੀ ਤੋਂ ਪਾਰੰਪੜੀ ਤਾਂਈ ਦਾ ਪੈਂਡਾ ਏ ਬਸ।" ਮੁਖੀਏ ਨੇ ਉਸਦੀ ਗਲ ਨਾਲ ਸਹਿਮਤੀ ਪਰਗਟ ਕਰਦਿਆਂ ਕਿਹਾ "ਠੀਕ ਏ।"

ਸੰਝ ਵੇਲੇ ਵਿਆਹ ਦਾ ਮਹੂਰਤ ਸੀ। ਅਣੇਗੁੱਡੇ ਦੇ ਗਣਪਤੀ ਨੇ ਮਿਹਰ ਕੀਤੀ ਤੇ ਮੀਂਹ ਤੋਂ ਬਚਾਅ ਹੋ ਗਿਆ। ਫਿਰ ਸੁਖਣਾਂ ਸੁਖੀਆਂ ਗਈਆਂ। ਪਿਛਲੇ ਦਿਨ ਗਣਪਤੀ ਨੇ ਉਹਨਾਂ ਦੇ ਅੱਧੇ ਬੰਦਿਆਂ ਨੂੰ ਮੀਂਹ ਵਿਚ ਭਿਉਂ ਦਿਤਾ ਸੀ। ਉਸਦੀ ਸ਼ਰਣ ਵਿਚ ਜਾਣ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ। ਮੰਗਲਸੂਤਰ ਪੈਣ ਤਾਂਈ ਮੀਂਹ ਦਾ ਨਾਂ ਨਿਸ਼ਾਨ ਨਹੀਂ ਸੀ। ਵਿਆਹ ਮੁੱਕਣ ਤੋਂ ਬਾਦ ਬੜੀ ਜ਼ੋਰ ਦੀ ਮੀਂਹ ਸ਼ੁਰੂ ਹੋ ਗਿਆ। ਗਉਣ ਵਜਾਉਣ ਵਾਲਿਆਂ ਦਾ ਕੰਮ ਰੁੱਕ ਗਿਆ।

ਰੋਟੀ ਵੇਲੇ ਵੀ ਮੀਂਹ ਰੁਕਿਆ ਰਿਹਾ। ਰੋਟੀ ਮਗਰੋਂ ਮਈਆ ਤੇ ਮੁਖੀਆ ਆਰਾਮ ਸਥਾਨ ਤੇ ਚਲੇ ਗਏ। ਵਾਜੇ ਵਾਲੇ ਕਹਿਣ ਵਿਆਹ ਦੇ ਘਰ ਦੇ ਰੌਲੇ ਕਾਰਨ ਉਹ ਸੌਂ ਨਹੀਂ ਸਨ ਸਕੇ। ਸੋ ਉਹ ਵੀ ਉਥੇ ਆ ਗਏ। ਨਾਗੰਮਾ ਤੇ ਰਾਜੀਵੀ ਵੀ ਆ ਗਈਆਂ।

ਵਿਆਹ ਦੇ ਚਾਰ ਦਿਨ ਅਰਾਮ ਵਾਲੀ ਥਾਂ ਤੇ ਖੂਬ ਰੌਣਕ ਲਗੀ ਰਹੀ। ਉਥੇ ਲਗਾਤਾਰ ਚਲ ਰਹੇ ਗਾਣੇ ਵਜਾਣੇ ਤੇ ਸੰਗੀਤ ਨੂੰ ਵੇਖਕੇ ਸਾਰੇ ਲੋਕੀ ਕੱਠੇ ਹੋ ਗਏ। ਸਮਝ ਨਹੀਂ ਸੀ ਆ ਰਹੀ ਕਿ ਵਿਆਹ ਇਥੇ ਰਚਿਆ ਹੋਇਆ ਸੀ ਯਾਂ ਉਥੇ। ਚਾਰ ਦਿਨ ਵਿਆਹ ਬੜੀ ਧੂਮਧਾਮ ਨਾਲ ਹੋਇਆ। ਕੁੜਮਾਂ ਦੀ ਸੇਵਾ ਖਾਤਰ ਦੇ ਨਾਲ ਚੰਦੂ ਰਾਜੀਵੀ ਦੀਆਂ ਮਿਠੀਆਂ ਮਿਠੀਆਂ ਗਲਾਂ ਨੇ ਬੜਾ ਸੰਤੁਸ਼ਟ ਕੀਤਾ। ਚੌਥੇ ਦਿਨ ਬਾਦ ਘਰ ਦੀਆਂ ਇਸਤਰੀਆਂ ਦੇ ਜ਼ੋਰ ਦੇਣ ਤੇ ਵਾਪਸੀ ਦਾ ਸਫਰ ਦਿਨ ਵੇਲੇ ਕਰਨ ਦਾ ਫ਼ੈਸਲਾ ਹੋਇਆ। ਵਾਪਸੀ ਤੇ ਮੀਂਹ ਦੀ ਥਾਂ ਤਿੱਖੀ ਧੁਪ ਸੀ। ਗਰਮੀ ਨਾਲ ਉਹ ਕੱਜ ਗਏ। ਸ਼ਾਮੀਂ ਸਾਰੇ ਘਰ ਪੁੱਜੇ। ਸ਼ੀਨਾ ਮਈਆ ਮੁੰਡੇ ਦੇ ਘਰ ਦੇ ਭੋਜ ਵਿਚ ਸ਼ਾਮਲ ਹੋਣ ਤੋਂ ਮਗਰੋਂ ਅਗਲੇ ਦਿਨ ਸਵੇਰੇ ਆਪਣੇ ਘਰ ਗਿਆ।

ਘਰ ਵਾਪਸ ਅਉਣਾਂ ਉਸ ਲਈ ਐਨਾਂ ਸੌਖਾ ਨਹੀਂ ਸੀ। ਰਾਜੀਵੀ ਨੂੰ ਬਸਰੂਰ ਤੋਰਣ ਲਗਿਆਂ ਉਹ ਬੜਾ ਉਦਾਸ ਹੋਇਆ। ਹੁਣ ਤਾਂਈ ਨੀਰਸ ਜਿਹੇ

ਸ਼ੀਨੇ ਮਈਏ ਨੂੰ ਉਸ ਐਨਾਂ ਰਸਿਕ ਬਣਾ ਦਿਤਾ ਸੀ। ਸ਼ੀਨੇ ਨੂੰ ਉਸਨੇ ਆਪਣੇ ਪ੍ਰੇਮ ਜਾਲ ਵਿਚ ਫ਼ਸਾ ਲਿਆ ਸੀ। ਜਾਣ ਤੋਂ ਪਹਿਲਾਂ ਕਹਿਣ ਲਗੀ "ਜਦੋਂ ਵੀ ਕੁੰਦਾਪੁਰ ਆਉ ਤਾਂ ਇਸ ਨਾਚੀਜ਼ ਨੂੰ ਜ਼ਰੂਰ ਮਿਲਣਾਂ।" ਉਸੇਂ ਘੜੀ ਸ਼ੀਨੇ ਨੇ ਜੋਤਸ਼ ਲਉਣਾ ਸ਼ੁਰੂ ਕਰ ਦਿਤਾ ਕਿ ਉਸਨੂੰ ਕੁੰਦਾਪੁਰ ਵਿਚ ਕਦੋਂ ਕੰਮ ਪੈਣ ਵਾਲਾ ਸੀ।

ਮੁਖੀਏ ਦੇ ਘਰ ਦੇ ਵਿਆਹ ਦੀ ਖਬਰ ਸਾਰੇ ਪਿੰਡ ਵਿਚ ਧੁੰਮ ਗਈ। ਰਾਮ ਆਈਤਾੜ ਨੂੰ ਪਿਛਲੇ ਵਿਆਹ ਦਾ ਬੁਲਾਵਾ ਤਾਂ ਆਇਆ ਸੀ ਪਰ ਐਤਕੀਂ ਨਾ ਅਉਣ ਦਾ ਕੀ ਕਾਰਨ ਸੀ ? ਉਹ ਸੋਚ ਰਿਹਾ ਸੀ ਤਾਂ ਵਿਆਹ ਤੋਂ ਬਰਾਤੀਆਂ ਦੇ ਵਾਪਸ ਅਉਣ ਦੀ ਖਬਰ ਮਿਲੀ। ਛੇਤੀ ਹੀ ਉਸਨੂੰ ਸ਼ੀਨੇ ਮਈਏ ਦੇ ਨਵੇਂ ਸ਼ੌਕ ਤੇ ਹੌਸਲੇ ਦੀ ਕਹਾਣੀ ਵੀ ਪਤਾ ਲਗ ਗਈ। "ਹੂੰ ਇਹ ਕੌਡੀ ਦਾ ਸਾਡਾ ਮੁਖੀਆ ਪਰੰਪੜੀ ਦੇ ਮੁਖੀਏ ਦਾ ਸਾਂਢ ਬਣ ਬੈਠੇ।" ਵਿਅੰਗ ਭਰਿਆ ਹਾਸਾ ਹਸਦਿਆਂ ਉਸ ਕਿਹਾ।

## 11

ਰਾਮ ਆਈਤਾੜ ਦੇ ਘਰ ਜਦੋਂ ਕੁੜੀ ਜੰਮੀ ਤਾਂ ਲੱਛਾ ਉਦੋਂ ਸਾਢੇ ਤਿੰਨ ਵਰ੍ਹਿਆਂ ਦਾ ਹੋ ਗਿਆ ਸੀ। ਸਤਿਆਭਾਮਾ ਕੁੜੀ ਨੂੰ ਲੈਕੇ ਪਤੀ ਦੇ ਘਰ ਆ ਗਈ। ਉਸਦੇ ਅਉਣ ਦਾ ਲੱਛੇ ਉਤੇ ਕੋਈ ਖਾਸ ਅਸਰ ਨਾ ਪਿਆ ਸਤਿਆਂ ਭਾਮਾ ਸਾਰਾ ਦਿਨ ਨਿੱਕੀ ਬੱਚੀ ਦੀ ਦੇਖ ਭਾਲ ਵਿਚ ਲੱਗੀ ਰਹਿੰਦੀ ਸੀ। ਇਸ ਨਾਲ ਲੱਛੇ ਨੂੰ ਕੋਈ ਖਾਸ ਨਿਰਾਸ਼ਾ ਨਾ ਹੋਈ। ਉਸਦਾ ਕਾਰਨ ਇਹ ਸੀ ਕਿ ਉਹ ਆਪਣੀ ਮਾਂ ਦਾ ਪੁੱਤਰ ਘਟ ਤੇ ਵੱਡੀ ਮਾਂ ਦਾ ਪੁਤੱਰ ਵਧੇਰੇ ਸੀ। ਭੈਣ ਦੇ ਅਉਣ ਮਗਰੋਂ ਤਾਂ ਉਹ ਹੋਰ ਵਧੇਰੇ ਵੱਡੀ ਮਾਂ ਕੋਲ ਰਹਿਣ ਲੱਗ ਪਿਆ ਸੀ। ਮਾਂ ਦਾ ਮੂੰਹ ਚਾਰ ਵਾਰੀ ਵੇਖਦਾ ਤਾਂ ਵੱਡੀ ਮਾਂ ਦਾ ਚੌਦਾਂ ਵਾਰੀ ਸਤਿਆਭਾਮਾ ਨੂੰ ਇਦ ਟਾਲ ਭਉਂਦੀ ਸੀ ਕਿ ਨਹੀਂ ਇਹ ਗਲ ਵਖਰੀ ਸੀ। ਉਹ ਮੁੰਡੇ ਨੂੰ ਕੋਲ ਸਦੱਦੀ—"ਲੱਛੇ ਭੈਣ ਨਾਲ ਖੇਡੇਂਗਾ?" "ਮੈਨੂੰ ਨਹੀਂ ਚਾਹੀਦੀ ਭੈਣ ਭੂਣ" ਅਗੋਂ ਜੁਆਬ ਦਿੰਦਾਂ। "ਅੱਛਾ ਮੇਰੇ ਨਾਲ ਖੇਡੇਂਗਾ ?" ਮਾਂ ਕਹਿੰਦੀ ਤਾਂ "ਪਹਿਲਾਂ ਭੈਣ ਨੂੰ ਗੋਦ ਤੋਂ ਲਾਹਕੇ ਥੱਲੇ ਲਿਟਾ ਤੇ ਮੈਨੂੰ ਚੁਕ" ਉਹ ਅਗੋਂ ਕਹਿੰਦਾ। ਮਾਂ ਇਹ ਕਿਸ ਤਰ੍ਹਾਂ ਕਰ ਸਕਦੀ ਸੀ। ਉਸਦਾ ਨਿਰਾਸ ਹੋਣਾ ਸੁਭਾਵਿਕ ਹੀ ਸੀ। "ਮੈਂ ਤੈਨੂੰ ਬਗਾਨਿਆਂ ਦੇ ਹਥੀਂ ਜਾਣ ਲਈ ਢਿਡੋਂ ਜੰਮਿਆ ਸੀ।" ਉਹ ਮਨ ਹੀ ਮਨ ਬੜੀ ਦੁਖੀ ਹੁੰਦੀ।

ਲੱਛਾ ਪਾਰੋਤੀ ਨਾਲ ਬੜੀਆਂ ਗੱਲਾ ਕਰਦਾ ਪਰ ਪਾਰੋਤੀ ਘਰ ਦੇ ਅੰਦਰ ਉਸ ਵਲ ਕੋਈ ਧਿਆਨ ਨਾ ਦਿੰਦੀ। ਘਰ ਦੀ ਮੁਹਾਠ ਟਪਦਿਆਂ ਹੀ ਉਨ੍ਹਾਂ ਦੀ

ਦੋਸਤੀ ਤੇ ਪਿਆਰ ਦੀ ਕੋਈ ਸੀਮਾ ਨਾ ਰਹਿੰਦੀ। ਉਸਦੇ ਪਿਆਰ ਤੇ ਮਮਤਾ ਵਿਚ ਤਾਂ ਉਹ ਆਪਣੀ ਬਾਂਝ ਹੋਣ ਦੀ ਸਾਰੀ ਪੀੜਾ ਵੀ ਭੁਲ ਗਈ ਸੀ। ਸਤਿਆਭਾਮਾ ਤਾਂ ਨਾਂ ਮਾਤਰ ਹੀ ਲੱਛੇ ਦੀ ਮਾਂ ਸੀ। ਮੁੰਡੇ ਨਾਲ ਖੇਡਣ ਯਾਂ ਉਸ ਨਾਲ ਸਮਾਂ ਬਿਤਾਉਣ ਲਈ ਆਈਤਾੜ ਨੂੰ ਵਕਤ ਹੀ ਨਾ ਮਿਲਦਾ। ਸ਼ਾਮੀਂ ਉਹ ਘਰ ਆਕੇ ਉਸ ਨਾਲ ਗਲ ਬਾਤ ਕਰਨ ਦੀ ਕੋਸ਼ਿਸ਼ ਕਰਦਾ। ਪਰ ਲੱਛਾ ਵੱਡੀ ਮਾਂ ਦੇ ਪਿੱਛੇ ਪਿੱਛੇ ਹੀ ਰਹਿੰਦਾ। ਗੁੱਸੇ ਹੋਣ ਦਾ ਕੋਈ ਫ਼ਾਇਦਾ ਨਹੀਂ। ਏਨਾਂ ਉਹ ਜਾਣਦਾ ਸੀ। ਸਤਿਆ ਆਪਣਾ ਦੁਖੜਾ ਆਪਣੇ ਪਤੀ ਅੱਗੇ ਰੋਂਦੀ। "ਕਲ ਇਹ ਸੁੱਖੀ ਵੀ ਵੱਡੀ ਹੋਕੇ ਵੱਡੀ ਮਾਂ ਦੇ ਪਿੱਛੇ ਜਾ ਲਗੀ ਤਾਂ ਮੈਂ ਜੰਮਣ ਦੀਆਂ ਪੀੜਾਂ ਐਵੇਂ ਸਹੀਆਂ।" ਆਈਤਾੜ ਉਸਦਾ ਦੁੱਖ ਸਮਝਦਾ ਸੀ। ਪਰ ਇਸ ਦੁਖ ਨੂੰ ਦੂਰ ਕਰਨ ਦਾ ਉਸ ਕੋਲ ਕੋਈ ਉਪਾਅ ਨਹੀਂ ਸੀ।

ਲੱਛਾ ਚਹੁੰ ਸਾਲਾਂ ਦਾ ਹੋ ਗਿਆ ਸੀ। ਪੰਜਵਾਂ ਚੜ੍ਹ ਪਿਆ ਸੀ। ਸਤਿਆ ਨੂੰ ਇਸ ਦੁਬਿਧਾ ਵਿਚੋਂ ਨਿਕਲਣ ਦਾ ਇਕ ਰਾਹ ਲੱਭ ਪਿਆ। "ਲੱਛੇ ਨੂੰ ਕੁੱਛ ਪੜ੍ਹਾਉਣਾ ਲਿਖਾਉਣਾ ਨਹੀਂ?" ਉਸਨੂੰ ਮਲਪੀ ਦੇ ਸਰਕਾਰੀ ਸਕੂਲ ਵਿਚ ਦਾਖਲ ਕਰਾ ਦੇਈਏ। ਇਸ ਲਈ ਉਸਨੂੰ ਨਾਨਕੇ ਛਡਣਾ ਪਿਆ ਤਾਂ ਵੀ ਕੋਈ ਗਲ ਨਹੀਂ" ਸਤਿਆ ਭਾਮਾ ਨੇ ਕਿਹਾ। ਆਈਤਾੜ ਮੁੰਡੇ ਨੂੰ ਆਪਣੇ ਤੋਂ ਦੂਰ ਨਹੀਂ ਸੀ ਕਰਨਾਂ ਚਹੁੰਦਾ। "ਐਡੀ ਕਾਹਦੀ ਕਾਹਲ ਏ?" ਗਲ ਟਾਲਦਿਆਂ ਆਈਤਾੜ ਨੇ ਕਿਹਾ।

"ਮੁੰਡਾ ਪੰਜਾ ਵਰ੍ਹਿਆਂ ਦਾ ਹੋ ਗਿਐ" ਇਕ ਦਿਨ ਸਰਸੋਤੀ ਵੀ ਕਹਿਣ ਲਗੀ "ਭਰਾ, ਇਸ ਨਵਰਾਤਰੀ ਨੂੰ ਸ਼ੰਕਰ ਅਈਏ ਦੇ ਮੱਠ ਵਿਚ ਲੱਛੇ ਨੂੰ ਪੜ੍ਹਨੇਂ ਪਾ ਦੇਹ। ਮੁੰਡਾ ਪੰਜਾਂ ਵਰ੍ਹਿਆਂ ਦਾ ਹੋਣ ਲਗੇ 'ਸ੍ਰੀ' ਨਹੀਂ ਲਿਖਣਾ ਅਉਂਦਾ। ਪਰੰਪੜੀ ਦੇ ਮੁਖੀਏ ਨੇ ਆਪਣੇ ਨਿਆਣਿਆਂ ਨੂੰ ਕੁੰਦਾਪੁਰ ਤੇ ਉਡੱਪੀ ਅੰਗਰੇਜ਼ੀ ਪੜ੍ਹਨ ਭੇਜਿਐ— ਅਸਾਂ ਲੱਛੇ ਨੂੰ ਅੰਗਰੇਜ਼ੀ ਨਹੀਂ ਪੜ੍ਹਾਉਣੀ। ਭਗਵਤ ਗੀਤਾ ਤੇ ਰਮਾਇਣ ਪੜ੍ਹਨੀਂ ਸਿਖ ਜਾਵੇ ਏਨਾਂ ਹੀ ਬੜਾ ਏ।"

"ਸਰਸੋਤੀ ਐਨੀ ਵੀ ਕਾਹਦੀ ਕਾਹਲ ਏ? ਉਸਨੂੰ ਸੰਕਰ ਦੇ ਮੱਠ ਵਿਚ ਤਾਂ ਭੇਜ ਦੇਈਏ, ਪਰ ਉਸਦੇ ਡੰਡੇ ਖਾਕੇ ਇਸ ਚਾਰ ਦਿਨ ਨਹੀਂ ਉਥੇ ਟਿੱਕਣਾ।" ਆਈਤਾੜ ਨੇ ਕਿਹਾ।

"ਤੇਰਾ ਕੀ ਖਿਆਲ ਏ ਉਹ ਸਾਡੇ ਮੁੰਡੇ ਨੂੰ ਵੀ ਕੁੱਟੇਗਾ?"

ਉਸਨੂੰ ਕੀ ਕਿਸੇ ਦਾ ਵੀ ਮੁੰਡਾ ਕਿਉਂ ਨਾ ਹੋਵੇ। ਕੁੱਛ ਦਿਨ ਹੋਏ ਉਸ ਸ਼ੀਨੇ ਮਈਏ ਦੇ ਮੁੰਡੇ ਨੂੰ ਡੰਡੇ ਨਾਲ ਕੁੱਟਿਆ। ਮੁੰਡਾ ਕੰਡਿਆਂ ਤੇ ਆਕੇ ਡਿਗਿਆ ਉਸਨੂੰ ਕਿੰਨੀਆਂ ਸੱਟਾਂ ਲੱਗ ਗਈਆਂ। ਅਗੋਂ ਸ਼ੀਨਾ ਕਿੱਤੇ ਘਟ ਸੀ। ਉਸ ਮੱਠ ਵਿਚ ਜਾਕੇ ਸੰਕਰ ਅਈਏ ਨੂੰ ਧਮਕੀ ਦਿਤੀ "ਤੇਰੀਆਂ ਟੰਗਾ ਤੋੜ ਦਿਆਂਗਾ।"

"ਠੀਕ ਏ ਆਪਣੇ ਮੁੰਡੇ ਨੂੰ ਤੂੰ ਆਪ ਪੜ੍ਹਾ ਲੈ।" ਉਸ ਵਰਟੇ ਨੂੰ ਮੱਠ ਤੋਂ ਕੱਢ ਦਿਤਾ। ਹਾਰਕੇ ਸ਼ੀਨੇ ਨੇ ਫਿਰ ਵਰਟੇ ਨੂੰ ਮੱਠ ਵਿਚ ਭੇਜਣਾ ਸ਼ੁਰੂ ਕਰ ਦਿਤਾ। ਪੜਨ ਲਈ ਯਾਂ ਤਾਂ ਕੋਈ ਮਨੂਰ ਮੱਠ ਵਿਚ ਜਾਏ ਯਾਂ ਨਦੀ ਪਾਰ ਕਰਕੇ ਸਰਕਾਰੀ ਸਕੂਲ ਜਾਏ। ਨਿੱਕੇ ਨਿੱਕੇ ਬੱਚਿਆਂ ਲਈ ਰੋਜ਼ ਨਦੀ ਪਾਰ ਕਰਕੇ ਜਾਣਾਂ ਕਿਤੇ ਸੌਖੇ।" ਆਈਤਾਝ ਨੇ ਕਿਹਾ।

"ਅੱਗ ਲਗੇ ਇਹੋ ਜਿਹੀ ਪੜ੍ਹਾਈ ਨੂੰ। ਕੋਈ ਲੋੜ ਨਹੀਂ ਮੁੰਡੇ ਨੂੰ ਪੜ੍ਹਨਾਂ ਲਿਖਣਾ ਸਿਖਾਉਣ ਦੀ। ਮੁਖੀਏ ਦੇ ਮੁੰਡਿਆਂ ਨੂੰ ਜਾਣ ਦੇਹ। ਉਸਨੂੰ ਤੂੰ ਆਪ ਹੀ ਜਿੰਨ੍ਹਾਂ ਤੈਨੂੰ ਅਉਂਦੇ ਘਰੇ ਹੀ ਮੰਤਰ ਉਚਾਰਣੇ ਸਿਖਾ ਦੇਹ। ਤੇਰੇ ਕੰਮ ਵਿਚ ਤੇਰਾ ਹੱਥ ਵਟਾਏਗਾ।" ਸਰਸੋਤੀ ਬੋਲੀ।

ਉਸ ਦਿਨ ਗੱਲ ਇਥੇ ਹੀ ਮੁੱਕ ਗਈ। ਦੁਸ਼ਹਿਰੇ ਨੂੰ ਅਜੇ ਤਿੰਨ ਮਹੀਨੇਂ ਪਏ ਸਨ। ਹੁਣੇ ਕਾਹਦੀ ਕਾਹਲ ਸੀ। ਕਹਿਕੇ ਆਈਤਾਝ ਨੇ ਗਲ ਟਾਲ ਦਿੱਤੀ ਸੀ। ਪਰ ਉਹ ਬੜੀ ਉਲਝਣ ਵਿੱਚ ਸੀ। ਉਸਦਾ ਮਨ ਕੋਈ ਫ਼ੈਸਲਾ ਕਰਨੋਂ ਅਸਮਰਥ ਸੀ। ਉਸਦਾ ਇਕੋ ਇਕ ਪੁਤ ਸੀ ਉਸਨੂੰ ਸਰਕਾਰੀ ਸਕੂਲ ਵਿਚ ਭੇਜਣ ਦਾ ਕੀ ਫ਼ਾਇਦਾ ਸੀ। ਕਲ ਉਸਦੇ ਅਖਾਂ ਮੀਟਣ ਮਗਰੋਂ ਪੁਰੋਹਿਤੀ ਦਾ ਕੰਮ ਕੌਣ ਸੰਭਾਲੇਗਾ? ਕੁੱਛ ਮੰਤਰ ਸਿਖ ਲਵੇ, ਤੇ ਜਨੇਊ ਪਉਣ ਮਗਰੋਂ ਉਹ ਮੇਰੇ ਨਾਲ ਜਜਮਾਨਾਂ ਦੇ ਘਰ ਜਾਵੇ, ਮੇਰੇ ਵਾਂਗ ਪੁਰੋਹਿਤ ਬਣ ਜਾਵੇ—ਇਕ ਪਾਸੇ ਤਾਂ ਉਸਦੀ ਸੋਚ ਇਹ ਕਹਿੰਦੀ— ਦੂਜੇ ਪਾਸੇ ਬੜੇ ਦਿਨਾਂ ਤੋਂ ਉਸਦਾ ਮਨ-ਇਕ ਹੋਰ ਘੁੰਮਣ ਘੇਰ ਵਿੱਚ ਫ਼ਸਿਆ ਹੋਇਆ ਸੀ। ਵਾਸੁਦੇਵ ਮੁਖੀਏ ਦਾ ਵੱਡਾ ਮੁੰਡਾ ਵਕੀਲ ਬਣ ਗਿਆ ਸੀ। ਪਿੰਡ ਦੇ ਸਾਰੇ ਬੰਦੇ ਉਸ ਕੋਲ ਜਾਂਦੇ ਸਨ। ਉਹ ਢੇਰਾਂ ਰੁਪਈਏ ਕਮਾ ਰਿਹਾ ਸੀ। ਉਸਦਾ ਆਪਣਾ ਪੁਤਰ ਲੱਛਾ ਵੀ ਜੇ ਵਕੀਲ ਬਣ ਜਾਵੇ। ਜੋ ਉਸਨੂੰ ਨਹੀਂ ਸੀ ਸੋਚਣਾ ਚਾਹੀਦਾ ਉਹ ਸੋਚ ਰਿਹਾ ਸੀ। ਲੱਛੇ ਦੇ ਪੁਰੋਹਿਤ ਬਨਣ ਦੇ ਵਿਚਾਰ ਤੇ ਉਹ ਖੁਸ਼ ਨਹੀਂ ਸੀ। ਇਸਦਾ ਕਾਰਨ ਸੀ ਸ਼ੀਨੇ ਮਈਏ ਦੇ ਮੁੰਡੇ ਤੁਰਨਾਂ ਮਗਰੋਂ ਸਿਖਦੇ ਸਨ ਤੇ ਬੰਗਲੌਰ ਪਹਿਲਾਂ ਪਹੁੰਚ ਜਾਂਦੇ ਸਨ। ਉਥੇ ਉਹ ਢੇਰਾਂ ਰੁਪਏ ਕਮਾ ਰਹੇ ਸਨ। ਉਹਨਾਂ ਦੀ ਕਮਾਈ ਨਾਲ ਸ਼ੀਨਾ ਮਈਆ, ਸ਼ੀਨਾ ਮਈਆ ਜੀ ਹੋ ਰਿਹਾ ਸੀ। ਸ਼ੀਨਾ ਮੁਖੀਆ ਬਣ ਸਕਦਾ ਸੀ ਤਾਂ ਆਪਣੇ ਪੁਤਰ ਦੇ ਰਾਹੀਂ ਉਹ ਕਿਓਂ ਨਹੀਂ ਜੱਸ ਖੱਟ ਸਕਦਾ? ਉਸਦੇ ਪੁਤਰ ਲੋਕਾਂ ਦੇ ਜੂਠੇ ਭਾਂਡੇ ਧੋ ਧੋ ਪੈਸਾ ਕਮਾਈ ਜਾਂਦੇ ਸਨ। ਮੇਰਾ ਪੁਤਰ ਅੰਗਰੇਜ਼ੀ ਪੜ੍ਹਕੇ ਵਕੀਲ ਬਣਕੇ ਕਿਉਂ ਨਾਂ ਪੈਸਾ ਕਮਾਏ। ਉਹ ਸੁਫ਼ਨੇ ਵੇਖਣ ਲੱਗ ਪਿਆ। ਬੜੇ ਦਿਨਾਂ ਤਾਂਈ ਇਹਨਾਂ ਮਿੱਠੇ ਸੁਫ਼ਨਿਆਂ ਨੇ ਉਸਨੂੰ ਭੌਰ ਭੌਰ ਕਰੀ ਰਖਿਆ। ਦੁਸਹਿਰਾ ਨੇੜੇ ਆ ਗਿਆ ਸੀ। ਇਕ ਦਿਨ ਸ਼ੰਕਰ ਅਈਆ ਸਿੱਧਾ ਘਰ ਆ ਗਿਆ। ਆਈਤਾਝ ਘਰ ਨਹੀਂ ਸੀ। "ਕਿਉਂ ਕੋਈ ਘਰ ਹੈ ਕਿ ਨਹੀਂ?" ਉਸ ਬਾਹਰੋਂ ਵਾਜ ਮਾਰਕੇ ਪੁਛਿੱਆ। ਸਰਸੋਤੀ ਬਾਹਰ ਆਕੇ ਬੋਲੀ "ਭਰਾ ਸ਼ਾਮੀਂ ਘਰ

ਆਵੇਗਾ। ਕੌਣ? ਅਈਆ। ਬਹਿ ਜਾਹ, ਪਾਣੀ ਧਾਣੀ ਪੀ।"

"ਮੈਨੂੰ ਏਨੀਂ ਵਿਹਲ ਨਹੀਂ ਹੈਗੀ। ਮੱਠ ਚੱਲਿਆ ਸਾਂ। ਸੋਚਿਆਂ ਇਧਰੋਂ ਹੁੰਦਾ ਜਾਂਵਾ। ਦੁਸ਼ਹਿਰਾ ਆ ਚਲਿਐ। ਤੁਹਾਡਾਂ ਮੁੰਡਾ ਪੰਜਾਂ ਦਾ ਹੋ ਗਿਐ। ਮੁੰਡੇ ਨੂੰ ਮੱਠ ਨਹੀਂ ਘੱਲਣਾ। ਇਹੋ ਪੁੱਛਣ ਆਇਆ ਸਾਂ।"

"ਮੈਂ ਤਾਂ ਭਰਾ ਨੂੰ ਇਹੋ ਕਿਹਾ ਸੀ। ਪਰ ਅਈਆ ਪਤਾ ਨਹੀਂ ਸਚ ਏ ਕਿ ਝੂਠ? ਸੁਣੀ ਸੁਣਾਈ ਗਲ ਏ। ਕਹਿੰਦੇ ਨੇ ਕਿ ਤੂੰ ਮੁੰਡਿਆਂ ਨੂੰ ਡੰਡਿਆਂ ਨਾਲ ਕੁਟਦੈਂ। ਮੁੰਡੇ ਬੜਾ ਤ੍ਰਹਿੰਦੇ ਨੇ। ਅਸਾਂ ਤਾਂ ਅੱਜ ਤਾਂਈ ਲੱਛੇ ਤੇ ਹੱਥ ਨਹੀਂ ਚੁਕਿਆ।" ਸਰਸੋਤੀ ਬੋਲੀ।

"ਅੰਮਾ ਲੋਕੀ ਤਾਂ ਕਈ ਗੱਲਾਂ ਬਣਾਉਂਦੇ ਨੇਂ। ਆ ਗਏ ਨਾ ਲੋਕਾਂ ਦੀਆਂ ਗੱਲਾਂ ਵਿੱਚ। ਜ਼ਰੂਰ ਮਣੂਰ ਮੱਠ ਦੇ ਅਈਏ ਨੇ ਅਫ਼ਵਾਹ ਉਡਾਈ ਹੋਣੀ ਏ। ਤਾਂ ਜੋ ਕੋਡੀ ਦੇ ਨਿਆਣੇ ਉਸਦੇ ਮੱਠ ਵਿਚ ਜਾਣ। ਉਹ ਭਾਂਵੇ ਕੁੱਛ ਆਖੀ ਜਾਵੇ। ਲੋਕੀ ਕਿਤੇ ਮੰਨ ਲੈਣਗੇ।"

"ਮੈਂ ਆਪਣੀਂ ਅਖੀਂ ਕੁੱਛ ਨਹੀਂ ਵੇਖਿਆ। ਸੁਣੀ ਸੁਣਾਈ ਗਲ ਕਰ ਦਿੱਤੀ—ਬਈ ਤੂੰ ਮੁੰਡਿਆਂ ਨੂੰ ਕੁਟਣੈਂ।"

"ਉਹਨਾਂ ਨੂੰ ਹੱਥ ਲਾਏ ਬਿਨਾਂ ਕੁੱਛ ਸਿਖਾਇਆ ਜਾ ਸਕਦੈ। ਮੈਂ ਪੜਦਾ ਸੀ ਤਾਂ ਮੈਨੂੰ ਅੱਠਾਂ ਦਿਨਾਂ ਵਿਚ ਇਕ ਵਾਰੀ ਇਮਲੀ ਦੀਆ ਛਮਕਾਂ ਨਾਲ ਮਾਰ ਪੈਂਦੀ ਹੁੰਦੀ ਸੀ। ਮੈਂ ਤਾਂ ਉਸਦਾ ਦਸਵਾਂ ਹਿੱਸਾ ਵੀ ਨਿਆਣਿਆਂ ਨੂੰ ਨਹੀਂ ਕੁੱਟਦਾ। ਜੇ ਮਾਰ ਨਾ ਪਵੇ ਤੇ ਨਿਆਣਿਆਂ ਨੂੰ ਮੱਠ ਦਾ ਡਰ ਨਾਂ ਹੋਵੇ ਤਾਂ ਹੀ ਉਹ ਕੁੱਛ ਸਿਖਣ। ਮੱਖਣ ਗਰਮ ਕਰੋ ਤਾਂ ਪਿਘਲੇਗਾ ਤਾਂ ਸਹੀ ਨਾਂ।"

ਗੱਲਾਂ ਕਰਦਿਆਂ ਉਸ ਸਾਹਮਣੇ ਪਿਆ ਗੁੜ ਖਾਧਾ ਤੇ ਪਾਣੀ ਪੀਤਾ "ਠੀਕ ਏ ਭਰਾ ਨੂੰ ਕਹਿ ਦਈਂ ਮੁੰਡੇ ਨੂੰ ਭੇਜਣ ਬਾਬਤ। ਦੁਸਹਿਰੇ ਦੇ ਦਿਨ ਪੜ੍ਹਨੇ ਪਿਆ ਕਦੀ ਪਿੱਛੇ ਨਹੀਂ ਰਹਿੰਦਾ।"

"ਸਰਕਾਰੀ ਸਕੂਲ ਵਿਚ ਵੀ ਇਹੋ ਹਸਾਬ ਏ? ਉਥੇ ਦੁਸਹਿਰੇ ਨੂੰ ਨਹੀਂ ਪੜ੍ਹਨੇ ਪਉਂਦੇ।"

"ਸਰਕਾਰ ਦਾ ਕਿਹੜਾ ਲੇਖਾ। ਕਾਰਕੱਡ ਵਿਚ ਇਕ ਸਕੂਲ ਐ। ਕੋਈ ਵੀ ਦਿਨ ਹੋਵੇ, ਕੋਈ ਵੀ ਤਿਥੀ ਹੋਵੇ, ਨਿਆਣਿਆਂ ਨੂੰ ਸਕੂਲ ਜਾਣਾਂ ਪੈਂਦੇ। ਇਕਾਦਸੀ ਮਸਿਆ ਨੂੰ ਵੀ ਉਨ੍ਹਾਂ ਦਾ ਸਕੂਲ ਲਗਦੈ। ਕੁੰਦਾਪੁਰ ਦੇ ਬਜ਼ਾਰ ਵਾਂਗ। ਉਨ੍ਹਾਂ ਨੂੰ ਦਿਨ ਦਿਹਾੜ ਦਾ ਕੋਈ ਵਿਚਾਰ ਨਹੀਂ। ਕਿਉਂ ਮੁੰਡੇ ਨੂੰ ਉਥੇ ਭੇਜਣ ਦਾ ਵਿਚਾਰ ਏ? ਉੱਥੇ ਸਾਰੀਆਂ ਜਾਤਾਂ ਇਕ ਬਰਾਬਰ ਤੇਲੀਆਂ ਦੇ ਮੁੰਡੇ, ਬ੍ਰਾਹਮਣਾਂ ਦੇ ਮੁੰਡੇ ਕੱਠੇ ਇਕੋ ਬੈਂਚ ਤੇ ਬਹਿੰਦੇ ਨੇਂ।

"ਹਾਏ ਹਾਏ ਸਚੀਂ ਅਈਆ। ਸਾਡਾ ਮੁੰਡਾ ਉਥੇ ਗਿਆ ਤਾਂ ਪੁਰੋਹਿਤ ਦਾ ਪੁਤਰ ਤੇ ਤੇਲੀ ਦਾ ਪੁਤਰ ਇਕੋ ਪੰਗਤੀ ਵਿਚ!"

"ਸਰਕਾਰੀ ਹਸਾਬ ਤਾਂ ਇਹੋ ਹੀ ਏ। ਆਪਣੇ ਮੱਠ ਵਿਚ ਤਾਂ ਮੈਂ ਬ੍ਰਾਹਮਣਾਂ ਨੂੰ ਛੱਡ ਹੋਰ ਕਿਸੇ ਜਾਤੀ ਨੂੰ ਵੜਨ ਨਹੀਂ ਦਿੰਦਾ।"

"ਆਈਆ ਸਾਡੇ ਮੁੰਡੇ ਨੂੰ ਦੋ ਪ੍ਰਸੰਗ ਸਖਾ ਦੇਹ। ਬੈਲੀ ਦੇ ਨਾਗੱਪਾ ਸੇਟੀ ਨੇ ਅਖਵਾ ਭੇਜਿਆ। ਮੈਂ ਤਾਂ ਸਾਫ਼ ਨਾਂਹ ਕਰ ਦਿਤੀ। ਮੈਂ ਹਰ ਜ਼ਾਤ ਵਾਲਿਆਂ ਨੂੰ ਨਹੀਂ ਪੜ੍ਹਾਉਂਦਾ"

"ਸਰਕਾਰ ਦਾ ਇਹੋ ਜਿਹਾ ਕੋਈ ਨਿਯਮ ਨਹੀਂ?" ਸਰਕਾਰ ਨੇ ਦਸ ਸਾਲ ਇਹੀ ਨਿਯਮ ਚਲਾਇਆ ਤਾਂ ਕਲ ਹਲ ਵਹੁਣ ਵਾਲਾ ਕੋਈ ਨਹੀਂ ਲਭਣਾ। ਬ੍ਰਾਹਮਣ ਹੀ ਵਾਹੀ ਕਰਨਗੇ।"

ਮੱਠ ਦਾ ਵੇਲਾ ਹੋਣ ਕਰਕੇ ਸੰਕਰ ਅਈਆ ਉਥੋਂ ਤੁਰ ਪਿਆ। ਜਾਂਦਾ ਜਾਂਦਾ ਫ਼ਿਰ ਕਹਿ ਗਿਆ। "ਭਰ੍ਹਾ ਨੂੰ ਜ਼ਰੂਰ ਕਹਿ ਦੇਈਂ।" ਇਸਤੋਂ ਮਗਰੋਂ ਦਸਾਂ ਘਰਾਂ ਵਿੱਚ ਫੇਰਾ ਮਾਰਕੇ ਹਰ ਘਰ ਵਿਚ ਐਧਰ ਉਧਰ ਦੀਆਂ ਚਾਰ ਗਲਾਂ ਕਰ ਉਹ ਮੱਠ ਪੁੱਜਾ। ਉਸਦੇ ਆਪਣੇ ਘਰ ਜਗ੍ਹਾਂ ਨਾ ਹੋਣ ਕਰਕੇ ਕਿਸੇ ਦੇ ਧਾਨ ਕੁੱਟਣ ਵਾਲੇ ਵੱਡੇ ਸਾਰੇ ਵਿਹੜੇ ਵਿੱਚ ਉਹ ਆਪਣਾ ਭਾਰੀ ਮੱਠ ਲਉਂਦਾ। ਅਜ ਤਾਂਈ ਉਸਦੇ ਮੱਠ ਵਿਚ ਤਿੰਨਾਂ ਤੋਂ ਘਟ ਤੇ ਛੇਆਂ ਤੋਂ ਵੱਧ ਪਾੜ੍ਹੇ ਕਦੀ ਨੌਹੀਂ ਸਨ ਹੋਏ। ਕਨਿਆਣ, ਕੌਡੀ, ਪਡੂਕੇਰੇ ਤਿੰਨਾਂ ਪਿੰਡਾਂ ਵਿਚ ਉਹ ਇਕੋ ਇਕ ਦ੍ਰੋਣਾਚਾਰਿਆ ਸੀ। ਅੱਜ ਦੇ ਬਾਲਕਾਂ ਨੂੰ ਉਹ ਪੜਾ ਰਿਹਾ ਸੀ। ਅਜ ਦੇ ਬਾਲਗਾਂ ਨੂੰ ਉਸਦੇ ਪਿਤਾ ਨਾਰਾਇਣ ਅਈਏ ਨੇ ਪੜਾਇਆ ਸੀ। ਨਾਰਇਣ ਅਈਏ ਨੂੰ ਚਾਲੀ ਪ੍ਰਸੰਗ ਮੂੰਹ ਜ਼ਬਾਨੀ ਯਾਦ ਸੀ। ਉਸ ਦੇ ਸਕੂਲ ਵਿਚ ਜਿਹੜਾ ਅੱਠ ਦਸ ਸਾਲ ਕਢ ਜਾਂਦਾ ਉਹ ਦਸ ਬਾਰਾਂ ਯਕਸ਼ ਗਾਨ ਦੇ ਪ੍ਰਸੰਗ ਸਿਖ ਜਾਂਦਾ। ਉਸਤੋਂ ਇਲਾਵਾ ਪਹਾੜੇ, ਦਸਤਾਵੇਜ ਲਿਖਣੇ, ਤਾੜ ਤੇ ਪਤਿਆਂ ਤੇ ਲਿਖਣਾਂ ਸਿਖਾਂ ਦਿੰਦਾ। ਉਨ੍ਹਾਂ ਦਿਨਾਂ ਵਿੱਚ ਲੋਕੀ ਕਾਗਜ ਤੇ ਲਿਖਕੇ ਦੇਵੀ ਸਰਸਵਤੀ ਦਾ ਅਪਮਾਨ ਨਹੀਂ ਸਨ ਕਰਦੇ।

ਸ਼ੰਕਰ ਅਈਏ ਨੂੰ ਐਨੇਂ ਪ੍ਰਸੰਗ ਤਾਂ ਨਹੀਂ ਸਨ ਅਉਂਦੇ ਪਰ ਮੀਨਾਕਸ਼ੀ ਕਲਿਆਣ ਕਰਣ ਅਰਜੁਨ ਦੀ ਲੜਾਈ, ਬਬਰੂਵਾਹਨ ਦਾ ਝਗੜਾ ਇੰਦਰ ਜੀਤ ਆਦਿ ਚੰਗੀ ਤਰ੍ਹਾਂ ਅਉਂਦੇ ਸਨ। ਨਾਲੇ ਉਹ ਮਦੱਲਾ* ਬੜਾ ਸੋਹਣਾ ਵਜਾਉਂਦਾ ਸੀ। ਭਾਗਵੱਤ ਰਮਾਇਣ ਦੇ ਅਰਥ ਬੜੀ ਸੁਰੀਲੀ ਵਾਜ ਵਿਚ ਸੁਨਾਉਂਦਾ ਸੀ। ਉਸਦਾ ਗਲਾ ਚੰਗਾ ਸੀ। ਪਿੰਡ ਵਿਚ ਜੱਦੋਂ ਵੀ ਕੋਈ ਯਕਸ਼ਗਾਨ† ਹੁੰਦਾ, ਉਸ

---

*ਇਕ ਤਰ੍ਹਾਂ ਦਾ ਛੋਟਾ ਢੋਲ।
†ਇਕ ਨਾਟਕੀ ਰਚਨਾ।

ਬਿਨਾਂ ਕੰਮ ਨਾ ਚਲਦਾ। ਉਸਨੂੰ ਮਦੱਲਾ ਵਜਾਉਣ ਲਈ ਬੁਲਾਇਆ ਜਾਂਦਾ। ਉਸਦੇ ਇਕ ਦੋਸ਼ ਬਾਰੇ ਸਾਰੇ ਸਹਿਮਤ ਸਨ 'ਸ਼ੰਕਰ ਅਈਆ ਮਦੱਲੇ ਤੇ ਤਾਂ ਹੱਥ ਸੰਭਾਲਕੇ ਚਲਾਉਂਦੇ ਪਰ ਮੁੰਡਿਆਂ ਤੇ ਖੁਲੀ ਛੁੱਟੀ ਦੇ ਦਿੰਦੇ।

ਜਦੋਂ ਵੀ ਕਿਸੇ ਮੁੰਡੇ ਦਾ ਪਿਉ ਉਸਨੂੰ ਟੋਕਦਾ ਉਹ ਝਟ ਅਗੋਂ ਜੁਆਬ ਦਿੰਦਾ "ਮੇਰਾ ਪਿਉ ਮੈਨੂੰ ਕਿੰਨਾਂ ਕੁਟਦਾ ਸੀ ਪਤਾ ਵੀ ਐ ਤੁਹਾਨੂੰ? ਨਿਆਣਿਆਂ ਨੂੰ ਸਿਰੇ ਚੜ੍ਹਾਕੇ ਰਖਣ ਨਾਲ ਵਿਦਿਆ ਨਹੀਂ ਮਿਲਦੀ। ਜਿਸਦੀ ਕੁਟਾਈ ਜ਼ਿਆਦਾ ਹੋਵੇ ਉਸਤੇ ਸਰੋਸਤੀ ਉਨੀਂ ਮਿਹਰਬਾਨ ਹੁੰਦੀ ਏ।" ਉਹ ਉਪਦੇਸ਼ ਦਿੰਦਾ।

"ਅਈਆ ਅਸੀਂ ਨਹੀਂ ਕਹਿੰਦੇ ਨਾ ਮਾਰ। ਪਰ ਬਹੁਤ ਮਾਰਨ ਨਾਲ ਨਿਆਣੇ ਡਰ ਜਾਂਦੇ ਨੇਂ। ਸਹਿਮਕੇ ਹੋਨੇਂ ਰੁਖ ਤੇ ਜਾ ਚੜ੍ਹਦੇ ਨੇਂ। ਮੱਠ ਜਾਂਦੇ ਹੀ ਨਹੀਂ।" "ਜੇ ਨਿਆਣਿਆਂ ਦੇ ਘਰ ਦੇ ਵੀ ਮੇਰੇ ਵਾਂਗ ਉਨ੍ਹਾਂ ਦੀ ਠੁਕਾਈ ਕਰਨ ਤਾਂ ਉਹ ਰੁਖਾਂ ਤੇ ਚੜ੍ਹਨ ਦੀ ਬਜਾਏ ਮੱਠ ਚ' ਆਉਣ। ਐਵੇਂ ਨਿਆਣਿਆਂ ਨੂੰ ਨਾ ਸਿਰੇ ਚੜ੍ਹਾਈ ਜਾਓ। ਅਜ ਮਾਰ ਖਾਧੀ ਕਲ੍ਹ ਉਨ੍ਹਾਂ ਦੇ ਕੰਮ ਆਏਗੀ।" ਕਹਿਕੇ ਉਹ ਉਨ੍ਹਾਂ ਦੇ ਮੂੰਹ ਬੰਦ ਕਰ ਦਿੰਦਾ। ਪਰ ਉਸਨੂੰ ਪਤਾ ਸੀ ਕਿ ਇਸ ਤਰ੍ਹਾਂ ਕਹਿਣ ਨਾਲ ਉਹ ਨਿਆਣਿਆਂ ਨੂੰ ਨਹੀਂ ਸੀ ਪਰਚਾ ਸਕਦਾ। ਇਨ੍ਹਾਂ ਛੇ ਸ਼ਿਸਾਂ ਵਲੋਂ ਆਉਂਦੇ ਸਾਲ ਦੇ ਛੇ ਮੁਡੀ ਧਾਨ ਨਾਲ ਹੀ ਉਸਦੇ ਗੁਰੂਪਣ ਨੂੰ ਤ੍ਰਿਪਤ ਹੋਣਾ ਪੈਂਦਾ। ਨਾਲ ਹੀ ਕੁੱਛ ਸਾਗ-ਭਾਜੀ ਆ ਜਾਂਦੀ। ਉਸਦੀ ਆਪਣੀ ਜ਼ਮੀਨ ਤਾਂ ਹੈ ਨਹੀਂ ਸੀ। ਸੋ ਕਿਸੇ ਤਰ੍ਹਾਂ ਉਸਦੇ ਘਰ ਦਾ ਗੁਜ਼ਾਰਾ ਹੁੰਦਾ ਜਾਂਦਾ ਸੀ। ਅਈਏ ਦੀਆਂ ਗਲਾਂ ਸੁਣਕੇ ਕਿੰਨਾਂ ਚਿਰ ਸਰੋਸਤੀ ਦੇ ਮਨ ਵਿਚ ਸਰਕਾਰੀ ਸਕੂਲ ਪ੍ਰਤੀ ਘਿਰਣਾ ਭਰੀ ਰਹੀ। ਬ੍ਰਾਹਮਣ ਕੁਲ ਵਿਚ ਜਨਮ ਲੈਕੇ ਕਿਵੇਂ ਸਰਕਾਰੀ ਸਕੂਲ ਵਿਚ ਪ੍ਰੇੜ੍ਹਨ ਜਾ ਸਕਦੈ? ਉਸਨੂੰ ਇਹੋ ਚਿੰਤਾ ਲਗ ਗਈ।

ਰਾਤੀਂ ਆਈਤਾੜ ਘਰ ਆਇਆ ਤਾਂ ਖਾਣ ਪੀਣ ਮਗਰੋਂ ਸਰੋਸਤੀ ਨੇ ਗਲ ਛੇੜੀ "ਭਰਾ, ਸ਼ੰਕਰ ਅਈਆ ਆਇਆ ਸੀ।" ਸੁਭਾਵਿਕ ਹੀ ਗਲ ਲੱਛੇ ਦੇ ਭਵਿਖ ਵਲ ਮੁੜ ਪਈ। ਆਈਤਾੜ ਨੇ ਗੰਭੀਰ ਹੋ ਕੇ ਕਿਹਾ "ਸ਼ੰਕਰ ਅਈਏ ਦੀ ਮਾਰ ਖਾਕੇ ਸਾਡੇ ਲੱਛੇ ਨੇ ਚੌਹਾਂ ਦਿਨਾਂ ਮਗਰੋਂ ਉਥੋਂ ਭੱਜ ਖਲੋਣੈ। ਨਾਲੇ ਅਜ ਦੇ ਜ਼ਮਾਨੇ ਵਿਚ ਯਕਸ਼ਗਾਨ ਤੇ ਤਾਨ ਮਦੱਲੇ ਸਿਖਕੇ ਉਹ ਕੀ ਕਰੇਗਾ? ਮੈਂ ਪਰੋਹਿਤ ਬਣਕੇ ਕੀ ਖੱਟਿਐ? ਮੇਰੀ ਕੀ ਕਦਰ ਛੇ? ਤੂੰ ਤਾਂ ਜਾਣਦੀ ਏਂ। ਹੋਟਲ ਤੋਂ ਕਮਾਏ ਪੈਸੇ ਨਾਲ ਸ਼ੀਨੇ ਨੂੰ ਕਿੰਨਾ ਆਦਰ ਮਿਲਣ ਲੱਗ ਪਿਐ, ਇਹ ਵੀ ਤੈਨੂੰ ਪਤਾ ਈ ਏ।"

"ਤਾਂ ਕੀ ਤੂੰ ਲੱਛੇ ਨੂੰ ਵੀ ਕਿਸੇ ਹੋਟਲ ਵਿਚ ਭੇਜੇਂਗਾ।" "ਛੀ ਛੀ! ਅੰਨ੍ਹ ਵੇਚਕੇ ਕਮਾਇਆ ਪੈਸਾ ਮੈਨੂੰ ਨਹੀਂ ਚਾਹੀਦਾ। ਉਸਤੋਂ ਤਾਂ ਪੰਜ ਕੋਰਜੀ ਖੇਤੀ

ਬਾੜੀ ਨਾਲ ਹੀ ਘਰ ਬੈਠਿਆਂ ਗੁਜ਼ਾਰਾ ਕਰ ਸਕਦੇ। ਨਾਲ ਪੁਰੋਹਿਤ ਦਾ ਕੰਮ ਕਰੇ ਤਾਂ ਕਿਸੇ ਗਲ ਦੀ ਕਮੀ ਨਹੀਂ ਰਹਿਣ ਲਗੀ।"

ਕੋਲ ਬੈਠੀ ਪਾਰੋਤੀ ਨੂੰ ਇਹ ਗਲਾਂ ਸੁਣਕੇ ਬੜੀ ਹੈਰਾਨੀ ਹੋਈ। ਉਹਨਾਂ ਦੀ ਜ਼ਮੀਨ ਵਿਚੋਂ ਪੰਜ ਕੋਰਜੀ ਦੀ ਪੈਦਾਵਾਰ ਸੀ। ਉਸ ਗਰੀਬਣੀ ਨੂੰ ਅਜ ਪਤਾ ਲਗਾ ਕਿ ਉਸਦਾ ਪਤੀ ਪਿੰਡ ਦੇ ਅਮੀਰ ਬੰਦਿਆਂ ਵਿਚੋਂ ਸੀ। ਉਸ ਇਹ ਵੀ ਸੁਣਿਆ ਸੀ ਕਿ ਉਸ ਕੋਲ ਬਹੁਤ ਸਾਰਾ ਨਕਦ ਪੈਸਾ ਵੀ ਸੀ। ਪਰ ਕਿੰਨਾਂ ਸੀ, ਕਿਵੇਂ ਆਇਆ, ਇਹ ਪਤਾ ਨਹੀਂ ਸੀ ਪਤਾ। ਜੇ ਕਿਤੇ ਪੁੱਛ ਬਹਿੰਦੀ ਤਾਂ ਜੁਆਬ ਮਿਲਣਾ ਸੀ ਤੀਵੀਂਆਂ ਨੂੰ ਇਸ ਨਾਲ ਕੀ ਮਤਲਬ?

ਸਰੋਸਤੀ ਨੇ ਭਰਾ ਨੂੰ ਸੋਚੀਂ ਪਿਆ ਵੇਖਿਆ ਤਾਂ ਕਹਿਣ ਲੱਗੀ "ਭਰਾ ਸ਼ੀਨੇ ਕੋਲ ਬੜਾ ਪੈਸਾ ਆ ਗਿਐ ਤਾਂ ਉਸ ਨਾਲ ਸਾਨੂੰ ਕੀ? ਤੂੰ ਮੁੰਡੇ ਨੂੰ ਘਰੇ ਹੀ ਥੋਹੜਾ ਬਹੁਤ ਪੜ੍ਹਾ ਲੈ।" ਏਨੇਂ ਨੂੰ ਸਤਿਆਭਾਮਾ ਉਥੇ ਆ ਗਈ। ਇਹ ਸਭ ਉਸਨੂੰ ਨਾ ਜਚਿਆ। ਉਸ ਕੁੱਛ ਹੋ ਹੀ ਸੋਚਿਆ ਹੋਇਆ ਸੀ। ਪਡੂਮਣੂਰ ਦੀ ਨੂੰ ਆਪਣੇ ਪਤੀ ਦੀ ਜ਼ਮੀਨ ਜਾਇਦਾਦ ਬਾਰੇ ਪਾਰੋਤੀ ਤੋਂ ਵਧੇਰੇ ਜਾਣਕਾਰੀ ਸੀ। ਨਾਲੇ ਆਪਣੇ ਪੇਕਿਆਂ ਦੀ ਅਮੀਰੀ ਦਾ ਮਾਣ ਵੀ ਸੀ ਉਸਨੂੰ। "ਆਈਤਾੜ ਦਾਨ ਦਛਣਾਂ ਲਈ ਘਰ ਘਰ ਜਾਣਾ ਛੱਡ ਦਏ ਤੇ ਘਰ ਲੱਤ ਤੇ ਲੱਤ ਰਖ ਕੇ ਬੈਠਾ ਰਹੇ ਤਾਂ ਉਹ ਵੀ ਮੁਖੀਆਂ ਦੀ ਗਿਣਤੀ ਵਿਚ ਆ ਜਾਏ" ਉਸਦੇ ਪਿਤਾ ਮਾਦੱਪੇ ਨੇ ਕਿਹਾ ਸੀ। ਦੁਸਹਿਰੇ ਵਾਲੇ ਦਿਨ ਉਸਦੇ ਪੁੱਤਰ ਨੂੰ ਸ਼ੰਕਰ ਦੇ ਮੱਠ ਪੜ੍ਹਨ ਲਈ ਯਾਂ ਕੁੱਟ ਖਾਣ ਲਈ ਭੇਜਿਆ ਜਾਏਗਾ—ਸੁਣਕੇ ਉਹ ਸੋਚੀਂ ਪੈ ਗਈ। ਮੁੰਡੇ ਨੂੰ ਘਰ ਬਿਠਾਈ ਰਖਿਆ ਤਾਂ ਉਹ ਵੱਡੀ ਮਾਂ ਨਾਲ ਡੰਗਰ ਚਰਾਉਣ ਦਾ ਕੰਮ ਹੀ ਕਰੇਗਾ। ਹੋਰ ਉਸ ਕੀ ਸਿਖਣੈਂ। ਉਸਤੋਂ ਹੋਰ ਵੀ ਦੂਰ ਹੋ ਜਾਏਗਾ। ਉਹ ਸੋਚਕੇ ਅੰਦਰੋਂ-ਅੰਦਰ ਕੰਬ ਗਈ। ਇਸ ਲਈ ਉਹ ਉਥੇ ਆਕੇ ਇਸ ਗਲ ਬਾਤ ਵਿਚ ਹਿੱਸਾ ਲੈਣਾ ਚਹੁੰਦੀ ਸੀ। "ਆਪੇ ਹੀ ਸਾਰੇ ਫ਼ੈਸਲੇ ਨਾ ਕਰ ਲਉ। ਐਨੀਂ ਕਾਹਦੀ ਕਾਹਲ ਏ। ਲੱਛੇ ਦੇ ਨਾਨੇ ਤੋਂ ਵੀ ਪੁੱਛ ਲਉ। ਉਹਨਾਂ ਸਾਡੇ ਭਲੇ ਦੀ ਹੀ ਗਲ ਕਰਨੀ ਏਂ।" ਪੇਕਿਆਂ ਦਾ ਮਾਨ ਉਸਨੂੰ ਅੰਦਰੋਂ-ਅੰਦਰ ਚੂੰਢ ਰਿਹਾ ਸੀ।

ਸਰੋਸਤੀ ਨੂੰ ਲਗਿਆ ਮੁੰਡੇ ਦੇ ਨਾਨਕਿਆਂ ਨੂੰ ਪੁੱਛਣ ਦਾ ਮਤਲਬ ਸੀ ਕਿ ਸਾਡੇ ਤੇ ਉਸਨੂੰ ਕੋਈ ਭਰੋਸਾ ਨਹੀਂ ਸੀ। "ਠੀਕ ਏ, ਉਨ੍ਹਾਂ ਨੂੰ ਪੁੱਛ ਲਉ। ਕਲ ਨੂੰ ਨਾਨੇ ਨੇ ਹੀ ਉਸਨੂੰ ਰਾਹੇ ਪਉਣੈਂ।" ਕਹਿਕੇ ਉਹ ਉਥੋਂ ਉਠਕੇ ਚਲੀ ਗਈ।

ਗਲਬਾਤ ਉਥੇ ਹੀ ਮੁੱਕ ਗਈ ਪਰ ਰਾਤੀਂ ਸੌਣ ਲਗਿਆਂ ਉਸ ਪਤੀ ਨਾਲ ਇਸ ਬਾਰੇ ਵਿਚਾਰ ਕੀਤੀ। ਆਈਤਾੜ ਕਹਿਣ ਲੱਗਾ "ਸਾਡਾ ਮੁੰਡਾ ਵਕੀਲ ਬਣ ਜਾਵੇ ਯਾਂ ਤਹਿਸੀਲਦਾਰ ਯਾਂ ਕਿਸੇ ਹੋਰ ਸਰਕਾਰੀ ਨੌਕਰੀ ਤੇ ਲਗ ਜਾਵੇ। ਬਸ ਫਿਰ ਠੀਕ ਏ। ਇਹਨਾਂ ਨੌਕਰੀਆਂ ਨਾਲ ਜੋ ਸ਼ਾਨ ਮਿਲਦੀ ਏ ਉਹ ਪੁਰੋਹਿਤੀ

ਨਾਲ ਬੋਹੜਾ ਲੱਭਦੀ ਏ।" ਉਮੀਦ ਲਾਕੇ ਬਹਿ ਗਏ। ਸੋ ਫੈਸਲਾ ਇਹ ਹੋਇਆ ਕਿੰ "ਅਈਏਂ ਦੇ ਮੱਠ ਵੀ ਨਹੀਂ ਭੇਜਣਾ, ਤੇ ਘਰ ਵੀ ਮੰਤਰ ਉਚਾਰਣ ਨਹੀਂ ਸਿਖਾਣਾ—ਸਰਕਾਰੀ ਸਕੂਲ ਹੀ ਠੀਕ ਏ। ਪਡ੍ਰਮਣੂਰ ਵਿਚ ਨਾਨੇ ਦਾ ਘਰ ਸਰਕਾਰੀ ਸਕੂਲ ਦੇ ਨੇੜੇ ਏ। ਮੁੰਡੇ ਨੂੰ ਨਾਨੇ ਕੋਲ ਹੀ ਛੱਡ ਦਿਆਂਗੇ। ਇਥੇ ਰਿਹਾ ਤਾਂ ਉਸ ਕੁੱਛ ਨਹੀਂ ਸਿਖਣਾਂ। ਉਜੱਡ ਹੀ ਰਹਿ ਜਾਵੇਗਾ।" ਸਤਿਆਭਾਮਾ ਨੇ ਡਰ ਪ੍ਰਗਟ ਕਰਦਿਆਂ ਕਿਹਾ।

ਰੁੱਤ ਬਦਲ ਗਈ। ਮੀਂਹ ਤੇ ਹਵਾ ਦਾ ਜ਼ੋਰ ਘਟ ਗਿਆ। ਮਛੇਰਿਆਂ ਨੇ ਬੇੜੀਆਂ ਸਮੁੰਦਰ ਵਿਚ ਠੇਲ ਦਿਤੀਆਂ। ਮਹਾਲਯ ਮਸਿਆ ਤੇ ਇਸ ਸਾਲ ਵੀ ਆਈਤਾੜ ਦੇ ਘਰ ਸਾਰਿਆਂ ਨੇ ਸ਼ਨਾਨ ਕਰ ਲਿਆ। ਕੁੱਛ ਹੋਰ ਦਿਨ ਲੰਘ ਗਏ ਤਾਂ ਸ਼ੰਕਰ ਅਈਆ ਮੁੜੀ ਚੌਲਾਂ ਦੀ ਅਉਂਦੀ ਏ ਕਿ ਨਹੀਂ ਪਤਾ ਕਰਨ ਲਈ ਕਈ ਵਾਰੀ ਉਹਨਾਂ ਦੇ ਘਰ ਫੇਰੇ ਮਾਰਦਾ ਰਿਹਾ।

"ਦੁਸਹਿਰਾ ਲੰਘ ਗਿਐ ਕੀ ਗਲ ਮੁੰਡੇ ਨੂੰ ਭੇਜਣਾ ਨਹੀਂ ਇਕ ਦਿਨ ਉਹ ਆਕੇ ਬਹਿ ਗਿਆ। ਸਰਸੋਤੀਨੂੰ ਉਸਨਾਲ ਗਲ ਕਰਨੀਂ ਬੜੀ ਮੁਸੀਬਤ ਜਾਪਣ ਲਗੀ।

"ਕੀ ਗਲ ਆਈਤਾੜ ਨੇ ਮੁੰਡੇ ਨੂੰ ਕਾਰਕਾਡ ਦੇ ਸਕੂਲ ਭੇਜਨੈਂ ? ਹੁਣ ਤਾਂਈ ਸਿਰਫ਼ ਮੁਖੀਏ ਦੇ ਨਿਆਣੇ ਹੀ ਉਥੇ ਜਾਂਦੇ ਸਨ। ਹੁਣ ਪੁਰੋਹਿਤ ਵੀ ਉਸਦੇ ਪਿਛੇ ਲੱਗ ਗਿਐ।" ਉਸਦੇ ਘਰ ਬੈਠ ਹੀ ਉਹ ਉਸਦੀ ਨਿੰਦਾ ਕਰ ਰਿਹਾ ਸੀ।

"ਅਈਆ ਮੈਨੂੰ ਕੀ ਪਤਾ ? ਜੋ ਉਸਦੇ ਮਾਪੇ ਫ਼ੈਸਲਾ ਕਰਨਗੇ। ਉਵੇਂ ਹੋਵੇਗਾ।" ਏਨੀਂ ਕੁ ਗਲ ਕਰਕੇ ਸਰਸੋਤੀ ਉਥੋਂ ਖਿਸਕ ਗਈ।

ਆਈਤਾੜ ਨਰਾਤਿਆਂ ਵਿਚ ਇਕ ਦਿਨ ਸਹੁਰੇ ਗਿਆ। ਸੱਸ ਸਹੁਰੇ ਨੇ ਬੜੇ ਆਦਰ ਮਾਣ ਉਸਦੀ ਆਉਭਾਗਤ ਕਰਦਿਆਂ ਕਿਹਾ "ਆਈਤਾੜ ਸਾਨੂੰ ਭੁਲ ਹੀ ਗਿਐ। ਸੁੱਬੀ ਦੇ ਜਨਮ ਤੋਂ ਬਾਦ ਨਾ ਸਤਿਆ ਆਈ ਤੇ ਨਾ ਤੂੰ ਆਪ ਆਇਆ।" ਪਿਆਰ ਤੇ ਹਾਸੇ ਵਿਚ ਉਹਨਾਂ ਪੁਛਿਆ।

"ਤੁਹਾਡੇ ਕੋਲੋਂ ਮੁੰਡੇ ਬਾਰੇ ਬੁਛਣਾ ਸੀ। ਸਤਿਆ ਕਹਿੰਦੀ ਏ ਉਸਨੂੰ ਸਰਕਾਰੀ ਸਕੂਲ ਵਿਚ ਦਾਖਲ ਕਰਾ ਦੇਈਏ।"

"ਹੂੰ ਆਈਤਾੜ ਦੀਆਂ ਵੀ ਅਖਾਂ ਖੁਲ੍ਹ ਗਈਆਂ ਜਾਪਦੀਆਂ ਨੇਂ। ਸ਼ੁਕਰ ਏ ਮੁੰਡੇ ਦੀ ਪੜਾਈ ਬਾਰੇ ਤੁਹਾਨੂੰ ਵੀ ਖਿਆਲ ਆਇਆ। ਅਸੀ ਤਾਂ ਜੋਰ ਪਾਕੇ ਨਹੀਂ ਸੀ ਕਹਿ ਸਕਦੇ। ਕੁੜੀ ਬਗਾਨੇ ਘਰ ਦੇ ਦਿਤੀ ਤਾਂ ਉਥੇ ਸਾਡੀ ਮਰਜ਼ੀ ਤਾਂ ਨਹੀਂ ਨਾ ਚਲ ਸਕਦੀ।" ਹਸਦਿਆਂ ਜੁਆਈ ਨਾਲ ਮਖੌਲ ਕਰਦਿਆਂ ਮਾਂਦੱਪਾ ਕਹਿਣ ਲਗਾ। "ਅਜ ਦੇ ਜ਼ਮਾਨੇ ਵਿਚ ਚਾਰ ਅੱਖਰ ਅੰਗਰੇਜ਼ੀ ਪੜਿਆਂ ਨੂੰ ਜੋ

ਆਦਰ ਮਾਣ ਮਿਲਦੈ ਉਹ ਅਸਟੋਤਰ ਮੰਤਰ ਉਚਾਰਣ ਕਰਨ ਵਾਲਿਆਂ ਨੂੰ ਕਿਤੇ ਲਭਦੈ।"

ਗਲਾਂ ਬਾਤਾਂ ਹੁੰਦੀਆਂ ਰਹੀਆਂ। ਫ਼ੈਸਲਾ ਇਹ ਹੋਇਆ ਕਿ ਲੱਛਾ ਨਾਨਕਿਆਂ ਦੇ ਘਰ ਰਹੇਗਾ। ਮਾਦੱਪਾ ਆਖਣ ਲਗਾ "ਸਾਡਾ ਆਪਣਾ ਮੁੰਡਾ ਤਾਂ ਵੱਡਾ ਹੋ ਗਿਐ ਉਸਨੂੰ ਪਿੰਡ ਦੀ ਸ਼ਾਨ ਭੋਗੀ ਮਿਲਣ ਵਾਲੀ ਏ। ਘਰ ਵਿਚ ਇਕ ਬੱਚਾ ਹੋਵੇਗਾ ਤਾਂ ਸਾਡਾ ਬੁੱਢੇ ਬੁੱਢੀ ਦਾ ਦਿਲ ਲੱਗਾ ਰਿਹਾ ਕਰੇਗਾ। ਉਹ ਪੰਜਵੀ ਜਮਾਤ ਤਾਂਈ ਇਥੇ ਰਹਿਕੇ ਪੜ ਸਕਦੈ। ਸਕੂਲ ਇਥੋਂ ਨੇੜੇ ਹੀ ਏ। ਮੀਲ ਕੁ ਵੀ ਨਹੀਂ ਹੋਣਾਂ। ਕੋਡੀ ਵਿਚ ਰਹੇ ਤਾਂ ਰੋਜ਼ ਉਸਨੂੰ ਨਦੀ ਪਾਰ ਕਰਕੇ ਸਕੂਲ ਅਉਣਾ ਪਏਗਾ। ਛੋਟੇ ਬੱਚੇ ਲਈ ਰੋਜ਼ ਇਸ ਤਰ੍ਹਾਂ ਅਉਣਾਂ ਜਾਣਾ ਜਾਨ ਜੋਖਮ ਦੀ ਗਲ ਏ।" ਆਈਤਾਤ ਦੀ ਖੁਸ਼ੀ ਦਾ ਕੋਈ ਠਿਕਾਨਾਂ ਨਾ ਰਿਹਾ। "ਲੱਛਾ ਥੋਹੜੀ ਅੰਗਰੇਜ਼ੀ ਪੜ ਜਾਵੇ ਬਸ! ਭਗਵਾਨ ਦੀ ਮਿਹਰ ਹੋਈ ਤਾਂ ਉਸਨੂੰ ਮੇਰੇ ਵਾਂਗ ਦਿਨ ਰਾਤ ਚਿਕੱੜ ਵਿਚ ਚਿਕੱੜ ਨਹੀਂ ਹੋਣਾਂ ਪਏਗਾ।"

"ਇਸੇ ਲਈ ਤਾਂ ਮੈਂ ਕਹਿਣਾਂ—ਮੇਰੇ ਪੁਤਰ ਦੀ ਤਾਂ ਮੱਤ ਮਾਰੀ ਗਈ। ਉਸ ਅੱਧ ਵਿੱਚ ਹੀ ਪੜ੍ਹਾਈ ਛੱਡ ਦਿਤੀ। ਨਹੀਂ ਤਾਂ ਹੁਣ ਉਸ ਕਿਤੇ ਵਕੀਲ ਹੋਣ ਸੀ। ਹੁਣ ਵੀ ਉਸਨੂੰ ਅੰਗਰੇਜ਼ੀ ਬੜੀ ਅਉਂਦੀ ਏ। ਪਰਸੋਂ ਤਹਿਸੀਲਦਾਰ ਆਇਆ ਸੀ। ਉਸ ਨਾਲ ਜਾਕੇ ਗਲਬਾਤ ਕਰਕੇ ਆਇਆ। ਉਸੇ ਦੀ ਸਿਫ਼ਾਰਸ਼ ਨਾਲ ਸ਼ਾਨ ਭੋਗੀ ਮਿਲੀ।"

ਉਸਦਾ ਸਾਲਾ ਤਹਿਸੀਲਦਾਰ ਨਾਲ ਅੰਗਰੇਜ਼ੀ ਵਿਚ ਗਲਬਾਤ ਕਰਕੇ ਆਇਆ ਸੀ। ਐਡੀ ਵੱਡੀ ਖਬਰ ਸੁਣਕੇ ਉਸਦੀ ਹੈਰਾਨੀ ਦੀ ਕੋਈ ਹੱਦ ਹੀ ਨਾ ਰਹੀ।

"ਠੀਕ ਏ, ਇਵੇਂ ਹੀ ਕਰਾਂਗੇ। ਲੱਛੇ ਦੀ ਮਰਜ਼ੀ ਵੀ ਵੇਖ ਲਈਏ। ਉਹ ਹਰ ਵੇਲੇ ਵੱਡੀ ਮਾਂ ਦੀ ਪੂਛ ਬਣੀ ਫ਼ਿਰਦੈ। ਉਹ ਸਭ ਛੂਡਾ ਇਥੇ ਲਿਆਉਣ ਲਗਿਆਂ ਉਹ ਪਤਾ ਨਹੀਂ ਕੀ ਕਰੇ। ਸਤਿਆਭਾਮਾ ਦੇ ਜਣੇਪੇ ਵੇਲੇ ਉਸ ਜੋ ਕੀਤਾ ਸੀ, ਉਹ ਤਾਂ ਤੁਸੀ ਵੇਖਿਆ ਸੀ।"

"ਬੱਚੇ ਇਵੇਂ ਹੀ ਕਰਦੇ ਹੁੰਦੇ ਨੇਂ। ਚਾਰ ਦਿਨਾਂ ਵਿਚ ਭੁੱਲ ਜਾਵੇਗਾ। ਇਥੇ ਉਸਦੀ ਨਾਨੀ ਏ। ਉਸ ਨਾਲ ਹਿਲਮਿਲ ਜਾਏਗਾ।" ਮਾਦੱਪਈਆ ਨੇ ਕਿਹਾ।

ਉਸ ਦਿਨ ਸ਼ਾਮੀਂ ਆਈਤਾਤ ਖੁਸ਼ੀ ਦੀ ਰੌਂਅ ਵਿਚ ਘਰ ਮੁੜਿਆ। ਉਸਦਾ ਪੁੱਤਰ ਤਹਿਸੀਲਦਾਰ ਬਣਕੇ ਸਾਰੇ ਪਾਸੇ ਰੋਅਬ ਜਮਾਉਂਦਾ ਫਿਰੇਗਾ। ਸੋਚਕੇ ਹੀ ਉਸਦਾ ਮਨ ਖੁਸ਼ੀ ਨਾਲ ਉਛਲਣ ਲਗ ਪਿਆ। ਉਹ ਨਦੀ ਪਾਰ ਕਰ ਰਿਹਾ ਸੀ ਤਾਂ ਰੰਗੀਨ ਬਦਲ ਅਕਾਸ਼ ਵਿਚ ਲਹਿਰਾਂ ਵਾਂਗ ਲੁੜਕ ਰਹੇ ਸਨ। ਹਸਦੇ ਪਾਣੀ

ਦੀਆਂ ਲਹਿਰਾਂ ਦੇ ਸਿਰੇ, ਸੂਰਜ ਦੀ ਰੌਸ਼ਨੀ ਵਿਚ ਸਾਣ ਚੜ੍ਹਾਈ ਛੁਰੀ ਦੀ ਧਾਰ ਵਾਂਗ ਲਿਸ਼-ਲਿਸ਼ ਕਰੇ ਰਹੇ ਸਨ। ਨਦੀ ਦਾ ਪਾਣੀ ਸੰਤੁਸ਼ਟ ਹੋਇਆ ਸਮੁੰਦਰ ਦੇ ਪਾਣੀ ਨੂੰ ਚੁੰਮ ਰਿਹਾ ਸੀ। ਇਹਨਾਂ ਸਭ ਵਲੋਂ ਬੇਖਬਰ ਆਈਤਾੜ ਆਪਣੇ ਅਕਾਸ਼ ਵਿਚ ਮਹੱਲ ਉਸਾਰ ਰਿਹਾ ਸੀ। ਮਲਾਹ ਨੇ ਬੇੜੀ ਕੰਢੇ ਤੇ ਲਿਆਕੇ ਕਿਹਾ "ਮਾਲਕ, ,ਕੌਡੀ ਆ ਗਿਐ, ਉਤਰੋ।" ਆਈਤਾੜ ਆਪਣੀ ਸੁੱਧ ਬੁਧ ਭੁੱਲੀ ਬੈਠਾ ਸੀ। "ਹੈਂ ਐਡੀ ਛੇਤੀਂ ਆ ਗਿਐ,'ਕ ਹਸਦਿਆਂ ਉਹ ਬੇੜੀ ਵਿਚੋਂ ਉਤਰਿਆ। ਉਸਦੇ ਹਾਸੇ ਦੇ ਨਾਲ ਸਮੁੰਦਰ ਦੀਆਂ ਲਹਿਰਾਂ ਵੀ ਹੱਸ ਪਈਆਂ। ਆਈਤਾੜ ਬੜੇ ਉਤਸਾਹ ਨਾਲ ਆਪਣੇ ਘਰ ਦੇ ਰਾਹ ਤੇ ਪੈ ਗਿਆ।

ਘਰ ਦੇ ਨੇੜੇ ਪਹੁੰਚਦਿਆਂ ਉਸਨੂੰ ਸਤਿਆਭਾਮਾ ਦਾ ਖਿਆਲ ਆਇਆ। ਉਸ ਲਈ ਉਹ ਖੁਸ਼ੀ ਦੀ ਖਬਰ ਲਿਆਇਆ ਸੀ ਸੋਚਕੇ ਉਸਦਾ ਆਪਣਾਂ ਮਨ ਵੀ ਖੁਸ਼ੀ ਨਾਲ ਨੱਚ ਉਠਿਆ। ਪਰ ਭੈਣ ਨੇ ਇਸ ਗਲ ਤੇ ਖੁਸ਼ ਨਹੀਂ ਸੀ ਹੋਣਾ। ਦੂਜਾ ਡਰ ਸੀ ਕਿ ਜੇ ਕਿਤੇ ਲੱਛਾ ਅੜ ਗਿਆ ਤਾਂ ਉਸਦੀ ਸਾਰੀ ਖੁਸ਼ੀ ਤੇ ਪਾਣੀ ਫਿਰ ਜਾਣਾ ਸੀ। ਲੱਛੇ ਲਈ ਵੱਡੀ ਮਾਂ ਤੋਂ ਬਿਨਾਂ ਰਹਿਣਾਂ ਸੌਖਾ ਨਹੀਂ ਸੀ। ਸ਼ੁਰੂ ਸ਼ੁਰੂ ਵਿਚ ਉਸਨੂੰ ਹਰ ਸ਼ੁਕਰਵਾਰ, ਸਨਿਚਰਵਾਰ ਘਰ ਲਿਆਉਣ ਲਈ ਉਸ ਸੋਚਿਆ ਸੀ। ਏਨੀਆਂ ਗਿਣਤੀਆਂ ਵਿਚ ਪਿਆ ਉਹ ਘਰ ਦੀ ਦਹਿਲੀਜ਼ ਤਾਂਈ ਅਪੜ ਗਿਆ। ਪਾਣੀ ਦਾ ਭਰਿਆ ਨਾਲਾ ਚਾਰ ਗਜ਼ ਦੀ ਦੂਰੀ ਤੇ ਸੀ। ਉਥੋਂ ਡਡੂਆਂ ਦੀ ਟਰੈਂ ਟਰੈਂ ਦੀ ਅਵਾਜ਼ ਘਰ ਤਾਂਈ ਆ ਰਹੀ ਸੀ। ਉਹਨਾਂ ਦੀ ਅਵਾਜ਼ ਨਾਲ ਹੀ ਆਈਤਾੜ ਦੀ ਧੁਨੀ ਵੀ ਰਲ ਗਈ। 'ਗੁਰੂ ਬ੍ਰਹਮਾ ਗੁਰੂ ਵਿਸ਼ਣੂ', ਉਸਨੇ ਜਪ ਸ਼ੁਰੂ ਕਰ ਦਿਤਾ। ਉਸਦੇ ਮੰਤਰਾਂ ਦੀ ਧੁਨੀ ਲੱਛੇ ਨੂੰ ਸੁਣਾਈ ਦੇ ਗਈ। ਉਹ ਅੱਪਾ ਅੱਪਾ ਕਰਦਾ ਬਾਹਰ ਭੱਜਾ ਆਇਆ। ਉਸਦੇ ਪਿਛੇ ਪਿਛੇ ਸਤਿਆ ਭਾਮਾ ਵੀ ਆ ਗਈ। ਉਸਦੇ ਪੇਕਿਆਂ ਨੇ ਕੀ ਫ਼ੈਸਲਾ ਕੀਤਾ ਸੀ ਉਹ ਜਾਨਣ ਲਈ ਬੜੀ ਉਤਸੁਕ ਸੀ। ਆਈਤਾੜ 'ਉਤਤ, ਸਵਿਚਤੱਚ, ਪਰੇਣਵਯਾਂ' ਦੇ ਨਾਲ ਵਿਚ ਵਿਚ ਉਸਦੀਆਂ ਪੁਛਾਂ ਦੇ ਵੀ ਜੁਆਬ ਦੇ ਰਿਹਾ ਸੀ। ਉਸਨੂੰ ਪਤਾ ਲੱਗ ਗਿਆ ਕਿ ਉਹ ਇਸ ਮਾਮਲੇ ਵਿਚ ਜਿੱਤ ਗਈ ਸੀ। ਉਸ ਖੁਸ਼ੀ ਨਾਲ ਲੱਛੇ ਨੂੰ ਚੁਕਕੇ ਜਫ਼ੀ ਪਾ ਲਈ ਤੇ ਕਹਿਣ ਲੱਗੀ "ਲੱਛੇ ਤੂੰ ਸਕੂਲ ਜਾਏਂਗਾ। ਸਕੂਲ ਜਾਕੇ ਪੜ ਲਿਖਕੇ ਸਿਆਣਾ ਬਣ ਜਾਹ।"

ਰਾਤੀਂ ਖਾਣ ਪੀਣ ਮਗਰੋਂ ਲੱਛਾ ਵੱਡੀ ਮਾਂ ਕੋਲ ਸੌਣ ਲਈ ਗਿਆ। ਉਸ ਲੱਛੇ ਲਈ ਬਿਸਤਰਾ ਵਿਛਾ ਦਿਤਾ ਤੇ ਆਪ ਕੰਮ ਵਿਚ ਲੱਗ ਗਈ। ਕੰਮ ਮੁਕਾਕੇ ਪਾਰੋਤੀ ਵੀ ਲੱਛੇ ਕੋਲ ਆਕੇ ਲੰਮੀ ਪੈ ਗਈ ਤੇ ਨਾਲ ਹੀ ਸਰਸੋਤੀ ਵੀ। ਸਰਸੋਤੀ ਨੇ ਹੌਲੀ ਜਿਹੀ ਪੁਛਿਆ। "ਕੁੱਛ ਪਤਾ ਲਗੈ ਕੀ ਫ਼ੈਸਲਾ ਕੀਤਾ ਏ ਇਹਨਾਂ ਨੇਂ ? ਲੱਛੇ ਦੇ ਨਾਨਕਿਆਂ ਵਲੋਂ ਕੀ ਖਬਰ ਆਈ ਏ ?" "ਮੈਨੂੰ ਕੀ

ਪਤਾ। ਉਹਨਾਂ ਦਾ ਮੁੰਡਾ ਏ, ਉਸਨੂੰ ਸ਼ੰਕਰ ਦੇ ਮੱਠ ਵਿਚ ਭੇਜਣ ਯਾਂ ਸਰਕਾਰੀ ਸਕੂਲ ਵਿਚ। ਮੇਰੇ ਲਈ ਤਾਂ ਦੋਵੇਂ ਬਰਾਬਰ ਨੇ। ਸਰਕਾਰੀ ਸਕੂਲ ਗਿਆ ਤਾਂ ਮੈਨੂੰ ਦਿਨ ਵਿਚ ਦੋ ਵਾਰੀ ਹਰ ਰੋਜ਼ ਨਹਾਉਣਾ ਪਿਆ ਕਰਨੈਂ।" ਉਸ ਅਗੋਂ ਜੁਆਬ ਦਿਤਾ। ਹੁਣ ਤਾਂਈ ਅਖਾਂ ਬੰਦ ਕਰੀ ਪਿਆ ਲੱਛਾ ਝਟ ਬੋਲ ਪਿਆ "ਵੱਡੀ ਮਾਂ, ਮਾਂ ਕਹਿੰਦੀ ਸੀ ਮੈਂ ਸਕੂਲ ਜਾਕੇ ਬੜਾ ਪੜਾਂਗਾਂ ਲਿਖਾਂਗਾ। ਹੈ ਨਾ ਵੱਡੀ ਮਾਂ? ਸਕੂਲ ਕਿਥੇ ਏ?"

"ਏ ਮਚਲੇ ਤੈਨੂੰ ਨੀਂਦ ਨਹੀਂ ਆਈ। ਬਦਮਾਸ਼।" ਪਾਰੋਤੀ ਨੇ ਹਸਦਿਆਂ ਕਿਹਾ।

ਉਹਨਾਂ ਨੂੰ ਲੋੜੀਂਦੀ ਖਬਰ ਤਾਂ ਮਿਲ ਗਈ ਸੀ। ਇਸ ਬਾਰੇ ਉਹਨਾਂ ਬੱਚੇ ਸਾਹਮਣੇ ਹੋਰ ਕੁੱਛ ਕਹਿਣਾਂ ਠੀਕ ਨਾ ਸਮਝਿਆ। ਉਹ ਚੁਪ ਕਰ ਗਈਆਂ। ਉਸਦੇ ਸੌਣ ਦੀ ਉਡੀਕ ਕਰਦੀਆਂ ਉਹ ਆਪ ਵੀ ਸੌਂ ਗਈਆਂ।

ਨਵਰਾਤਰੀ ਤੋਂ ਪੰਜਾਂ ਦਿਨਾਂ ਬਾਦ ਸ਼ੰਕਰ ਅਈਆ ਫਿਰ ਆ ਧਮਕਿਆ। ਆਈਤਾੜ ਦੇ ਪੁਰੋਹਿਤੀ ਦੇ ਕੰਮ ਤੇ ਜਾਣ ਤੋਂ ਪਹਿਲਾਂ ਹੀ ਉਹ ਉਸਨੂੰ ਫੜਨਾਂ ਚਹੁੰਦਾ ਸੀ। ਐਨੀਂ ਮੁਸ਼ਕਿਲ ਨਾਲ ਕਿਤੇ ਇਕ ਮੁਡੀ ਧਾਨ ਹੋਰ ਮਿਲਣ ਦਾ ਸੱਬਬ ਬਣਿਆ ਸੀ।

"ਕੀ ਗਲ ਆਈਤਾੜ ਦੁਸਹਿਰੇ ਵਾਲੇ ਦਿਨ ਵੀ ਲਕਸ਼ਮੀ ਨਰਾਇਣ ਮੱਠ ਵਿਚ ਨਹੀਂ ਆਇਆ?"

ਆਈਤਾੜ ਕੋਲ ਉਸਨੂੰ ਟਾਲਣ ਲਈ ਹੁਣ ਹੋਰ ਕੋਈ ਬਹਾਨਾ ਨਹੀਂ ਸੀ ਸੋ ਉਸ ਸਾਫ਼ ਗਲ ਕਰ ਦਿਤੀ। "ਅਈਆ, ਤੂੰ ਆਇਐਂ ਬੜੀ ਖੁਸ਼ੀ ਹੋਈ, ਪਰ ਮੈਂ ਇਸ ਮਾਮਲੇ ਵਿਚ ਮੁੰਡੇ ਦੇ ਨਾਨੇ ਦੀ ਸਲਾਹ ਬਿਨਾਂ ਕੁਛ ਨਹੀਂ ਸਾਂ ਕਰ ਸਕਦਾ। ਤੈਨੂੰ ਸਾਫ਼ ਸਾਫ਼ ਦਸਣ ਲਈ ਮੈਂ ਉਥੋਂ ਹੋਕੇ ਆਇਆਂ। ਮੇਰੇ ਸੁਹਰੇ ਨੇ ਮੁੰਡੇ ਨੂੰ ਪਛੂਮਣੂਰ ਭੇਜਣ ਲਈ ਕਿਹੈ। ਮੇਰੇ ਘਰੋਂ, ਉਸਦੀ ਵੀ ਇਹੋ ਮਰਜੀ ਏ।"

"ਕੀ ਗਲ ਉਥੇ ਮੱਠ ਵਧੀਆ ਏ?"

"ਉਥੇ ਵਧੀਆ ਸਰਕਾਰੀ ਸਕੂਲ ਕੋਲ ਹੀ ਏ। ਖੈਰ, ਉਹਨਾਂ ਦੀ ਮਰਜ਼ੀ ਉਸਨੂੰ ਅੰਗਰੇਜ਼ੀ ਪੜਾਉਣ ਦੀ ਏ।"

"ਅੱਛਾ ਅੰਗਰੇਜ਼ੀ ਦਾ ਭੂਤ ਪੁਰੋਹਿਤ ਦੇ ਸਿਰ ਵੀ ਸਵਾਰ ਹੋ ਗਿਐ। ਆਈਤਾੜ ਜੇ ਤੂੰ ਉਸਨੂੰ ਘਰ ਬਠਾਕੇ ਮੰਤਰ ਉਚਾਰਣ ਸਖੋਂਦਾ ਤਾਂ ਕੋਈ ਗਲ ਨਹੀਂ ਸੀ। ਤੂੰ ਤਾਂ ਉਸਨੂੰ ਨੀਵੀਂਆਂ ਜਾਤੀਆਂ ਨਾਲ ਬਹਿਕੇ ਪੜਨ ਲਈ ਸਰਕਾਰੀ ਸਕੂਲ ਵਿਚ ਭੇਜਣ ਲਗੈਂ। ਆਹ ਕਾਰਕਾਡ ਦਾ ਸਕੂਲ ਏ ਕਿ ਨਹੀਂ, ਉਥੇ ਇਕ ਨਵਾਂ ਮਾਸਟਰ ਆਇਐ। ਪਤਾ ਨਹੀਂ ਸ਼ੂਦਰ ਏ ਕਿ ਵਿਆਸ।

ਬ੍ਰਾਹਮਣਾਂ ਦੇ ਮੁੰਡੇ ਉਸਤੋਂ ਕੁੱਟ ਖਾਂਦੇ ਨੇਂ। ਕੀ ਵੇਲਾ ਆ ਗਿਐ।" ਸ਼ੰਕਰ ਅਈਏ ਨੇ ਸਿਰ ਹਿਲਾਂਦਿਆਂ ਕਿਹਾ।

ਸਰਸੋਤੀ ਦੂਰ ਖਲੋਤੀ ਗੱਲਾਂ ਸੁਣ ਰਹੀ ਸੀ। ਉਥੇ ਹੀ ਖਲੋਤੀ ਰਹੀ ਨੇੜੇ ਨਾ ਆਈ।

"ਐਵੇਂ ਮੁੰਡੇ ਦਾ ਨਾਨਾ ਉਸਨੂੰ ਉੱਥੇ ਭੇਜਣ ਲਈ ਨਾ ਕਹਿੰਦਾ ਮਾਸਟਰ ਜ਼ਰੂਰ ਬ੍ਰਾਹਮਣ ਹੋਣੈਂ। ਨਦੀ ਦੇ ਇਸ ਪਾਰ ਵਾਲੇ ਸਰਕਾਰੀ ਸਕੂਲ ਵਿਚ ਇਸੇ ਲਈ ਮੁੰਡੇ ਨੂੰ ਨਹੀਂ ਪਾਇਆ ਕਿ ਉਥੇ ਮਾਸਟਰ ਦੂਜੀ ਜ਼ਾਤ ਦਾ ਸੀ। ਨਾਲੇ ਉਸ ਸਕੂਲ ਵਿਚ ਬ੍ਰਾਹਮਣਾਂ ਦੇ ਮੁੰਡਿਆਂ ਨੂੰ ਅੱਡ ਬੈਂਚਾਂ ਤੇ ਬਿਠਾਉਂਦੇ ਨੇਂ। ਮੱਠ ਵਾਂਗ ਮੁੰਡੇ ਉਥੇ ਭੁੰਜੇ ਨਹੀਂ ਬਹਿੰਦੇ।" ਆਈਤਾੜ ਨੇ ਸਰਕਾਰੀ ਸਕੂਲ ਦੀ ਸਫ਼ਾਈ ਵਿਚ ਕਿਹਾ।

"ਆਈਤਾੜ ਤੇਰਾ ਕੀ ਖਿਆਲ ਏ, ਮੈਂ ਇਸ ਸਕੂਲ ਵਾਂਗ ਬੈਂਚ ਨਹੀਂ ਰਖ ਸਕਦਾ। ਪਰ ਬੈਂਚਾਂ ਤੇ ਬਹਿਕੇ ਉਹਨਾਂ ਕੀ ਤਮਾਸ਼ਾ ਵੇਖਣਾ ਏਂ ਯਾਂ ਯਕਸ਼ਗੌਣ ! ਖੈਰ ਛੱਡ ਇਸ ਗਲ ਨੂੰ। ਮੈਂ ਤਾਂ ਤੇਰੀ ਭਲਾਈ ਦੀ ਗਲ ਕੀਤੀ ਸੀ। ਇਹ ਨਾ ਸੋਚ, ਇਸ ਵਿਚੋਂ ਮੈਨੂੰ ਕੁੱਛ ਲਭਣੈਂ।"

"ਸ਼ੰਕਰ ਅਈਆ—ਸਤਿਆ ਬਾਈ ਸਾਲਾਂ ਦੀ ਏ। ਜੇ ਨਰਸਿੰਘ ਭਗਵਾਨ ਨੇ ਇਕ ਹੋਰ ਮੁੰਡਾ ਦੇ ਦਿਤਾ ਉਸਨੂੰ ਮੈਂ ਪੁਰੋਹਿਤ ਬਣਾਂਵਾਂਗਾ। ਤਿੰਨ ਸਾਲ ਰੱਜਕੇ ਮਿਹਨਤ ਕੀਤੇ ਬਿਨਾਂ ਇਹ ਵਿਦਿਆ ਨਹੀਂ ਹਾਸਲ ਹੁੰਦੀ।"

"ਤਾਂ ਕੀ ਲਕਸ਼ਮੀ ਨਰਾਇਣ ਨੂੰ ਤੂੰ ਵਕੀਲ ਬਨਾਉਣ ਦੀ ਸੋਚ ਰਿਹੈਂ ?"

"ਦੇਖੋ ਭਗਵਾਨ ਦੀ ਕੀ ਮਰਜ਼ੀ ਏ ? ਮੈਂ ਨਹੀਂ ਚਹੁੰਦਾ ਕਿ ਪਿੰਡ ਦੇ ਮੁਖੀਏ ਉਸਨੂੰ ਸ਼ਰਾਧ ਕਰਾਉਣ ਵਾਲਾ ਪੁਰੋਹਿਤ ਹੀ ਸਮਝਣ।" ਉਹ ਸ਼ੰਕਰ ਅਈਏ ਨਾਲ ਹੋਰ ਬਹਿਸ ਨਹੀਂ ਸੀ ਕਰਨਾ ਚਹੁੰਦਾ ਸੋ ਕੰਮ ਦਾ ਬਹਾਨਾਂ ਕਰਕੇ ਉਥੋਂ ਖਿਸਕ ਗਿਆ।

ਸ਼ੰਕਰ ਅਈਆ ਨਿਰਾਸ ਹੋਕੇ ਘਰ ਵਲ ਟੁਰ ਪਿਆ। ਅਗੋਂ ਸਰਸੋਤੀ ਟੱਕਰ ਪਈ। "ਵੇਖਿਆ ਈ ਆਪਣੇ ਭਰਾ ਦਾ ਕਾਰਾ। ਪਰੋਹਿਤ ਹੋਕੇ ਅੰਗਰੇਜ਼ੀ ਦੇ ਚੱਕਰ ਵਿੱਚ ਪੈ ਗਿਐ। ਆਪਣੀ ਜਾਤ ਨੂੰ ਛਿੱਕੇ ਵਿੱਚ ਟੰਗ ਦਿਤਾ।"

"ਮੈਨੂੰ ਕੀ ਜਿਵੇਂ ਅਗਲਿਆਂ ਦੀ ਮਰਜ਼ੀ ਉਵੇਂ ਕਰਨ।" ਉਦਾਸੀਨ ਹੋਕੇ ਸਰਸੋਤੀ ਅਗੇ ਲੰਘ ਗਈ।

ਸ਼ੰਕਰ ਅਈਆ ਘਰ ਵਲ ਤੁਰਿਆ ਜਾਂਦਾ ਬੋਲੀ ਗਿਆ, 'ਮੈਂ ਵੀ ਹੁਣ ਚਾਰ ਬੈਂਚ ਲਿਆਕੇ ਰਖ ਦੇਨਾਂ। ਚਾਰੋ ਜਾਤਾਂ ਦੇ ਮੁੰਡਿਆਂ ਨੂੰ ਕੱਠੇ ਬਠਾਕੇ ਪੜ੍ਹਾਉਨਾਂ ਸ਼ੁਰੂ ਕਰ ਦੇਨਾਂ। ਬ੍ਰਾਹਮਣ ਸ਼ੂਦਰ ਸਾਰੇ, ਮੈਨੂੰ ਕੀ।" ਆਪਣੇ ਆਪ

ਨਾਲ ਗਲਾਂ ਕਰਦਾ ਤੁਰੀ ਗਿਆ। ਨਰਾਇਣ ਅਈਏ ਦੇ ਵੇਲੇ ਸਕੂਲ ਭਰਿਆ ਹੁੰਦਾ ਸੀ। ਉਸ ਲਈ ਛੇ ਮੁੰਡੇ ਵੀ ਕੱਠੇ ਕਰਨੇਂ ਔਖੇ ਹੋਈ ਪਏ ਸਨ। "ਇਸ ਬ੍ਰਾਹਮਣ ਤੇ ਭਰੋਸਾ ਕਰਕੇ ਮੈਂ ਧੋਖੇ ਵਿਚ ਹੀ ਰਿਹਾ। ਇਸਦੇ ਬਦਲੇ ਤਾਂ ਮੈਂ ਮਛੇਰਿਆ ਦੇ ਮੁੰਡਿਆਂ ਨੂੰ ਪੜ੍ਹਾ ਦਿੰਦਾ ਤਾਂ ਮੈਨੂੰ ਦਸ ਵੀਹ ਮੁਡੀ ਧਾਨ ਸਾਲ ਦਾ ਲੱਭ ਜਾਂਦਾ।" ਬੁੜ ਬੁੜ ਕਰਦਾ ਉਹ ਟੁਰੀ ਗਿਆ।

ਨਵਰਾਤਰੀ ਵੀ ਲੰਘ ਗਈ। ਦੁਸਹਿਰਾ ਆ ਗਿਆ। ਆਈਤਾੜ ਉਸ ਕਿਵੇਂ ਆਇਆ, ਇਹ ਪਤਾ ਨਹੀਂ ਸੀ। ਜੇ ਕਿਤੇ ਪੁੱਛ ਬਹਿੰਦੀ ਤਾਂ ਜੁਆਬ ਪੂਜਾ ਹੀ ਉਸ ਲਈ ਕਾਫ਼ੀ ਹੁੰਦੀ ਸੀ। "ਮੂਲਾ ਨਕਸ਼ਤਰ" ਪੂਜਾ ਤੋਂ ਮਗਰੋਂ ਲੱਛੇ ਨੂੰ ਪਡੂਮਣੂਰ ਲੈਕੇ ਜਾਣਾ ਸੀ। ਸਤਿਆਭਾਮਾ ਵੀ ਹੱਠ ਕਰਕੇ ਨਾਲ ਜਾਣ ਲਈ ਤਿਆਰ ਹੋ ਪਈ। ਉਸ ਲੱਛੇ ਨੂੰ ਬੜੇ ਪਿਆਰ ਨਾਲ, ਸੋਹਣੀਆਂ-ਸੋਹਣੀਆਂ ਗੱਲਾਂ ਕਰਕੇ ਦਸਿਆ ਕਿ ਨਾਨੇ ਦੇ ਘਰ ਉਸਨੂੰ ਕੀ ਕੀ ਖਾਣ ਨੂੰ ਮਿਲੇਗਾ। ਉਹਨਾਂ ਦਾ ਲਾਲਚ ਦੇ ਦੇਕੇ ਉਸਨੂੰ ਨਾਲ ਲਿਜਾਣ ਲਈ ਤਿਆਰ ਕੀਤਾ। ਟੁਰਨ ਲੱਗਿਆਂ ਵੱਡੀ ਮਾਂ ਕੋਲ ਜਾਕੇ ਕਹਿਣ ਲੱਗਾ "ਵੱਡੀ ਮਾਂ ਮੈਂ ਨਾਨੇ ਦੇ ਘਰ ਚੱਲਿਆਂ।" ਪਾਰੋਤੀ ਦੀਆਂ ਅਖਾਂ ਵਿਚੋਂ ਹੰਝੂਆਂ ਦੀ ਧਾਰ ਵਹਿ ਤੁਰੀ। "ਕਿਉਂ ਰੋਨੀਂ ਏਂ ਵੱਡੀ ਮਾਂ।" ਲੱਛਾ ਵੀ ਰੋਣਹਾਕਾ ਹੋ ਗਿਆ। "ਮੈਂ ਜਲਦੀ ਆਵਾਂਗਾ ਵੱਡੀ ਮਾਂ! ਤੇਰੇ ਲਈ ਲੱਡੂ ਲੈਕੇ ਆਵਾਂਗਾ।"

"ਚੰਗਾ ਪੁਤਰ" ਏਨਾਂ ਹੀ ਉਸਦੇ ਮੂੰਹੋਂ ਨਿਕਲਿਆ ਤੇ ਉਹ ਫੁਟ ਫੁਟਕੇ ਰੋ ਪਈ। ਲੱਛੇ ਨੂੰ ਚੁਕਕੇ ਉਸ ਪਿਆਰ ਕੀਤਾ।

ਲੱਛਾ ਉਸ ਵਲ ਵੇਖਕੇ ਵਿਟਰ ਗਿਆ। "ਮੈਂ ਨਹੀਂ ਜਾਂਦਾ, ਮੈਂ ਤੇਰੇ ਕੋਲ ਹੀ ਰਹਾਂਗਾ।"

ਉਸਦੀ ਇਸ ਜ਼ਿੱਦ ਤੇ ਸਾਰਿਆਂ ਉਸਨੂੰ ਹੀ ਕੋਸਨਾਂ ਸੀ। ਸਰਸੋਤੀ ਪਾਰੋਤੀ ਨੂੰ ਏਨਾਂ ਪਤਾ ਸੀ। ਇਸ ਲਈ ਉਹਨਾਂ ਲੱਛੇ ਨੂੰ ਮਨਾਕੇ ਵਲਾਕੇ ਪਡੂਮਣੂਰ ਜਾਣ ਲਈ ਤਿਆਰ ਕਰ ਦਿਤਾ। ਜਾਂਦਾ ਹੋਇਆ ਪਿਉ ਨੂੰ ਕਹਿਣ ਲਗਾ "ਅੱਪਾ ਕਲ ਮੈਨੂੰ ਵਾਪਸ ਲੈ ਆਵੇਂਗਾ ਨਾ?"

"ਆਹੋ" ਆਈਤਾੜ ਨੇ ਕਿਹਾ।

ਦੁਸਹਿਰਾ ਆ ਗਿਆ। ਆਈਤਾੜ ਪਡੂਮਣੂਰ ਪੁੱਜ ਗਿਆ। ਉਸ ਦਿਨ ਲੱਛੇ ਨੂੰ ਸਵੇਰੇ ਸਵੇਰੇ ਨਹਾਇਆ ਗਿਆ। ਸ਼ਾਸਤਰਾਂ ਦੇ ਨਿਯਮ ਅਨੁਸਾਰ ਪਹਿਲਾ ਅੱਖਰ ਆਈਤਾੜ ਨੇ ਆਪ ਉਸਨੂੰ ਲਿਖਕੇ ਦਿਤਾ। ਉਸ ਦਿਨ ਸਕੂਲੇ ਛੁਟੀ ਹੋਣ ਕਰਕੇ ਸਕੂਲ ਦੇ ਮਾਸਟਰ ਦਾਸੱਪਾ ਨੂੰ ਘਰ ਬੁਲਾ ਲਿਆ ਗਿਆ। ਉਸ ਸਲੇਟ ਤੇ ਸਲੇਟੀ ਦੀ ਦਛਣਾਂ ਲੱਛੇ ਨੂੰ ਦਿਤੀ। ਬੜਾ ਚਿਰ ਲੱਛਾ ਸਲੇਟ ਤੇ ਘੀਚੇ ਮੀਚੇ ਮਾਰਦਾ ਰਿਹਾ। ਨਾਨਾ ਵੇਖ ਵੇਖ ਖੁਸ਼ ਹੁੰਦਾ ਰਿਹਾ। ਅਗਲੇ ਦਿਨ ਮਾਸਟਰ

ਦਾਸੱਪਾ ਲੱਛੇ ਨੂੰ ਸਕੂਲ ਲੈਕੇ ਗਿਆ। "ਚਲ ਘੁੰਮਣ ਚਲੀਏ ਸਕੂਲ ਵਿਚ ਤੇਰੇ ਵਰਗੇ ਹੋਰ ਵੀ ਬੜੇ ਮੁੰਡੇ ਨੇ" ਮਨਾਕੇ ਉਸਨੂੰ ਲੈ ਗਿਆ। ਆਈਤਾੜ ਵੀ ਨਾਲ ਗਿਆ। ਜਮਾਤ ਵਿਚ ਬੈਂਚ, ਕੁਰਸੀਆਂ ਤੇ ਬੋਰਡ ਵੇਖਕੇ ਆਈਤਾੜ ਨੂੰ ਭਰੋਸਾ ਹੋ ਗਿਆ ਕਿ ਇਥੇ ਪੜਕੇ ਉਸਦਾ ਮੁੰਡਾ-ਜ਼ਰੂਰ ਮੁਨਸਿਫ਼ ਬਣ ਜਾਵੇਗਾ।

ਅੱਧਾ ਕੁ ਘੰਟਾ ਬਹਿਕੇ ਲੱਛਾ 'ਅ, ਆ' ਲਿਖਦਾ ਰਿਹਾ। ਫ਼ਿਰ ਅੱਕ ਗਿਆ। "ਅੱਪਾ ਘਰ ਜਾਣੈਂ।" ਆਈਤਾੜ ਨੇ ਕੁੱਛ ਚਿਰ ਹੋਰ ਬੈਠਣ ਲਈ ਪ੍ਰੇਰਿਆ ਪਰ ਉਹ ਸੰਭਵ ਨਾ ਹੋਣ ਤੇ ਉਸਨੂੰ ਵਾਪਸ ਘਰ ਲੈ ਆਇਆ। ਉਸ ਦਿਨ ਮੁੰਡੇ ਤੋਂ ਚੋਰੀ ਆਈਤਾੜ ਕੋਡੀ ਵਾਪਸ ਆ ਗਿਆ। ਰਾਤੀਂ ਲੱਛਾ ਰੋਂਦਾ ਸਾਹ ਨਾ ਲਵੇ ਕਿ ਅੱਪਾ ਉਸਨੂੰ ਛਡਕੇ ਚਲਾ ਗਿਆ ਸੀ। ਮਾਂ ਦੇ ਹੌਂਸਲਾ ਦੇਣ ਤੇ ਕੁਛ ਟਿਕਿਆ। ਅਗਲੇ ਦਿਨ ਮਾਸਟਰ ਦਾਸੱਪੇ ਨਾਲ ਸਕੂਲ ਗਿਆ। ਇਕ ਹਫ਼ਤੇ ਪਿਛੋਂ ਸਤਿਆਭਾਮਾ ਵੀ ਵਾਪਸ ਚਲੀ ਗਈ। ਉਸਦੇ ਮਨ ਵਿਚ ਇਹ ਗਲ ਘਰ ਕਰ ਗਈ ਕਿ ਅੱਪਾ ਅੰਮਾ ਉਸਨੂੰ ਧੋਖਾ ਦੇਕੇ ਚਲੇ ਗਏ ਸਨ। ਸਕੂਲ ਜਾਂਦਾ "ਅ ਆ' ਸਿਖਦਾ। ਵਿਚ ਵਿਚ ਵੱਡੀ ਮਾਂ ਨੂੰ ਯਾਦ ਕਰ ਕਰ ਰੋਂਦਾ। ਉਸਨੂੰ ਲਗਦਾ ਉਹ ਜੇਲ ਵਿਚ ਬੰਦ ਹੋ ਗਿਆ ਸੀ। ਇਸ ਦੁਖ ਕਰਕੇ ਰੋਣਾਂ ਉਸਦਾ ਰੋਜ਼ ਦਾ ਨਿਯਮ ਹੋ ਗਿਆ ਸੀ।

ਇਕ ਦਿਨ ਲੱਛਾ ਅੱਪਾ ਨੂੰ ਲੱਭਣ ਲਈ ਸਕੂਲੋਂ ਹੀ ਭੱਜ ਟੁਰਿਆ। ਸਮੁੰਦਰ ਦੇ ਵਿਸ਼ਾਲ ਰੇਤਲੇ ਕੰਢੇ ਤੇ ਤੁਰਦਾ ਰਾਹ ਭੁੱਲ ਗਿਆ। ਨਾਨਾ ਨਾਨੀ ਚਿੰਤਾ ਵਿਚ ਡੁੱਬ ਗਏ। ਸ਼ਾਮੀਂ ਮਾਸਟਰ ਦਾਸੱਪਾ ਉਸਨੂੰ ਚਾਰੋਂ ਪਾਸਿਉਂ ਢੂੰਡ ਢੂੰਡਕੇ ਲਭਕੇ ਲਿਆਇਆ।

ਨਾਨੇ ਨਾਨੀ ਨੇ ਉਸਨੂੰ ਕਈ ਤਰ੍ਹਾਂ ਮਨਾਉਣ ਦੀ ਕੋਸ਼ਿਸ਼ ਕੀਤੀ ਪਰ ਉਹ ਸਫ਼ਲ ਨਾ ਹੋ ਸਕੇ। ਹਾਰਕੇ ਉਹਨਾਂ ਹੋਰ ਰਾਹ ਲਭਿਆ। ਦਾਸੱਪੇ ਨੂੰ ਆਪਣੇ ਘਰ ਰਹਿਣ ਲਈ ਥਾਂ ਦੇ ਦਿਤੀ ਤੇ ਦੋਨੋਂ ਵੇਲਿਆਂ ਦੀ ਰੋਟੀ ਵੀ ਉਥੇ ਖਾਣ ਲਈ ਕਿਹਾ। ਦਾਸੱਪੇ ਨੂੰ ਹੋਰ ਕੀ ਚਾਹੀਦਾ ਸੀ। ਉਹ ਕਿਤੇ ਕਮਰਾ ਲੈ ਕੇ ਰਹਿੰਦਾ ਸੀ ਤੇ ਰੋਟੀ ਲਈ ਕਦੀ ਕਿਸੇ ਸ਼ਿਸ ਦੇ ਘਰ ਤੇ ਕਦੀ ਕਿਸੇ ਦੇ ਘਰ ਜਾਂਦਾ ਸੀ। ਹੁਣ ਮਾਦਪਈਆ ਨੇ ਆਪਣੇ ਦੋਹਤਰੇ ਦੀ ਦੇਖ ਭਾਲ ਦੀ ਜ਼ਿੰਮੇਵਾਰੀ ਉਸਨੂੰ ਸੌਂਪੀ ਤੇ ਉਸਦੀ ਰੋਟੀ ਤੇ ਟਿਕਾਣੇ ਦੀ ਜ਼ਿੰਮੇਵਾਰੀ ਆਪਣੇ ਸਿਰ ਲੈ ਲਈ। ਦਾਸੱਪੇ ਵਾਸਤੇ ਤਾਂ ਸਹੁਰੇ ਘਰ ਜੁਆਈ ਵਾਲੀ ਮੌਜ ਹੋ ਗਈ ਸੀ। ਉਸ ਦਿਨ ਤੋਂ ਉਸ ਲੱਛੇ ਦੀ ਪ੍ਰਸੰਸਾ ਕਰਨੀ ਆਪਣਾ ਧੰਦਾ ਬਣਾ ਲਿਆ। ਘਰ ਅਉਂਦਿਆਂ ਹੀ ਚਾਲੂ ਹੋ ਜਾਂਦਾ "ਮਾਦਪਈਆ ਤੁਹਾਡੇ ਦੋਹਤੇ ਵਰਗਾ ਮੁੰਡਾ ਹੋਰ ਕੋਈ ਨਹੀਂ। ਅੱਜ ਹੀ ਉਸਨੇ ਸੌ ਤਾਂਈ ਲਿਖਣਾ ਸਿੱਖ ਲਿਐ। ਦਸਾਂ ਦਾ ਪਹਾੜਾ ਵੀ ਯਾਦ ਕਰ ਲਿਐ। 'ਗੱਡੀ ਕੁੱਤਾ' ਵਾਲਾ ਪਾਠ ਵੀ ਸਿਖ ਗਿਐ। ਰੋਜ਼ ਆਕੇ ਵੱਧਾ ਚੜ੍ਹਾ ਚੜ੍ਹਾਕੇ ਦਸਦਾ। ਉਸਦੀਆਂ ਗਲਾਂ ਕਿਥੋਂ ਤਾਂਈ ਠੀਕ ਸਨ ਇਹ ਗਲ ਵਖਰੀ ਸੀ, ਪਰ ਏਨੀਂ ਗਲ

ਪੱਕੀ ਸੀ ਕਿ ਲੱਛੇ ਨੂੰ ਇਕ ਪਿਆਰ ਕਰਨ ਵਾਲਾ ਮਾਸਟਰ ਮਿਲ ਗਿਆ ਸੀ। ਬਾਕੀ ਦੇ ਮੁੰਡਿਆਂ ਨੂੰ ਇਕ ਅੱਧੀ ਵਾਰੀ ਬੈਂਤ ਨਾਲ ਕੁੱਟਣ ਵਾਲਾ ਮਾਸਟਰ ਦਾਸੱਪਾ ਲੱਛੇ ਦੇ ਮਾਮਲੇ ਵਿਚ ਬੜਾ ਨਰਮਦਿਲ ਸੀ।

ਲੱਛਾ ਘਰ ਅਉਂਦਾ ਤਾਂ ਅਗੋਂ ਨਾਨੀ ਦੇ ਲਾਡਾਂ ਦਾ ਕੋਈ ਅੰਤ ਨਹੀਂ ਸੀ। ਤਿੰਨਾਂ ਮਹੀਨਿਆਂ ਵਿੱਚ ਹੀ ਇਸ ਨਵੇਂ ਵਾਤਾਵਰਣ ਵਿਚ ਲੱਛਾ ਪੁਰਾਣੀਆਂ ਗਲਾਂ ਭੁਲ ਗਿਆ। ਨਾਨੇ ਦੇ ਘਰ ਮਿਲਦੇ ਵਧੀਆ ਖਾਣਿਆਂ ਨੇ ਉਸਨੂੰ ਵੱਡੀ ਮਾਂ ਦਾ ਪਿਆਰ ਵੀ ਭੁਲਾ ਦਿਤਾ। ਲੱਛਾ ਨਾਨੀ ਦਾ ਦੋਹਤਾ ਬਣ ਗਿਆ। ਆਈਤਾੜ ਵਿਚ ਦੋ ਤਿੰਨ ਵਾਰੀ ਆਇਆ ਤੇ ਲੱਛੇ ਨੂੰ ਦੋ ਚਾਰ ਦਿਨਾਂ ਲਈ ਘਰ ਜਾਣ ਲਈ ਕਿਹਾ। ਪਰ ਆਪਣੇ ਹਾਣੀਆਂ ਦੀਆਂ ਖੇਡਾਂ, ਨਾਨੀ ਦੇ ਲਾਡ ਪਿਆਰ ਵਿਚ ਫ਼ਸੇ ਲੱਛੇ ਨੇ ਕਹਿ ਦਿਤਾ "ਨਹੀਂ, ਮੈਂ ਨਹੀਂ ਜਾਣਾਂ।"

ਮਾਸਟਰ ਦਾਸੱਪੇ ਦੇ ਮੂੰਹੋਂ ਆਪਣੇ ਪੁੱਤਰ ਦੀ ਪ੍ਰਸ਼ੰਸਾ ਸੁਣ ਆਈਤਾੜ ਨੂੰ ਲਗਿਆ ਉਸਦਾ ਪੁੱਤਰ ਚਹੁੰਆਂ ਸਾਲਾ ਵਿਚ ਹੀ ਅੰਗਰੇਜ਼ੀ ਸਿਖ ਜਾਏਗਾ।

## 12

ਲੱਛੇ ਨੂੰ ਕੋਡੀ ਛਡਕੇ ਪਡੂਮਣੂਰ ਵਿਚ ਪੜ੍ਹਨੇਂ ਪਉਣ ਦੀ ਗਲ ਤੇ ਲੋਕਾਂ ਨੇ ਆਈਤਾੜ ਦਾ ਬੜਾ ਮੌਜੂ ਉਡਾਇਆ। ਤਰ੍ਹਾਂ ਤਰ੍ਹਾਂ ਦੀਆਂ ਗਲਾਂ ਕੀਤੀਆਂ। ਸ਼ੰਕਰ ਅਈਏ ਨੇ ਆਪਣੇ ਮਨ ਦਾ ਸਾਰਾ ਗੁੱਸਾ ਗਿੱਲਾ ਲੋਕਾਂ ਅਗੇ ਉਗਲ ਦਿਤਾ। ਨਾਲ ਸ਼ੀਨਾ ਮਈਆ ਵੀ ਰਲ ਗਿਆ। ਆਈਤਾੜ ਨੂੰ ਤਾਂ ਹੁਣ ਪੁਰੋਹਿਤੀ ਦਾ ਕੰਮ ਛੱਡ ਦੇਣਾ ਚਾਹੀਦੈ। ਪਹਿਲਾਂ ਸ਼ਿਵੜੀ ਦਿਆਂ ਦੀ ਕੁੜੀ ਵਿਆਹ ਲਿਆਇਆ। ਹੁਣ ਆਪਣੇ ਪੁੱਤਰ ਨੂੰ ਸਰਕਾਰੀ ਸਕੂਲ ਵਿਚ ਦਖਲ ਕਰਾਕੇ ਉਸ ਆਪਣੀ ਜਾਤ ਵੀ ਭ੍ਰਿਸ਼ਟ ਲਈ ਸੀ। ਸ਼ੀਨਾ ਮਈਆ ਵੀ ਉਸਨੂੰ ਭੰਡਦਾ ਰਹਿੰਦਾ ਸਰਸੋਤੀ ਨੂੰ ਵੀ ਪੜਾਈ ਦਾ ਇਹ ਹਿਸਾਬ ਕਿਤਾਬ ਜਚਿਆ ਨਾ। ਪਰ "ਉਹਨਾਂ ਦਾ ਮੁੰਡਾ ਏ ਉਹੀ ਜਾਨਣ" ਸੋਚਕੇ ਉਹ ਇਸ ਝਮੇਲੇ ਵਿਚ ਨਾ ਪਈ।

ਲੱਛੇ ਨੇ ਪਹਿਲੀ ਜਮਾਤ ਦੀ ਪੜਾਈ ਸ਼ੁਰੂ ਕਰ ਦਿਤੀ। ਪਹਿਲੇ ਤਿੰਨ ਮਹੀਨੇ ਤਾਂ ਉਹ ਪਾਣੀ ਵਿਚੋਂ ਬਾਹਰ ਕਢੀ ਮੱਛੀ ਵਾਂਗ ਤੜਫ਼ਦਾ ਰਿਹਾ। ਫ਼ਿਰ ਹੌਲੀ ਹੌਲੀ ਨਾਨੇ ਨਾਨੀ ਦੇ ਪਿਆਰ ਨਾਲ ਪਡੂਮਣੂਰ ਨੂੰ ਹੀ ਆਪਣਾ ਘਰ ਸਮਝਣਾ ਸ਼ੁਰੂ ਕਰ ਦਿਤਾ। ਛੁਟੀਆਂ ਵਿਚ ਘਰ ਅਉਂਦਾ। ਮਸਾਂ ਮਸਾਂ ਘਰ ਆਏ ਕੁਮਾਰ ਦੀ ਘਰ ਵੀ ਖੂਬ ਖਾਤਰ ਕੀਤੀ ਜਾਂਦੀ। ਵੱਡੀ ਮਾਂ ਦਾ ਪਿਆਰ ਉਸਨੂੰ ਫਿਰ ਘਰ ਅਉਣ ਲਈ ਖਿੱਚ ਪਾਂਦਾ। ਪਰ ਛੁਟੀਆਂ ਮੁਕਦਿਆਂ ਸਕੂਲ ਜਾਣ ਦਾ

ਖਿਆਲ ਅਉਂਦਾ ਮਿਤਰਾਂ ਹਾਣੀਆਂ ਦੀ ਯਾਦ ਅਉਂਦੀ ਤਾਂ ਕਹਿੰਦਾ "ਮੈਨੂੰ ਨਾਨੇ ਦੇ ਘਰ ਲੈ ਚਲੋ।" ਚਾਰ ਪੰਜਾਂ ਸਾਲਾਂ ਵਿੱਚ ਉਸਦੀ ਪਡੂਮਣੂਰ ਦੀ ਪੜ੍ਹਾਈ ਮੁਕ ਗਈ। ਛੁਟੀਆਂ ਵਿਚ ਘਰ ਆਇਆ। ਆਈਤਾੜ ਨੂੰ ਬੜੀ ਸੋਚ ਪੈ ਗਈ ਕਿ ਹੁਣ ਅਗੋਂ ਉਹ ਕੀ ਕਰੇਗਾ? ਮੁੰਡਾ ਘਰ ਆਇਆ, ਤਾਂ ਨਾਲ ਹੀ ਨਾਨੇ ਵਲੋਂ ਸਨੇਹਾ ਆ ਗਿਆ, "ਮੁੰਡੇ ਨੂੰ ਖੇਤਾਂ ਵਿਚ ਨਾ ਲਾ ਲਿਆ ਜੇ। ਮੈਂ ਉਸਨੂੰ ਹਾਈ ਸਕੂਲ ਭੇਜਾਂਗਾ।" ਕੁੰਦਾਪੁਰ ਉਡੱਪੀ, ਮੰਗਲੌਰ ਵਿਚ ਅੰਗਰੇਜ਼ੀ ਸਕੂਲ ਸਨ। ਉਥੇ ਅਮੀਰਾਂ ਦੇ ਪੁਤੱਰ ਪੜ੍ਹਨ ਜਾਂਦੇ। ਸਾਰੇ ਵਕੀਲ ਤਹਿਸੀਲਦਾਰ ਬਨਣ ਦੇ ਭਰਮ ਵਿਚ ਉਥੇ ਜਾਂਦੇ। ਉਹ ਸਮਾਂ ਆਪਣੇ ਪੁਤਰਾਂ ਦੇ ਭਵਿਖ ਬਾਰੇ ਗੋਝਾਂ ਘੜਨ ਦਾ ਸੀ।

ਆਈਤਾੜ ਬੜੇ ਵਡੇ ਸੰਕਟ ਵਿਚ ਫ਼ਸ ਗਿਆ। ਲੱਛਾ ਦਸਾਂ ਸਾਲਾਂ ਦਾ ਹੋ ਗਿਆ ਸੀ। ਉਸਦੀ ਜਨੇਊ ਦੀ ਰਸਮ ਦਾ ਫ਼ਿਕਰ ਅੱਡ ਸੀ। ਸੁੱਬੀ ਸਤਾਂ ਸਾਲਾਂ ਦੀ ਹੋ ਗਈ ਸੀ ਉਸਨੂੰ ਅਠਵਾਂ ਲੱਗ ਗਿਆ ਸੀ। ਆਈਤਾੜ ਦੀ ਕੁੰਡਲੀ ਵਿਚ ਲਿਖੀ ਤੀਜੀ ਸੰਤਾਨ ਨੂੰ ਸਤਿਆਭਾਮਾ ਨੇ ਜਨਮ ਨਹੀਂ ਸੀ ਦਿਤਾ। ਇਸ ਲਈ ਸਰਸੋਤੀ ਕਹਿਣ ਲਗੀ "ਭਰਾ, ਲੱਛੇ ਦੀ ਪੜਾਈ ਹੁਣ ਬੰਦ ਕਰਾ ਦੇਹ। ਪਡੂਮਣੂਰ ਵਾਲਿਆਂ ਨੂੰ ਅੰਗਰੇਜ਼ੀ ਦਾ ਫ਼ਤੂਰ ਚੜਿਐ ਤੂੰ ਉਹਨਾ ਦੇ ਪਿੱਛੇ ਨਾ ਲਗ। ਕਲ ਨੂੰ ਤੇਰਾ ਜੱਦੀ ਕੰਮ ਸੰਭਾਲਣ ਵਾਲਾ ਕੌਣ ਏ? ਜਿੰਨ੍ਹਾਂ ਨੇ ਤੈਨੂੰ ਆਪਣਾ ਪੁਰੋਹਿਤ ਬਣਾਇਐ ਉਹਨਾਂ ਦੇ ਵਿਆਹ ਸ਼ਰਾਧ ਕੌਣ ਕਰਾਏਗਾ?" ਉਸ ਗੁੱਸੇ ਹੋਕੇ ਕਿਹਾ। ਇਸ ਗਲ ਦਾ ਖੰਡਨ ਕਰਨ ਲਈ ਸਤਿਆਭਾਮਾ ਵੀ ਕੁਛ ਨਾ ਕਹਿ ਸਕੀ। "ਪੁਰੋਹਿਤੀ ਦਾ ਜੱਦੀ ਕੰਮ ਆਈਤਾੜ ਨਾਲ ਹੀ ਮੁੱਕ ਜਾਵੇਗਾ। ਅੱਗੋਂ ਕੀ ਹੋਵੇਗਾ?"

ਉਸੇ ਸਾਲ ਕੋਕਰਣੇਂ ਦੇ ਮੁਖੀਏ ਵਲੋਂ ਸ਼ੀਨੇ ਨੂੰ ਵਿਆਹ ਦਾ ਸੱਦਾ ਆਇਆ। ਆਈਤਾੜ ਨੂੰ ਕਿਸੇ ਨੇ ਸੁਲਾਹ ਵੀ ਨਾ ਮਾਰੀ। ਇਸ ਗਲ ਤੋਂ ਉਸਨੂੰ ਆਪਣਾ ਬੜਾ ਅਪਮਾਨ ਮਹਿਸੂਸ ਹੋਇਆ। ਉਸਨੂੰ ਲੱਗਾ ਪੁਰੋਹਿਤਾਂ ਦਾ ਕੋਈ ਆਦਰ ਮਾਣ ਨਹੀਂ ਸੀ। ਕੋਈ ਨਹੀਂ ਸੀ ਪੁੱਛਦਾ। ਮੂੰਹ ਤੇ ਤਾਂ ਸਾਰੇ ਆਈਤਾੜ ਆਈਤਾੜ ਜੀ ਕਹਿੰਦੇ। ਪਿੱਠ ਪਿਛੇ 'ਉਹ ਦਾਨ ਖਾਣਾ ਬ੍ਰਾਹਮਣ' ਕਹਿਕੇ ਮੌਖਲ ਉਡਾਉਂਦੇ। ਸਭ ਤੋਂ ਵੱਧ ਸ਼ੀਨੇ ਮਈਏ ਦੇ ਮਖੌਲਾਂ ਨਾਲ ਸੰਕਰ ਅਈਆ ਮਿਰਚ ਮਸਾਲਾ ਲਾਕੇ ਹੋਰ ਵਧਾ ਦਿੰਦਾ ਇਸ ਾਤ ਦੇ ਅਗੇ ਲੋਕਾਂ ਸਾਹਮਣੇ ਸਿਰ ਉੱਚਾ ਕਰਨ ਲਈ ਉਹ ਕੋਈ ਰਾਹ ਲੱਭਣ ਲੱਗਾ।

ਭੈਣ ਦੇ ਟੇਢੇ ਸੁਆਲਾਂ ਦਾ ਜੁਆਬ ਦੇਏ ਬਿਨਾਂ ਉਹ ਬਾਹਰ ਨਿਕਲ ਆਇਆ। ਇਹਨਾਂ ਗਲਾਂ ਦਾ ਕੀ ਫ਼ਾਇਦਾ। ਇਸ ਨਾਲੋਂ ਤਾਂ ਉਸਦੇ ਜਨੇਊ ਦੀ ਰਸਮ ਬਾਰੇ ਕਿਉਂ ਨਾ ਸੋਚਿਆ ਜਾਏ। ਗੁਰੂ ਬਲ ਇਸ ਸਾਲ ਚੰਗਾ ਏ। ਛੁਟੀਆਂ ਵਿਚ ਘਰ ਆਏ ਤਾਂ ਜਨੇਊ ਪਾ ਦਿਤਾ ਜਾਏ। ਘਰ ਵਿਚ ਸਾਰਿਆਂ ਦੀ ਇਹੋ

ਖਾਹਿਸ਼ ਸੀ। ਇਕੋ ਇਕ ਪੁੱਤਰ ਏ। ਚੰਗਾ ਧੂਮ ਧਾਮ ਨਾਲ ਮਨਾਇਆ ਜਾਏ। ਫ਼ੈਸਲਾ ਹੋਇਆ ਵਸਾਖ ਦੇ ਮਹੀਨੇ ਵਿਚ ਇਹ ਰਸਮ ਪੂਰੀ ਕੀਤੀ ਜਾਏ। ਆਈਤਾੜ ਦੇ ਵਿਆਹ ਵੇਲੇ ਬਣਾਏ ਵੱਡੇ ਸਾਰੇ ਛੱਪਰ ਵਾਂਗ ਹੁਣ ਵੀ ਵਿਹੜੇ ਵਿਚ ਛੱਪਰ ਬਣਾਇਆ ਗਿਆ। ਐਤਕੀਂ ਸ਼ੀਨੇ ਮਈਏ ਦੀ ਥਾਂ ਉਸ ਸੁੱਬਾਰਾਏ ਨੂੰ ਬੁਲਾਇਆ। ਸ਼ੀਨੇ ਮਈਏ ਤੇ ਸੁੱਬਾਰਾਏ ਦੀ ਆਪੋ ਵਿਚ ਬੜੀ ਲਾਗਤਬਾਜ਼ੀ ਸੀ। ਖਾਣ ਪੀਣ ਦਾ ਸਾਰਾ ਜ਼ਿੰਮਾ ਉਸਨੂੰ ਸੌਂਪ ਦਿਤਾ। ਲੋਕਾਂ ਨੂੰ ਸੱਦਾ ਦੇਣ ਦਾ ਕੰਮ ਆਈਤਾੜ ਨੇ ਆਪ ਖੁਦ ਜਾਕੇ ਕੀਤਾ। ਸ਼ੀਨੇ ਮਈਏ ਦੇ ਘਰ ਜਾਕੇ ਉਚੇਚੇ ਢੰਗ ਨਾਲ ਸੱਦਾ ਦਿੱਤਾ। ਅਉਣ ਲਈ ਬੜਾ ਜ਼ੋਰ ਲਾ ਕੇ ਕਿਹਾ।

ਜਨੇਊ ਦੀ ਰਸਮ ਵਾਲੇ ਦਿਨ ਪੜ੍ਹਮਣੂਰ ਤੋਂ ਮਾਦੱਪਾ ਉਸਦੀ ਪਤਨੀ ਤੇ ਪੁੱਤਰ ਸਾਰੇ ਆਏ। ਉਹ ਚਾਰ ਦਿਨ ਕੌਡੀ ਠਹਿਰਣ ਦਾ ਪ੍ਰੋਗਰਾਮ ਬਣਾਕੇ ਆਏ। ਆਪਣਾ ਪੁੱਤਰ ਵੱਡਾ ਹੋ ਜਾਣ ਤੇ ਉਹਨਾਂ ਦਾ ਸਾਰਾ ਪਿਆਰਾ ਦੋਹਤੇ ਤੇ ਉਲੱਰ ਗਿਆ ਸੀ। ਉਹ ਉਨਾਂ ਦੀਆਂ ਅਖਾਂ ਦਾ ਤਾਰਾ ਬਣ ਗਿਆ ਸੀ। ਕਦੀ ਘਰੋਂ ਬਾਹਰ ਨਾ ਨਿਕਲਣ ਵਾਲੇ ਐਤਕੀਂ ਕੌਡੀ ਚਾਰ ਦਿਨ ਠਹਿਰਣ ਲਈ ਮੰਨ ਗਏ ਸਨ। ਲੱਛੇ ਦੀ ਖੁਸ਼ੀ ਦਾ ਕੋਈ ਅੰਤ ਹੀ ਨਹੀਂ ਸੀ। ਵੱਡੀ ਮਾਂ, ਅੱਪਾ, ਨਾਨਾ ਨਾਨੀ, ਮਾਂ ਸਾਰੇ ਉਸਤੇ ਵਾਰੀ ਜਾਂਦੇ ਸਨ। ਜਨੇਊ ਦਾ ਸਾਰਾ ਕੰਮ ਬੜੀ ਸੋਹਣੀ ਤਰ੍ਹਾਂ ਸਿਰੇ ਚੜ੍ਹਿਆ। ਪੜ੍ਹਮਣੂਰ ਵਾਲਿਆਂ ਦੇ ਸੱਦੇ ਤੇ ਉਡਪੀ ਦਾ ਇਕ ਮਾਲਅਫ਼ਸਰ ਵੀ ਆਇਆ। ਛੁਟੀਆਂ ਵਿਚ ਕਚਹਿਰੀਆਂ ਬੰਦ ਹੋਣ ਕਰਕੇ ਆਈਤਾੜ ਦਾ ਇਕ ਰਿਸ਼ਤੇਦਾਰ ਵਕੀਲ ਨਾਗੱਪਾ ਵੀ ਇਸ ਰਸਮ ਵਿਚ ਸਾਮਲ ਹੋਣ ਲਈ ਆਇਆ। ਉਸ ਦਿਨ ਰੋਟੀ ਵਿਚ ਅੰਬੋੜੇ* ਤੇ ਹੋੜੀਗੇ† ਬਣਾਏ ਗਏ ਸਨ। ਲੋਕਾਂ ਨੂੰ ਦੋ ਦੋ ਵਾਰੀ ਖਾਣ ਲਈ ਦਿਤੇ ਗਏ। ਸਰਸੋਤੀ ਖਾਸ ਕਰਕੇ ਇਸ ਗਲ ਵਲ ਧਿਆਨ ਦੇ ਰਹੀ ਸੀ ਕਿ ਮਹਿਮਾਨਾਂ ਨੂੰ ਚੰਗੀ ਤਰ੍ਹਾਂ ਖੁਆਇਆ ਜਾਏ। ਉਸਨੂੰ ਅਜ ਤਾਂਈ ਰਾਮ ਆਈਤਾੜ ਦੇ ਦੂਜੇ ਵਿਆਹ ਵੇਲੇ ਸ਼ੀਨੇ ਮਈਏ ਦੇ ਕੀਤੇ ਇੰਤਜ਼ਾਮ ਦੀ ਗੜਬੜ ਨਹੀਂ ਸੀ ਭੁੱਲੀ।

ਐਤਕੀਂ ਆਏ ਮਹਿਮਾਨਾਂ ਦੀ ਦੇਖਭਾਲ ਵਿਚ ਕੋਈ ਕਮੀ ਨਾ ਰਹੀ। ਗਲਾਂ ਬਾਤਾਂ ਰਾਹੀਂ ਉਹਨਾਂ ਦੀ ਪੁਛਗਿੱਛ ਕਰਨ ਵਿਚ ਸੁੱਬਾਰਾਏ ਉਪਾਧਿਆ ਸ਼ੀਨੇ ਮਈਏ ਤੋਂ ਕਿਸੇ ਤਰ੍ਹਾਂ ਘੱਟ ਨਹੀਂ ਸੀ। ਉਸ ਵਕੀਲ ਤੇ ਮਾਲਅਫ਼ਸਰ ਦੀ ਖੂਬ ਦੇਖ ਭਾਲ ਕੀਤੀ। ਸ਼ੀਨੇ ਮਈਏ ਨੇ ਮੁਖੀਏ ਵਾਂਗ ਉਸ ਦਿਨ ਤਿੰਨ ਸੋਨੇ ਦੀਆਂ ਅੰਗੂਠੀਆਂ ਤੇ ਨਾਲ ਮੋਟੀ ਸਾਰੀ ਸੋਨੇ ਦੀ ਪੇਟੀ ਲੱਕ ਦੁਆਲੇ ਲਪੇਟੀ ਹੋਈ ਸੀ। ਪਰ ਸੁੱਬਾਰਾਏ ਨੇ ਉਸਨੂੰ ਗੌਲਿਆ ਹੀ ਨਾ। ਦੋ ਦੋ ਵਾਰੀ ਆਪ ਆਕੇ ਆਈਤਾੜ ਉਸਨੂੰ ਪੁਛਦਾ ਰਿਹਾ। "ਤੇਰਾ ਆਪਣਾ ਘਰ ਏ, ਰੱਜਕੇ ਖਾਹ" ਕਹਿਕੇ ਜਾਂਦਾ।

---

* ਛੋਲਿਆਂ ਦੀ ਦਾਲ ਦੇ ਮਸਾਲੇਦਾਰ ਵੜੇ

† ਮਿੱਠੇ ਪਰੌਂਠੇ

ਵਿਆਹ ਵੇਲੇ ਦੀ ਪਛਾਣ ਯਾਦ ਕਰਕੇ ਮੱਾਦਪਈਆਂ ਚੌਖਾ ਚਿਰ ਉਸ ਨਾਲ ਗਲਾਂ ਕਰਦਾ ਰਿਹਾ। ਪਰ ਸ਼ੀਨੇ ਮਈਏ ਨੂੰ ਆਪਣੀ ਪੱਧਰ ਦੇ ਆਪਣੇ ਸਾਥੀ ਮੁਖੀਏ ਵਾਸੂਦੇਵ ਨੂੰ ਉਥੇ ਨਾ ਵੇਖ ਬੜੀ ਬੇਚੈਨੀ ਹੋਈ। ਉਹ ਬੈਠਾ ਸੋਚਦਾ ਰਿਹਾ ਕਿ ਮੁਖੀਆ ਕਿਉਂ ਨਹੀਂ ਆਇਆ। ਸ਼ਾਇਦ ਉਸਨੇ ਕੋਕਰਣੀ ਵਿਆਹ ਤੇ ਆਈਤਾੜ ਨੂੰ ਨਹੀਂ ਸੀ ਸਦਿਆ। ਸੋ ਆਈਤਾੜ ਨੇ ਉਸਦਾ ਬਦਲਾ ਲਿਐ। ਯਾਂ ਇਹ ਬੁਲਾਉਣ ਗਿਆ ਹੋਵੇ ਪਰ ਮੁਖੀਏ ਨੇ ਇਥੇ ਆਕੇ ਇਹਨਾਂ ਲੋਕਾਂ ਨਾਲ ਬਹਿਕੇ ਖਾਣ ਵਿਚ ਆਪਣੀ ਹੇਠੀ ਸਮਝੀ ਹੋਵੇ।

ਜਨੇਊ ਦੀ ਰਸਮ ਪੂਰੀ ਹੋ ਗਈ। ਘਰ ਆਇਆ ਮਾਲਅਫ਼ਸਰ ਤੇ ਵਕੀਲ ਸਭ ਚਲੇ ਗਏ। ਇਕ ਦੋ ਦਿਨਾਂ ਤਾਂਈ ਮੱਾਦਪੇ ਨੇ ਵੀ ਆਪਣੇ ਪਰਿਵਾਰ ਨਾਲ ਚਲੇ ਜਾਣਾ ਸੀ। ਸਤਿਆਭਾਮਾ ਆਪਣੇ ਪਿਤਾ ਨੂੰ ਕਹਿਣ ਲਗੀ ਕਿ "ਜਾਣ ਤੋਂ ਪਹਿਲਾਂ ਲੱਛੇ ਦੀ ਅਗਲੀ ਪੜ੍ਹਾਈ ਬਾਰੇ ਫ਼ੈਸਲਾ ਕਰ ਜਾਉ।"

"ਮੈਂ ਕੀ ਫ਼ੈਸਲਾ ਕਰਨੈਂ। ਜੋ ਕਹਿਣਾ ਸੀ ਉਹ ਤਾਂ ਮੈਂ ਪਹਿਲਾਂ ਹੀ ਦਸ ਚੁਕਾਂ। ਲੱਛੇ ਦੇ ਬਾਰੇ ਜੋ ਮਾਸਟਰ ਦਾਸੱਪਾ ਕਹਿੰਦੈ ਉਹ ਤੁਹਾਨੂੰ ਸੁਨਣਾ ਚਾਹੀਦੈ। ਉਹ ਕਹਿੰਦੇ ਇਸ ਵਰਗਾ ਬੁਧੀਮਾਨ ਮੁੰਡਾ ਅਜ ਤਾਂਈ ਸਕੂਲ ਵਿਚ ਨਹੀਂ ਆਇਆ। ਅਜਿਹੀ ਤੀਖਣ ਬੁੱਧੀ ਨੂੰ ਖਤਮ ਨਹੀਂ ਕਰ ਦੇਣਾ ਚਾਹੀਦਾ। ਅਜ ਦੇ ਜ਼ਮਾਨੇ ਵਿਚ ਜਿਹੜੀ ਇਜ਼ਤ ਤੇ ਮਾਨ ਵਕੀਲ ਤੇ ਤਹਿਸੀਲਦਾਰ ਨੂੰ ਮਿਲਦੀ ਏ, ਉਹ ਹੋਰ ਕਿੱਤੇ ਵਾਲਿਆਂ ਨੂੰ ਕਿਥੇ ਲਭਦੀ ਏ। ਦੱਸ ਸਾਲ ਅੰਗਰੇਜ਼ੀ ਪੜ੍ਹਕੇ ਖੇਤੀ ਬਾੜੀ ਕਰੇਗਾ ਤਾਂ ਚਾਰ ਕੋਰਜੀ ਦੀ ਪੈਦਾਵਾਰ ਹੀ ਹੱਥ ਆਏਗੀ। ਹੁਣ ਪੁਰੋਹਿਤੀ ਦਾ ਕੰਮ ਕੀਤਾ ਤਾਂ ਵੀ ਕਿਸੇ ਨਹੀਂ ਪੁਛਣਾ।

ਸਰਸੋਤੀ ਕੋਲੋਂ ਹੋਰ ਚੁਪ ਨਾ ਰਿਹਾ ਗਿਆ "ਤੁਸੀਂ ਜੋ ਕਹਿੰਦੇ ਉ ਠੀਕ ਏ। ਪਰ ਕਲ ਨੂੰ ਰਾਮ ਤੋਂ ਮਗਰੋਂ ਪੁਰੋਹਿਤੀ-ਦਾ ਕੰਮ ਕੌਣ ਕਰੇਗਾ?" ਮਾਦੱਪਾ ਬੋਲਿਆ "ਉਹ ਪੁਰੋਹਿਤੀ ਦਾ ਕੰਮ ਨਹੀਂ ਕਰੇਗਾ ਤਾਂ ਕੀ ਹੋਇਆ ਕੋਈ ਹੋਰ ਕਰ ਲਵੇਗਾ।" "ਨਹੀਂ, ਮੇਰੀ ਕਿਸਮਤ ਵਿਚ ਤਿੰਨ ਮੁੰਡੇ ਲਿਖੇ ਨੇਂ। ਇਕ ਮੁੰਡਾ ਤਾਂ ਇਸ ਘਰ ਵਿਚ ਹੋਰ ਆਏਗਾ" ਆਈਤਾੜ ਨੇ ਕਿਹਾ।

"ਆਹੋ ਤਿੰਨ ਨਹੀਂ ਤੇਰੇ ਚਾਰ ਮੁੰਡੇ ਹੋਣਗੇ। ਪਦਵੰਜਾ ਸਾਲਾਂ ਦੀ ਉਮਰ ਹੋ ਗਈ ਏ ਤੇਰੀ, ਉਹ ਭੁੱਲ ਗਿਐਂ। ਮੈਨੂੰ ਕੀ ਨਾਲੇ ਇੰਗਲਿਸ ਗਿੰਗਲਿਸ ਤੇ ਢੇਰਾਂ ਰੁਪਈਏ ਨਾ ਲਗਣਗੇ।" ਸਰਸੋਤੀ ਬੋਲੀ।

"ਅਜ ਖਰਚ ਹੋਣਗੇ ਤੇ ਕਲ ਵਾਪਸ ਆ ਜਾਣਗੇ। ਇਹ ਸਭ ਜਾਲ ਸੁੱਟਣ ਵਾਂਗ ਏ। ਜਾਲ ਸੁੱਟਣ ਤੋਂ ਡਰਦੇ ਰਹੇ ਤਾਂ ਮੱਛੀ ਕਿਥੋਂ ਆਏਗੀ" ਆਈਤਾੜ ਨੇ ਜੁਆਬ ਦਿਤਾ।

"ਸਰਸੋਤੰਮਾ—ਤੁਸੀਂ ਰੁਪਏ ਪੈਸੇ ਦੀ ਚਿੰਤਾ ਨਾ ਕਰੋ। ਆਪਣੇ ਦੋਹਤਰੇ ਲਈ ਮੈਂ ਪੈਸਾ ਖਰਚ ਕਰਾਂਗਾ। ਮੇਰਾ ਦੋਹਤਾ ਅੱਧੀ ਅੱਗਰੇਜ਼ੀ ਪੜ੍ਹਕੇ ਸਕੂਲ ਛੱਡ ਦੇਵੇ ਤਾਂ ਮੈਨੂੰ ਬੜਾ ਦੁਖ ਹੋਵੇਗਾ। ਉਸਨੂੰ ਅੰਗਰੇਜ਼ੀ ਆ ਜਾਣ ਨਾਲ ਦੋਵਾਂ ਘਰਾਂ ਨੂੰ ਮਾਣ ਮਰਿਆਦਾ ਮਿਲੇਗੀ। ਹੁਣ ਤੁਹਾਡੇ ਘਰ ਉਹ ਅਫ਼ਸਰ ਆਇਆ ਸੀ ਕਿ ਨਹੀਂ, ਉਹ ਕਿਤੇ ਵੀ ਜਾਵੇ ਉਸਨੂੰ ਇਵੇਂ ਮਾਣ ਮਰਿਆਦਾ ਮਿਲਦੀ ਏ।" ਮਾਦੱਪੇ ਨੇ ਕਿਹਾ। ਸਰਸੋਤੀ ਫਿਰ ਬੋਲ ਪਈ "ਸਾਰੇ ਮਰਦਾਂ ਨੇ ਰਲਕੇ ਲੱਛੇ ਦੇ ਸ਼ਾਨਦਾਰ ਭਵਿਖ ਬਾਰੇ ਫ਼ੈਸਲਾ ਕਰ ਲਿਆ ਏ ਤਾਂ ਠੀਕ ਏ ਸਾਨੂੰ ਤੀਵੀਂਆਂ ਨੂੰ ਕੀ। ਸਰਕਾਰੀ ਸਕੂਲ ਵਿਚ ਦਾਖਲ ਕਰਾਕੇ ਇਹਨਾਂ ਅਗੋਂ ਕੀ ਕੀ ਕਰਨਾਂ ਏ, ਸਭ ਸਮਝ ਆ ਗਈ। ਤੈਨੂੰ ਅੰਗਰੇਜ਼ੀ ਦਾ ਹੀ ਭੂਤ ਚੰਮੜਿਆ ਹੋਇਐ ਤਾਂ ਮੈਂ ਕੀ ਕਰ ਸਕਦੀ ਹਾਂ।" ਜਨੇਊ ਦੀ ਰਸਮ ਪੂਰੀ ਹੋਣ ਮਗਰੋਂ ਮਾਦੱਪਾ ਪਰਿਵਾਰ ਸਮੇਤ ਆਪਣੇ ਪਿੰਡ ਵਾਪਸ ਚਲਾ ਗਿਆ।

ਸਰਸੋਤੀ ਨੇ ਇਕ ਵਾਰੀ ਫ਼ਿਰ ਭਰਾ ਨੂੰ ਸਮਝਾਇਆ। "ਭਰਾ ਤੂੰ ਲੱਛੇ ਨੂੰ ਅਗੋਂ ਪੜ੍ਹਾਉਣਾ ਏ ਤਾਂ ਪੜ੍ਹਾ ਪਰ ਉਸਨੂੰ ਹੁਣ ਨਾਨੇ ਦੇ ਭਾਰ ਥੱਲੇ ਨਾ ਦੱਬ। ਉਹ ਪੈਸਾ ਤਾਂ ਦੇਣਗੇ। ਪਰ ਆਪਣੇ ਮੁੰਡੇ ਦੀ ਪੜ੍ਹਾਈ ਲਈ ਤੂੰ ਉਹਨਾਂ ਦਾ ਮੂੰਹ ਵੇਖੇਂ ਮੈਨੂੰ ਤਾਂ ਇਹ ਠੀਕ ਨਹੀਂ ਲਗਦਾ। ਆਪਣੇ ਕੋਲੋਂ ਖਰਚ ਕਰਕੇ ਪੜ੍ਹਾਈ ਕਰਾ। ਕਲ ਨੂੰ ਸ਼ੀਨਾ ਕਹੇਗਾ ਭਿਖਿਆ ਮੰਗਕੇ ਮੁੰਡੇ ਨੂੰ ਇੰਗਲਿਸ਼ ਪੜ੍ਹਾਈ।" ਇਹ ਗਲ ਆਈਤਾੜ ਦੇ ਦਿਲ ਲੱਗ ਗਈ। "ਤੂੰ ਕੀ ਸਮਝਨੀਂ ਏ, ਉਹਨਾਂ ਦੇ ਕਹਿਣ ਤੇ ਮੈਂ ਮੁੰਡੇ ਨੂੰ ਉਹਨਾਂ ਦੇ ਅਹਿਸਾਨ ਥੱਲੇ ਛੱਡ ਦਿਆਂਗਾ। ਉਸਨੂੰ ਕੁਦਾਪੁਰ ਭੇਜਾਂਗਾ।" ਆਈਤਾੜ ਕਹਿਣ ਲੱਗਾ।

"ਰੁਪਏ ਦਾ ਕੀ ਇੰਤਜਾਮ ਕਰੇਂਗਾ।"

"ਇੰਤਜ਼ਾਮ ਕੀ ਕਰਨੈਂ ? ਮੇਰੇ ਕੋਲ ਪੰਜ ਛੇ ਹਜ਼ਾਰ ਹੈ ਨਾ।" ਬੜੀ ਸ਼ਾਨ ਨਾਲ ਉਸ ਕਿਹਾ।

ਸਰਸੋਤੀ ਚੁਪ ਕਰ ਗਈ। ਉਹ ਬੜੀ ਸੰਤੁਸ਼ਟ ਹੋ ਗਈ। ਭਰਾ ਕੋਲ ਐਨਾਂ ਰੁਪਿਆ ਸੀ ਅਜ ਪਹਿਲੀ ਵਾਰੀ ਉਸਦੇ ਆਪਣੇ ਮੂੰਹੋਂ ਉਸ ਸੁਣਿਆ ਸੀ। ਉਸਨੇ ਪੰਜ ਛੇ ਹਜ਼ਾਰ ਕਿਹਾ ਸੀ। ਉਨ੍ਹਾਂ ਨਹੀਂ ਤਾਂ ਉਸਤੋਂ ਅੱਧਾ ਤਾਂ ਜ਼ਰੂਰ ਹੋਵੇਗਾ ਹੀ ਏਨਾਂ ਉਹ ਜਾਣਦੀ ਸੀ। ਅਸਲ ਵਿੱਚ ਕਿਥੋਂ ? ਕਿਵੇਂ ? ਤੇ ਕਿਉਂ ? ਪਿੰਡ ਵਾਲਿਆਂ ਨੂੰ ਇਸ ਬਾਰੇ ਕੁੱਛ ਪਤਾ ਨਹੀਂ ਸੀ।

ਲੱਛੇ ਦੀਆਂ ਗਰਮੀਆਂ ਦੀਆਂ ਛੁਟੀਆਂ ਬੜੀ ਜਲਦੀ ਮੁੱਕ ਗਈਆਂ। ਅਗੋਂ ਉਸਦੀ ਇੰਗਲਿਸ਼ ਦੀ ਪੜ੍ਹਾਈ ਦੀ ਤਿਆਰੀ ਸ਼ੁਰੂ ਹੋਣੀ ਸੀ। ਉਸਦੀ ਖ਼ੁਸ਼ੀ ਦਾ ਵੀ ਕੋਈ ਟਿਕਾਣਾ ਨਹੀਂ ਸੀ। ਉਹ ਕੌਡੀ ਦੇ ਰੇਤਲੇ ਕੰਢਿਆਂ ਤੇ ਫ਼ਿਰਦਾ ਆਂਢੀਆਂ ਗੁਆਂਢੀਆਂ ਦੇ ਘਰ ਮਿਲਣ ਜਾਂਦਾ, ਸਭ ਨੂੰ ਇਸ ਦੀ ਖਬਰ ਦੇਕੇ

ਅਉਂਦਾ। ਕਦੀ ਕਦਾਈਂ ਸ਼ੀਨੇ ਮਈਏ ਦੇ ਘਰ ਵੀ ਜਾਂਦਾ। ਉਸਦਾ ਪੰਜਵਾਂ ਮੁੰਡਾ ਲੱਛੇ ਦੇ ਹਾਣ ਦਾ ਸੀ। ਉਸਨੂੰ ਵੀ ਉਸੇ ਸਾਲ ਜਨੇਊ ਪਾਇਆ ਗਿਆ ਸੀ। ਉਸਨੂੰ ਨਾਲ ਲੈਕੇ ਖੇਡਣ ਲਈ ਹੋਂਨੇ ਰੁਖਾਂ ਦੇ ਝੁੰਡ ਵਿਚ ਚਲਾ ਜਾਂਦਾ। ਕਈ ਵਾਰੀ ਆਪੋ ਵਿਚ ਉਹ ਗਲਾਂ ਕਰਕੇ ਮੰਤਰ, ਜਪ, ਸੰਧਿਆਬੰਦਨ ਆਦਿ ਦਾ ਮੁਕਾਬਲਾ ਸ਼ੁਰੂ ਕਰ ਲੈਂਦੇ। ਸ਼ੀਨੇ ਦਾ ਇਹ ਮੁੰਡਾ ਸੰਕਰ ਅਈਏ ਦੇ ਮੱਠ ਵਿਚ ਜਾਂਦਾ ਸੀ। ਉਸਦਾ ਨਾਂ ਸੀ ਵਰਟਾ—(ਖੁਸ਼ਕ-ਘਮੰਡੀ) ਨਾਂ ਵਾਂਗ ਹੀ ਉਸਦੇ ਸੁਭਾਅ ਦੇ ਗੁਣ ਵੀ ਇਵੇਂ ਸੀ। ਲੱਛਾ ਆਪਣੀ ਨਾਨੀ ਦਾ ਲਾਡਲਾ ਦੋਹਤਾ, ਉਸ ਨਾਲ ਉਹ ਮੰਤਰ ਉਚਾਰਣ ਤੇ ਪਹਾੜੇ ਬੋਲਣ ਦਾ ਮੁਕਾਬਲਾ ਕਰਦਾ—ਵਰਟਾ ਮੰਤਰ ਉਚਾਰਣ ਵਿਚ ਤਾਂ ਹਾਰ ਜਾਂਦਾ ਪਰ ਪਹਾੜੇ ਬੋਲਣ ਵਿਚ ਜਿਤ ਜਾਂਦਾ—ਇਸਦੀ ਉਸਨੂੰ ਬੜੀ ਖੁਸ਼ੀ ਹੁੰਦੀ—ਸ਼ੰਕਰ ਅਈਏ ਦੇ ਮੱਠ ਵਿਚ ਪਹਾੜੇ ਖੂਬ ਰਟਾਏ ਜਾਂਦੇ ਸਨ। ਲੱਛਾ ਪਹਾੜੇ ਬੋਲਣ ਵਿਚ ਹਮੇਸ਼ਾਂ ਹਾਰਦਾ। ਰੋਜ਼ ਦੀ ਤਰ੍ਹਾਂ ਇਕ ਦਿਨ ਉਹਨਾਂ ਵਿਚਕਾਰ ਦੌੜਨ, ਭੱਜਣ, ਗਲਾਂ ਕਹਾਣੀਆਂ—ਸਭ ਦਾ ਮੁਕਾਬਲਾ ਹੋਇਆ। ਫ਼ਿਰ ਲੱਛੇ ਨੇ ਬੜੀ ਸ਼ਾਨ ਨਾਲ ਕਿਹਾ ਮੈਂ ਉਡੱਪੀ ਯਾਂ ਕੁੰਦਾਪੁਰ ਇੰਗਲਿਸ਼ ਪੜਨ ਲਈ ਜਾ ਰਿਹਾਂ।" ਵਰਟੇ ਨੇ ਵੀ ਸ਼ੇਖੀ ਮਾਰਦਿਆਂ ਕਿਹਾ "ਮੈਂ ਅਗਲੇ ਮਹੀਨੇ ਆਪਣੇ ਵੱਡੇ ਭਰਾ ਨਾਲ ਬੰਗਲੌਰ ਜਾ ਰਿਹਾਂ।" ਦੋਵੇ ਘਰ ਦਿਆਂ ਦੀਆਂ ਸ਼ੇਖੀਆਂ ਤੋਂ ਜਾਣੂ ਸਨ। ਇਹ ਵੀ ਜਾਣਦੇ ਸਨ ਕਿ ਉਹਨਾਂ ਦੇ ਪਿਤਾ ਇਕ ਦੂਜੇ ਤੋਂ ਅਗੇ ਵੱਧਣ ਦੀ ਹੋੜ ਵਿਚ ਸਨ ਤੇ ਇਕ ਦੂਜੇ ਨੂੰ ਨੀਵਾਂ ਵਿਖਾਉਣ ਵਾਲੀਆਂ ਗਲਾਂ ਕਰਦੇ ਰਹਿੰਦੇ ਸਨ। ਉਹ ਉਹੀ ਗਲਾਂ ਦੁਹਰਾਂਦੇ "ਪੁਰੋਹਿਤ ਦੇ ਪੁਤਰ ਦੀ ਜੀਭ ਤੇ ਕਿਤੇ ਅੰਗਰੇਜ਼ੀ ਦੇ ਸ਼ਬਦ ਚੜ੍ਹ ਸਕਦੇ ਨੇਂ" ਵਰਟੇ ਨੇ ਕਿਹਾ।

"ਕੌਣ ਕਹਿੰਦੈ?" ਲੱਛੇ ਨੇ ਪੁਛਿਆ

"ਮੇਰਾ ਅੱਪਾ ਕਹਿੰਦੈ, ਫ਼ਰਨ ਫ਼ਰਨ ਮੰਤਰ ਉਚਾਰਣ ਕਰਨ ਵਾਂਗ, ਕਿਤੇ ਅੰਗਰੇਜ਼ੀ ਇਸ ਤਰ੍ਹਾਂ ਬੋਲਣੀ ਅਉਂਦੀ ਏ। ਇਕ ਕੋਈ ਵਕੀਲ ਬਨਣ ਲਈ ਅੰਗਰੇਜ਼ੀ ਸਿਖਣ ਗਿਆ। ਦਸ ਦਸ ਵਾਰੀ ਫ਼ੇਲ ਹੋਕੇ, ਘਰ ਵਾਪਸ ਆ ਗਿਆ। ਹੁਣ ਹੱਲ ਵਹੁੰਦੈ।"

"ਉਹ ਕੋਈ ਤੇਰੇ ਵਰਗਾ ਸ਼ੰਕਰ ਅਈਏ ਦੇ ਮੱਠ ਵਿਚ ਪੜ੍ਹਿਆ ਹੋਣੈਂ। ਉਸਨੂੰ ਸਰਕਾਰੀ ਸਕੂਲ ਵਿਚ ਜਾਣਾ ਚਾਹੀਦਾ ਸੀ।" ਲੱਛੇ ਨੇ ਕਿਹਾ।

"ਸਰਕਾਰੀ ਸਕੂਲ ਵਿਚ ਜਾਣ ਨਾਲ ਕਿਤੇ ਜਾਤ ਬਚਾਈ ਜਾ ਸਕਦੀ ਏ। ਉਥੇ ਸਾਰੀਆਂ ਨੀਵੀਂਆਂ ਜਾਤੀਆਂ ਵਾਲੇ ਵੀ ਨਾਲ ਨਾਲ ਹੀ ਬਹਿੰਦੇ ਨੇਂ।"

"ਤੂੰ ਬੜੀ ਉੱਚੀ ਜਾਤ ਲਈ ਫ਼ਿਰਨੈ। ਬੰਗਲੌਰ ਜਾਕੇ ਲੋਕਾਂ ਦੇ ਜੂਠੇ ਭਾਂਡੇ ਮਾਂਜਣ ਵਾਲਾ।"

ਗਲਾਂ ਗਲਾਂ ਵਿਚ ਉਹ ਹਥੋ ਪਾਈ ਹੋ ਗਏ। ਗਲਾਂ ਬਾਤਾਂ ਵਿਚ ਗਾਹਲੀ ਗਲੋਚ ਸ਼ੁਰੂਕਰ ਦਿਤਾ। ਫ਼ਿਰ ਕਿੰਨਾਂ ਚਿਰ ਤਾਂਈ ਹੋਨੇਂ ਦੇ ਬੀਅ ਕੱਠੇ ਕਰਦੇ ਕੱਲੇ ਕੱਲੇ ਖੇਡਦੇ ਰਹੇ। ਫ਼ਿਰ ਦੂਰੋਂ ਸਮੁੰਦਰ ਵਿਚ ਜਾਂਦਾ ਜਹਾਜ਼ ਦਿਸਿਆ। "ਵੇਖ ਵਰਟੇ ਜਹਾਜ਼—ਜਹਾਜ਼ ਵਲੈਤ ਤੋਂ ਆਇਆ ਏ।" ਲੱਛ ਨੇ ਕਿਹਾ।

ਵਰਟਾ ਜਹਾਜ਼ ਤੋਂ ਆਕਰਸ਼ਿਤ ਹੋਇਆ ਕੰਢੇ ਵਲ ਭੱਜਾ ਆਇਆ "ਇਹ ਬੰਬਈ ਤੋਂ ਆਇਐ। ਮਹੀਨੇ ਵਿਚ ਇਕ ਵਾਰੀ ਅਉਂਦੈ। ਮੈਂ ਵੇਖਨਾਂ ਇਸਨੂੰ। ਹਨੇਰੇ ਵਿਚ ਸਿਰਫ਼ ਇਸਦੀਆਂ ਬੱਤੀਆਂ ਹੀ ਦਿਸਦੀਆਂ ਨੇਂ।" ਵਰਟੇ ਨੇ ਲੱਛੇ ਨੂੰ ਦਸਿਆ।

ਸ਼ਾਮੀਂ ਘਰ ਜਾਣ ਵੇਲੇ ਉਹ ਫ਼ਿਰ ਮਿੱਤਰ ਬਣ ਗਏ। ਲੱਛਾ ਵਰਟੇ ਨੂੰ ਕਹਿਣ ਲਗਾ "ਮੈਂ ਕਲ ਪੜ੍ਹਮਣੂਰ ਚਲੇ ਜਾਣਾ ਏ।"

"ਮੇਰਾ ਭਰਾ ਵੀ ਮੈਨੂੰ ਛੇਤੀਂ ਬੰਗਲੌਰ ਬੁਲਾ ਰਿਹੈ।" ਅਗੋਂ ਵਰਟੇ ਨੇਜੁਆਬ ਦਿਤਾ। ਇਸ ਵੇਲੇ ਇਕ ਦੂਜੇ ਨੂੰ ਵਿਦਾਈ ਦੇ ਰਹੇ ਸਨ—ਇਹ ਦੋਵੇਂ ਮਿਤੱਰ।

ਲੱਛਾ ਤਿੰਨ ਚਾਰ ਦਿਨਾਂ ਮਗਰੋਂ ਪੜ੍ਹਮਣੂਰ ਚਲਾ ਗਿਆ। ਉਥੇ ਉਸਦੇ ਨਾਨੇ ਨੇ ਉਥੋਂ ਦੇ ਬੜੇ ਸਿਆਣੇ ਬੰਦੇ ਮਾਸਟਰ ਦਾਸੱਪੇ ਨਾਲ ਉਸਦੀ ਅਗਲੀ ਪੜ੍ਹਾਈ ਬਾਰੇ ਗਲ ਬਾਤ ਕਰਕੇ ਫ਼ੈਸਲਾ ਕਰ ਲਿਆ ਸੀ। ਇਕ ਦਿਨ ਆਈਤਾੜ ਵੀ ਉਥੇ ਆ ਗਿਆ। ਸਾਰਿਆਂ ਰਲਕੇ ਸਲਾਹ ਕੀਤੀ। ਦਾਸੱਪਾ ਮਾਸਟਰ ਕਹਿਣ ਲਗਾ ਕਿ "ਉਡੱਪੀ ਪੜਾਈ ਲਈ ਠੀਕ ਥਾਂ ਸੀ। ਰੋਜ਼ ਸ਼ਾਮੀਂ ਘਰ ਆ ਸਕਦਾ ਸੀ। ਦੁਪਹਿਰ ਦੀ ਰੋਟੀ ਦਾ ਇੰਤਜ਼ਾਮ ਮੱਠ ਵਿਚ ਹੋ ਸਕਦਾ ਸੀ। ਖਰਚ ਵੀ ਘਟ। ਐਵੇਂ ਕਿਸੇ ਹੋਟਲ ਵਿਚ ਰਹਿਣ ਦਾ ਤਾਂ ਕੋਈ ਫ਼ਾਇਦਾ ਨਹੀਂ ਸੀ।"

"ਮਾਸਟਰ ਦੀ ਗਲ ਨਾਲ ਮੈਂ ਪੂਰੀ ਤਰ੍ਹਾਂ ਸਹਿਮਤ ਹਾਂ" ਮਾਦੱਪੇ ਨੇ ਕਿਹਾ। ਕਹਿਕੇ ਦਾਸੱਪੇ ਦੀ ਗਲ ਤੇ ਮੋਹਰ ਲਾ ਦਿਤੀ।

ਆਈਤਾੜ ਨੂੰ ਵੀ ਹਾਮੀ ਭਰਨੀ ਪਈ ਤੇ ਉਹ "ਹਾਂ" ਕਹਿਕੇ ਘਰ ਆ ਗਿਆ।

ਪਰ ਉਸਦੇ ਮਨ ਵਿਚ ਇਕ ਗਲ ਬੜੀ ਖਟਕ ਰਹੀ ਸੀ। ਸਰਸੌਤੀ ਨੇ ਕਹਿਣੈ, "ਤੂੰ ਫ਼ਿਰ ਮੁੰਡਾ ਨਾਨਕਿਆਂ ਕੋਲ ਛਡ ਆਇਐਂ।' ਉਸਨੂੰ ਇਹੋ ਡਰ ਖਾਈ ਜਾਂਦਾ ਸੀ। ਪਰ ਸਹੁਰੇ ਛੱਡਣ ਨਾਲ ਖਰਚ ਘਟ ਹੋਵੇਗਾ ਉਸਨੂੰ ਇਕ ਗਲ ਦੀ ਖੁਸ਼ੀ ਸੀ। ਸ਼ਾਮੀਂ ਘਰ ਆਇਆ ਤੇ ਆਕੇ ਕਹਿਣ ਲਗਾ "ਪੜ੍ਹਮਣੂਰ ਵਿਚ ਜਿਸਨੂੰ ਵੀ ਪੁਛਿਆ ਸਾਰੇ ਕਹਿਣ ਕਿ ਪੜਾਈ ਲਈ ਉਡੱਪੀ ਹੀ ਠੀਕ ਥਾਂ ਏ। ਕੁੰਦਾਪੁਰ ਤਾਂ ਬੜਾ ਮਹਿੰਗਾ ਪਏਗਾ।"

"ਉਡੱਪੀ ਰਹੇ ਯਾਂ ਕੁੰਦਾਪੁਰ ਮੇਰੇ ਲਈ ਤਾਂ ਸਭ ਬਰਾਬਰ ਏ।" ਸਰਸੌਤੀ ਮੂੰਹ ਵੱਟਕੇ ਉਥੋਂ ਚਲੀ ਗਈ। ਪਰ ਅਗਲੇ ਦਿਨ ਉਸ ਭਰਾ ਨੂੰ ਅੱਡ ਬੁਲਾਕੇ ਗਲ

ਕੀਤੀ। "ਭਰਾ ਬਗਾਨਿਆਂ ਦਿਆਂ ਪੈਸਿਆਂ ਤੇ ਮੁੰਡੇ ਨੂੰ ਪਾਲਣਾ ਠੀਕ ਗਲ ਨਹੀਂ। ਤੇਰਾ ਇਕੋ ਇਕ ਮੁੰਡਾ ਏ। ਕਲ ਨੂੰ ਉਸਨੂੰ ਨਾਨਕੇ ਹੀ ਯਾਦ ਰਹਿਣਗੇ ਤੈਨੂੰ ਤਾਂ ਉਸ ਪਛਾਨਣਾ ਹੀ ਨਹੀਂ।" ਆਈਤਾੜ ਘਬਰਾ ਗਿਆ। ਭੈਣ ਦੀ ਗੱਲ ਉਸਨੂੰ ਠੀਕ ਜਾਪੀ। ਉਹ ਸੋਚਦਾ ਤਾਂ ਉਸਨੂੰ ਲਗਦਾ ਮੁੰਡਾ ਉਸਤੋਂ ਦੂਰ ਰਿਹਾ ਤਾਂ ਸ਼ਾਇਦ ਇਵੇਂ ਹੀ ਹੋ ਜਾਵੇ। ਪਰ ਸਹੁਰੇ ਦੀ ਗਲ ਨੂੰ ਮੋੜਨ ਦੀ ਹਿੰਮਤ ਵੀ ਉਸ ਵਿੱਚ ਨਹੀਂ ਸੀ। ਨਾ ਹੀ ਭੈਣ ਨੂੰ ਕਹਿ ਸਕਦਾ ਸੀ ਕਿ ਉਹ ਗਲਤ ਸੀ। ਸਤਿਆਭਾਮਾ ਦੀ ਆਪਣੇ ਪੇਕਿਆਂ ਵਲ ਖਿਚ ਹੋਣੀ ਸੁਭਾਵਿਕ ਸੀ। ਉਸ ਨਾਲ ਗੱਲ ਕੀਤੀ ਤਾਂ ਉਹ ਕਹਿਣ ਲੱਗੀ। ਕਿ "ਮੈਂ ਨਹੀਂ ਕਹਿੰਦੀ ਕਿ ਕੁੰਦਾਪੁਰ ਨਾ ਦਾਖਲ ਕਰਾਉ। ਪਰ ਉਥੇ ਜਾਕੇ ਬੀਮਾਰ ਹੋ ਜਾਏ ਤਾਂ ਉਸਦੀ ਦੇਖਭਾਲ ਕਰਨ ਵਾਲਾ ਕੌਣ ਹੋਵੇਗਾ। ਇਥੇ ਤਾਂ ਰੋਜ਼ ਸ਼ਾਮੀਂ ਨਾਨੇ ਦੇ ਘਰ ਆ ਜਾਇਆ ਕਰੇਗਾ। ਉਹਨਾਂ ਦੀਆਂ ਅੱਖਾਂ ਸਾਹਮਣੇ ਰਹੇਗਾ।"

ਇਸੇ ਦਲੀਲ ਨੂੰ ਲੈਕੇ ਆਈਤਾੜ ਨੇ ਫ਼ਿਰ ਇਕ ਵਾਰੀ ਬੜੀ ਹਲੀਮੀ ਨਾਲ ਸਰਸੋਤੀ ਨੂੰ ਇਸ ਗੱਲ ਲਈ ਮਨਾਉਣ ਦੀ ਕੋਸ਼ਿਸ਼ ਕੀਤੀ। "ਸਰਸੋਤੀ ਕੁੰਦਾਪੁਰ ਗਿਆ ਤਾਂ ਹੋਟਲਾਂ ਦੀਆਂ ਰੋਟੀਆਂ ਖਾਏਗਾ। ਜੇ ਬੀਮਾਰ ਪੈ ਗਿਆ ਤਾਂ ਉਥੇ ਉਸਨੂੰ ਵੇਖਣ ਵਾਲਾ ਕੌਣ ਏ? ਉਸ ਨਾਲੋਂ ਤਾਂ ਉਥੇ ਰਵੇ ਤਾਂ ਠੀਕ ਏ। ਜਿੰਨ੍ਹਾਂ ਚਿਰ ਤਾਂਈ ਆਪਣੇ ਆਪ ਜੋਗਾ ਨਹੀਂ ਹੋ ਜਾਂਦਾ ਉਨਾਂ ਚਿਰ ਉਡੱਪੀ ਹੀ ਠੀਕ ਰਹੇਗਾ। ਰੋਜ਼ ਨਹਾਉਣ ਦਾ ਕੰਮ ਏ। ਹਫ਼ਤੇ ਵਿਚ ਇਕ ਦਿਨ ਤੇਲ ਮਾਲਸ਼ ਕਰਕੇ ਨੁਆ ਦਿਆ ਕਰਨਗੇ। ਅਜੇ ਉਹ ਸਿਰਫ਼ ਦਸਾਂ ਸਾਲਾਂ ਦਾ ਤਾਂ ਹੈ। ਆਪਣੇ ਆਪ ਨਹਾਣਾ, ਖਾਣਾ ਪੀਣਾ—ਇਹ ਸਭ ਉਹ ਕਰਨ ਜੋਗਾ ਨਹੀਂ। ਹੋਟਲ ਵਿਚ ਭੇਜ ਦਿਤਾ ਤਾਂ ਪਤਾ ਨਹੀਂ ਮੁੰਡੇ ਦਾ ਕੀ ਹਾਲ ਹੋਵੇ।"

ਸਾਰੀਆਂ ਗੱਲਾਂ ਠੀਕ ਸਨ। ਸਰੋਸਤੀ ਮੰਨਦੀ ਸੀ। ਆਖਰ ਆਪਣੀਆਂ ਆਂਦਰਾਂ ਸਨ। ਉਹ ਬੋਲੀ "ਠੀਕ ਏ ਠੀਕ ਏ, ਇਵੇਂ ਹੀ ਕਰ। ਕੋਈ ਮੁੰਡੇ ਦੇ ਕੋਲ ਹੋਵੇ, ਇਹੋ ਠੀਕ ਏ।"

ਪਰ ਮਨ ਵਿਚ ਉਹ ਮਹਿਸੂਸ ਕਰ ਰਹੀ ਸੀ ਕਿ ਭਰਾ ਨੇ ਮੁੱਢ ਤੋਂ ਹੀ ਗਲਤੀ ਕੀਤੀ। ਮੁੰਡੇ ਨੂੰ ਸਰਕਾਰੀ ਸਕੂਲ ਵਿੱਚ ਦਾਖਲ ਕਰ ਦਿਤਾ। ਪਰ ਮੂੰਹੋਂ ਕੁਝ ਨਾ ਬੋਲੀ।

ਲੱਛੇ ਦੇ ਉੱਡਪੀ ਰਹਿਣ ਬਾਰੇ ਘਰ ਵਿਚ ਕਿਸੇ ਬਹਿਸ ਯਾਂ ਝਗੜੇ ਦੀ ਕੋਈ ਗੁੰਜਾਇਸ਼ ਨਹੀਂ ਸੀ ਰਹਿ ਗਈ। ਫ਼ੈਸਲਾ ਹੋ ਗਿਆ ਸੀ ਕਿ ਉਹ ਪਡੂਮਣੂਰ ਰਹੇਗਾ ਤੇ ਰੋਜ਼ ਉਥੋਂ ਪੜ੍ਹਨ ਲਈ ਉਡੱਪੀ ਜਾਇਆ ਕਰੇਗਾ। ਉਸਨੂੰ ਅੰਗਰੇਜ਼ੀ ਪੜ੍ਹਨ ਲਈ ਉੱਡਪੀ ਦੇ ਹਾਈ ਸਕੂਲ ਵਿਚ ਦਾਖਲ ਕਰ ਦਿਤਾ ਗਿਆ। ਪਹਿਲੇ ਦਿਨ ਮਾਦੱਪਾ ਤੇ ਦਾਸੱਪਾ ਦੋਵੇਂ ਲੱਛੇ ਦੇ ਨਾਲ ਗਏ। ਲੱਛੇ ਨੇ ਉਡੱਪੀ ਵੇਖਿਆ

ਹੋਇਆ ਸੀ। ਪ੍ਰਾਇਮਰੀ ਸਕੂਲ ਵਿਚ ਪੜ੍ਹਦਿਆਂ ਉਹ ਉਡੱਪੀ ਦੇ ਮੰਦਰ ਦਾ ਉਤਸੱਵ ਵੇਖਣ ਆਪਣੇ ਨਾਨੇ ਨਾਲ ਗਿਆ ਹੋਇਆ ਸੀ। ਉਡੱਪੀ ਦਾ ਬਜ਼ਾਰ, ਮੰਦਰ ਉਥੋਂ ਦੀ ਰੌਣਕ ਵੇਖਕੇ ਉਸਦਾ ਮਨ ਹਮੇਸ਼ਾਂ ਉਥੇ ਜਾਣ ਨੂੰ ਕਰਦਾ ਰਹਿੰਦਾ। ਹੁਣ ਤਾਂ ਉਹ ਰੋਜ਼ ਹੀ ਉਥੇ ਜਾਇਆ ਕਰੇਗਾ ਸੋਚਕੇ ਉਹ ਬੜਾ ਖੁਸ਼ ਹੋ ਗਿਆ। ਸਵੇਰੇ ਉਠਕੇ ਨਹਾਕੇ ਉਹ ਕਿਤਾਬਾਂ ਲੈਕੇ ਪੜ੍ਹਨ ਬਹਿ ਜਾਂਦਾ। ਫ਼ਿਰ ਰੋਟੀ ਖਾਂਦਾ ਤੇ ਬਸਤਾ ਲੈਕੇ ਸਕੂਲ ਵਲ ਤੁਰ ਪੈਂਦਾ। ਸ਼ੁਰੂ ਸ਼ੁਰੂ ਵਿਚ ਘਰ ਤੋਂ ਉਡੱਪੀ ਤਾਂਈ ਤਿੰਨ ਚਾਰ ਮੀਲ ਦਾ ਪੈਂਡਾ ਤੁਰਦਿਆਂ ਉਹ ਥੱਕ ਜਾਂਦਾ। ਫ਼ਿਰ ਰਾਹ ਵਿਚ ਕੋਈ ਨਾ ਕੋਈ ਸਕੂਲ ਦਾ ਮੁੰਡਾ ਮਿਲਣ ਲੱਗ ਪਿਆ।

ਦੁਪਹਿਰੇ ਅੱਧੀ ਛੁੱਟੀ ਵੇਲੇ ਉਸਦੇ ਨਾਨੇ ਨੇ ਇਕ ਹੋਟਲ ਵਿੱਚ ਇੰਤਜ਼ਾਮ ਕਰ ਦਿਤਾ ਸੀ ਉਥੇ ਜਾਕੇ ਰੋਟੀ ਖਾਂਦਾ ਤੇ ਫ਼ਿਰ ਵਾਪਸ ਸਕੂਲ ਚਲਾ ਜਾਂਦਾ। ਸ਼ਾਮੀਂ ਪੰਜ ਵਜੇ ਪੂਰੀ ਛੁੱਟੀ ਹੁੰਦੀ। ਰਾਹ ਵਿਚ ਖੇਡਦਾ ਉਹ ਘਰ ਪੁਜੱਦਾ। 'ਦੋਹਤਰਾ ਥੱਕਕੇ ਆਵੇਗਾ, ਨਾਨੀ ਬੂਹੇ ਵਿਚ ਖਲੋਤੀ ਉਡੀਕ ਕਰ ਰਹੀ ਹੁੰਦੀ।' ਘਰ ਵੜਦੇ ਲਈ ਕੁੱਛ ਨਾ ਕੁੱਛ ਖਾਣ ਲਈ ਤਿਆਰ ਕਰਕੇ ਰਖਿਆ ਹੁੰਦਾ।

ਦਿਨ ਬੀਤਦੇ ਗਏ, ਮਹੀਨੇਂ ਬੀਤਦੇ ਗਏ, ਇਹ ਨਵਾਂ ਜੀਵਨ ਲੱਛੇ ਨੂੰ ਬੜਾ ਪਸੰਦ ਸੀ। ਸ਼ਹਿਰੀ ਲੋਕਾਂ ਦੀ ਚੁਸਤੀ ਫੁਰਤੀ ਉਹ ਬੜੀ ਜਲਦੀ ਸਿਖ ਗਿਆ। ਉਹ ਅੰਗਰੇਜ਼ੀ ਪੜ੍ਹ ਰਿਹਾ ਸੀ ਇਸ ਗਲ ਦਾ ਬੜਾ ਗਰਵ ਮਹਿਸੂਸ ਕਰਨ ਲਗ ਪਿਆ। ਆਪਣੀ ਧਾਕ ਜਮਾਉਣ ਲਈ ਦੋਸਤਾਂ ਨਾਲ ਅੰਗਰੇਜ਼ੀ ਵਿਚ ਗਲ ਕਰਦਾ। ਦੋ ਤਿੰਨਾਂ ਮਹੀਨਿਆਂ ਬਾਦ ਜਦੋਂ ਕੋਡੀ ਅਉਂਦਾ ਤਾਂ ਘਰ ਦਿਆਂ ਨੂੰ ਅੰਗਰੇਜ਼ੀ ਬੋਲ ਬੋਲ ਦਸਦਾ। ਰਾਮ ਆਈਤਾੜ ਸੁਣ ਸੁਣ ਖੁਸ਼ ਹੁੰਦਾ। ਉਸਨੂੰ ਪੂਰਾ ਯਕੀਨ ਹੋ ਗਿਆ ਸੀ ਕਿ ਉਸਦਾ ਪੁੱਤਰ ਚਹੁੰਆਂ ਸਾਲਾਂ ਵਿਚ ਵਕੀਲ ਬਣ ਜਾਏਗਾ। ਲੱਛੇ ਦੀ ਬੜੀ ਖਾਹਿਸ਼ ਸੀ ਸ਼ੀਨੇ ਮਈਏ ਦੇ ਛੋਟੇ ਪੁੱਤਰ ਵਰਟੇ ਤੇ ਆਪਣੀ ਅੰਗਰੇਜ਼ੀ ਤਾ ਰੋਅਬ ਪਉਣ ਦੀ। ਪਰ ਉਹ ਬੰਗਲੋਰ ਚਲਾ ਗਿਆ ਸੀ।

ਸਾਲ ਤੇ ਸਾਲ ਬੀਤਦੇ ਗਏ—ਛੁਟੀਆਂ ਵਿੱਚ ਘਰ ਅਉਣ ਦੀ ਖਿੱਚ ਘਟਦੀ ਗਈ। ਸਕੂਲ ਵਿੱਚ ਛੁਟੀ ਹੋਣ ਤੇ ਵੀ ਉਸਦੀ ਖਾਹਿਸ਼ ਹੁੰਦੀ ਕਿ ਉਡੱਪੀ ਘੁੰਮ ਫ਼ਿਰਕੇ ਆਵੇ। ਛੁਟੀਆਂ ਵਿੱਚ ਘਰ ਜਾਕੇ ਕੀ ਕਰੇ। ਜੇ ਕੋਈ ਪੁਛੱਦਾ ਘਰ ਨਹੀਂ ਗਿਆ ਤਾਂ ਅਗੋਂ ਆਪਣੀਆਂ ਮੋਟੀਆਂ ਮੋਟੀਆਂ ਕਿਤਾਬਾਂ ਦਿਖਾ ਦਿੰਦਾ। "ਹੁਣ ਪਹਿਲਾਂ ਵਾਲੀ ਗਲ ਨਹੀਂ ਹੈਗੀ, ਬਹੁਤ ਪੜ੍ਹਨਾਂ ਪੈਂਦੇ," ਅਗੋਂ ਉਹ ਜੁਆਬ ਦਿੰਦਾ। ਛੁਟੀਆਂ ਵਿਚ ਘਰ ਅਉਣ ਦੀ ਥਾਂ ਉਸਦਾ ਉਡੱਪੀ ਜਾਣਾ ਯਾਂ ਪਛੂਮਣੂਰ ਵਿਚ ਰਹਿਣਾ ਸਰਸੋਤੀ ਨੂੰ ਠੀਕ ਨਹੀਂ ਸੀ ਲਗਦਾ। ਉਹ ਕਈ ਵਾਰੀ ਭਰਾ ਨੂੰ ਕਹਿੰਦੀ "ਵੇਖਿਆ ਈ ਆਪਣਾ ਪਿੰਡ ਹੁਣ ਉਸਨੂੰ ਚੰਗਾ ਹੀ ਨਹੀਂ ਲਗਦਾ ਨਹੀਂ ਤਾਂ ਉਹ ਘਰ ਨਾ ਆਵੇ।"

"ਉਸ ਪੜ੍ਹਨਾ ਹੁੰਦਾ ਏ ਨਾ।" ਆਈਤਾੜ ਮੁੰਡੇ ਦਾ ਪੱਖ ਲੈਕੇ ਕਹਿੰਦਾ। ਪਰ ਸਰਸੋਤੀ ਉਸ ਨਾਲ ਸਹਿਮਤ ਨਹੀਂ ਸੀ।

"ਤੂੰ ਭਾਂਵੇ ਜੋ ਮਰਜ਼ੀ ਕਹਿ, ਉਸਨੂੰ ਤਾਂ ਹੁਣ ਘਰ ਦਾ ਖਾਣਾ ਵੀ ਨਹੀਂ ਚੰਗਾ ਲਗਦਾ। ਅਸੀਂ ਜੋ ਮਰਜ਼ੀ ਉਸ ਲਈ ਬਣਾਈਏ ਕਹਿੰਦੈ ਕੋਈ ਸੁਆਦ ਨਹੀਂ। ਉਥੇ ਨਾਨੇ ਦੇ ਘਰ ਉਸਦੀ ਬੜੀ ਸੇਵਾ ਹੁੰਦੀ ਹੋਵੇਗੀ। ਠੀਕ ਏ। ਮੈਨੂੰ ਕੀ।"

"ਤੂੰ ਇਹ ਨਾ ਕਹਿ।" ਆਈਤਾੜ ਨੇ ਕਿਹਾ।

ਆਪਣੀ ਗਲ ਸਿੱਧ ਕਰਨ ਲਈ ਸਰਸੋਤੀ ਨੇ ਕਹਿ ਦਿਤਾ "ਤੂੰ ਦਸ ਅਜ ਸਬਜ਼ੀ ਵਿਚ ਕੀ ਨੁਕਸ ਸੀ। ਅਜ ਉਸ ਲਈ ਉਚੇਚੇ ਵੜੇ ਬਣਾਏ। ਉਸਨੇ ਖਾਧੇ ਹੀ ਨਹੀਂ। ਤੂੰ ਕਿੰਨੇ ਖਾ ਗਿਆ। ਉਸਨੇ ਹੱਥ ਨਹੀਂ ਲਾਇਆ। ਕਿਉਂ ? ਉਸਦੀ ਨਾਨੀ ਵਾਂਗ ਸਾਨੂੰ ਸੁਆਦ ਚੀਜ਼ਾਂ ਨਹੀਂ ਬਨਾਉਣੀਆਂ ਅਉਂਦੀਆਂ।" ਉਸ ਦਿਨ ਸਤਿਆਭਾਮਾ ਨੇ ਮੁੰਡੇ ਵਾਸਤੇ ਸਵੇਰੇ ਤੋਂ ਲਗਕੇ ਨਾਰੀਅਲ ਚੌਲ ਪੀਹ ਪੀਹਕੇ ਵੜੇ ਚਕਲੀ ਤੇ ਹੋਰ ਕਈ ਕੁੱਛ ਬਣਾਇਆ। ਪਰ ਮੁੰਡੇ ਨੂੰ ਕਿਸੇ ਚੀਜ਼ ਨੂੰ ਮੂੰਹ ਲੱਾਕੇ ਨਾ ਵੇਖਿਆ। ਉਹ ਕੰਮ ਕਰ ਕਰ ਥੱਕ ਗਈ। ਮੁੰਡੇ ਦਾ ਨਖਰਾ ਵੇਖ ਉਹ ਵੀ ਔਖੀ ਹੋ ਗਈ। ਉਸ ਵੀ ਸਰਸੋਤੀ ਨਾਲ ਰਲ ਮੁੰਡੇ ਨੂੰ ਕੋਸਿਆ। ਉਸ ਦਿਨ ਰੋਟੀ ਵੇਲੇ ਅੱਪਾ ਸਾਹਮਣੇ ਉਸਦੀ ਐਨੀ ਡਾਂਟ ਡਪਟ ਹੋ ਗਈ। ਲੱਛਾ ਕਿਤੇ ਇਹ ਸਹਿ ਸਕਦਾ ਸੀ। ਅਖਾਂ ਲਾਲ ਕਰਕੇ ਬਹਿ ਗਿਆ। ਰੋਣਾਂ ਸ਼ੁਰੂ ਕਰ ਦਿਤਾ। ਰੋਟੀ ਵਿੱਚੇ ਛਡਕੇ ਬਾਹਰ ਉਠ ਤੁਰਿਆ। ਆਈਤਾੜ ਨੂੰ ਵੀ ਗੁੱਸਾ ਚੜ੍ਹ ਗਿਆ। "ਘਰ ਦਿਆਂ ਨੇ ਕੁੱਛ ਕਹਿ ਦਿਤਾ ਤਾਂ ਤੇਰੀ ਸ਼ਾਨ ਘੱਟ ਗਈ ਏ।" ਪਰ ਲੱਛੇ ਨੇ ਰੋਟੀ ਨਾ ਖਾਧੀ। ਮਾਂ ਦੀਆਂ ਬਣਾਈਆਂ ਚੀਜ਼ਾਂ ਨੂੰ ਉਸ ਹੱਥ ਲਾਕੇ ਨਾ ਵੇਖਿਆ।

ਕਿਸੇ ਤਰ੍ਹਾਂ ਦੋ ਤਿੰਨ ਦਿਨ ਉਸ ਉਥੇ ਕਢੇ। ਫ਼ਿਰ ਕਹਿਣ ਲਗਾ "ਮੈਂ ਬੜਾ ਪੜ੍ਹਨੈਂ, ਮੈਂ ਨਾਨੇਂ ਦੇ ਘਰ ਚਲਿਆਂ।" ਕਹਿਕੇ ਚਲਾ ਗਿਆ। ਉਸਤੋਂ ਬਾਦ ਉਹ ਖੁਸ਼ੀ ਨਾਲ ਕਦੀ ਘਰ ਨਾ ਆਇਆ। ਮਜਬੂਰੀ ਬੱਧਾ ਅਉਂਦਾ।

ਇਸ ਤਰ੍ਹਾਂ ਕਰਦਿਆਂ ਪੰਜ ਸਾਲ ਬੀਤ ਗਏ। ਲੱਛਾ ਹਾਈ ਸਕੂਲ ਦੇ ਤੀਜੇ ਸਾਲ ਵਿਚ ਹੋ ਗਿਆ। ਇਕ ਵਾਰੀ ਆਈਤਾੜ ਉਡੱਪੀ ਗਿਆ। ਸਿੱਧਾ ਮੁੰਡੇ ਦੇ ਸਕੂਲ ਚਲਾ ਗਿਆ। ਪੁੱਤਰ ਨੂੰ ਮਿਲਣ ਲਈ ਉਸਦਾ ਮਨ ਵਿਆਕੁਲ ਸੀ। ਜਾਣ ਲਗਿਆਂ ਲੱਛੇ ਨੂੰ ਕਹਿਣ ਲੱਗਾ "ਤੇਰਾ ਮਾਂ ਨੂੰ ਮਿਲਣ ਨੂੰ ਦਿਲ ਨਹੀਂ ਕਰਦਾ। ਪਰਸੋਂ ਤੋਂ ਤੈਨੂੰ ਅੱਠ ਦਿਨਾਂ ਦੀਆਂ ਛੁਟੀਆਂ ਨੇ।"

"ਛੁਟੀਆਂ ਤਾਂ ਹੈ ਨੇਂ ਪਰ ਛੁਟੀਆਂ ਤੋਂ ਬਾਦ ਇਮਤਿਹਾਨ ਨੇਂ।" ਲੱਛੇ ਨੇ ਸਾਫ਼ ਜੁਆਬ ਦੇ ਦਿਤਾ।

"ਚਲ ਠੀਕ ਏ। ਗਰਮੀਆਂ ਦੀਆ ਛੁਟੀਆਂ ਕਿੰਨੇ ਦਿਨਾਂ ਦੀਆਂ ਨੇ?"

"ਦੋ ਹਫ਼ਤੇ।"

"ਛੁਟੀਆਂ ਹੁੰਦਿਆਂ ਹੀ ਘਰ ਆ ਜਾਈਂ।"

"ਹੂੰ" ਉਸ ਬੇਦਿਲੀ ਨਾਲ ਜੁਆਬ ਦਿੱਤਾ।

"ਜੇ ਕੋਈ ਰਿਸ਼ਤਾ ਮਿਲ ਗਿਆ ਤਾਂ ਤੇਰੀ ਭੈਣ ਦੇ ਵਿਆਹ ਦਾ ਵੀ ਪ੍ਰਬੰਧ ਕਰਨੈਂ।" ਆਈਤਾੜ ਪੁੱਤਰ ਨੂੰ ਦਸਕੇ ਚਲਾ ਗਿਆ।

ਗਰਮੀਆਂ ਦੀਆਂ ਛੁਟੀਆਂ ਸ਼ੁਰੂ ਹੋ ਗਈਆਂ। ਲੱਛੇ ਕੋਲ ਘਰ ਜਾਏ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ। ਨਾਲੇ ਆਈਤਾੜ ਜਾਂਦਾ ਹੋਇਆ ਸਹੁਰੇ ਨੂੰ ਕਹਿ ਗਿਆ ਸੀ "ਛੁਟੀਆਂ ਹੁੰਦਿਆਂ ਹੀ ਉਸਨੂੰ ਘਰ ਭੇਜ ਦਿਆ ਜੇ। ਇਹ ਤਾਂ ਲਗਦੈ ਆਪਣਾ ਘਰ ਹੀ ਭੁੱਲ ਗਿਐ।"

ਐਤਕੀਂ ਪੁੱਤਰ ਨੂੰ ਮਿਲਣ ਤੇ ਕੋਲ ਰਖਣ ਦੀ ਖਾਹਿਸ਼ ਉਸਦੇ ਮਨ ਵਿਚ ਬੜੀ ਪਰਬੱਲ ਹੋ ਗਈ ਸੀ। ਉਹ ਪਚਵੰਜਾ ਦੇ ਨੇੜੇ ਤੇੜੇ ਪੁੱਜ ਗਿਆ ਸੀ। ਵਾਲ ਸਾਰੇ ਚਿੱਟੇ ਹੋ ਗਏ ਸਨ। ਸ਼ਰੀਰ ਵੀ ਪਹਿਲਾਂ ਵਾਂਗ ਤਕੜਾ ਨਹੀਂ ਸੀ ਰਿਹਾ। ਸੁੱਖੀ ਬਾਰਾਂ ਸਾਲਾਂ ਦੀ ਹੋ ਚਲੀ ਸੀ। ਅਜੇ ਤਾਂਈ ਉਸ ਲਈ ਕੋਈ ਚੰਗਾ ਰਿਸ਼ਤਾ ਨਹੀਂ ਸੀ ਲੱਭਾ। ਹੁਣ ਤਾਂਈ ਤਾਂ ਸੁੱਖੀ ਨੇ ਹੀ ਉਹਨਾਂ ਦਾ ਦਿਲ ਲਾਈ ਰਖਿਆ ਸੀ। ਲੱਛੇ ਦਾ ਬਾਹਰ ਰਹਿਣਾ ਉਹਨਾਂ ਨੂੰ ਬਹੁਤਾ ਉਦਾਸ ਨਹੀਂ ਸੀ ਕਰਦਾ। ਉਸਦਾ ਵਿਆਹ ਹੋ ਗਿਆ ਤੇ ਉਹ ਸਹੁਰੇ ਟੁਰ ਗਈ ਤਾਂ ਫ਼ਿਰ ਉਹ ਕੀ ਕਰਨਗੇ॥ਆਈਤਾੜ ਦੀ ਤੀਜੀ ਸੰਤਾਨ ਦੀ ਆਸ ਮੁੱਕ ਗਈ ਸੀ। ਉਸਦੀ ਪੁਰੋਹਿਤੀ ਦੀ ਪਰੰਪਰਾ ਨੂੰ ਅਗੇ ਟੋਰਣ ਵਾਲਾ ਹੁਣ ਕੋਈ ਨਹੀਂ ਸੀ। ਇਹਨਾਂ ਸੋਚਾਂ ਦੇ ਨਾਲ ਲੱਛੇ ਦਾ ਦੂਰ ਰਹਿਣਾ ਉਸਨੂੰ ਬੜਾ ਪਰੇਸ਼ਾਨ ਕਰ ਰਿਹਾ ਸੀ।

ਲੱਛੇ ਨੂੰ ਛੁਟੀਆਂ ਹੋਈਆਂ ਤਾਂ ਉਸ ਹਫ਼ਤਾ ਭਰ ਤਾਂ ਘਰ ਅਉਣ ਦਾ ਨਾਂ ਹੀ ਨਾ ਲਿਆ। ਤਿੰਨ ਚਾਰ ਵਾਰ ਉਸਦੇ ਨਾਨੇ ਨੇ ਵੀ ਉਸਨੂੰ ਕਿਹਾ। "ਰੋਜ਼ ਉਡੱਪੀ ਤੁਰ ਪੈਨੇਂ, ਮੁੰਡਿਆ ਨਾਲ ਤੁਰਨ ਫਿਰਨ। ਇਹ ਸੱਭ ਛੱਡ ਤੇ ਘਰ ਜਾਹ।" ਪਰ ਕੋਡੀ ਦੇ ਬਨਵਾਸ ਲਈ ਉਹ ਤਿਆਰ ਨਹੀਂ ਸੀ।

ਰੋਜ਼ ਪੁਤੱਰ ਨੂੰ ਉਡੀਕਦਾ ਆਈਤਾੜ ਬੜਾ ਬੇਚੈਨ ਸੀ। ਨਾਲੇ ਉਸਨੂੰ ਵਿਹਲ ਨਹੀਂ ਸੀ ਕਿ ਆਪ ਜਾਕੇ ਲੈ ਆਵੇ। ਕੁੜੀ ਲਈ ਵਰ ਢੂੰਡਣ ਦਾ ਕੰਮ ਵੀ ਸੀ। ਪਿੰਡ ਦੇ ਲੋਕੀ ਗਲਾਂ ਬਨਾਉਣ ਲੱਗ ਪਏ ਸਨ। "ਕੁੜੀ ਕਿਵੇਂ ਕੋਠੇ ਜਿੱਡੀ ਹੋ ਗਈ ਏ, ਅਜੇ ਤਾਂਈ ਘਰ ਬੱਠਾਈ ਏ। ਇੰਗਲਿਸ਼ ਆਈਤਾੜ ਨੇ ਕੁੜੀ ਨੂੰ ਸਿਆਣੀ ਹੋਣ ਮਗਰੋਂ ਹੀ ਵਿਆਹੁਣੈਂ।" ਮਸਾਲੇ ਲਾ ਲਾਕੇ ਗਲਾਂ ਕਰਨ ਵਿਚ ਸਭ ਤੋਂ ਵੱਧ ਸੀ ਸ਼ੀਨਾ ਮਈਆ। ਉਸਨੇ ਆਪਣੇ ਦੋ ਮੁੰਡੇ ਵਿਆਹ ਦਿੱਤੇ

ਸਨ। ਵਿਆਹ ਖੂਬ ਧੂਮ ਧਾਮ ਨਾਲ ਕਰਕੇ ਪਿੰਡ ਵਾਲਿਆਂ ਕੋਲੋਂ ਵਾਹ ਵਾਹ ਲੈ ਲਈ ਸੀ। ਉਹ ਵਿਆਹ ਤੇ ਨੀਲ ਵੇਣੀ ਦੀਆਂ ਕੁੜੀਆਂ ਨੂੰ ਗਉਣ ਲਈ ਬੁਲਾਉਣਾ ਚਹੁੰਦਾ ਸੀ। ਮੁਖੀਏ ਵਾਸੂਦੇਵ ਦੀ ਵੀ ਇਹੋ ਰਾਏ ਸੀ। ਪਰ ਵੱਡੇ ਮੁੰਡੇ ਤੋਂ ਡਰਦਿਆਂ ਉਸ ਇਹ ਕਦਮ ਨਾ ਪੁਟਿਆ। ਹਰ ਮਹੀਨੇ ਪੈਸੇ ਭੇਜਕੇ ਪਿਉ ਨੂੰ ਪਿੰਡ ਦਾ ਸਿਰ ਕਢ ਮੁਖੀਆ ਬਨਾਉਣ ਵਾਲੇ ਪੁਤਰ ਕੋਲੋਂ ਸ਼ੀਨੇ ਦਾ ਡਰਨਾਂ ਸੁਭਾਵਿਕ ਹੀ ਸੀ। ਉਹ ਨਾਂਹ-ਨਾਂਹ ਕਰਦਿਆਂ ਇਕ ਵਾਰੀ ਬੰਗਲੌਰ ਵੀ ਹੋ ਆਇਆ ਸੀ। ਆਪਣੇ ਪੁਤਰਾਂ ਦੀ ਸ਼ਾਨ ਤੇ ਉਹਨਾਂ ਦੇ ਹੋਟਲ ਦਾ ਕੰਮ ਕਾਜ ਵੇਖਕੇ ਉਸਦੇ ਤਾਂ ਪੈਰ ਹੀ ਜ਼ਮੀਨ ਤੇ ਨਹੀਂ ਸਨ ਲਗਦੇ। ਸ਼ੀਨਾ ਮਈਆ ਉਸਨੂੰ ਟੋਕਾਂ ਮਾਰਦਾ ਤਾਂ ਆਈਤਾੜ ਨੂੰ ਕਿਤੇ ਚੰਗਾ ਲਗਦਾ ਸੀ। ਕਿਸੇ ਪਿੰਡੇ ਵਾਲੇ ਨੇ ਕਹਿ ਦਿਤਾ ਤੂੰ ਸੁੱਬੀ ਦਾ ਰਿਸ਼ਤਾ ਸ਼ੀਨੇ ਮਈਏ ਦੇ ਪੁੱਤਰ ਨਾਲ ਕਿਉਂ ਨਹੀਂ ਕਰ ਦਿੰਦਾ। ਸਰਸੋਤੀ ਵੀ ਇਸ ਲਈ ਰਾਜ਼ੀ ਸੀ। ਪਰ ਆਈਤਾੜ ਕਹਿਣ ਲਗਾ "ਮੈਨੂੰ ਨਹੀਂ ਚਾਹੀਦੇ ਉਸਦੇ ਨਿੱਤ ਦੇ ਝਗੜੇ ਤੇ ਤਾਅਨੇ ਮਿਹਣੇ।" ਕਿਸੇ ਨੇ ਇਹ ਗਲ ਸ਼ੀਨੇ ਮਈਏ ਕੋਲ ਪੁਚਾ ਦਿਤੀ। ਉਸ ਝਟ ਅਗੋਂ ਸੁਣਾ ਦਿਤਾ। "ਮੇਰਾ ਦਿਮਾਗ ਫ਼ਿਰਿਐ ਮੈਂ ਇਸ ਅੰਗਰੇਜ਼ ਆਈਤਾੜ ਦੀ ਕੁੜੀ ਘਰ ਲਿਆਂਵਾ।" ਉਸਨੂੰ ਆਈਤਾੜ ਦਾ ਆਪਣੇ ਮੁੰਡੇ ਨੂੰ ਅੰਗਰੇਜ਼ੀ ਪੜ੍ਹਨ ਲਈ ਭੇਜਣਾ ਬੜੀ ਹਾਸੋਹੀਣੀ ਜਿਹੀ ਗਲ ਲਗਦੀ ਸੀ। ਉਹ ਰੋਜ਼ ਕੋਈ ਨਾ ਕੋਈ ਟੋਕ ਮਾਰਦਾ ਹੀ ਰਹਿੰਦਾ। ਸੁੱਬੀ ਜਿਸ ਦਿਨ ਦੀ ਸਿਆਣੀ ਹੋਈ ਸੀ ਆਈਤਾੜ ਨੂੰ ਇਕ ਇਕ ਦਿਨ ਇਕ ਇਕ ਯੁਗ ਜਾਪਦਾ ਸੀ। ਸੱਤਿਆਭਾਮਾ ਵੀ ਪਿੰਡ ਵਾਲਿਆਂ ਦੀਆ ਗਲਾਂ ਸੁਣ ਸੁਣ ਦੁਖੀ ਹੋ ਗਈ ਸੀ। ਉਸ ਘਰ ਵਾਲੇ ਨੂੰ ਕਿਹਾ "ਅੱਪਾ ਨਾਲ ਗਲ ਕਰਦੇ ਤਾਂ ਉਹ ਕੋਈ ਰਿਸ਼ਤਾ ਦਸਦੇ।"

ਸਰਸੋਤੀ ਨੇ ਝਟ ਹੀ ਭਰਾ ਨੂੰ ਅੱਡ ਬੁਲਾਕੇ ਕਿਹਾ "ਭਰਾ ਤੂੰ ਇਕ ਵਾਰੀ ਤੇ ਗਲਤੀ ਕਰ ਬੈਠੇਂ। ਲੋਕ ਅਜ ਤਾਂਈ ਅੱਧੀ ਸਿਵੜੀ ਤਿੰਨ ਚੁਥਾਈ ਸ਼ਿਵੜੀ ਕਹਿ ਕਹਿਕੇ ਹੱਸਦੇ ਨੇਂ। ਫ਼ਿਰ ਪੜੂਮਣੂਰ ਵਾਲਿਆਂ ਨੂੰ ਕਿਹਾ ਤਾਂ ਉਹਨਾਂ ਇਹੋ ਜਿਹਾ ਰਿਸ਼ਤਾ ਹੀ ਦਸਣੈਂ।" ਕਹਿਕੇ ਉਸ ਭਰਾ ਨੂੰ ਡਰਾ ਦਿਤਾ। ਪਰ ਇਹ ਗਲ ਝੂਠ ਨਹੀਂ ਸੀ। ਆਪਣੇ ਵਿਆਹ ਵੇਲੇ ਲੋਕਾਂ ਦੀਆ ਗਲਾਂ ਸੁਣ ਉਹ ਬਥੇਰਾ ਦੁਖੀ ਹੋਇਆ ਸੀ। ਆਪਣੇ ਮੱਥੇ ਤੇ ਹੱਥ ਫ਼ੇਰਕੇ ਕਹਿਣ ਲਗਾ "ਕੀ ਕਰਾਂ ਸਰਸੋਤੀ ਮੈਂ ਇਕ ਸੌ ਅਠ ਜਨਮਪਤਰੀਆਂ ਲਿਆਕੇ ਵੇਖ ਬੈਠਾਂ। ਸਾਡੇ ਇਸ ਅੱਗ ਲੱਗੇ ਗੋਤਰ ਨਾਲ ਰਲਦਾ ਇਕ ਵੀ ਚੱਜ ਦਾ ਰਿਸ਼ਤਾ ਨਹੀਂ ਲਭਿਆ। ਨਾਲੇ ਸ਼ਿਵੜੀ ਅੱਧੀ ਸ਼ਿਵੜੀ ਕਹਿਣ ਵਾਲੇ ਅੱਡ ਸਾਹ ਨਹੀਂ ਲੈਣ ਦਿੰਦੇ। ਨਾਲੇ ਜਿਹੜੇ ਨਛੱਤਰ ਵਿਚ ਸੁੱਬੀ ਜੰਮੀ ਏ ਉਸਤੋਂ ਸਾਰੇ ਡਰਦੇ ਨੇਂ। ਉਹ ਮੁੰਡੇ ਦੇ ਮਾਂ ਪਿਉ ਲਈ ਭਾਰੀ ਏ। ਪਿਉ ਤੋਂ ਬਿਨਾਂ ਮੁੰਡਿਆਂ ਦੀਆਂ ਜਨਮਪਤਰੀਆ ਵੀ ਵੇਖ ਬੈਠਾਂ। ਉਹਨਾਂ ਦੀ ਕੋਈ ਜ਼ਮੀਨ ਜਾਇਦਾਦ ਨਹੀਂ। ਇਹੋ ਜਿਹੇ ਵਰ ਲੱਭਦੇ ਨੇ।"

ਸਰਸੌਤੀ ਝਟ ਬੋਲੀ ਪਈ "ਭਰਾ ਰਹਿਣ ਦੇਹ ਇਹ ਤਾਂ ਐਵੇਂ ਤੇਰੀਆਂ ਗਲਾਂ ਨੇ। ਦੋ ਸੌ ਰੁਪਏ ਦਾ ਸੋਨਾ ਵਿਆਹ ਵਿਚ ਦੇਣ ਦੀ ਗਲ ਆਪਣੇ ਮੂੰਹੋਂ ਕਹਿ ਦੇਹ। ਆਪੇ ਹੀ ਲੋਕ ਜਨਮਪਤਰੀਆਂ ਲੈਕੇ ਤੁਰੇ ਅਉਣਗੇ। ਤੂੰ ਗੰਢ ਢਿੱਲੀ ਕਰਨ ਵਾਲਾ ਨਹੀਂ, ਇਹੋ ਸੋਚਕੇ ਲੋਕ ਪਿਛਾਂਹ ਮੁੜ ਜਾਂਦੇ ਨੇਂ। ਵੇਖ ਮੇਰੇ ਸਹੁਰੇ ਘਰ ਮੰਦਰਤੀ ਵਿੱਚ ਹੀ ਤਿੰਨ ਵਿਆਹੁਣ ਵਾਲੇ ਮੁੰਡੇ ਨੇ। ਇਕ ਨਾ ਇਕ ਦਾ ਜਾਤਕ ਤਾਂ ਸੁੱਬੀ ਨਾਲ ਰਲ ਹੀ ਜਾਏਗਾ।"

ਸਰਸੌਤੀ ਦੀ ਗਲ ਉਸਦੇ ਮਨ ਲੱਗੀ। ਸਤਿਆਭਾਮਾ ਵੀ ਇਸ ਗਲ ਲਈ ਰਾਜ਼ੀ ਹੋਵੇ ਤਾਂ ਗੱਲ ਅੱਗੇ ਤੋਰੀ ਜਾਏ। ਰਾਤੀਂ ਉਸ ਸਤਿਆਭਾਮਾ ਨਾਲ ਗਲ ਛੇੜੀ। 'ਥੋਹੜਾ ਦੂਰ ਤਾਂ ਹੈ। ਮੰਦਰਤੀ ਦੇ ਵੈਂਕੱਪਾ ਦੇ ਤਿੰਨ ਵਿਆਹੁਣ ਜੋਗ ਮੁੰਡੇ ਨੇਂ। ਮੁੰਡੇ ਤਿੰਨੋਂ ਵੇਖਣ ਨੂੰ ਚੰਗੇ ਨੇਂ। ਦੋ ਸੌ ਰੁਪਿਆ ਟੈਕਸ ਲਗਦੀ ਜਾਇਦਾਦ ਦੇ ਮਾਲਕ ਨੇਂ। ਖਾਣਾ ਪੀਣਾ ਖੁਲ੍ਹਾ। ਕੋਈ ਪਰਵਾਹ ਨਹੀਂ। ਨਾਲੇ ਜਾਣੇ ਪਛਾਣੇ ਬੰਦੇ ਨੇ। ਜਾਕੇ ਗਲ ਕਰਕੇ ਵੇਖੀਏ। ਮੁੰਡਿਆਂ ਦੀ ਮਾਂ ਨਹੀਂ ਹੈਗੀ। ਸੋ ਉਹ ਡਰ ਵੀ ਉਹਨਾਂ ਨੂੰ ਕੋਈ ਨਹੀਂ।"

"ਮੈਂ ਤਾਂ ਉਹਨਾਂ ਨੂੰ ਜਾਣਦੀ ਨਹੀਂ। ਤੁਸੀਂ ਕਹਿੰਦੇ ਓ ਠੀਕ ਏ ਤਾਂ ਠੀਕ ਹੀ ਹੋਵੇਗਾ। ਸੁੱਬੀ ਵੀ ਰੋਜ਼ ਰੋਜ਼ ਲੋਕਾਂ ਦੀਆ ਗੱਲਾਂ ਸੁਣ ਸੁਣ ਦੁੱਖੀ ਹੋਈ ਪਈ ਏ। ਹੁਣ ਤਾਂ ਪਾਣੀ ਸਿਰ ਤਾਂਈ ਆਇਆ ਪਿਐ। ਹੋਰ ਨਹੀਂ ਉਡੀਕ ਸਕਦੇ।" ਸਤਿਆਭਾਮਾ ਕਹਿਣ ਲਗੀ।

ਅਗਲੇ ਦਿਨ ਫਿਰ ਇਸ ਬਾਰੇ ਘਰ ਵਿਚ ਗਲ ਬਾਤ ਹੋਈ। ਪਾਰੋਤੀ ਨੇ ਵੀ ਹੌਲੀ ਜਿਹੀ ਹਾਮੀ ਭਰੀ "ਮੰਦਰਤੀ ਮਾੜੀ ਥਾਂ ਨਹੀਂ। ਸਿਰਫ਼ ਪੂਰਬ ਵਾਲੇ ਪਾਸੇ ਏ। ਭਗਵਾਨ ਕੋਲੋਂ ਆਗਿਆ ਲੈਕੇ ਜਾਵੋ ਤੇ ਗਲ ਕਰਕੇ ਆਉ। ਗਲ ਗਲ ਤੇ ਟੋਕਾਂ ਮਾਰਦੇ ਇਸ ਪਿੰਡ ਵਿਚ ਰਿਸ਼ਤਾ ਨਹੀਂ ਕਰਨਾ।"

ਸਤਿਆਭਾਮਾ ਕਹਿਣ ਲੱਗੀ "ਹਾਂ ਭੈਣ ਇਵੇ ਹੀ ਕਰਨੈਂ ਆਂ।"

ਆਈਤਾੜ ਕਹਿਣ ਲੱਗਾ ਅਜ ਦਾ ਦਿਨ ਚੰਗਾ ਨਹੀਂ। ਕਲ ਇਹ ਕੰਮ ਸ਼ੁਰੂ ਕਰਾਂਗੇ। ਅਗਲੇ ਦਿਨ ਸਵੇਰੇ ਉਠਕੇ ਨਹਾਕੇ ਆਈਤਾੜ ਭਗਵਾਨ ਦੀ ਸ਼ਰਣ ਗਿਆ। ਕੋਲ ਆਕੇ ਸੁੱਚੀ ਧੋਤੀ ਪਾਕੇ ਹੱਥ ਜੋੜੀ ਸਤਿਆਭਾਮਾ ਵੀ ਖਲੋਤੀ ਸੀ। ਸੁੱਬੀ ਵੀ ਆਕੇ ਖਲੋ ਗਈ। ਭਗਵਾਨ ਦੀ ਆਰਤੀ ਉਤਾਰਕੇ ਆਈਤਾੜ ਕਹਿਣ ਲਗਾ "ਲਾਜ ਰਖੀਂ ਭਗਵਾਨ।" ਕਹਿਕੇ ਉਸ ਪਰਚੀ ਖੋਹਲੀ ਤੇ ਖੁਸ਼ੀ ਨਾਲ ਚੌਕ ਉਠਿਆ "ਬੇਅੰਤ ਤੇਰੀ ਮਹਿਮਾ।" ਸਰਸੋਤੀ ਵੀ ਬੜੀ ਖੁਸ਼ ਸੀ। ਆਈਤਾੜ ਦੀ ਖੁਸ਼ੀ ਦਾ ਤਾਂ ਠਿਕਾਣਾ ਹੀ ਨਹੀਂ ਸੀ। "ਅਜ ਜਾਕੇ ਹੀ ਜਨਮਪਤਰੀ ਲੈ ਅਉਣਾ।" ਉਸ ਜਲਦੀ ਨਾਲ ਰੋਟੀ ਪਕਾਉਣ ਲਈ ਕਿਹਾ। ਰੋਟੀ ਪੱਕ ਗਈ। ਖਾਧੀ ਗਈ। ਜੰਤਰੀ ਵੇਖੀ। ਮਨਹੂਸ ਘੜੀ ਤੋਂ ਬਾਦ

ਉਸ ਸ਼ੁਭ ਘੜੀ ਵੇਖੀ ਆਪਣੀ ਹਰੇ ਰੰਗ ਦੀ ਪੁਰਾਣੀ ਸ਼ਾਲ ਸਿਰ ਤੇ ਵਲ੍ਹੇਟੀ ਤੇ ਤਿੱਖੀ ਸੜਦੀ ਧੁਪ ਵਿਚ ਉਹ ਬਾਰਕੂਰ ਵੱਲ ਤੁਰਪਿਆ। ਸ਼ਾਮ ਪਈ ਤੇ ਮੰਦਰਤੀ ਪੁੱਜ ਗਿਆ। ਵੈਂਕੱਪਾ ਆਪਣੇ ਘਰ ਦੇ ਬਾਹਰ ਬੈਠਾ ਮਿਲਿਆ। ਆਈਤਾੜ ਨੂੰ ਰਾਹ ਵਿਚ ਸ਼ੁਭ ਸ਼ਗਨ ਦੀਆਂ ਕਈ ਸੂਚਨਾਵਾਂ ਮਿਲੀਆਂ ਸਨ। ਵੈਂਕੱਪਾ ਉਸਨੂੰ ਬੜੇ ਆਦਰ ਸਤਿਕਾਰ ਨਾਲ ਮਿਲਿਆ। "ਸਰਸੋਤੀ ਠੀਕ ਏ ਨਾ।" ਉਸ ਪੁਛਿਆ। ਸਰਸੋਤੀ ਉਸਦੇ ਛੋਟੇ ਭਰਾ ਨਾਲ ਵਿਆਹੀ ਸੀ। ਵਿਆਹ ਤੋਂ ਦੋ ਸਾਲ ਮਗਰੋਂ ਹੀ ਉਸਦਾ ਭਰਾ ਮਰ ਗਿਆ ਤੇ ਸਰਸੋਤੀ ਵਿਧਵਾ ਹੋ ਗਈ ਸੀ। ਸਰਸੋਤੀ ਦੋ ਤਿੰਨ ਸਾਲ ਹੀ ਮੰਦਰਤੀ ਵਿਚ ਰਹੀ ਸੀ। ਪਰ ਅਜ ਤਾਂਈ ਵੈਂਕਪਾ ਦੇ ਦਿਲ ਵਿਚ ਉਸ ਲਈ ਇਜ਼ੱਤ ਸੀ। ਵੈਂਕਪੇ ਦੀ ਉਮਰ ਸਠਾਂ ਦੇ ਨੇੜੇ ਤੇੜੇ ਸੀ। ਤਿੰਨ ਵਿਆਹ ਕੀਤੇ ਸਨ। ਦੂਜੀ ਵਹੁਟੀ ਵਿਚੋਂ ਦੋ ਕੁੜੀਆਂ ਸਨ ਤੇ ਤੀਜੇ ਵਿਆਹ ਵਿਚੋਂ ਤਿੰਨ ਮੁੰਡੇ। ਵੱਡਾ ਮੁੰਡਾ ਵੀਹਾਂ ਸਾਲਾਂ ਦਾ ਹੋ ਗਿਆ ਸੀ। ਦੂਜੇ ਦੋਵੇਂ ਸਾਲ ਸਾਲ ਛੋਟੇ ਸਨ। ਵੈਂਕੱਪਾ ਨੇ ਫਿਰ ਪੁਛਿਆ "ਸਰਸੋਤੀ ਠੀਕ ਏ ਨਾ।"

ਆਈਤਾੜ ਅਗੋਂ ਝਟ ਬੋਲ ਪਿਆ। "ਉਸ ਹੀ ਤਾਂ ਸਾਨੂੰ ਇਥੇ ਭੇਜਿਐ।"

"ਉਸਨੂੰ ਇਥੇ ਆਇਆਂ ਤਿੰਨ ਚਾਰ ਸਾਲ ਹੋ ਗਏ ਨੇਂ। ਇਕ ਵਾਰੀ ਆ ਜਾਂਦੀ ਤਾਂ ਚੰਗਾ ਸੀ।"

ਰਾਤੀਂ ਰੋਟੀ ਮਗਰੋਂ ਆਈਤਾੜ ਨੇ ਆਪਣੇ ਅਉਣ ਦਾ ਕਾਰਨ ਦਸਿਆ। ਵੈਂਕੱਪਾ ਕਹਿਣ ਲੱਗਾ "ਆਈਤਾੜ ਮੈਂ ਹੁਣ ਬੁੱਢਾ ਹੋ ਗਿਆਂ। ਪਹਿਲਾਂ ਵਾਂਗ ਦੌੜ ਭੱਜ ਨਹੀਂ ਕਰ ਸਕਦਾ। ਵੱਡੇ ਮੁੰਡੇ ਦਾ ਵੀ ਵਿਆਹ ਨਹੀਂ ਹੋਇਆ ਤੇ ਮੇਰੇ ਕੋਲੋਂ ਜਨਮਪਤਰੀ ਲੈਕੇ ਦੌੜ ਭੱਜ ਨਹੀਂ ਕੀਤੀ ਜਾਂਦੀ। ਜਿਥੇ ਇਸਦੇ ਸੰਜੋਗ ਨੇ ਆਪੇ ਹੋ ਜਾਏਗਾ। ਸੋਚਕੇ ਬੈਠਾ ਹੋਇਆਂ।"

ਆਪਣੇ ਤਿੰਨਾਂ ਮੁੰਡਿਆ ਦੀਆਂ ਜਨਮਪਤਰੀਆਂ ਲਿਆਕੇ ਉਸ ਆਈਤਾੜ ਅਗੇ ਰਖ ਦਿਤਿਆਂ।

ਆਈਤਾੜ ਨੇ ਬੜੀ ਸੋਚ ਵਿਚਾਰ ਮਗਰੋਂ ਕਿਹਾ ਪਹਿਲੇ ਦੀ ਤੇ ਦੂਜੇ ਦੀ ਬਹੁਤ ਵਧੀਆ ਮੇਲ ਖਾਂਦੀ ਏ।

"ਪਰ ਤੁਸੀਂ ਜਿਵੇਂ ਕਹੋ ਮੈਂ ਰਾਜ਼ੀ ਆਂ।" ਆਈਤਾੜ ਨੇ ਕਿਹਾ।

"ਵੱਡੇ ਨੂੰ ਛਡਕੇ ਛੋਟੇ ਦਾ ਵਿਆਹ ਕਰ ਦੇਣਾ ਠੀਕ ਨਹੀਂ ਜਾਪਦਾ।" ਵੈਂਕੱਪਾ ਕਹਿਣ ਲਗਾ।

ਆਈਤਾੜ ਵਾਸਤੇ ਉਹ ਵੀ ਠੀਕ ਸੀ। "ਵੱਡੀ ਗਲ ਤਾਂ ਇਹ ਐ ਕਿ ਸਾਡੇ ਦੋਨਾਂ ਪਰਵਾਰਾਂ ਦਾ ਆਪਸ ਵਿਚ ਸੰਬੰਧ ਜੁੜਨ ਦਾ ਕੋਈ ਰੱਬੀ ਸੱਬਬ ਬਣ ਰਿਹਾ ਸੀ।" ਰਾਤੀਂ ਉਹਨਾਂ ਫ਼ੈਸਲਾ ਕਰ ਲਿਆ। ਨਾਲ ਇਹ ਵੀ ਫ਼ੈਸਲਾ ਹੋ

ਗਿਆ ਕਿ ਗਰਮੀਆਂ ਵਿਚ ਵਿਆਹ ਹੋ ਜਾਵੇ। ਅਗਲੇ ਦਿਨ ਆਈਤਾੜ ਹਵਾ ਦੀ ਤੇਜ਼ੀ ਨਾਲ ਘਰ ਜਾ ਪੁੱਜਾ। ਉਸ ਦਿਨ ਘਰ ਵਿਚ ਸਾਰੇ ਖੁਸ਼ ਸਨ। ਸਰਸੋਤੀ ਸੁੱਬੀ ਨੂੰ ਕਹਿਣ ਲਗੀ "ਬੱਚੀ—ਸੋਨੇ ਵਰਗਾ ਘਰ ਏ, ਬੰਦੇ ਬੜੇ ਚੰਗੇ ਨੇਂ, ਤੈਨੂੰ ਉਹ ਘਰ ਉੱਕਾ ਉਪਰਾ ਨਹੀਂ ਲਗਣਾ। ਨਾ ਉਥੇ ਸੱਸ ਦਾ ਕੋਈ ਡਰ।" ਸਤਿਆਭਾਮਾ ਵੀ ਸੰਤੁਸ਼ਟ ਸੀ।

ਆਈਤਾੜ ਨੇ ਦਿਨ ਵੀ ਆਪਣੇ ਮਨ ਵਿਚ ਮਿੱਥ ਲਿਆ। "ਅਜੇ ਗਲ ਬਾਹਰ ਨਾ ਨਿਕਲੇ। ਸ਼ੀਨੇ ਮਈਏ ਤੇ ਸ਼ੰਕਰ ਅਈਏ ਦਾ ਕੋਈ ਪਤਾ ਨਹੀਂ। ਕੋਈ ਭਾਨੀਂ ਹੀ ਨਾ ਮਾਰ ਦੇਣ।" ਉਸ ਘਰ ਦਿਆਂ ਨੂੰ ਕਿਹਾ।

ਇਸ ਖੁਸ਼ੀ ਤੇ ਉਤਸ਼ਾਹ ਦੇ ਮੌਕੇ ਤੇ ਰਾਤੀਂ ਆਈਤਾੜ ਨੂੰ ਤੇਜ਼ ਬੁਖਾਰ ਚੜ੍ਹ ਗਿਆ। ਆਈਤਾੜ ਥਕਾਵਟ ਤੋਂ ਨਹੀਂ ਸੀ ਘਬਰਾਂਦਾ। ਜਿੰਨਾਂ ਮਰਜੀ ਤੁਰ ਲਵੇ ਥਕੱਦਾ ਨਹੀਂ ਸੀ। ਪਰ ਮਾੜਾ ਜਿਹਾ ਬੀਮਾਰ ਪੈ ਜਾਵੇ ਤਾਂ ਸਾਰਾ ਘਰ ਸਿਰ ਤੇ ਚੁੱਕ ਲੈਂਦਾ ਸੀ। ਅਜ ਤਾਂ ਉਸਨੂੰ ਬੁਖਾਰ ਵੀ ਬੜਾ ਤੇਜ਼ ਚੜ੍ਹਿਆ ਸੀ। ਸਾਰੀ ਰਾਤ ਉਸ ਹ੍ਹਾਲ ਦੁਹਾਈ ਮਚਾਈ ਰਖੀ। ਸਾਰੀ ਰਾਤ ਕੋਈ ਨਾ ਸੁੱਤਾ। ਬੁਖਾਰ ਦੀ ਬੇਚੈਨੀ ਵਿੱਚ ਉਸਨੂੰ ਪੁੱਤਰ ਦੀ ਬੜੀ ਯਾਦ ਆਈ। ਉਸ ਦੀਆਂ ਛੁਟੀਆਂ ਸ਼ੁਰੂ ਹੋ ਗਈਆਂ ਸਨ। ਪਰ ਘਰ ਦਿਆਂ ਨੂੰ ਮਿਲਣ ਤੇ ਉਸਦਾ ਜੀਅ ਹੀ ਨਹੀਂ ਸੀ ਕਰਦਾ। ਤੋਬਾ! ਅਜ ਕਲ ਦੇ ਬੱਚੇ। ਉਸਦੇ ਮਨ ਦਾ ਦੁਖ ਉਬਾਲੇ ਖਾ ਰਿਹਾ ਸੀ। ਇਸ ਲਈ ਸਰਸੋਤੀ ਨੇ ਸੂਰੇ ਨੂੰ ਪਛੂਮਣੂਰ ਭੇਜ ਦਿਤਾ। ਅਗਲੇ ਦਿਨ ਰਾਤੀਂ ਲੱਛਾ ਮੂੰਹ ਲਟਕਾਈ ਆ ਗਿਆ। "ਤੈਨੂੰ ਛੁਟੀਆਂ ਹੋਇਆਂ ਕਿੰਨੇ ਦਿਨ ਹੋ ਗਏ ਨੇ?" ਆਈਤਾੜ ਨੇ ਪੁਛਿਆ।

"ਇਕ ਹਫ਼ਤਾ" ਲੱਛਾ ਬੋਲਿਆ।

"ਇਕ ਹਫ਼ਤਾ ਤੈਨੂੰ ਇਥੇ ਅਉਣ ਵਿਚ ਲੱਗ ਗਿਆ। ਹੁਣ ਕਿਉਂ ਆਇਐਂ? ਮੇਰੇ ਮਰਨ ਤੇ ਅਉਣਾ ਸੀ।" ਲੱਛੇ ਦੀ ਉਸ ਚੰਗੀ ਤਰ੍ਹਾਂ ਭਗਤ ਸੁਆਰੀ। ਅਜ ਤਾਂਈ ਲੱਛੇ ਨੂੰ ਪਿਉ ਕੋਲੋਂ ਇਹੋ ਜਿਹੀਆਂ ਗੱਲਾਂ ਸੁਨਣ ਨੂੰ ਨਹੀਂ ਸੀ ਮਿਲੀਆਂ। ਉਸਦਾ ਘਮੰਡ ਇਕ ਮਿੰਟ ਵਿਚ ਚੂਰ ਹੋ ਗਿਆ। ਛੋਟੇ ਬੱਚੇ ਵਾਂਗ ਡੁਸਕ ਡੁਸਕਕੇ ਰੋਣ ਲੱਗ ਪਿਆ। ਤੇ ਇਕ ਕੋਨੇ ਵਿਚ ਜਾਕੇ ਬਹਿ ਗਿਆ। ਰਾਤੀਂ ਰੋਟੀ ਨਾ ਖਾਧੀ। ਸਰਸੋਤੀ ਪਾਰੋਤੀ ਨੇ ਬੜਾ ਜ਼ੋਰ ਲਾਇਆ ਪਰ ਉਹ ਨਾ ਮੰਨਿਆ।

ਤਿੰਨਾਂ ਦਿਨਾਂ ਮਗਰੋਂ ਆਈਤਾੜ ਬਿਸਤਰੇ ਤੋਂ ਉਠਿਆ। ਮੰਦਰਤੀ ਜਾਣ ਕਰਕੇ ਬੁਖਾਰ ਚੜਿਆ ਸੀ। ਧੁੱਪ ਵਿਚ ਟੁਰਨ ਪਿਛੋਂ ਪਾਣੀ ਪੀ ਲਿਐ, ਇਸ ਕਰਕੇ ਬੁਖਾਰ ਚੜ ਗਿਆ। ਥੋਹੜੀ ਜਿਹੀ ਕਮਜ਼ੋਰੀ ਸੀ। ਉਸ ਤੁਰਨਾ ਫ਼ਿਰਨਾ ਸ਼ੁਰੂ ਕਰ ਦਿਤਾ। "ਕਿਥੇ ਏ ਮੁੰਡਾ?" ਲੱਛਾ ਮੂੰਹ ਨੀਂਵਾ ਕਰੀ ਉਸਦੇ ਸਾਹਮਣੇ ਖਲੋ ਗਿਆ।

"ਬੱਚਿਆਂ ਨੂੰ ਆਪਣੇ ਮਾਂ ਪਿਉ ਨੂੰ ਤਾਂ ਨਹੀਂ ਨਾ ਭੁਲਾ ਦੇਣਾ ਚਾਹੀਦਾ।" ਆਈਤਾੜ ਨੇ ਸਮਝਾਂਦਿਆਂ ਕਿਹਾ।

ਸਰਸੋਤੀ ਬੋਲੀ "ਚਲ ਛਡ। ਉੱਥੇ ਘੁੰਮਣ ਫਿਰਨ ਲਈ ਚਾਰ ਦਿਨ ਟਿੱਕ ਗਿਆ ਤਾਂ ਤੂੰ ਐਵੇਂ ਗੁੱਸਾ ਕਰੀ ਜਾਨੈਂ। ਕਲ ਰਾਤੀਂ ਝਿੜਕਾਂ ਖਾਕੇ ਉਸ ਰੋਟੀ ਨਹੀਂ ਖਾਧੀ।"

"ਤੁਹਾਡੇ ਸਾਰਿਆਂ ਦੇ ਲਾਡ ਪਿਆਰ ਨੇ ਹੀ ਤਾਂ ਉਸਦਾ ਦਿਮਾਗ ਵਿਗਾੜ ਦਿਤੈ। ਮੈਂ ਹੁਣ ਬੁੱਢਾ ਹੋ ਚਲਿਆਂ। ਮੇਰੇ ਕੋਲ ਦੋ ਘੜੀਆਂ ਬਹਿਕੇ ਕੋਈ ਗਲ ਕਰਨ ਦੀ ਸਮਝ ਵੀ ਨਹੀਂ। ਕੋਈ ਕੀ ਕਰੇ?"

ਲੱਛੇ ਦੀਆਂ ਅਖਾਂ ਵਿਚੋਂ ਫਿਰ ਗੰਗਾ ਜਮਨਾਂ ਦੀ ਧਾਰ ਵਹਿਣ ਲਗ ਪਈ। "ਚਲ ਛਡ, ਮੁੜ ਮੁੜ ਉਹੀ ਗਲ ਕਿਉਂ ਦੁਹਰਾਈ ਜਾਨੈਂ। ਹੋ ਗਿਆ ਬਥੇਰਾ।" ਸਰਸੋਤੀ ਨੇ ਆਈਤਾੜ ਨੂੰ ਚੁਪ ਕਰਾਇਆ।

ਆਈਤਾੜ ਨੇ ਠੀਕ ਹੋਕੇ ਆਪਣੇ ਸਕੱਤਰ ਸੁੱਬਾਰਾਏ ਉਪਾਧਿਆ ਨੂੰ ਬੁਲਾਇਆ। ਕੁੜੀ ਦੇ ਵਿਆਹ ਦੀ ਤਿਆਰੀ ਸ਼ੁਰੂ ਕਰ ਦਿਤੀ। ਮੰਡਪ, ਬਜ਼ਾਰ ਦਾ ਕੰਮ, ਗਹਿਣੇ ਘੜਾਉਣੇ, ਕਿਸੇ ਕੰਮ ਵਿਚ ਉਸ ਢਿੱਲ ਨਾ ਕੀਤੀ। ਵਿਚ ਇਕ ਦਿਨ ਸਤਿਆਭਾਮਾ ਪੇਕਿਆਂ ਤੋਂ ਹੋ ਕੇ ਆ ਗਈ। ਮਾਦੱਪਾ ਕਹਿਣ ਲੱਗਾ "ਉਹ ਪਿੰਡ ਤਾਂ ਬੁਖਾਰ ਦਾ ਪਿੰਡ ਏ।"

"ਸੰਜੋਗਾਂ ਦੀ ਗਲ ਏ, ਕਿਸੇ ਦਾ ਕੀ ਜ਼ੋਰ।" ਆਈਤਾੜ ਨੇ ਦਾਨਿਆਂ ਵਾਂਗ ਕਿਹਾ।

ਵਿਆਹ ਦੇ ਕੰਮਾਂ ਵਿਚ ਆਈਤਾੜ ਰੁੱਝ ਗਿਆ। ਲੱਛੇ ਨੂੰ ਸੁਖ ਦਾ ਸਾਹ ਆਇਆ। ਆਈਤਾੜ ਇਧਰ ਅਉਂਦਾ ਤਾਂ ਉਹ ਸਿਰ ਨੀਂਵਾ ਕਰਕੇ ਦੂਜੇ ਪਾਸੇ ਖਿਸਕ ਜਾਂਦਾ।

ਆਈਤਾੜ ਨੇ ਇਕ ਦਿਨ ਕਿਹਾ "ਲੱਛੇ ਆ ਮੇਰੇ ਨਾਲ ਕੁੰਦਾਪੁਰ ਦਾ ਬਾਜ਼ਾਰ ਵੇਖ ਆਵੀਂ। ਘਰ ਬੁੱਤ ਬਣਕੇ ਬੈਠਾ ਰਹਿੰਨੈਂ।" ਪਿਉਂ ਨੂੰ ਨਾਂਹ ਕਰਨ ਦੀ ਹਿੰਮਤ ਨਹੀਂ ਸੀ ਸੋ ਤੁਰ ਪਿਆ। ਸਾਰਾ ਦਿਨ ਪਿਉ ਦੇ ਪਿੱਛੇ ਨੰਗੇ ਪੈਰੀਂ ਤਿੱਖੀ ਧੁਪ ਵਿਚ ਤੁਰਦਿਆਂ ਉਹ ਕੁੰਦਾਪੁਰ ਪੁੱਜੇ। ਬਜ਼ਾਰ ਫਿਰਦੇ ਪਿੰਡ ਵਾਪਸ ਆ ਗਏ। ਲੱਛੇ ਦੇ ਪੈਰ ਪੀੜ ਕਰਨ ਲੱਗ ਪੲੇ। ਤਿੰਨ ਦਿਨ ਉਹ ਲੰਮਾ ਪਿਆ ਰਿਹਾ। ਵਿਆਹ ਵਾਲੇ ਘਰ ਵਿਚ ਕੱਲਾ ਉਹ ਹੀ ਮਹਿਮਾਨ ਬਣਿਆ ਹੋਇਆ ਸੀ।

"ਇਹ ਇੰਗਲਿਸ਼ ਪੜੇ ਮੁੰਡੇ ਐਨੇਂ ਬੇਵਕੂਫ ਹੁੰਦੇ ਨੇਂ ਮੈਨੂੰ ਨਹੀਂ ਸੀ ਪਤਾ।" ਆਈਤਾੜ ਨੇ ਇਕ ਦਿਨ ਕਹਿ ਹੀ ਦਿਤਾ। ਲੱਛਾ ਘਰ ਦਾ ਕੋਈ ਕੰਮ ਕਰਨ ਲਗਦਾ ਤਾਂ ਉਸਨੂੰ ਵੀ ਮਹਿਸੂਸ ਹੁੰਦਾ ਕਿ "ਉਹ ਇਹ ਕੰਮ ਨਹੀਂ ਸੀ ਕਰ

ਸਕਦਾ ਯਾਂ ਉਸਨੂੰ ਇਸ ਬਾਰੇ ਸਮਝ ਨਹੀਂ ਸੀ" ਇਕ ਦਿਨ ਸਤਿਆਭਾਮਾ ਉਸਨੂੰ ਕਹਿਣ ਲਗੀ "ਲੱਛੇ ਵਿਆਹ ਲਈ ਤਿੰਨ ਚਾਰ ਹਜ਼ਾਰ ਪਾਪੜ ਬਨਾਉਣੇ ਨੇਂ। ਕੋਈ ਵੀ ਘਰ ਵਿਚ ਵਿਹਲਾ ਬੈਠਾ ਦਿਸਦਾ ਏ ਤੈਨੂੰ ?" ਲੱਛੇ ਨੇ ਪਾਪੜ ਵੇਲਣੇ ਸ਼ੁਰੂ ਕੀਤੇ ਤਾ ਆਟਾ ਚਕਲੇ ਵੇਲ੍ਹਣੇ ਨੂੰ ਚੰਮੜ ਗਿਆ। ਪਾਪੜ ਤਾਂ ਉਸ ਕੀ ਵੇਲ੍ਹਣੇ ਸਨ ਸਗੋਂ ਚਕਲਾ ਵੇਲ੍ਹਣਾ ਸਾਫ਼ ਕਰਨ ਦਾ ਕੰਮ ਹੋਰ ਵੱਧ ਗਿਆ।

ਲੱਛੇ ਦਾ ਘਰ ਮਨ ਨਾ ਲਗਦਾ। ਉਸਦਾ ਦਿਲ ਕਰਦਾ ਜਲਦੀ ਨਾਲ ਪਡੂਮਣੂਰ ਵਾਪਸ ਚਲਾ ਜਾਏ। ਘਰ ਵਕਤ ਬਿਤਾਣਾ ਮੁਸ਼ਕਿਲ ਹੋ ਜਾਂਦਾ ਤਾਂ ਹੋਨੇਂ ਦੇ ਰੁਖਾਂ ਦੇ ਝੁੰਡ ਵਿਚ ਕੱਲਾ ਜਾਕੇ ਬਹਿ ਜਾਂਦਾ। ਉਥੇ ਬੈਠਾ ਬੈਠਾ ਅੱਕ ਜਾਂਦਾ ਤਾਂ ਸਮੁੰਦਰ ਦੇ ਕੰਢੇ ਜਾ ਬਹਿੰਦਾ। ਉਥੇ ਰੰਗ-ਬਰੰਗੀਆਂ ਸਿਪੀਆਂ ਕਠੀਆਂ ਕਰਦਾ, ਉਨ੍ਹਾਂ ਨਾਲ ਖੇਡਦਾ ਰਹਿੰਦਾ। ਉਸਤੋਂ ਅੱਕ ਜਾਂਦਾ ਤਾਂ ਰੇਤ ਵਿਚ ਸੁਰੰਗ ਪੁੱਟਣ ਲਗ ਪੈਂਦਾ। ਉਸਤੋਂ ਥੱਕ ਜਾਂਦਾ ਤਾਂ ਸਮੁੰਦਰ ਦੀਆਂ ਲਹਿਰਾਂ ਗਿਨਣ ਬਹਿ ਜਾਂਦਾ। ਇਸ ਜਨਮ ਵਿਚ ਉਸਦੀ ਕਿਹੜੀ ਪਰੀਖਿਆ ਹੋ ਰਹੀ ਸੀ ਸੋਚਕੇ ਬੜਾ ਦੁਖੀ ਹੋ ਜਾਂਦਾ। ਆਪਣੇ ਘਰ ਵਿਚ ਸਾਰਿਆਂ ਨੂੰ ਨੌਕਰਾਂ ਵਾਂਗ ਕੰਮ ਕਰਦਿਆਂ ਵੇਖਦਾ ਤਾਂ ਉਸਨੂੰ ਬੜੀ ਹੇਠੀ ਜਿਹੀ ਮਹਿਸੂਸ ਹੁੰਦੀ। ਉਸਨੂੰ ਲਗਦਾ ਉਸਦਾ ਅੱਪਾ ਬੜਾ ਕੰਜੂਸ ਸੀ। ਪੈਸਾ ਖਰਚਕੇ ਰਾਜ਼ੀ ਨਹੀਂ ਸੀ। ਆਪ ਹੀ ਨੌਕਰਾਂ ਵਾਂਗ ਕੰਮ ਕਰਦਾ ਫ਼ਿਰਦਾ ਸੀ। ਰਾਮ ਆਈਤਾੜ ਤੇ ਬਾਕੀ ਘਰ ਦੇ ਸਾਰੇ ਉਸਤੇ ਵਾਰੀ ਘੋਲੀ ਜਾਂਦੀ ਸਨ। ਪਰ ਉਹਨਾਂ ਦੇ ਪਿਆਰ ਦੇ ਬਦਲੇ ਲੱਛੇ ਦੇ ਦਿਲ ਵਿਚ ਉਹਨਾਂ ਲਈ ਕੋਈ ਪਿਆਰ ਨਹੀਂ ਸੀ ਸਗੋਂ ਉਹਨਾਂ ਪ੍ਰਤੀ ਤਿਰਸਕਾਰ ਦੀ ਭਾਵਨਾ ਸੀ।

ਕੁੰਦਾਪੁਰ ਦੇ ਬਜ਼ਾਰ ਵਿਚੋਂ ਵਾਪਸ ਅਉਂਦਿਆਂ ਰਾਮ ਆਈਤਾੜ ਇੱਕ ਬੋਰਾ ਲਾਲ ਮਿਰਚਾਂ ਦਾ ਸਿਰ ਤੇ ਰਖਕੇ ਲਿਆਇਆ ਸੀ। ਅੱਪਾ ਦੇ ਪਿੱਛੇ ਬੇਵਕੂਫ਼ਾਂ ਵਾਂਗ ਉਹ ਤੁਰਦਾ ਆਇਆ ਸੀ। ਉਸਦੇ ਅੱਪਾ ਕੋਲ ਗੱਡੇ ਨੂੰ ਦੇਣ ਲਈ ਦੋ ਆਨੇ ਵੀ ਨਹੀਂ ਸਨ। ਉਸਦੇ ਮਨ ਵਿਚ ਘਿਰਣਾਂ ਜਾਗ ਪਈ। ਇਕ ਵਿਚਾਰ ਮਗਰੋਂ ਦੂਸਰਾ ਵਿਚਾਰ ਉਸਦੇ ਮਨ ਵਿਚ ਉੱਠ ਰਿਹਾ ਸੀ। ਉਸ ਆਪਣੇ ਹੱਥ ਦੀ ਉਂਗਲੀ ਨਾਲ ਜ਼ਮੀਨ ਤੇ ਲੀਕਾਂ ਵਹੁਣੀਆਂ ਸ਼ੁਰੂ ਕਰ ਦਿਤੀਆਂ। ਉਸਦੇ ਅਰਥਵਿਹੀਨ ਅਕੇਵੇਂ ਦੀਆਂ ਸੂਚਕ ਇਹਨਾਂ ਲੀਕਾਂ ਨੂੰ ਸਮੁੰਦਰ ਦੀਆਂ ਲਹਿਰਾਂ ਅਉਂਦੀਆਂ ਤੇ ਮਿਟਾਕੇ ਲੋਪ ਹੋ ਜਾਂਦੀਆ। ਉਹ ਫ਼ਿਰ ਵਹੁਣ ਲਗ ਜਾਂਦਾ। ਅਖੀਰ ਹਨੇਰਾ ਪੈ ਗਿਆ ਤੇ ਉਸਨੂੰ ਆਪਣੀਆਂ ਵਾਹੀਆਂ ਲੀਕਾਂ ਹੀ ਦਿਸਣੋਂ ਹੱਟ ਗਈਆਂ। ਉਹ ਬੁੜ ਬੁੜ ਕਰਦਾ ਉਠਿਆ "ਉਹ! ਫਿਰ ਜੇਲ ਵਿਚ ਜਾਣ ਦਾ ਵਕਤ ਹੋ ਗਿਐ!" ਉਠਕੇ ਘਰ ਵਲ ਤੁਰ ਪਿਆ।

ਵਿਆਹ ਦਾ ਦਿਨ ਲੰਘਣ ਦੀ ਉਡੀਕ ਵਿਚ ਉਹ ਘੜੀਆਂ ਗਿਣ ਰਿਹਾ ਸੀ।

## 13

ਸੁੱਬੀ ਦਾ ਵਿਆਹ ਨੇੜੇ ਆ ਗਿਆ। ਹਫ਼ਤਾ ਕੁ ਪਹਿਲਾਂ ਮਾਦੱਪਾ ਆਪਣੀ ਪਤਨੀ ਸਮੇਤ ਆਈਤਾੜ ਦੇ ਘਰ ਆ ਗਿਆ। ਆਪਣੀ ਦੋਹਤਰੀ ਲਈ ਉਹਨਾਂ ਵੀ ਚਾਰ ਛੇ ਜਨਮਪਤਰੀਆਂ ਵੇਖੀਆਂ ਸਨ। ਪਰ ਇਸ ਰਿਸ਼ਤੇ ਤੇ ਉਹ ਬੜੇ ਖੁਸ਼ ਸਨ। ਮੰਦਰਤੀ ਵਾਲਿਆਂ ਨਾਲ ਉਹਨਾਂ ਦਾ ਦੂਰ ਦਾ ਰਿਸ਼ਤਾ ਵੀ ਨਿਕਲ ਆਇਆ ਸੀ। ਜੁਆਈ ਦੇ ਘਰ ਆਕੇ ਮਾਦੱਪੇ ਨੇ ਸਾਰੇ ਕੰਮ ਦੀ ਜ਼ਿੰਮੇਵਾਰੀ ਆਪਣੇ ਤੇ ਲੈ ਲਈ। ਆਈਤਾੜ ਦਾ ਭਾਰ ਹੌਲਾ ਹੋ ਗਿਆ। ਪਰ ਇਸ ਦਖਲ ਅੰਦਾਜ਼ੀ ਤੇ ਉਸਦੇ ਸੱਕਤਰ ਸੁਬਾਰਾਏ ਉਪਾਧਿਆ ਨੂੰ ਬੜੀ ਤਕਲੀਫ਼ ਹੋਈ। ਉਹ ਇਸ ਗਲ ਤੇ ਖੁਸ਼ ਨਹੀਂ ਸੀ। ਤੱਦ ਵੀ ਚਾਰ ਦਿਨ ਵਿਆਹ ਦੇ ਬੜੀ ਸੋਹਣੀ ਤਰ੍ਹਾਂ ਭੁਗਤ ਗਏ। ਸਰਸੋਤੀ ਇਸ ਗਲ ਤੇ ਬੜੀ ਖੁਸ਼ ਸੀ ਕਿ ਸੁੱਬੀ ਉਸਦੇ ਸਹੁਰਿਆਂ ਵਿਚ ਵਿਆਹੀ ਗਈ ਸੀ।

ਵਿਆਹ ਦੇ ਦਿਨਾਂ ਵਿਚ ਲੱਛੇ ਨੂੰ ਲਭਣਾ ਬੜਾ ਔਖਾ ਸੀ। ਨਾਨਾ ਵੀ ਤੇ ਉਸਦਾ ਅੱਪਾ ਵੀ ਸਭ ਨੂੰ ਦਸਦੇ ਕਿ ਉਹਨਾਂ ਦਾ ਮੁੰਡਾ ਅੰਗਰੇਜ਼ੀ ਪੜ੍ਹਦਾ ਸੀ। ਭਗਵਾਨ ਦੀ ਇੱਛਾ ਹੋਈ ਤਾਂ ਉਹ ਵਕੀਲ ਯਾਂ ਤਹਿਸੀਲਦਾਰ ਬਣ ਜਾਏਗਾ। ਇਸ ਗਲ ਤੇ ਦੋਵਾਂ ਨੂੰ ਬੜਾ ਗਰਵ ਸੀ। ਲੱਛੇ ਨੂੰ ਬੁਲਾਉਂਦੇ ਤਾਂ ਉਹ ਨੇੜੇ ਨਾ ਅਉਂਦਾ। ਜੇ ਅਉਂਦਾ ਤਾਂ ਬੁੱਤ ਬਣਕੇ ਖਲੋ ਜਾਂਦਾ। ਆਈਤਾੜ ਖਿੱਝ ਗਿਆ "ਕੀ ਗਲ ਤੇਰੇ ਮੂੰਹੋਂ ਦੋ ਅੱਖਰ ਅੰਗਰੇਜ਼ੀ ਦੇ ਨਹੀਂ ਨਿਕਲਦੇ। ਯੈਸ, ਪੈਸ ਵੀ ਨਹੀਂ ਕਰ ਸਕਦਾ ਤਾਂ ਤੇਰੀ ਅੰਗਰੇਜ਼ੀ ਕਾਹਦੇ ਲੇਖੇ।" ਉਸਤੋਂ ਬਾਦ ਲੱਛੇ ਨੇ ਘਰੋਂ ਬਾਹਰ ਰਹਿਣਾ ਸ਼ੁਰ ਕਰ ਦਿਤਾ। ਘਰ ਦੇ ਪਿਛਵਾੜੇ ਹੋਨੇਂ ਰੁਖਾਂ ਦੇ ਝੁੰਡ ਵਿਚ ਜਾ ਬਹਿੰਦਾ ਨਹੀਂ ਤਾਂ ਸਮੁੰਦਰ ਦੇ ਕੰਢੇ। ਵਿਆਹ ਦੇ ਘਰ ਹਜ਼ਾਰਾਂ ਕੰਮ ਸਨ, ਪਰ ਉਹ ਕਿਸੇ ਕੰਮ ਜੋਗਾ ਨਹੀਂ ਸੀ। ਆਈਤਾੜ ਨੂੰ ਹਰ ਕੰਮ ਬਗਾਨਿਆਂ ਨੂੰ ਆਖ ਕਰਵਾਣਾ ਪੈਂਦਾ।

"ਢੱਠੇ ਖੂਹ ਵਿਚ ਜਾਏ ਇਹ ਇੰਗਲਿਸ਼। ਏਨਾਂ ਵੀ ਸੁਖ ਨਹੀਂ ਇਸ ਮੁੰਡੇ ਦਾ ਕਿ ਆਏ ਗਏ ਨੂੰ ਪਾਣੀ ਹੀ ਪੁੱਛ ਲਵੇ।" ਇਕ ਵਾਰੀ ਲੱਛਾ ਨਜ਼ਰੀਂ ਪੈ ਗਿਆ ਤਾਂ ਉਸਨੂੰ ਪਾਨ ਲਿਆਉਣ ਲਈ ਕਿਹਾ ਤੇ ਪਾਣੀ ਲਿਆਉਣ ਲਈ ਕਿਹਾ। ਉਹ ਚੂਨਾਂ ਸੁਪਾਰੀ ਬਿਨਾਂ ਪਾਨ ਲੈ ਆਇਆ। ਗੁੜ ਬਿਨਾਂ ਸਿਰਫ਼ ਪਾਣੀ ਦਾ ਭਾਂਡਾ ਚੁੱਕ ਲਿਆਇਆ। ਆਈਤਾੜ ਨੂੰ ਪੂਰਾ ਯਕੀਨ ਹੋ ਗਿਆ ਕਿ ਅੰਗਰੇਜ਼ੀ ਪੜ੍ਹੇ ਘਰ ਦੇ ਕਿਸੇ ਕੰਮ ਜੋਗੇ ਨਹੀਂ ਰਹਿੰਦੇ।

ਵਿਆਹ ਹੋ ਗਿਆ ਮਹਿਮਾਨ ਚਲੇ ਗਏ। ਅੱਪਾ ਦੇ ਜ਼ੋਰ ਦੇਣ ਤੇ ਲੱਛਾ ਡੋਲੀ ਨਾਲ ਸੁੱਬੀ ਦੇ ਸਹੁਰਿਆਂ ਦੇ ਘਰ ਤਾਂਈ ਚਲਾ ਗਿਆ। ਉਥੇ ਨਾ ਉਹ ਬੱਚਿਆਂ ਵਿਚ ਰਲੇ ਮਿਲੇ ਨਾ ਵਡਿਆਂ ਵਿਚ ਬੈਠੇ। ਘਰ ਵਾਪਸ ਆਕੇ ਛੱਪਰ

ਢਹੁਣ ਤੇ ਹੋਰ ਸਾਰੇ ਕੰਮ ਮੁਕਾਉਣ ਮਗਰੋਂ ਆਈਤਾੜ ਸਹੁਰੇ ਨੂੰ ਕਹਿਣ ਲਗਾ "ਮੈਨੂੰ ਲੱਛੇ ਦੀ ਬੜੀ ਚਿੰਤਾ ਏ।"

"ਕਾਹਦੀ ਚਿੰਤਾ? ਕੀ ਗਲ ਉਸਦੀ ਸਿਹਤ ਠੀਕ ਨਹੀਂ।"

"ਨਹੀਂ ਇਹੋ ਜਿਹੀ ਕੋਈ ਗਲ ਨਹੀਂ। ਚੰਗਾ ਭਲਾ ਏ ਰੱਜਕੇ ਖਾਂਦਾ ਏ। ਪਰ ਉਹ ਇਹੋ ਜਿਹਾ ਬੇਵਕੂਫ਼ ਨਿਕਲੇਗਾ ਇਹ ਤਾਂ ਮੈਂ ਸੋਚ ਵੀ ਨਹੀਂ ਸੀ ਸਕਦਾ। ਕੋਈ ਵੀ ਕੰਮ ਕਰਨ ਜੋਗਾ ਨਹੀਂ। ਕੋਈ ਗਲ ਉਸਦੀ ਖੋਪਰੀ ਵਿਚ ਜਾਂਦੀ ਹੀ ਨਹੀਂ। ਨਿਰੀ ਇੰਗਲਿਸ਼ ਪੜ੍ਹਕੇ ਉਹ ਕੀ ਕਰੇਗਾ?"

"ਤੁਸੀਂ ਜੋ ਇਥੇ ਵੇਖਿਐ ਉਸਦੇ ਅਧਾਰ ਤੇ ਕਹਿੰਦੇ ਓ! ਉਸਦੀ ਨਾਨੀ ਨੂੰ ਪੁਛੋ ਉਹ ਦਸੇਗੀ ਉਸਦੇ ਵਰਗਾ ਸੋਹਣਾ ਤਾਂ ਕੋਈ ਬੋਲਣਾ ਹੀ ਨਹੀਂ ਜਾਣਦਾ। ਕਿਹਾ ਚੁਸਤ ਚਲਾਕ ਏ। ਇਥੇ ਉਹ ਘੱਟ ਵੱਧ ਅਉਂਦੈ ਇਸ ਲਈ ਵਧੇਰੇ ਚੁਪ ਹੀ ਰਹਿਦੈ।"

ਏਨੇਂ ਚਿਰ ਵਿਚ ਸੁੱਬਾਰਾਏ ਉਥੇ ਆ ਗਿਆ। ਹੱਥ ਵਿਚ ਕਾਗਜ਼ਾਂ ਦੀ ਦੱਥੀ ਸੀ। ਅਉਂਦਿਆਂ ਹੀ ਕਹਿਣ ਲਗਾ "ਆਈਤਾੜ ਵਿਆਹ ਤਾਂ ਬਹੁਤ ਸੋਹਣਾ ਹੋ ਗਿਐ। ਬਰਾਤ ਨਾਲ ਇਸਤੋਂ ਦੁੱਗਣੇ ਬੰਦੇ ਅਉਂਦੇ ਜੇ ਉਸ ਦਿਨ ਉਸ ਕਮੀਨੇ ਸ਼ੀਨੇ ਦੇ ਮੁੰਡੇ ਦੀ ਬਰਾਤ ਨਾ ਨਿਕਲਦੀ।"

"ਉਸਦਾ ਨਾਂ, ਨਾ ਲੈ ਮੇਰੇ ਸਾਹਮਣੇ। ਮੇਰੀ ਸੁੱਬੀ ਦੇ ਵਿਆਹ ਵਾਲੇ ਦਿਨ ਹੀ ਉਸ ਆਪਣੇ ਮੁੰਡੇ ਦਾ ਵਿਆਹ ਧਰਨਾ ਸੀ। ਜਿਵੇਂ ਹੋਰ ਕੋਈ ਲਗਨ ਹੀ ਨਾ ਰਹਿ ਗਿਆ ਹੋਵੇ। ਵਾਸੂਦੇਵ ਮੁਖੀਏ ਦੇ ਘਰੋਂ ਕੁੜੀ ਲਿਆਉਣ ਦਾ ਘੁਮੰਡ ਉਸਨੂੰ ਬੋਹੜਾ ਸੀ। ਉਸ ਕਰਕੇ ਬੋਹੜੇ ਹੀ ਬੰਦੇ ਆਏ ਹੋਣੇ ਨੇਂ। ਕਿੰਨਾ ਖਾਣਾ ਖਰਾਬ ਹੋਇਆ। ਚਲੋਂ ਮੁਜਾਰਿਆਂ ਦੀ ਕਿਸਮਤ ਜਾਗ ਪਈ ਉਨ੍ਹਾ ਨੂੰ ਚਾਰ ਦਿਨ ਵਧੀਆ ਖਾਣ ਨੂੰ ਮਿਲ ਗਿਆ।"

"ਖੈਰ ਛਡ ਇਸ ਗਲ ਨੂੰ, ਇਹ ਦਸ ਲੱਛਾ ਕਿਥੇ ਏ?" ਉਪਾਧਿਆ ਨੇ ਪੁਛਿਆ। "ਪਿਛਵਾੜੇ ਰੁਖਾਂ ਦੇ ਝੁੰਡ ਵਿਚ ਬੈਠਾ ਹੋਣਾ ਏ। ਮੈਂ ਇਹੋ ਤਾਂ ਕਹਿ ਰਿਹਾ ਸਾਂ ਕਿ ਮੁੰਡੇ ਦੇ ਲਛੱਣ ਠੀਕ ਨਹੀਂ।" ਆਈਤਾੜ ਨੇ ਕਿਹਾ।

"ਲੱਛਣ ਠੀਕ ਨਹੀਂ, ਮਜਾਕ ਕਰ ਰਿਹੈਂ?"

ਮਾਦੱਪੇ ਦੇ ਮੂੰਹ ਵਿਚ ਪਾਨ ਸੀ। ਉਸ ਜਲਦੀ ਨਾਲ ਵਿਹੜੇ ਤੋਂ ਬਾਹਰ ਜਾਕੇ ਥੁਕਿਆ ਤੇ ਆਕੇ ਕਹਿਣ ਲਗਾ "ਸੁੱਬਾਰਾਏ ਤੂੰ ਹੀ ਸਮਝਾ ਆਈਤਾੜ ਨੂੰ ਕਿ ਮੁੰਡੇ ਵਿਚ ਕੋਈ ਬੁਰਾਈ ਨਹੀਂ। ਮੁੰਡਾ ਖੁੰਡਾ ਏ ਕਦੀ ਕਦਾਈਂ ਅੜ ਜਾਂਦਾ ਏ। ਇਥੇ ਆਕੇ ਲੱਛੇ ਨੇ ਚੁਪ ਵੱਟੀ ਰਖੀ ਏ। ਉਸਨੂੰ ਵੇਖਕੇ ਆਈਤਾੜ ਚਿੰਤਾ ਵਿਚ ਪੈ ਗਿਐ।"

"ਹੋਰ ਕੀ, ਜਿਹੜੇ ਚੁਪ ਰਹਿੰਦੇ ਨੇ, ਉਹ ਆਪਣਾ ਅਸਲੀ ਰੰਗ ਪਿੱਛੋਂ ਦਿਖਾਂਦੇ ਨੇਂ। ਮੈਂ ਲੱਛੇ ਨੂੰ ਕਿਉਂ ਲਭਣ ਡਿਹਾਂ ਪਤੇ? ਉਸ ਕੱਛ ਵਿਚੋਂ ਕਾਗਜ਼ਾਂ ਦੀ ਦੱਥੀ ਕਢੀ ਤੇ ਉਸਦੇ ਅਗੇ ਕਰਕੇ ਐਵੇਂ ਜਿਹੇ ਕਪੜੇ ਵਿਚੋਂ ਕਾਗਜ਼ ਖੋਹਲੇ ਤੇ ਉਹਨਾਂ ਤੋਂ ਧੂੜ ਝਾਈ "ਉਸ ਕੋਲੋਂ ਇਹ ਰੀਕਾਰਡ ਪੜਾਉਣ ਲਈ ਲਿਆਂਦਿਆਂ।" ਸੁੱਬਾਰਾਏ ਨੇ ਕਿਹਾ।

"ਲੱਛਾ ਪੜੇਗਾ ਇਹ ਰੀਕਾਰਡ! ਉਹ ਤਾਂ ਸ਼ਰਮ ਨਾਲ ਮੂੰਹ ਨਹੀਂ ਖੋਹਲਦਾ।" ਆਈਤਾੜ ਨੇ ਕਿਹਾ।

"ਇਹ ਕਾਹਦੇ ਰੀਕਾਰਡ ਨੇ ਸੁੱਬਾਰਾਇਐ?" ਮਾਦੱਪੇ ਨੇ ਪੁਛਿਆ।

"ਇਹ ਵੇਖੋ, ਕਿਸੇ ਪੁਰਾਣੇ ਰੀਕਾਰਡ ਵਿਚ ਸਾਡੇ ਘਰ ਦੇ ਦਖਣੀ ਪਾਸੇ ਦੇ ਦੋ ਖੇਤ ਮੰਦਰ ਨੂੰ ਦਿਤੇ ਹੋਏ ਸਨ। ਪਰ ਉਹਨਾਂ ਦਾ ਕੋਈ ਠੀਕ ਹਵਾਲਾ ਨਹੀਂ ਸੀ ਮਿਲ ਰਿਹਾ। ਸ਼ੀਨੇ ਮਈਏ ਨੇ ਦੋਵੇਂ ਖੇਤ ਆਪਣੇ ਕਬਜ਼ੇ ਵਿਚ ਕਰ ਲਏ। ਪਰਸੋਂ ਆਕੇ ਤੁਹਾਡੇ ਦੋਹਤਰੇ ਨੂੰ ਇਹ ਰੀਕਾਰਡ ਦਿਖਾਏ ਤਾਂ ਉਸ ਸਾਫ਼ ਸਾਫ਼ ਪੜਕੇ ਸੱਭ ਦੇ ਅਰਥ ਦਸ ਦਿਤੇ। ਇਕ ਵਾਰੀ ਫ਼ਿਰ ਪੜ੍ਹਾਕੇ ਦੇਖਣਾ ਚਹੁੰਦਾ ਜੇ ਕੋਈ ਹੋਰ ਨੁਕਤਾ ਮਿਲ ਜਾਵੇ।"

"ਉਸਨੇ ਉਹ ਤੈਨੂੰ ਰੀਕਾਰਡ ਪੜਕੇ ਸੁਣਾਏ—ਹੈਂ ਸੁੱਬਾਰਾਏ ਉਹ ਪੜਦਾ ਏ ਅਜੇ ਤੀਜੀ ਫ਼ਾਰਮ ਵਿਚ—ਏਨਾਂ ਥੋਹੜਾ ਏ। ਸਾਡਾ ਮਾਸਟਰ ਦਾਸੱਪਾ ਵੀ ਚੰਗੀ ਅੰਗਰੇਜ਼ੀ ਜਾਣਦਾ ਏ ਪਰ ਰੀਕਾਰਡ ਤਾਂ ਉਸਤੋਂ ਵੀ ਨਹੀਂ ਪੜ੍ਹ ਹੁੰਦੇ।"

ਆਈਤਾੜ ਨੂੰ ਉਹਨਾਂ ਦੀਆਂ ਗੱਲਾਂ ਤੇ ਯਕੀਨ ਨਾ ਆਇਆ। "ਅੱਛਾ ਜਾਹ ਆਪਣੇ ਵਕੀਲ ਨੂੰ ਲਭਕੇ ਲਿਆ। ਸਾਡਾ ਮੁਜਾਰਾ ਸੂਰਾ ਕਹਿੰਦੇ ਕਿ ਉਹ ਤਾਂ ਦਿਨੇ ਰਾਤ ਰੁਖਾਂ ਵਿਚਕਾਰ ਬੈਠਾ ਰਹਿੰਦੈ। ਨਹੀਂ ਤੇ ਸਮੁੰਦਰ ਕੰਢੇ ਬੈਠਾ ਹੁੰਦੈ। ਗਰਮੀਆਂ ਵਿਚ ਬਹਿਣ ਲਈ ਇਹ ਠੰਡੀਆਂ ਥਾਵਾਂ ਨੇ ਨਾ, ਘਰ ਤਾਂ ਉਸ ਲਈ ਜਗ੍ਹਾ ਹੀ ਨਹੀਂ ਹੈਗੀ।"

"ਠੀਕ ਏ, ਮੈਂ ਵੇਖਕੇ ਅਉਂਦਾ। ਮੈ ਕਹਿਨਾਂ ਆਈਤਾੜ ਤੇਰਾ ਲੱਛਾ ਬੜਾ ਵਧੀਆ ਵਕੀਲ ਬਣੇਗਾ। ਉਸਦੀ ਲਿਆਕਤ ਵੇਖਕੇ ਮੈਂ ਵੀ ਪਛਤਾਉਂਨਾਂ ਮੈਂ ਆਪਣੇ ਪੁੱਤਰ ਨੂੰ ਵੀ ਅੰਗਰੇਜ਼ੀ ਸਕੂਲ ਵਿਚ ਪਾਇਆ ਹੁੰਦਾ। ਪਰ ਮੈਂ ਐਨਾਂ ਪੈਸਾ ਕਿਥੋਂ ਲਿਆਂਦਾ। ਉਹ ਤਾਂ ਰਸੋਈਆ ਬਣਕੇ ਹੀ ਗੁਜ਼ਾਰਾ ਕਰੇਗਾ।"

ਸੁੱਬਾਰਾਇਆ ਲੱਛੇ ਨੂੰ ਲੱਭਣ ਗਿਆ! ਪਿਛੋਂ ਵੀ ਆਈਤਾੜ ਮੁੰਡੇ ਬਾਰੇ ਝੂਰਦਾ ਰਿਹਾ। "ਸ਼ੀਨੇ ਮਈਏ ਦੇ ਪੁੱਤਰ ਤਾਂ ਹੋਟਲ ਦੇ ਕੰਮ ਵਿਚ ਲੱਗ ਗਏ ਨੇਂ। ਐਨਾਂ ਪੈਸਾ ਕਮਾ ਰਹੇ ਨੇ। ਪਿਉ ਨੂੰ ਉਹਨਾਂ ਮੁਖੀਆ ਬਣਾ ਦਿਤੈ। ਮੈਂ ਤਾਂ ਇਸ ਚਿੰਤਾ ਵਿਚ ਆਂ ਕਿ ਮੇਰਾ ਮੁੰਡਾ ਖਾਨਦਾਨ ਦਾ ਨਾਂ ਹੀ ਨਾ ਡੋਬ ਦੇਵੇ।" "ਅਜੇ ਮੁੰਡੇ ਦੀ ਉਮਰ ਹੀ ਕੀ ਏ। ਤੁਸੀ ਉਸਨੂੰ ਡਾਂਟਿਆ ਹੋਣੈਂ। ਉਹ ਡਰਦਾ ਮਾਰਾ ਘਰ

ਨਹੀਂ ਟਿਕਦਾ।" ਮਾਦੱਪੇ ਨੇ ਕਿਹਾ। ਏਨੇਂ ਚਿਰ ਵਿਚ ਸੁੱਬਾਰਾਏ ਆ ਗਿਆ। "ਆਈਤਾੜ ਮੈਂ ਤੈਨੂੰ ਕਹਿੰਦਾ ਸੀ, ਤੇਰਾ ਮੁੰਡਾ ਸਧਾਰਣ ਮੁੰਡਾ ਨਹੀਂ। ਸਾਡੇ ਕੁੰਦਾਪਰ ਦੇ ਵਕੀਲ ਨਾਲੋਂ ਦੋ ਹੱਥ ਉਪਰ ਹੀ ਹੋਵੇਗਾ।" ਉਸ ਵਿਹੜੇ ਵਿੱਚ ਪੈਰ ਧਰਦਿਆਂ ਹੀ ਕਿਹਾ। ਉਸਦੀ ਖੁਸ਼ੀ ਦਾ ਕੋਈ ਟਿਕਾਣਾਂ ਨਹੀਂ ਸੀ। ਲੱਛੇ ਦੇ ਰੀਕਾਰਡ ਪੜ ਸਕਣ ਦੀ ਖੁਸ਼ੀ ਤੋਂ ਵੱਧ ਖੁਸ਼ੀ ਤਾਂ ਉਸਨੂੰ ਆਪਣੇ ਖੇਤਾਂ ਬਾਰੇ ਉਸਤੋਂ ਮਿਲੀ ਜਾਣਕਾਰੀ ਕਰਕੇ ਸੀ।

"ਦੇਖੋ ਮਾਦੱਪਈਆ ਇਹ ਫ਼ੈਸਲੇ ਦੀ ਨਕਲ ਨਹੀਂ। ਕਾਗਜ਼ ਭਾਂਵੇ ਬੜਾ ਪੁਰਾਣਾ ਏ ਪਰ ਮੇਰੇ ਲਈ ਬੜਾ ਲਾਭਦਾਇਕ ਏ। ਇਹ ਮੰਗਲੌਰ ਦੀ ਕਚਹਿਰੀ ਤੋਂ ਮਿਲੇ ਮੁਕਦਮੇ ਦਾ ਫ਼ੈਸਲਾ ਏ। ਇਹ ਕਾਗਜ਼ ਵਾਸੁਦੇਵ ਮੁਖੀਏ ਨੇ ਮੇਰੇ ਅੱਪਾ ਨੂੰ ਲਿਆਕੇ ਦਿਤਾ। ਇਸ ਵਿਚ ਲਿਖਿਆ ਏ ਕਿ ਸਾਡੇ ਖੇਤਾਂ ਦੇ ਨਾਲ ਲਗਦੇ 'ਫ਼ੀਲਡ' ਮੰਦਰ ਦੇ ਖਰਚ ਲਈ ਛਡੇ ਨੇਂ। ਫ਼ੀਲਡ ਦਾ ਮਤਲਬ ਲੱਛੇ ਨੇ ਦਸਿਐ ਖੇਤ। ਕਲ ਕੁੰਦਾਪੁਰ ਜਾਕੇ, ਇਹ ਕਾਗਜ਼ ਵਕੀਲ ਨੂੰ ਵਖਾਕੇ ਉਸ ਚੋਰ ਸ਼ੀਨੇ ਨੂੰ ਰਜਿਸਟਰੀ ਨੋਟਿਸ ਭਿਜਵਾਵਾਂਗਾ।"

ਮਾਦੱਪਈਆ ਨੇ ਉਹ ਕਾਗਜ਼ ਫ਼ੜ ਲਏ। ਰਾਮ ਆਈਤਾੜ ਵੀ ਉਥੇ ਆ ਗਿਆ। ਉਸ ਨਾਲ ਵੀ ਉਸ ਪੁਰਾਣੇ ਫ਼ੈਸਲੇ ਵਾਲੇ ਕਾਗਜ਼ ਬਾਰੇ ਗਲ ਬਾਤ ਕੀਤੀ। ਉਹ ਕਾਗਜ਼ ਉਸਨੂੰ ਵੀ ਦਿਖਾਇਆ ਤੇ ਕਹਿਣ ਲੱਗਾ "ਮਾਦੱਪਈਆ ਤੇਰੇ ਦੋਹਤਰੇ ਦਾ ਦਿਮਾਗ ਬੜਾ ਤੇਜ਼ ਏ।" ਏਨਾਂ ਕਹਿਕੇ ਉਪਾਧਿਆ ਸੁੱਬਾਰਾਏ ਚਲਾ ਗਿਆ।

ਰਾਮ ਆਈਤਾੜ ਨੂੰ ਅਜੇ ਵੀ ਯਕੀਨ ਨਹੀਂ ਸੀ ਆ ਰਿਹਾ। "ਅਜ ਆਪਣੇ ਪੁੱਤਰ ਦੀ ਕਾਬਲੀਅਤ ਵੇਖ ਹੀ ਲਵਾਂ।" ਉਸ ਫ਼ੈਸਲਾ ਕੀਤਾ।

ਲੱਛਾ ਰੋਟੀ ਖਾਕੇ ਜਾਕੇ ਲੰਮਾ ਪੈ ਗਿਆ ਸੀ ਤੇ ਸੌਣ ਦਾ ਬਹਾਨਾ ਕਰ ਰਿਹਾ ਸੀ। ਆਈਤਾੜ ਨੇ ਵਾਜ ਮਾਰੀ "ਲੱਛੇ ਇਧਰ ਆ।" ਲੱਛਾ ਮਚੱਲਾ ਬਣਕੇ ਪਿਆ ਰਿਹਾ। ਅਖੀਰ ਮਾਦੱਪੇ ਨੇ ਜਾਕੇ ਉਸਨੂੰ ਉਠਾਕੇ ਲਿਆਂਦਾ। ਉਸਦੇ ਸਾਹਮਣੇ ਕਚਹਿਰੀ ਦੇ ਇਕ ਦੋ ਰੀਕਾਰਡ ਰਖੇ ਜਿਸਦੇ ਵਿਸ਼ੇ ਬਾਰੇ ਮਾਦੱਪਈਆ ਜਾਣਦਾ ਸੀ। "ਇਸਦੇ ਵਿਚ ਕੀ ਲਿਖਿਐ? ਇਹ ਨਾਗਈਆ ਸੇਠੀ ਤੇ ਹੋਏ ਮੁਕਦਮੇ ਦੀ ਡਿਗਰੀ ਦੀ ਨਕਲ ਏ ਨਾ?" ਲੱਛੇ ਨੂੰ ਪੁਛਿਆ। ਲੱਛੇ ਨੇ ਪੰਨੇ ਤੇ ਪੰਨਾ ਪਰਤਾਕੇ ਅੰਦਾਜ਼ੇ ਨਾਲ ਅੰਗਰੇਜ਼ੀ ਵਿਚ ਲਿਖਿਆ ਪੜਕੇ ਸੁਣਾ ਦਿਤਾ। ਆਈਤਾੜ ਦੀ ਤਸੱਲੀ ਹੋ ਗਈ। ਉਸਦੀ ਅੰਗਰੇਜ਼ੀ ਪੜਾਈ ਕਿਸੇ ਕੰਮ ਤਾਂ ਆ ਰਹੀ ਸੀ। "ਸ਼ੁਕਰ ਏ ਰਬਾ। ਤੂੰ ਨਾ ਖੇਤ ਵਾਹੀਂ, ਨਾ ਨਦੀ ਵਿਚੋਂ ਮਿੱਟੀ ਕਢਕੇ ਢੋਈਂ।" ਮੁੰਡੇਂ ਦੀ ਪਿੱਠ ਥਾਪੜਦਿਆਂ ਉਸ ਕਿਹਾ। ਨਾਨੇ ਨੇ ਵੀ ਸ਼ਾਬਾਸ ਦੇਕੇ ਮੁੰਡੇ ਨੂੰ ਉਥੋਂ ਭੇਜ ਦਿਤਾ।

ਲੱਛਾ ਜਾਕੇ ਫ਼ਿਰ ਲੰਮਾ ਪੈ ਰਿਆ। ਆਪਣੇ ਬਾਰੇ ਹੁੰਦੀਆਂ ਗਲਾਂ ਉਸਦੇ ਕੰਨੀਂ ਪੈ ਰਹੀਆਂ ਸਨ। ਆਈਤਾੜ ਕਹਿ ਰਿਹਾ ਸੀ ਕਿ ਮੁੰਡੇ ਦੀ ਹਾਈ ਸਕੂਲ ਦੀ ਪੜ੍ਹਾਈ ਕੁੰਦਾਪੁਰ ਵਿੱਚ ਹੋਵੇ। ਉਥੇ ਹਵਾ ਪਾਣੀ ਚੰਗਾ ਏ, ਨਾਲੇ ਉਥੇ ਮੈਂ ਉਸਨੂੰ ਮਿਲਣ ਅਸਾਨੀ ਨਾਲ ਜਾ ਸਕਦਾਂ। ਸੁਣਿਐ ਉਡੱਪੀ ਤੋਂ ਇਕ ਟਾਂਗਾ ਕੁੰਦਾਪੁਰ ਲਈ ਚਲਦੈ।" ਮਾਦੱਪਈਆਂ ਕਹਿਣ ਲੱਗਾ "ਛੋਟੇ ਜਿਹੇ ਮੁੰਡੇ ਨੂੰ ਕਲਿਆਂ ਐਡੀ ਦੂਰ ਨਹੀਂ ਛਡਣਾ ਚਾਹੀਦਾ।"

"ਸਕੂਲ ਅਜੇ ਜੁਲਾਈ ਵਿਚ ਸ਼ੁਰੂ ਹੋਣੇ ਨੇਂ। ਅਜੇ ਪੰਦਰਾਂ ਦਿਨ ਪਏ ਨੇਂ। ਦੇਖ ਲੈਨੇਂ ਆਂ।" ਆਈਤਾੜ ਨੇ ਕਿਹਾ।

ਅਗਲੇ ਦਿਨ ਮਾਦੱਪਾ ਤੇ ਉਸਦੀ ਪਤਨੀ ਆਪਣੇ ਪਿੰਡ ਵਾਪਸ ਚਲੇ ਗਏ। ਜਾਂਦੀ ਵਾਰੀ ਸਤਿਆਭਾਮਾ ਨੂੰ ਕਹਿ ਗਏ "ਮੁੰਡੇ ਨੂੰ ਛੇਤੀਂ ਭੇਜ ਦਿਆ ਜੇ।" "ਅੱਪਾ ਉਸਨੂੰ ਚਾਰ ਦਿਨ ਇਥੇ ਰਹਿ ਲੈਣ ਦੇਹ" ਅਗੋਂ ਸਤਿਆਭਾਮਾ ਨੇ ਕਿਹਾ।

ਸੁੱਬਾਰਾਏ ਉਪਾਧਿਆ ਨੇ ਕੁੰਦਾਪਰ ਜਾਣ ਤੋਂ ਪਹਿਲਾਂ ਮੰਗਲੋਰ ਦੀ ਕਚਹਿਰੀ ਦੇ ਦਿੱਤੇ ਫੈਸਲੇ ਦੀ ਡੌਂਡੀ ਪਿੱਟੀ ਨਾਲ ਹੀ ਆਈਤਾੜ ਦੇ ਮੁੰਡੇ ਬਾਰੇ ਢੰਡੋਰਾ ਪਿਟਿਆ ਕਿ ਉਹ ਪਾਣੀ ਪੀਣ ਵਾਂਗ ਅੰਗਰੇਜ਼ੀ ਪੜ੍ਹਦਾ ਏ। ਉਸ ਦਿਨ ਤੋਂ ਪਿੰਡ ਦੇ ਬੰਦੇ ਜਿੰਨ੍ਹਾਂ ਮੁਕਦਮੇ ਕੀਤੇ ਸਨ ਆਈਤਾੜ ਕੋਲ ਆਉਣ ਲੱਗ ਪਏ। "ਆਈਤਾੜ ਤੇਰਾ ਮੁੰਡਾ ਕਿਥੇ ਏ? ਜ਼ਰਾ ਇਹ ਕਾਗਜ਼ ਪੜ੍ਹਾਉਣਾ ਸੀ"। ਕਾਗਜ਼ ਵਖਾਕੇ ਕਹਿੰਦੇ। ਆਈਤਾੜ ਦੇ ਖੁਸ਼ੀ ਤੇ ਮਾਣ ਨਾਲ ਪੈਰ ਜ਼ਮੀਨ ਤੇ ਨਾ ਟਿਕਦੇ। ਸ਼ੀਨੇ ਮਈਏ ਨੇ ਵੀ ਕੁੱਝ ਕਾਗਜ਼ ਪੜਵਾਏ। ਪਰ ਕਿਸੇ ਦੇ ਰਾਹੀਂ ਭੇਜਕੇ। ਆਪ ਤਾਂ ਉਥੇ ਆਉਂਦਿਆਂ ਉਸਨੂੰ ਆਪਣੀ ਹੇਠੀ ਮਹਿਸੂਸ ਹੁੰਦੀ ਸੀ। ਇਕ ਦੋ ਕਾਗਜ਼ ਤਾਂ ਉਸ ਕਿਸੇ ਰਾਹੀਂ ਭੇਜਕੇ ਪੜਵਾ ਲਏ। ਪਰ ਕੁੱਝ ਖਾਸ ਕਾਗਜ ਉਹ ਆਪ ਪੜ੍ਹਾਉਣਾਂ ਚਹੁੰਦਾ ਸੀ। ਸੋ ਉਸ ਲਈ ਕੋਈ ਰਾਹ ਢੂੰਦਣ ਲੱਗਾ।

ਇਕ ਵਾਰੀ ਹੋਨੇ ਦੇ ਰੁਖਾਂ ਵਿਚਕਾਰ ਬੱਚੇ ਨੂੰ ਬੈਠਿਆ ਵੇਖਿਆ ਤਾਂ ਕਹਿਣ ਲੱਗਾ "ਕੀ ਗਲ ਤੂੰ ਤਾਂ ਪੜੂਮਨੂਰ ਦਾ ਹੀ ਹੋ ਗਿਆਂ। ਸਾਨੂੰ ਭੁੱਲ ਹੀ ਗਿਆ। ਚਲ ਆ ਘਰ ਚਲ। ਤੇਰੇ ਹਾਣੀ ਤਾਂ ਸਾਰੇ ਬੰਗਲੌਰ ਚਲੇ ਗਏ ਨੇ। ਵਰਟੇ ਦੇ ਜਾਣ ਦਾ ਤਾਂ ਤੈਨੂੰ ਪਤਾ ਹੀ ਏ। ਹੁਣ ਉਸਤੋਂ ਛੋਟੇ ਤੇ ਸਭ ਤੋਂ ਛੋਟੇ ਸ਼ੇਖਰ ਨੂੰ ਵੀ ਭੇਜ ਦਿਤਾ ਏ। ਤੇਰੀ ਭੈਣ ਸੁੱਬੀ ਦੇ ਵਿਆਹ ਤੇ ਨਹੀਂ ਆ ਸਕੇ ਸਾਡੇ ਘਰ ਵੀ ਵਰਟੇ ਦਾ ਵਿਆਹ ਸੀ ਨਾ।" ਗਲੀਂ ਲਾਕੇ ਉਸਨੂੰ ਘਰ ਲੈ ਗਿਆ। ਬੰਗਲੌਰ ਤੋਂ ਆਈ ਮਠਿਆਈ ਖਾਣ ਲਈ ਦਿਤੀ। ਲੱਛੇ ਨੂੰ ਉਹ ਬੜੀ ਸੁਆਦ ਲੱਗੀ। ਫਿਰ ਸ਼ੀਨੇ ਨੇ ਆਪਣੇ ਕਾਗਜ਼ ਉਸਤੋਂ ਪੜਵਾ ਲਏ। ਉਸਤੋਂ ਪਿਛੋਂ ਵੀ ਲੱਛਾ ਇਕ ਦੋ ਵਾਰੀ ਸ਼ੀਨੇ ਦੇ ਘਰ ਗਿਆ। ਰਾਮ ਆਈਤਾੜ ਨੂੰ ਪਤਾ ਲੱਗ ਗਿਆ। "ਲੱਛੇ ਐਵੇਂ ਸਭ ਦੇ ਘਰ ਨਾ ਚਲਾ ਜਾਇਆ ਕਰ। ਤੈਨੂੰ ਪਤੇ ਸ਼ੀਨਾ ਮਈਆ ਤਾਂ ਸਾਨੂੰ

ਵੇਖ਼ ਨਹੀਂ ਸਕਦਾ।'' ਪਰ ਲੱਛੇ ਨੂੰ ਜੋ ਆਦਰ ਮਾਣ ਮਈਏ ਨੇ ਦਿਤਾ ਸੀ ਉਸਨੂੰ ਉਹ ਕਿਵੇਂ ਭੁਲ ਸੱਕਦਾ ਸੀ।

ਸਕੂਲ ਸ਼ੁਰੂ ਹੋਣ ਤੋਂ ਇਕ ਹਫ਼ਤਾ ਪਹਿਲਾਂ ਮਾਦੱਪੇ ਹੋਰਾਂ ਵਲੋਂ ਸੁਨੇਹਾ ਆ ਗਿਆ "ਲੱਛੇ ਨੂੰ ਭੇਜ ਦਿਉ।" ਲੱਛਾ ਜਾਣ ਲਈ ਤਿਆਰ ਹੋ ਪਿਆ।

ਫਿਰ ਘਰ ਦਿਆਂ ਰਲਕੇ ਸਲਾਹ ਕੀਤੀ। ਆਈਤਾੜ ਡੂੰਘੀ ਚਿੰਤਾ ਵਿਚ ਪੈ ਗਿਆ। ਲੱਛੇ ਨੂੰ ਫ਼ਿਰ ਨਾਨੇ ਦੇ ਘਰ ਛੱਡ ਦਿਤਾ ਤਾਂ ਉਹ ਸਾਡੇ ਹਥੋਂ ਤਾਂ ਉੱਕਾ ਗਿਆ? ਇਹ ਉਸਦਾ ਪਿਛਲਾ ਅਨੁਭਵ ਸੀ। ਦੂਜੀ ਮੁਸ਼ਕਿਲ ਸੀ ਉਸਨੂੰ ਹੋਟਲ ਵਿਚ ਛਡਿਆ ਤਾਂ ਖਰਚ ਬੜਾ ਹੋਣੈ। ਨਾਨੇ ਕੋਲ ਛਡਣ ਨਾਲ ਲੱਛੇ ਦੀ ਪੜਾਈ ਦਾ ਕੁਝ ਭਾਰ ਉਹਨਾਂ ਆਪਣੇ ਤੇ ਲੈ ਲੈਣਾਂ ਸੀ। ਇਹ ਵੀ ਸੋਚ ਸੀ। ਸਤਿਆ ਨੂੰ ਬੁਲਾਕੇ ਪੁਛਣ ਲਗਾ। "ਕੀ ਕਰੀਏ? ਤੇਰੇ ਅੱਪਾ ਨੇ ਕਿਹਾ ਏ ਕਿ ਉਸਨੂੰ ਉਡੱਪੀ ਦਾਖਲ ਕਰਾਈਏ?"

"ਮੈਂ ਕੀ ਆਖਾਂ? ਜੇ ਉਸ ਉਥੇ ਰਹਿਕੇ ਸਾਡੇ ਲਈ ਪਰਾਇਆ ਹੋ ਜਾਣੈ—" ਸਤਿਆਭਾਮਾ ਕਹਿਣ ਲਗੀ। ਸਰਸੋਤੀ ਬੋਲ ਪਈ "ਮੈਂ ਤੁਹਾਨੂੰ ਦਸਦੀਆਂ, ਅਗੋਂ ਮੰਨੋ ਜਾਂ ਨਾ ਮੰਨੋ ਤੁਹਾਡੀ ਮਰਜ਼ੀ ਏ। ਉੱਡਪੀ ਵਿਚ ਤਾਂ ਉਸਨੂੰ ਦਾਖਲ ਕਰਾਇਆ ਜੇ ਨਾ—ਤੇ ਨਾ ਹੀ ਨਾਨਕਿਆਂ ਦੇ ਘਰ ਛਡਿਆ ਜੇ। ਕਿੰਨਾਂ ਕੁ ਚਿਰ ਉਸਨੂੰ ਉਥੇ ਛਡੋਗੇ।"

"ਲੱਛੇ ਨੂੰ ਵੀ ਪੁੱਛ ਲਈਏ ਉਸਦੀ ਕੀ ਮਰਜ਼ੀ ਏ?" ਆਈਤਾੜ ਕਹਿਣ ਲੱਗਾ।

ਕੁੰਦਾਪੁਰ ਦਾ ਨਾਂ ਤਾਂ ਲੱਛੇ ਨੇ ਸੁਣਿਆ ਹੀ ਹੋਇਆ ਸੀ। ਉਥੋਂ ਦੇ ਕੁੱਛ ਮੁੰਡੇ ਉਸਦੇ ਨਾਲ ਉਡੱਪੀ ਵਿਚ ਪੜਦੇ ਸਨ। ਇਕ ਸਾਲ ਉਥੇ ਰਹਿਣਾ ਵੀ ਠੀਕ ਰਹੇਗਾ ਉਸ ਸੋਚਿਆ। ਪਰ ਝਟ ਹੀ ਉਸ ਪੈਂਤਰਾ ਬਦਲ ਲਿਆ ਤੇ ਕਹਿਣ ਲੱਗਾ ਉੱਡਪੀ ਹੀ ਠੀਕ ਰਹੇਗਾ।

ਆਈਤਾੜ ਨੇ ਕੁੰਦਾਪੁਰ ਲਈ ਹੀ ਜੋਰ ਦਿੱਤਾ ਜੇ ਤੁਰਕੇ ਜਾਣ ਦਾ ਔਖ ਹੋਵੇ ਤਾਂ ਹੁਣ ਤਾਂ ਉਥੇ ਯੱਕੇ ਚਲਣੇ ਸ਼ੁਰੂ ਹੋ ਗਏ ਸਨ। ਸਾਲਿਗਰਾਮ ਤਾਂਈ ਤੁਰਕੇ ਚਲਾ ਜਾਵੇ ਤੇ ਉਥੋਂ ਯੱਕੇ ਚ' ਬਹਿਕੇ ਕੁੰਦਾਪੁਰ ਅਪੜ ਜਾਵੇ। ਪਰ ਖਾਣ ਦਾ ਕੀ ਬੰਦੋਬਸਤ ਹੋਵੇ। ਖਾਵੇਗਾ ਕਿਹੜੇ ਹੋਟਲ ਵਿਚ? ਕੁੰਦਾਪੁਰ ਵਿਚ ਕੋਟੇਸ਼ਵਰ ਬ੍ਰਾਹਮਣਾਂ ਦਾ ਹੋਟਲ ਤਾਂ ਹੈ ਸੀ ਪਰ ਕੋਟਾ ਬ੍ਰਾਹਮਣਾਂ ਦਾ ਕੋਈ ਨਹੀਂ ਸੀ। ਇਹ ਇਕ ਹੋਰ ਭਾਰੀ ਸੋਚ ਸੀ। ਅਗਲੇ ਦਿਨ ਉਪਾਧਿਆ ਸੁੱਬਾਰਾਏ ਆਇਆ ਤਾਂ ਆਈਤਾੜ ਨੇ ਹਾਸੇ ਵਿਚ ਪੁਛਿਆ। "ਕਿਉਂ ਅਜ ਕੋਈ ਹੋਰ ਰੀਕਾਰਡ ਲਿਆਇਐਂ। ਕੋਈ ਹੋਰ ਪੁਰਾਣੇ ਕਾਗਜ ਕਢਕੇ ਜਾਂਦੇ ਜਾਂਦੇ ਲੱਛੇ ਕੋਲੋਂ ਸਮੁੰਦਰ ਦੇ ਪਾਣੀ ਤੇ ਵੀ ਆਪਣੇ ਹੱਕ ਦੇ ਰੀਕਾਰਡ ਪੜ੍ਹਾ ਲੈ।"

"ਤੇਰਾ ਕੀ ਖਿਆਲ ਏ ਮੇਰੇ ਤੇ ਮੁਕਦੱਮੇ ਕਰਨ ਦਾ ਭੂਤ ਸੁਆਰ ਹੋਇਐ। ਮੈਂ ਤੈਥੋਂ ਸਲਾਹ ਲੈਣ ਆਇਆਂ, ਠੀਕ ਠੀਕ ਦਸ।"

"ਕੀ ਗਲ ਏ?"

"ਮੈਂ ਸ਼ੀਨੇ ਨੂੰ ਰਜਿਸਟਰੀ ਨੋਟਸ ਭਿਜਵਾ ਦਿਤੇ। ਉਹ ਸਭ ਤੇਰੇ ਲੱਛੇ ਦੀ ਮਿਹਰਬਾਨੀ ਕਰਕੇ ਹੋਇਐ। ਇਕ ਹੋਰ ਗਲ ਪੁਛਣੀ ਏਂ। ਮੇਰਾ ਮੁੰਡਾ ਕੁੰਦਾਪੁਰ ਦੇ ਤਹਿਸੀਲਦਾਰ ਦੇ ਘਰ ਰੋਟੀ ਪਕਾਉਂਦਾ ਸੀ। ਹੁਣ ਤਹਿਸੀਲਦਾਰ ਦੀ ਬਦਲੀ ਕਾਰਕਾਡ ਹੋ ਗਈ ਏ। ਮੈਂ ਮੁੰਡਾ ਉਥੇ ਨਹੀਂ ਘਲਣਾਂ ਚਾਹੁੰਦਾ। ਉਥੇ ਕਈਆਂ ਨੂੰ ਪੁਛਿਆ ਤਾਂ ਉਹ ਕਹਿਣ ਲਗੇ ਮੁੰਡਾ ਚਾੜ੍ਹਨਾਂ ਪਕਾਉਣਾ ਸਿਖ ਗਿਐ ਤਾਂ ਇਕ ਛੋਟਾ ਜਿਹਾ ਹੋਟਲ ਖੋਹਲ ਲਵੇ। ਕੋਟੇ ਬ੍ਰਾਹਮਣਾਂ ਦੇ ਲਈ ਉਥੇ ਕੋਈ ਹੋਟਲ ਨਹੀਂ। ਮੈਨੂੰ ਇਸ ਮੁਕਦਮੇ ਲਈ ਇਧਰ ਉਧਰ ਜਾਣਾਂ ਪੈਂਦੇ। ਮੁੰਡਾ ਵੀ ਜੁਆਨ ਹੋ ਗਿਐ। ਕਿਵੇਂ ਕੰਮ ਚਲੇਗਾ?"

"ਕਿਵੇਂ ਕੰਮ ਚਲੇਗਾ? ਉਸਨੂੰ ਚਾੜ੍ਹਨਾਂ ਪਕਾਉਂਣਾਂ ਆਉਂਦੈ ਤਾਂ ਇਹੋ ਕੰਮ ਸ਼ੁਰੂ ਕਰ ਦੇਵੇ। ਸਾਡੇ ਪਿੰਡ ਦੇ ਜਿਹੜੇ ਕੁੰਦਾਪੁਰ ਜਾਂਦੇ ਨੇ ਉਹਨਾਂ ਨੂੰ ਸ਼ਾਮ ਤਾਂਈ ਭੁਖਿਆਂ ਰਹਿਣਾਂ ਪੈਂਦੇ। ਉਹਨਾਂ ਨੂੰ ਖਾਣ ਲਈ ਕੋਈ ਥਾਂ ਨਹੀਂ ਲਭਦੀ। ਪਰ ਤੂੰ ਆਪਣੇ ਭਾਅ ਘਟ ਹੀ ਰਖੀਂ ਨਹੀਂ ਤਾਂ ਗਾਹਕ ਨਹੀਂ ਆਉਣ ਲਗੇ।" ਆਈਤਾੜ ਨੇ ਕਿਹਾ।

"ਹੋਰ ਕੋਈ ਨਾ ਆਇਆ ਤਾਂ ਸਕੂਲ ਦੇ ਮੁੰਡੇ ਤਾਂ ਆਉਣਗੇ ਨਾ। ਇਕ ਮੁਡੀ ਧਾਨ ਤੇ ਅੱਠ ਆਨੇ ਦੇਕੇ ਉਹ ਹੋਟਲ ਵਿੱਚ ਰਹਿ ਸਕਣਗੇ।" ਸੁੱਬਾਰਾਏ ਨੇ ਕਿਹਾ।

"ਇਹ ਤਾਂ ਬੜੀ ਵਧੀਆ ਗਲ ਏ। ਸਭ ਸੁਖ ਰਹੇ ਤਾਂ ਸਾਡਾ ਲੱਛਾ ਵੀ ਕੁੰਦਾਪੁਰ ਪੜ੍ਹਨ ਗਿਆ ਤਾਂ ਉਥੇ ਹੀ ਠਹਿਰੇਗਾ।" ਆਈਤਾੜ ਨੇ ਖੁਸ਼ ਹੋਕੇ ਕਿਹਾ।

ਬਰਸਾਤਾਂ ਸ਼ੁਰੂ ਹੋ ਗਈਆਂ। ਹਾਈ ਸਕੂਲ ਵੀ ਸ਼ੁਰੂ ਹੋ ਗਏ। ਅਗਲੀ ਗਲ ਦਾ ਫ਼ੈਸਲਾ ਕਰਨ ਦਾ ਦਿਨ ਵੀ ਆ ਗਿਆ। ਆਈਤਾੜ ਮੁੰਡੇ ਨੂੰ ਨਾਲ ਲੈਕੇ ਪੜੂਮਨੂਰ ਚਲਾ ਗਿਆ। ਉਥੇ ਜਾਕੇ ਖਬਰ ਮਿਲੀ ਕਿ ਲੱਛਾ ਇਸ ਸਾਲ ਫ਼ੇਲ ਹੋ ਗਿਆ ਸੀ। ਇਹ ਖਬਰ ਉਸਤੇ ਬਿਜਲੀ ਵਾਂਗ ਡਿੱਗੀ। ਲੱਛਾ ਵੀ ਘਟ ਨਿਰਾਸ ਨਹੀਂ ਸੀ। ਉਹਨਾਂ ਨੂੰ ਵੇਖ ਨਾਨਾ ਕਹਿਣ ਲੱਗਾ। "ਆਈਤਾੜ ਫੇਲ ਕਈ ਹੁੰਦੇ ਨੇ। ਇਹ ਕੋਈ ਅਨੋਖ਼ੀ ਗਲ ਨਹੀਂ। ਨਾਲੇ ਇੰਗਲਿਸ਼ ਪੜ੍ਹਨੀ ਕੋਈ ਕੇਲਾ ਨਿਗਲਣ ਵਾਂਗ ਸੌਖੀ ਗਲ ਨਹੀਂ। ਫ਼ੇਲ ਹੋਣ ਦਾ ਸੁਣਕੇ ਉਸਦੀ ਅਗੋਂ ਪੜਾਈ ਨਾ ਰੋਕੀਂ ਪੜ੍ਹਾਈ ਪੂਰੀ ਕਰਨ ਦੇਹ ਉਸਨੂੰ। ਘਟ ਤੋਂ ਘਟ ਦਸਵੀਂ ਤਾਂ ਪਾਸ ਕਰ ਲਵੇ।"

ਆਈਤਾੜ ਸਹੁਰੇ ਦੀ ਗਲ ਨਾਲ ਸਹਿਮਤ ਹੋ ਗਿਆ। "ਪਰ ਉਡਪੀ ਵਿਚ ਰਹਿਕੇ ਉਸ ਜੋ ਚੰਨ ਚਾੜ੍ਹਿਆ ਸੀ—ਕੁੰਦਾਪੁਰ ਛੋਟੀ ਥਾਂ ਸੀ ਉਥੇ ਅਵਾਰਾਗਰਦੀ ਕਰਨ ਲਈ ਕੋਈ ਥਾਂ ਨਹੀਂ ਸੀ।" ਆਈਤਾੜ ਕਹਿਣ ਲੱਗਾ।

ਲੱਛਾ ਵੀ ਕਹਿਣ ਲੱਗਾ "ਮੈਂ ਹੁਣ ਉਡੱਪੀ ਦੇ ਉਸ ਸਕੂਲ ਵਿਚ ਨਹੀਂ ਜਾਣਾ।" ਇਕ ਵਾਰੀ ਫ਼ੇਲ ਹੋਕੇ ਫ਼ਿਰ ਉਸੇ ਸਕੂਲ ਵਿਚ ਜਾਣਾ ਉਸਦੀ ਸ਼ਾਨ ਦੇ ਖਿਲਾਫ਼ ਸੀ।

"ਕੁੰਦਾਪੁਰ ਤਾਂ ਕੁੰਦਾਪੁਰ ਹੀ ਸਹੀ। ਉਥੇ ਹੀ ਪੜ੍ਹੇ। ਪਰ ਉਸਦੀ ਪੜ੍ਹਾਈ ਨਹੀਂ ਰੋਕਣੀਂ। ਕਲ ਨੂੰ ਇਸ ਪੜ੍ਹਾਈ ਦੀ ਬੜੀ ਕੀਮਤ ਹੋਵੇਗੀ।" ਨਾਨੇ ਦਾ ਫ਼ੈਸਲਾ ਸੀ।

ਲੱਛਾ ਦੂਸਰਾ ਸ਼ਹਿਰ ਵੇਖ਼ਣ ਲਈ ਤੁਰ ਪਿਆ। ਸ਼ਹਿਰ ਵਿਚ ਪਿਉ ਪੁੱਤਰ ਛਤਰੀ ਲੈਕੇ ਨਿਕੱਲ ਪਏ। ਕੁੰਦਾਪੁਰ ਦਾ ਸਕੂਲ ਖੁਲ੍ਹਿਆਂ ਹਫ਼ਤਾ ਹੋ ਗਿਆ ਸੀ। ਲੱਛੇ ਨੂੰ ਉਥੇ ਦਾਖਲਾ ਮਿਲ ਗਿਆ ਪਰ ਅਜੇ ਉਪਾਧਿਆ ਨੇ ਆਪਣਾ ਹੋਟਲ ਨਹੀਂ ਸੀ ਸ਼ੁਰੂ ਕੀਤਾ। ਮੰਨ ਨਾ ਮੰਨਦੇ ਹੋਏ ਵੀ ਆਈਤਾੜ ਉਸਨੂੰ ਕੋਟੇਸ਼ਵਰ ਨਰਾਇਣ ਗੋਟਰ ਦੇ ਹੋਟਲ ਵਿਚ ਲੈ ਗਿਆ। 'ਲੱਛਾ ਕੋਟਾ ਸੀ ਪਰ ਉਸਨੂੰ ਮਿਲਿਆ ਗੋਟਾ।' ਉਹ ਹੱਸਦਾ ਹੋਇਆ ਕਹਿੰਦਾ।

ਸਾਲ ਦੇ ਸ਼ੁਰੂ ਵਿਚ ਤਾਂ ਲੱਛਾ ਥੋਹੜਾ ਉਦਾਸ ਰਿਹਾ ਤੇ ਪਿਛਲੀਆਂ ਗਲਤੀਆਂ ਸੁਧਾਰ ਅਗੋਂ ਚੰਗੀ ਤਰ੍ਹਾਂ ਪੜਨ ਦਾ ਫ਼ੈਸਲਾ ਕੀਤਾ। ਕੁੰਦਾਪੁਰ ਵਿਚ ਲੱਛੇ ਲਈ ਹਰ ਚੀਜ਼ ਨਵੀ ਸੀ। ਨਵੀਂ ਥਾਂ, ਨਵੇਂ ਦੋਸਤ, ਨਵੀਂ ਤਰ੍ਹਾਂ ਦਾ ਖਾਣਾ ਪੀਣਾ। ਦੋਸਤ ਉਸਨੂੰ ਚੰਗੇ ਮਿਲ ਗਏ ਸਨ। ਜਿਥੇ ਉਹ ਰਹਿੰਦਾ ਸੀ ਉਸੇ ਗੋਟਰ ਹੋਟਲ ਵਿਚ ਚਾਰ ਹੋਰ ਵਿਦਿਆਰਥੀ ਸਨ। ਇਹ ਉਹਨਾਂ ਸਾਰਿਆਂ ਤੋਂ ਉਮਰ ਵਿਚ ਛੋਟਾ ਸੀ। ਇਹ ਸੋਲਾਂ ਸਾਲਾਂ ਦਾ ਸੀ। ਬਾਕੀ ਦੇ ਕੋਈ ਵੀਹਾਂ ਦਾ ਕੋਈ ਪੰਝੀਆਂ ਸਾਲਾਂ ਦਾ ਸੀ। ਕਈ ਤਾਂ ਪਿਉ ਵੀ ਬਣੇ ਹੋਏ ਸਨ। ਉਹਨਾਂ ਵਿਚ ਇਕ ਮੋਟਾ ਤਾਜ਼ਾ ਮੁੰਡਾ ਵੀ ਉਸਦਾ ਜਮਾਤੀ ਸੀ। ਉਸਦੇ ਘਰ ਛੇ ਸਤ ਸਾਲਾਂ ਦਾ ਪੁਤਰ ਵੀ ਸੀ। ਕਿਸੇ ਨੂੰ ਵੀ ਇਕ ਸਾਲ ਵਿਚ ਜਮਾਤ ਪਾਸ ਕਰਨ ਦੀ ਕੋਈ ਲੋੜ ਜਾਂ ਕਾਰਣ ਨਹੀਂ ਸੀ ਮਹਿਸੂਸ ਹੁੰਦਾ। ਇਕ ਤੋਂ ਵੱਧ ਇਕ ਰਸਿਕ ਸਨ। ਸਕੂਲੋਂ ਭੱਜ ਆਉਂਦੇ। ਸ਼ਾਮੀਂ ਹੋਟਲ ਵਿੱਚ ਕੱਠੇ ਹੋ ਜਾਂਦੇ। ਉਥੇ ਬਹਿਕੇ ਤਾਸ਼ ਖੇਡਦੇ, ਪਗੜੇ* ਖੇਡਦੇ। ਲੱਛਾ ਕਹਿੰਦਾ "ਮੈਂ ਪੜ੍ਹਨੈਂ" ਤਾਂ ਅੱਗੋ ਕਹਿੰਦੇ "ਜੂਨ ਜੁਲਾਈ ਵਿਚ ਹੀ ਇਮਤਿਹਾਨ ਨੇ ਹੁਣੇ ਤੈਨੂੰ ਪੜ੍ਹਨ ਦੀ ਪਈ ਏ। ਪੜ੍ਹਨ ਲਈ ਬੜਾ ਵਕਤ ਪਿਆ ਏ।" ਕਹਿਕੇ ਉਸਦਾ ਮਜ਼ਾਕ ਉਡਾਉਂਦੇ। ਹੌਲੀ-ਹੌਲੀ ਲੱਛਾ ਵੀ ਉਹਨਾਂ ਕੋਲੋਂ ਸਭ ਇਲਤਾਂ ਸਿਖ ਗਿਆ ਤੇ ਵਕਤ ਬਿਤਾਉਣ ਲਈ ਉਸਨੂੰ ਇਹ ਸਭ ਕੁਛ ਕਰਨਾ ਚੰਗਾ ਲਗੱਣ ਲੱਗ ਪਿਆ।

---

*ਚੰਸਰ ਵਰਗੀ ਇਕ ਖੇਡ

ਹੋਟਲ ਦਾ ਖਾਣਾ, ਰੋਜ਼ ਉਹੀ ਕੁੱਛ ਖਾਣ ਨੂੰ ਮਿਲਦਾ ਦਾਲ ਮਿਰਚਾਂ ਤੇ ਇਮਲੀ ਦੇ ਪਾਣੀ ਤੋਂ ਸਿਵਾ ਉਸ ਵਿਚ ਹੋਰ ਕੁੱਝ ਹੁੰਦਾ ਹੀ ਨਹੀਂ ਸੀ। ਸਾਰੇ ਖਾਣੇ ਵੇਲੇ ਤੇ ਖਾਣੇ ਮਗਰੋਂ ਵੀ ਗੌਟੇ ਦੀ ਬੀਵੀ ਦੇ ਨਲਪਾਕ ਨੂੰ ਕੋਸਦੇ ਰਹਿੰਦੇ। ਖਾਣ ਮਗਰੋਂ ਸੌਣਾਂ ਤੇ ਸੌਂ ਕੇ ਉਹ ਤਾਸ਼ ਖੇਡਣ ਵਿਚ ਲੱਗ ਜਾਂਦੇ।

ਲੱਛਾ ਤੇ ਉਸਦੇ ਮਿਤੱਰ ਜਨਾਰਦਨ, ਰਾਮੰਨਾ, ਨਰਸਿੰਘ ਸਾਰੇ ਗੱਲਾਂ ਵਿੱਚ ਬੜੇ ਪਰਪੱਕ ਤੇ ਚੁਸਤ ਸਨ। ਗੌਟੇ ਦੇ ਹੋਟਲ ਦੇ ਖਾਣੇ ਦੀਆਂ ਗਲਾਂ ਛਡਦੇ ਤਾਂ ਸਕੂਲ ਦੇ ਮਾਸਟਰਾਂ ਦੇ ਪਿੱਛੇ ਪੈ ਜਾਂਦੇ। ਉਹਨਾਂ ਦੇ ਮਜ਼ਾਕ ਉਡਾਉਂਦੇ। 'ਉਹ ਮਾਸ਼ਟਰ ਖੋਤਾ ਸੀ ਉਹ ਚੋਰ ਏ'। ਮਾਸਟਰਾਂ ਦੀ ਟੀਕਾ ਟਿਪੱਣੀ ਕਰਦੇ ਰਹਿੱਦੇ। ਇਹ ਸਾਰੀਆਂ ਗੱਲਾਂ ਬੜੀਆਂ ਸੁਆਦ ਸਨ।

ਸਿਰਫ਼ ਇਕ ਗਲ ਕਰਕੇ ਲੱਛਾ ਔਖਾ ਸੀ—ਨਾਨੇ ਦੇ ਘਰ ਮਿਲਦੇ ਵਧੀਆ ਖਾਣੇ ਦਾ ਸੁਆਦ ਉਸਦੀ ਜੀਭ ਨੂੰ ਐਸਾ ਪਿਆ ਸੀ ਕਿ ਗੌਟੇ ਦੇ ਪਾਣੀ ਵਰਗੇ ਸਾਂਬਰ ਨੂੰ ਵੇਖ-ਵੇਖ ਉਹ ਦੁਖੀ ਹੁੰਦਾ। ਉਥੇ ਹਰ ਵੇਲੇ ਨਾਨੀ ਪਿੱਛੇ ਪਿੱਛੇ ਰਹਿੰਦੀ "ਔਹ ਖਾਹ ਪੁੱਤਰ, ਔਹ ਖਾਹ ਪੁਤੱਰ" ਕੀ ਚਾਹੀਦੈ? ਮੂੰਹੋਂ ਉਸਦੇ ਗਲ ਪਿਛੋਂ ਨਿਕਲਦੀ ਤੇ ਪਹਿਲਾਂ ਪੂਰੀ ਹੋ ਜਾਂਦੀ। ਇਸ ਹਾਲਤ ਵਿਚ ਉਹ ਕਿਵੇਂ ਖੁਸ਼ ਰਹਿ ਸਕਦਾ ਸੀ।

ਕੁੰਦਾਪੁਰ ਆਉਣ ਤੋਂ ਪੰਦਰਾਂ ਦਿਨ ਮਗਰੋਂ ਸ਼ਨਿਚਰਵਾਰ ਐਤਵਾਰ ਤੇ ਨਾਲ ਇਕ ਦੋ ਹੋਰ ਛੁਟੀਆਂ ਲੈਕੇ ਉਹ ਪੜੂਮਣੂਰ ਚਲਾ ਗਿਆ। ਉਥੇ ਜਾਕੇ ਉਸ ਆਪਣਾ ਰੋਣਾ ਰੋਇਆ। ਜਾਂਦੀ ਵਾਰੀ ਨਾਨੀ ਨੇ ਘਿਉ ਤੇ ਪਾਪੜ ਨਾਲ ਦੇ ਦਿੱਤੇ। ਪਰ ਉਸ ਨਾਲ ਕੀ ਬਨਣਾ ਸੀ। ਸਾਰਿਆਂ ਨਾਲ ਵੰਡਣਾ ਪਿਆ। ਇਕੋ ਦਿਨ ਵਿੱਚ ਹੀ ਮੁੱਕ ਗਏ। ਕੱਲੇ ਖਾਣਾ ਸੰਭਵ ਨਹੀਂ ਸੀ। ਕਿਸੇ ਤਰ੍ਹਾਂ ਘਿਉ ਉਸ ਛੁਪਾਕੇ ਕੁੱਝ ਦਿਨ ਰੋਟੀ ਸੁਆਦ ਨਾਲ ਖਾਧੀ। ਪਾਪੜਾਂ ਦਾ ਸੁਆਦ ਦੇਖਣ ਦੇ ਬਹਾਨੇ ਹੀ ਸਾਰੇ ਦੋਸਤਾਂ ਨੇ ਉਡਾ ਦਿੱਤੇ। ਉਸਦੇ ਮਿਤਰਾਂ ਵਿਚੋਂ ਉਸਦਾ ਹਮ ਉਮਰ ਸੀ ਨਰਸਿੰਘ। ਉਹ ਛੋਟੀਆ ਮਰਚਾਂ ਤੋਂ ਵੀ ਵੱਧ ਤਿੱਖਾ ਸੀ। ਲੱਛੇ ਦਾ ਘਿਉ ਬਾਹਰ ਲਿਆਕੇ ਕਹਿਣ ਲਗਾ "ਇਹ ਕੀ ਐਡੀ ਬੋਅ ਵਾਲੀ ਚਰਬੀ ਖਾਣ ਡਿਹੈ।" ਕਹਿਕੇ ਉਸ ਨਕ ਚਾੜ ਲਿਆ। "ਚਰਬੀ ਏ ਕਿ ਘਿਉ ਏ, ਇਸਦੀ ਖੁਸ਼ਬੂ ਵੇਖ। ਖਾਕੇ ਵੇਖੇਂ ਤਾਂ ਪਤਾ ਲਗੈ।" ਕਹਿਕੇ ਲੱਛੇ ਨੇ ਥੋਹੜਾ ਜਿਹਾ ਘਿਉ ਨਰਸਿੰਘ ਨੂੰ ਖਾਣ ਲਈ ਦਿੱਤਾ। ਉਸ ਦਿਨ ਤੋਂ ਬਾਦ ਜਦੋਂ ਵੀ ਲੱਛਾ ਪੜ੍ਹਨ ਬਹਿੰਦਾ, ਉਸ ਨਾਲ ਲੜਕੇ, ਝਗੜਕੇ ਉਸਨੂੰ ਫੂਕ ਦੇਕੇ ਘਿਉ ਕਢ-ਕਢ ਖਾਣਾ ਸ਼ੁਰੂ ਕਰ ਦਿਤਾ। ਹਰ ਪੰਦਰਾਂ ਦਿਨਾਂ ਮਗਰੋਂ ਕੋਡੀ ਤੇ ਪੜੂਮਣੂਰ ਤੋਂ ਆਉਂਦਾ ਖਾਣ ਪੀਣ ਦਾ ਸਮਾਨ ਇਵੇਂ ਹੀ ਚੋਰੀ ਹੋ ਜਾਂਦਾ। ਉਸਨੂੰ ਕੁਛ ਖਾਣ ਲਈ ਲਭਦਾ ਹੀ ਨਾਂ। ਉਸਦੀ ਖਾਣ ਦੀ ਇੱਛਾ ਹੋਰ ਵੀ ਵਧੱਦੀ। ਉਹ ਕੀ ਕਰੇ? ਘਰੋਂ ਲਿਆਂਦੇ ਲੱਡੂ ਚਕਲੀ ਡੱਬੇ ਵਿਚ ਰਖਣੇਂ ਮੁਸ਼ਕਿਲ ਹੋ ਗਏ। ਨਾਂ ਹੀ ਉਸਨੂੰ

ਕਲਿਆਂ ਬਹਿਕੇ ਖਾਣ ਦਾ ਮੌਕਾ ਮਿਲਦਾ। ਪਰ ਲੱਛੇ ਦੀ ਜੀਭ ਦੇ ਸੁਆਦ ਨਾ ਗਏ। ਰਾਤੀਂ, ਸ਼ਾਮੀਂ ਮੂੰਹ ਮਾਰਣ ਨੂੰ ਜੀਅ ਕਰਦਾ ਰਹਿੰਦਾ। ਪਰ ਇਸ ਹੋਟਲ ਵਿੱਚ ਕੁੱਝ ਨਹੀਂ ਸੀ ਲਭੱਦਾ। ਉਸਤੋਂ ਹੋਰ ਬਰਦਾਸ਼ਤ ਨਹੀਂ ਸੀ ਹੁੰਦਾ। ਸੋ ਉਸ ਗੌਟੇ ਦਾ ਹੋਟਲ ਛੱਡਣ ਦਾ ਫ਼ੈਸਲਾ ਕਰ ਲਿਆ।

ਏਨੇਂ ਚਿਰ ਨੂੰ ਸ਼ੁਬਾਰਾਏ ਉਪਾਧਿਆ ਦੇ ਮੁੰਡੇ ਨੇ ਹੋਟਲ ਖੋਹਲ ਲਿਆ। ਸੁੱਬਾਰਾਏ ਦਾ ਪੁਤੱਰ ਕਿਟੂੱ ਇਸ ਹੋਟਲ ਦਾ ਮਾਲਕ ਸੀ। ਹੋਟਲ ਕੀ, ਇਕ ਛੋਟੀ ਜਿਹੀ ਝੌਂਪੜੀ ਸੀ। ਇਕ ਰਸੋਈ, ਇਕ ਕਮਰਾ ਤੇ ਇਕ ਵਿਹੜਾ ਬੱਸ। ਉਥੇ ਲੱਛੇ ਨੇ ਜਾ ਡੇਰਾ ਲਾਇਆ। ਕਿਟੂੱ ਦਾ ਵਧੀਆ ਖਾਣਾ ਪਕਾਉਣ ਦਾ ਹੁਨਰ ਤੇ ਸ਼ੇਖੀ—ਖੀਰੇ ਦੇ ਬੀਜਾਂ ਦੀ ਸਬਜ਼ੀ, ਕਠੱਲ ਦੇ ਬੀਜਾਂ ਦੀ ਭਾਜੀ ਤੇ ਇਕ ਦੋ ਹੋਰ ਚੀਜਾਂ ਤਾਂਈ ਹੀ ਸੀਮ੍ਰਤ ਸੀ—ਇਸਤੋਂ ਵੱਧ ਉਹ ਕੁੱਝ ਨਹੀਂ ਸੀ ਪਕਾਣ ਜਾਣਦਾ। ਉਥੇ ਇਕ ਦੋ ਮਹੀਨੇ ਕੱਲਾ ਵਿਦਿਆਰਥੀ ਹੋਣ ਕਰਕੇ ਮਾਂ ਤੇ ਨਾਨੀ ਦਾ ਦਿਤਾ ਸਮਾਨ ਅਰਾਮ ਨਾਲ ਬਹਿਕੇ ਖਾਣ ਵਿਚ ਕੋਈ ਕਸ਼ਟ ਨਹੀਂ ਸੀ ਹੋਇਆ। ਪਰ ਇਹ ਅਰਾਮ ਬਹੁਤ ਦਿਨ ਉਸਦੇ ਨਸੀਬ ਵਿਚ ਨਹੀਂ ਸੀ। ਪਹਿਲੇ ਹੋਟਲ ਵਾਲੇ ਉਸ ਦੇ ਕਈ ਮਿੱਤਰ ਇਥੇ ਆ ਗਏ। ਆਉਂਦੇ ਹੀ ਕਹਿਣ ਲਗੇ "ਲੱਛੇ ਤੂੰ ਕਿਉਂ ਚੁਪ ਕਰਕੇ ਇਥੇ ਆ ਗਿਆ ਸਾਨੂੰ ਸਮਝ ਆ ਗਈਏ।'' ਉਸਦੇ ਹਿੱਸੇਦਾਰ ਫ਼ਿਰ ਉਸ ਨਾਲ ਆ ਰਹੇ ਸਨ। ਲੱਛਾ ਇਸ ਗੱਲ ਤਾਂ ਦੁਖੀ ਸੀ। ਪਰ ਤਾਸ਼ ਦੀ ਮੌਜ ਲੱਗ ਗਈ ਸੀ। ਉਸ ਹੋਟਲ ਦਾ ਮਾਲਕ ਗੋਟਾ ਵੀ ਜਦੋਂ ਵਿਹਲਾ ਹੁੰਦਾ ਉਥੇ ਆਕੇ ਤਾਸ਼ ਖੇਡਣ ਲਗ ਜਾਂਦਾ।

ਕਿਟੂੱ ਨੇ ਆਈਤਾੜ ਕੋਲ ਸ਼ਕਾਇਤ ਕਰ ਦਿਤੀ ਕਿ 'ਮੁੰਡੇ ਨੂੰ ਇਥੇ ਤਾਸ਼ ਖੇਡਣ ਲਈ ਘਲਿਐ।' ਆਇਤਾੜ ਨੇ ਲੱਛੇ ਦੀ ਬੜੀ ਭੁਗਤ ਸੁਆਰੀ। ਖ਼ੂਬ ਗ਼ਾਹਲਾਂ ਕਢੀਆਂ। ਲੱਛੇ ਤੋਂ ਤਾਸ਼ ਨੂੰ ਹੱਥ ਨਾ ਲਾਉਣ ਦੀ ਸਹੁੰ ਖੁਆਕੇ ਭੇਜਿਆ।

ਦਿਨੋ ਦਿਨ ਲੱਛੇ ਦਾ ਸ਼ਹਿਰ ਵਿਚ ਘੁੰਮਣਾ ਫ਼ਿਰਨਾਂ ਵੱਧ ਗਿਆ। ਤਾਸ਼ ਦੀ ਥਾਂ ਘੁੰਮਨਾ। ਪਰ ਸਿਰਫ਼ ਉਹ ਘੁੰਮਕੇ ਥੋਹੜਾ ਆ ਜਾਂਦਾ ਸੀ। ਕਿਸੇ ਨਾ ਕਿਸੇ ਹੋਟਲ ਵਿਚ ਜਾਣਾ ਸ਼ੁਰੂ ਕਰ ਦਿੱਤਾ। ਵੱਡੇ ਕੋਨਕਨੀ ਹੋਟਲ ਵਿਚ ਜਾਂਦੇ ਸਨ।

ਨਾਲੇ ਕਾਫ਼ੀ ਹਾਊਸ ਵਿਚ ਜਾਣਾਂ ਬੜੀ ਸ਼ਾਨ ਸਮਝੀ ਜਾਣ ਲੱਗ ਪਈ। ਇਕ ਵਾਰੀ ਉਸਦਾ ਇਕ ਦੋਸਤ ਉਸਨੂੰ ਇਹੋ ਜਿਹੇ ਹੋਟਲ ਵਿਚ ਲੈ ਗਿਆ। ਉਸਨੂੰ ਖਾਣਾ ਬੜਾ ਸੁਆਦ ਲਗਿਆ। ਘਰੋਂ ਆਉਂਦੇ ਸਮਾਨ ਦਾ ਤਾਂ ਇਸ ਨਾਲ ਕੋਈ ਮੁਕਾਬਲਾ ਹੀ ਨਹੀਂ ਸੀ। ਅਗੋਂ ਤੋਂ ਉਸ ਹੋਟਲ ਵਿੱਚ ਖਾਣ ਦਾ ਫ਼ੈਸਲਾ ਕਰ ਲਿਆ। ਕਿੱਟੂ ਉਪਾਧਿਆ ਦੂਜੇ ਹੋਟਲ ਵਾਲਿਆਂ ਵਾਂਗ ਨਹੀਂ ਸੀ। ਉਹ ਆਪਣੇ ਹੋਟਲ ਵਿਚ ਰਹਿੰਦੇ ਮੁੰਡਿਆਂ ਦਾ ਧਿਆਨ ਰਖਣਾ ਆਪਣਾ ਫ਼ਰਜ਼

ਸਮਝਦਾ ਸੀ। ਇਸੇ ਕਾਰਨ ਆਈਤਾੜ ਨੂੰ ਫ਼ਿਰ ਇਕ ਹੋਰ ਸ਼ਿਕਾਇਤ ਪੁੱਜ ਗਈ। ਲੱਛਾ ਘਰ ਆਇਆ ਤਾਂ ਸਰਸੋਤੀ ਨੇ ਰੋਕਿਆ "ਲੱਛੇ ਤੂੰ ਕੋਨਕਨੀ ਹੋਟਲਾਂ ਵਿਚ ਖਾਣੇਂ। ਤੈਨੂੰ ਆਪਣੀ ਜਾਤ ਦੀ ਕੋਈ ਪ੍ਰਵਾਹ ਨਹੀਂ।"

"ਨਹੀਂ ਭੂਆ ਤੈਨੂੰ ਐਵੇਂ ਕਿਸੇ ਨੇ ਦਸ ਦਿਤੇ।" ਉਸ ਸਮਝਾ ਬੁਝਾਕੇ ਭੂਆ ਨੂੰ ਤਾਂ ਸ਼ਾਂਤ ਕਰ ਲਿਆ। ਪਰ ਆਈਤਾੜ ਨੇ ਨਰਸਿੰਘ ਦਾ ਅਵਤਾਰ ਧਾਰਨ ਕਰ ਲਿਆ। ਲੱਛਾ ਇਸ ਤਰ੍ਹਾਂ ਡਰ ਡਰਕੇ ਰਹਿਣ ਤੋਂ ਖਿਝ ਗਿਆ ਸੀ। ਉਸਨੇ ਇਸ ਹੋਟਲ ਨੂੰ ਛਡੱਣ ਦੀ ਸਲਾਹ ਬਣਾਈ। ਉਸ ਹੋਟਲ ਛਡਿਆ ਤਾਂ ਉਸਦਾ ਮਿੱਤਰ ਨਰਸਿੰਘ ਵੀ ਉਸਦੇ ਪਿੱਛੇ ਟੁਰ ਪਏਗਾ। ਕਿੱਟੂ ਦਾ ਹੋਟਲ ਖਾਲੀ ਹੋ ਜਾਏਗਾ। ਇਸ ਤਰ੍ਹਾਂ ਕਿੱਟੂ ਨੇ ਫ਼ਿਰ ਆਈਤਾੜ ਕੋਲ ਸ਼ਿਕਾਇਤ ਕੀਤੀ ਕਿ "ਮੈਂ ਉਸਨੂੰ ਟੋਕਣਾਂ ਇੰਜ ਨਾ ਕਰ ਇੰਜ ਕਰ ਇਸ ਲਈ ਤੇਰਾ ਮੁੰਡਾ ਕਹਿੰਦੈ ਕਿ ਉਹ ਇਸ ਹੋਟਲ ਵਿਚ ਨਹੀਂ ਰਹੇਗਾ।"

ਰਾਮ ਆਈਤਾੜ ਸੋਚਦਾ ਰਿਹਾ ਕਿ ਕੋਈ ਤਾਂ ਉਸਤੇ ਨਜ਼ਰ ਰਖਣ ਵਾਲਾ ਹੋਣਾ ਚਾਹੀਦੈ। ਉਸ ਲੱਛੇ ਨੂੰ ਕਿਹਾ "ਤੂੰ ਕਿੱਟੂ ਦੇ ਹੋਟਲ ਵਿਚ ਹੀ ਰਹੇਂਗਾ। ਹੋਰ ਕਿਤੇ ਨਹੀਂ ਜਾਏਂਗਾ।" ਤੇ ਖ਼ੂਬ ਡਾਂਟ ਡਪਟ ਕੀਤੀ। "ਖਾਣ ਪੀਣ ਦਾ ਸਮਾਨ ਘਰੋਂ ਲੈਕੇ ਜਾਇਆ ਕਰ। ਇਹ ਤੈਨੂੰ ਸੁਆਦ ਨਹੀਂ ਲਗਦਾ। ਅਸੀਂ ਸਾਰੇ ਇਹੋ ਖਾਕੇ ਵੱਡੇ ਹੋਏ ਆਂ।"

ਲੱਛਾ ਬੜੀ ਮੁਸੀਬਤ ਵਿਚ ਫ਼ਸ ਗਿਆ। ਪਰ ਜੀਭ ਦੇ ਸੁਆਦ ਐਸੇ ਪਏ ਸਨ ਕਿ ਛੁੱਟਦੇ ਹੀ ਨਹੀਂ ਸਨ। ਹੋਟਲ ਵਿਚ ਨਹੀਂ ਸੀ ਜਾ ਸਕਦਾ। ਉਸ ਕਿੱਟੂ ਤੋਂ ਬਚ ਬਚਾ ਕਰਕੇ ਹੋਰ ਮੁੰਡਿਆਂ ਰਾਹੀਂ ਖਾਣ ਪੀਣ ਦਾ ਸਮਾਨ ਮੰਗਵਾਉਣਾ ਸ਼ੁਰੂ ਕਰ ਦਿੱਤਾ। ਜੇ ਘਰ ਦੇ ਪੁਛੱਦੇ ਤਾਂ ਸਹੁੰ ਖਾਕੇ ਕਹਿੰਦਾ ਮੈਂ ਤਾਂ ਕਦੀ ਹੋਟਲ ਵਿਚ ਗਿਆ ਹੀ ਨਹੀਂ।

ਖਾਣ ਪੀਣ ਨੂੰ ਤਾਂ ਲੱਭ ਗਿਆ। ਪਰ ਇਸਨੇ ਉਸਨੂੰ ਹੋਰ ਮੁਸੀਬਤ ਵਿਚ ਪਾ ਦਿਤਾ। ਇਹ ਹੋਟਲ ਵਿਚ ਜਿਹੜਾ ਦਰਬਾਰ ਲਗਦਾ ਸੀ ਉਸ ਲਈ ਪੈਸਾ ਕਿਥੋਂ ਲਿਆਵੇ। ਲੱਛਾ ਤਾਂ ਉਹ ਖਾ ਨਹੀਂ ਸੀ ਸਕਦਾ। ਜੋ ਆਉਂਦਾ ਉਹ ਦੋ ਤਿੰਨਾਂ ਨਾਲ ਵੰਡਕੇ ਖਾਣਾ ਪੈਂਦਾ ਸੀ। ਪੈਸੇ ਦਾ ਇੰਤਜਾਮ ਕਿਵੇਂ ਹੋਵੇ, ਉਸਨੂੰ ਇਹੋ ਸੋਚ ਸੀ। ਆਈਤਾੜ ਰੋਟੀ ਦਾ ਪੈਸਾ ਸਿੱਧਾ ਕਿੱਟੂ ਦੇ ਪਿਉ ਦੇ ਹੱਥ ਵਿਚ ਸੌਂਪ ਦਿੰਦਾ ਸੀ। ਕਿਤਾਬਾਂ ਲਈ, ਦੀਵੇ ਤੇ ਤੇਲ ਦਾ ਪੂਰਾ ਹਿਸਾਬ ਕਿਤਾਬ ਕਰਕੇ ਪੈਸਾ ਦਿੰਦਾ। ਅਗੇ ਨਾਨੇ ਕੋਲੋਂ ਜਿਹੜਾ ਪੈਸਾ ਮਿਲਦਾ ਸੀ ਉਹ ਵੀ ਮਿਲਣਾਂ ਬੰਦ ਹੋ ਗਿਆ। ਐਨੀਆਂ ਮੁਸੀਬਤਾਂ ਨਾਲੋਂ ਤਾਂ ਚੰਗਾ ਸੀ ਉਹ ਉਡੱਪੀ ਹੀ ਦਾਖਲ ਹੋ ਜਾਂਦਾ।

ਹਾਈ ਸਕੂਲ ਵਿਚ ਐਨਾਂ ਖਰਚ ਹੁੰਦੈ, ਆਈਤਾੜ ਨੂੰ ਹੁਣ ਸਮਝ ਆਈ। ਇਕ ਇਕ ਪੈਸ਼ਾ ਉਸ ਲਈ ਇਕ ਇਕ ਰੁਪਏ ਬਰਾਬਰ ਸੀ। ਸਤਿਆਭਾਮਾ ਦੇ

ਕਿੰਨੀ ਵਾਰੀ ਕਹਿਣ ਤੇ ਲੱਛੇ ਨੂੰ ਕਿਤੇ ਇਕ ਅੱਧ ਰੁਪਿਆ ਵਧ ਮਿਲਦਾ। ਇਸ ਤੋਟ ਦੇ ਸਮੇਂ ਕਿਤਾਬਾਂ ਲਈ ਲਿਆਂਦਾ ਪੈਸਾ ਕਿਤਾਬਾਂ ਲਈ ਪੂਰਾ ਨਾ ਹੁੰਦਾ, ਫ਼ੀਸ ਦਾ ਪੈਸਾ ਨਾਸਤੇ ਤੇ ਖਰਚ ਹੋ ਜਾਂਦਾ। ਘਰੋਂ ਪੈਸੇ ਮੰਗਣ ਦਾ ਕੋਈ ਫ਼ਾਇਦਾ ਨਹੀਂ ਸੀ। ਸੋ ਉਹ ਸਿੱਧਾ ਨਾਨੇ ਕੋਲੋਂ ਜਾਕੇ ਟੈਕਸ ਵਸੂਲ ਕਰਦਾ। ਲਾਡਲੇ ਦੋਹਤਰੇ ਨੂੰ ਨਾਨਾ ਨਾਨੀ ਉਪਰਲੇ ਖਰਚ ਲਈ ਪੈਸੇ ਦੇਣ ਲਗ ਪਏ। "ਪੈਸੇ ਵਿਚ ਤਾਂ ਤੇਰੇ ਪਿਉ ਦੀ ਜਾਨ ਸੀ।" ਉਸਨੂੰ ਇਕ ਵਾਰੀ ਸ਼ੀਨੇ ਮਈਏ ਦੀ ਕਹੀ ਹੋਈ ਗੱਲ ਠੀਕ ਲਗੱਣ ਲੱਗ ਪਈ। ਪਿਉ ਲਈ ਜੋ ਆਦਰ ਤੇ ਮਾਣ ਉਸਦੇ ਦਿਲ ਵਿਚ ਸੀ ਉਹ ਮੁੱਕ ਗਿਆ। ਉਹ ਇਸ ਗਲ ਤੇ ਖੁਸ਼ ਸੀ ਕਿ ਪੈਸੇ ਦੀ ਤੰਗੀ ਤੋਂ ਉਹ ਕਿਸੇ ਤਰ੍ਹਾਂ ਬੱਚ ਗਿਆ ਸੀ। ਝੂਠ ਦੇ ਮੰਤਰ ਸਿਖਣ ਤੋਂ ਮਗਰੋਂ ਉਸ ਕਿੱਟੂ ਦੀ ਚੌਂਕੀਦਾਰੀ ਤੋਂ ਬਚੱਣ ਦਾ ਵੀ ਰਾਹ ਢੂੰਡ ਲਿਆ।

ਕੁੰਦਾਪੁਰ ਵਿਚ ਛੇ-ਸੱਤ ਮਹੀਨੇ ਰਹਿਣ ਮਗਰੋਂ ਜਦੋਂ ਵੀ ਘਰ ਜਾਂਦਾ ਤਾਂ ਕਹਿੰਦਾ "ਐਤਕੀਂ ਜੇ ਮੈਂ ਫ਼ੇਲ ਹੋ ਗਿਆ ਤਾਂ ਮੈਨੂੰ ਦੋਸ਼ ਨਾ ਦਿਆ ਜੇ। ਕਿੱਟੂ ਦੇ ਹੋਟਲ ਵਿਚ ਆਉਣ ਜਾਣ ਵਾਲਿਆਂ ਦਾ ਐਨਾਂ ਸ਼ੋਰ ਸ਼ਰਾਬਾ ਰਹਿੰਦੈ ਕਿ ਬਹਿਕੇ ਪੜ੍ਹ ਹੀ ਨਹੀਂ ਹੁੰਦਾ। ਉਸ ਰੌਲੇ ਵਿਚ ਪੜ੍ਹਕੇ ਜੇ ਮੈਂ ਫ਼ੇਲ ਹੋ ਗਿਆ ਤਾਂ ਮੈਨੂੰ ਨਾ ਕਿਹਾ ਜੇ।"

ਆਈਤਾੜ ਇਸ ਗਲ ਦੀ ਪੜਤਾਲ ਕਰਨ ਕੁੰਦਾਪੁਰ ਗਿਆ। ਹੋਟਲ ਵਿਚ ਕੁੱਛ ਹੋਰ ਗਾਹਕ ਰੋਟੀ ਖਾਣ ਆਉਂਦੇ ਸਨ। ਉਹਨਾਂ ਨੂੰ ਮੂੰਹ ਬੰਦ ਰਖਣ ਲਈ ਤਾਂ ਨਹੀਂ ਸੀ ਕਿਹਾ ਜਾ ਸਕਦਾ। ਸੋ ਆਈਤਾੜ ਨੇ ਲੱਛੇ ਨੂੰ ਕਿਹਾ "ਤੂੰ ਕੁੱਛ ਚੰਗੇ ਮੁੰਡਿਆਂ ਨਾਲ ਰਲਕੇ ਇਕ ਕਮਰਾ ਕਰਾਏ ਤੇ ਲੈ ਲੈ। ਮਹੀਨੇ ਦਾ ਅਠ ਆਨੇਂ ਤਾਂਈ ਕਰਾਇਆ ਹੋ ਜਾਵੇ ਕੋਈ ਗਲ ਨਹੀਂ। ਪਰ ਮੁੜਕੇ ਫ਼ੇਲ ਹੋਕੇ ਐਨਾਂ ਖਰਚ ਹੋਇਆ ਪੈਸਾ ਪਾਣੀ ਵਿਚ ਨਾ ਰੋਹੜ ਦੇਈਂ।" ਸਮਝਾਕੇ ਉਹ ਵਾਪਸ ਆ ਗਿਆ।

ਕਿੱਟੂ ਨੂੰ ਇਸ ਗਲ ਵਿਚ ਆਪਣੀ ਥੋਹੜੀ ਹੇਠੀ ਮਹਿਸੂਸ ਹੋਈ। ਪਰ ਉਹ ਇਸ ਗਲ ਤੇ ਖੁਸ਼ ਸੀ ਕਿ "ਚਲੋ ਬੁਲਾ ਗਲੋਂ ਟਲੀ।" ਅੱਡ ਕੱਮਰਾ ਲੈਕੇ ਰਹਿਣ ਤੇ ਲੱਛੇ ਨੂੰ ਹੁਣ ਕੋਈ ਰੋਕ ਟੋਕ ਨਹੀਂ ਸੀ। ਕੋਈ ਬੰਦਸ਼ ਨਹੀਂ ਸੀ। ਕੋਈ ਪੁਛੱਣ ਦਸੱਣ ਵਾਲਾ ਨਹੀਂ ਸੀ। ਨਾ ਤਾਸ਼ ਖੇਡਣ ਤੋਂ ਕੋਈ ਰੋਕਣ ਵਾਲਾ ਸੀ। ਅੱਪਾ ਦੀ ਆਗਿਆ ਨਾਲ ਉਸ ਤਿੰਨ ਵਧੀਆ ਮਿੱਤਰ ਨਾਲ ਰਲਾਏ ਨਰਸਿੰਘ, ਜੱਨਾ ਤੇ ਸ੍ਰੀਨਿਵਾਸ, ਤਿੰਨੋਂ ਪੁਰਾਣੇ ਅਪਰਾਧੀ। ਉਹਨਾਂ ਨੂੰ ਨਾਲ ਰਲਾਕੇ ਉਸਨੂੰ ਆਪਣੀ ਜਿੱਤ ਦਾ ਅਹਿਸਾਸ ਹੋਇਆ।

ਸਾਲ ਦੇ ਅਖੀਰ ਵਿੱਚ ਛੁਟੀਆਂ ਹੋਈਆਂ। ਸਾਰਾ ਸਾਲ ਤਾਸ਼ ਖੇਡਕੇ ਇਹਨਾਂ ਯੁਵਕਾਂ ਨੇ ਇਮਤਿਹਾਨ ਸਿਰ ਤੇ ਆਉਣ ਤੇ ਸਾਰੀ ਸਾਰੀ ਰਾਤ ਜਾਗ ਕੇ

ਲੱਛਾ ਮਈ ਦੀਆਂ ਛੁਟੀਆਂ ਵਿੱਚ ਘਰ ਆਇਆ ਤਾਂ ਸਰਸੋਤੀ ਕਹਿਣ ਲੱਗੀ "ਭਰਾ ਲੱਛਾ ਸਤਾਰਾਂ ਸਾਲ ਦਾ ਹੋ ਚਲਿਐ, ਇਸਦਾ ਹੁਣ ਵਿਆਹ ਕਰ ਦੇਣਾ ਚਾਹੀਦਾ ਏ। ਤੇਰੇ ਸਿਰ ਵਿਚ ਵੀ ਧੌਲੇ ਦਿੱਸਣ ਲੱਗ ਪਏ ਨੇ। ਸੁੱਬੀ ਦੀ ਚਿੰਤਾ ਵੀ ਦੂਰ ਹੋ ਗਈ ਏ। ਇਹ ਜ਼ਿੰਮੇਵਾਰੀ ਵੀ ਲੰਘ ਜਾਏ ਤਾਂ ਠੀਕ ਏ।" ਲੱਛੇ ਨਾਲ ਵੀ ਉਸ ਗਲ ਕੀਤੀ। ਉਸ ਉਪਰੋਂ ਤਾਂ ਬੜੀ ਲਾਪ੍ਰਵਾਹੀ ਤੇ ਬੇਮਨੀ ਜਿਹੀ ਦਾ ਵਖਾਵਾ ਕੀਤਾ ਪਰ ਅੰਦਰੋਂ ਖੁਸ਼ ਸੀ ਕਿ ਉਹ ਆਪਣੇ ਕਈ ਮਿਤਰਾਂ ਦੀ ਸ੍ਰੇਣੀ ਵਿਚ ਜਾ ਰਲੇਗਾ। ਆਈਤਾੜ ਨੂੰ ਇਕ ਤੋਂ ਬਾਦ ਦੂਜਾ ਵਿਆਹ ਕਰਕੇ ਹੋਰ ਪੈਸਾ ਖਰਚ ਕਰਨ ਦੀ ਇੱਛਾ ਨਹੀਂ ਸੀ। ਅਗੇ ਉਸਦੀ ਪੜ੍ਹਾਈ ਤੇ ਵੀ ਤਾਂ ਐਨਾਂ ਪੈਸਾ ਖਰਚ ਹੋ ਰਿਹਾ ਸੀ।

ਇਸ ਤਰ੍ਹਾਂ ਲੱਛੇ ਨੂੰ ਦੋ ਸਾਲ ਹੋਰ ਵਿਆਹ ਤੋਂ ਬਿਨਾਂ ਕੁੰਦਾਪੁਰ ਵਿਚ ਕਟੱਣੇ ਪੈਣੇ ਸਨ। ਉਸਦਾ ਅੱਪਾ ਸੋਚਦਾ ਕਿ ਛੇਵੀਂ ਫ਼ਾਰਮ ਅਰਥਾਤ ਦਸਵੀਂ ਤਾਂਈ ਪੜ ਲਵੇ ਤੇ ਇਮਤਿਹਾਨ ਪਾਸ ਕਰ ਲਵੇ ਤਾਂ ਘਟੋ ਘਟ ਪੜ੍ਹਾਈ ਦਾ ਇਕ ਪੜਾਅ ਤਾਂ ਪੂਰਾ ਹੋਵੇਗਾ। ਪੁਤਰ ਦਾ ਖਿਆਲ ਸੀ ਚਲੋ ਠੀਕ ਏ ਤਿੰਨ ਸਾਲ ਹੋਰ ਐਸ਼ ਕਰਾਂਗੇ। ਐਸ਼ ਲਈ ਪੈਸਾ ਵੀ ਉਸਨੂੰ ਮਿਲ ਜਾਂਦਾ। ਹਰ ਹਫ਼ਤੇ, ਹਰ ਮਹੀਨੇ ਉਸਨੂੰ ਕਿਤਾਬਾਂ ਚਾਹੀਦੀਆਂ ਸਨ। ਕਦੀ ਫ਼ੀਸ ਦਾ ਬਹਾਨਾਂ ਕਦੀ ਕੋਈ ਬਹਾਨਾਂ ਕਰਕੇ ਪੈਸੇ ਬਟੋਰਦਾ ਰਹਿੰਦਾ। ਸਰਸੋਤੀ ਨੂੰ ਮਨਾਕੇ ਪਿਉ ਕੋਲੋਂ ਪੈਸੇ ਕਢਾ ਲੈਂਦਾ। ਉਧਰੋਂ ਨਾਨੇ ਕੋਲੋਂ ਵੀ ਪੈਸੇ ਲੈਂਦਾ।

ਇਸ ਦੌਰਾਨ ਇਕ ਦਿਨ ਆਈਤਾੜ ਪਡੁਮਣੂਰ ਗਿਆ। ਉਸਦਾ ਨਾਨਾ ਕਹਿਣ ਲੱਗਾ। "ਪਰਸੋਂ ਸ਼ਨਿਚਰਵਾਰ ਲੱਛਾ ਆਇਆ ਸੀ। ਉਥੇ ਹੋਟਲ ਦੀ ਰੋਟੀ ਉਸਨੂੰ ਰਾਸ ਨਹੀਂ ਆਈ ਜਾਪਦੀ। ਕਾਫੀ ਕਮਜੋਰ ਹੋਇਆ ਜਾਪਦੈ। ਇਕ ਮਰਤਬਾਨ ਘਿਉ ਦਾ ਉਸਨੂੰ ਦਿੱਤਾ ਸੀ।"

"ਕਿਹੋ ਜਿਹੀ ਅੰਗਰੇਜ਼ੀ ਪੜਾਈ ਏ ਤੌਬਾ! ਹਰ ਮਹੀਨੇ ਖਾਣਾ, ਕਿਤਾਬਾਂ, ਫ਼ੀਸ ਲਈ ਪੈਸੇ ਦੇਨਾਂ। ਹਰ ਮਹੀਨੇ ਦਸ ਪੰਦਰਾਂ ਰੁਪਏ ਹੋਰ ਲੈ ਜਾਂਦੈ। ਪੜ੍ਹਾਈ ਖਤਮ ਹੋਣ ਤਾਂਈ ਪਤਾ ਨਹੀਂ ਅਜੇ ਹੋਰ ਕਿੰਨਾ ਖਰਚ ਹੋ ਜਾਵੇਗਾ। ਪਿਛਲੇ ਮਹੀਨੇ ਕਿਤਾਬਾਂ ਲਈ ਦਸ ਰੁਪਏ ਲੈ ਗਿਆ।" "ਤੁਸੀਂ ਕੀ ਉਥੋਂ ਵੀ ਉਸਨੂੰ ਪੈਸੇ ਦਿੰਦੇ ਓ? ਕਿਤਾਬਾਂ ਤੇ ਫ਼ੀਸਾਂ ਲਈ ਤਾਂ ਮੈਂ ਇਥੋਂ ਪੈਸਾ ਦਿੰਨਾ ਆਂ।" ਮਾਦੱਪੇ ਨੇ ਹੈਰਾਨ ਹੁੰਦਿਆਂ ਕਿਹਾ।

ਆਈਤਾੜ ਨੂੰ ਜਿਵੇਂ ਧੱਕਾ ਲੱਗਾ। "ਤੁਸੀ ਕਿਉਂ ਦਿੰਦੇ ਓ? ਪਿਛਲੇ ਸਾਲ ਤੋਂ ਦੀਵੇ ਦੇ ਤੇਲ ਤੋਂ ਲੈਕੇ ਹਰ ਚੀਜ਼ ਲਈ ਤਾਂ ਮੈਂ ਖਰਚ ਦੇ ਰਿਹਾ ਹਾਂ। ਉਹ ਤੁਹਾਨੂੰ ਪਤਾ ਨਹੀਂ।" ਨਾਨਾ ਨਾਨੀ ਵੀ ਹੈਰਾਨ ਹੋ ਗਏ। ਮੁੰਡਾ ਦੋਵੇਂ ਪਾਸਿਉਂ ਅਰਾਮ ਨਾਲ ਪੈਸੇ ਬਟੋਰ ਰਿਹਾ ਸੀ। ਨਾਨੇ ਨੂੰ ਜਾਕੇ ਕਹਿੰਦਾ "ਮੈਂ ਅੱਪਾ

ਪੜ੍ਹਨਾਂ ਸ਼ੁਰੂ ਕੀਤਾ। ਇਮਤਿਹਾਨ ਵਾਲੇ ਦਿਨ ਲੱਛੇ ਦੀਆਂ ਅੱਖਾਂ ਨੀਂਦ ਨਾਲ ਭਾਰੀਆਂ ਹੋ ਰਹੀਆਂ ਸਨ। ਕੁੰਦੇਸ਼ਵਰ ਭਗਵਾਨ ਨੂੰ ਸੁਖਣਾਂ ਸੁਖਦਾ ਉਹ ਇਮਤਿਹਾਨ ਦੇਣ ਗਿਆ। ਨਾਰੀਅਲ ਦੇ ਚੜ੍ਹਾਵੇ ਦੀ ਰਿਸ਼ਵਤ ਵੀ ਦਿਤੀ।

ਅਗਲੇ ਜੂਨ ਵਿਚ ਉਸਦਾ ਮੁੰਡਾ ਚੌਥੀ ਫ਼ਾਰਮ ਵਿਚ ਚਲਾ ਗਿਆ। ਇਹ ਖਬਰ ਸੁੱਣ ਕੇ ਆਈਤਾਰ ਦੀਆਂ ਸਾਰੀਆਂ ਚਿੰਤਾਵਾਂ ਦੂਰ ਹੋ ਗਈਆਂ।

14

ਲੱਛੇ ਦਾ ਭਵਿਖ ਹੁਣ ਦਸਵੀਂ ਪਾਸ ਕਰਨ ਤੇ ਨਿਰਭਰ ਸੀ। ਅਜੇ ਤਿੰਨ ਸਾਲ ਦੀ ਮਿਹਨਤ ਤੇ ਪੜ੍ਹਾਈ ਹੋਰ ਸੀ। ਮਿਤਰਾਂ ਦੀ ਦੋਸਤੀ ਦੇ ਸਿਰ, ਕੋਨਕਨੀ ਹੋਟਲਾਂ ਦੇ ਸੁਆਦੀ ਖਾਣਿਆਂ ਤੇ ਤਾਸ਼ ਤੇ ਹੋਰ ਖੇਡਾਂ ਦੇ ਬਲਬੂਤੇ ਤੇ ਇਹ ਤਿੰਨਾਂ ਸਾਲਾਂ ਦੀ ਕਰੜੀ ਯਾਤਰਾ ਪਾਰ ਕਰਨ ਦਾ ਉਸ ਫ਼ੈਸਲਾ ਕੀਤਾ। ਪਿਉ ਤੋਂ ਡਰਦਿਆ ਐਤਕੀਂ ਉਹ ਛੁਟੀਆਂ ਵਿਚ ਸਿੱਧਾ ਘਰ ਆਇਆ। ਪਡੂਮਣੂਰ ਨਾ ਗਿਆ। ਵਿੱਚ ਵਿੱਚ ਚਕੱਰ ਮਾਰ ਆਉਂਦਾ। ਪਿਛਲੇ ਸਾਲ ਵਾਂਗ ਐਤਕੀਂ ਉਹ ਲੁੱਕ ਲੁੱਕ ਨਹੀਂ ਸੀ ਬਹਿੰਦਾ। ਸਰਸੋਤੀ ਕਹਿਣ ਲੱਗੀ। "ਮੁੰਡੇ ਨੂੰ ਕੁੰਦਾਪੁਰ ਰਾਸ ਨਹੀਂ ਆਇਆ। ਕਮਜ਼ੋਰ ਹੋਇਆ ਜਾਪਦੈ। ਲੰਮਾ ਹੋਇਐ, ਪਰ ਲਗਦਾ ਨਹੀਂ।"

"ਹੋਟਲਾਂ ਵਿਚ ਖਾਕੇ ਵੀ ਕਦੀ ਕਿਸੇ ਦੀ ਸਿਹਤ ਬਣੀ ਏ" ਅਗੋਂ ਪਾਰੋਤੀ ਨੇ ਕਿਹਾ।

ਪਾਰੋਤੀ ਹੁਣ ਬੁੱਢੀ ਲੱਗਣ ਲੱਗ ਪਈ ਸੀ। ਤਰ੍ਹਾਂ ਤਰ੍ਹਾਂ ਦੀਆਂ ਚਿੰਤਾ ਤੇ ਸੋਚਾਂ ਨਾਲ ਉਸਦੇ ਵਾਲ ਚਿਟੇ ਹੋ ਗਏ ਸਨ। ਲੱਛਾ ਘਰ ਆਉਂਦਾ ਤਾਂ ਪਹਿਲਾਂ ਦੀ ਤਰ੍ਹਾਂ ਹੀ ਗੱਲਾਂ ਕਰਦੀ। ਪਰ ਹੁਣ ਲੱਛੇ ਦਾ ਪਿਆਰ ਘੱਟ ਗਿਆ ਸੀ। ਉਹ ਸਭ ਵਲੋਂ ਉਦਾਸੀਨ ਹੋ ਗਿਆ ਸੀ। ਸਤਿਆਭਾਮਾ ਦੇ ਬੱਚਿਆਂ ਦੀ ਮਾਂ ਹੋਣ ਤੇ ਵੀ ਦੋਵਾਂ ਤੋਂ ਦੂਰ ਸੀ। ਘਰ ਦੇ ਕੰਮਾਂ ਵਿਚ ਆਪਣੇ ਆਪਨੂੰ ਰੁਝਾਈ ਰਖਦੀ। ਆਈਤਾਰ ਦੀ ਵੀ ਉਮਰ ਹੋ ਗਈ ਸੀ। ਪਾਰੋਤੀ ਅਜੇ ਵੀ ਕੰਮ ਕਰਦੀ ਸੀ। ਸਰਸੋਤੀ ਵੀ ਭਾਂਵੇ ਬੁੱਢੀ ਹੋ ਗਈ ਸੀ ਪਰ ਉਸਦੀ ਚੁਸਤੀ-ਫੁਰਤੀ ਅੱਜ ਵੀ ਉਵੇਂ ਹੀ ਸੀ। ਘਰ ਵਿੱਚ ਸਾਰਿਆਂ ਦੇ ਕੰਮ ਕਰ ਦਿੰਦੀ। ਸਤਿਆਭਾਮਾ ਇਹਨਾ ਸਾਰਿਆਂ ਤੋਂ ਉਮਰ ਵਿਚ ਛੋਟੀ ਸੀ, ਸੋ ਘਰ ਦਾ ਸਾਰਾ ਕੰਮ ਹੁਣ ਉਸਦੇ ਸਿਰ ਤੇ ਆਣ ਪਿਆ ਸੀ। ਉਹ ਕੰਮ ਕਰਦੀ ਕਰਦੀ ਥੱਕ ਜਾਂਦੀ ਤਾਂ ਕਹਿੰਦੀ, ਕਦੋਂ ਮੁੱਕੇਗਾ ਇਹ ਰੋਜ਼ ਰੋਜ਼ ਦਾ ਟੰਟਾ—ਕਦੀ ਖਿਝਕੇ ਆਖਦੀ ਜ਼ਿੰਦਗੀ ਨੂੰ ਖੁਸ਼ੀਆਂ ਭਰੀ ਬਨਾਉਣ ਵਾਲੇ ਬੱਚੇ ਦੋਵੇਂ ਹੀ ਬਾਹਰ ਹਨ। ਜਦੋਂ ਕਦੀ ਸੁੱਬੀ ਸਹੁਰਿਆਂ ਤੋਂ ਆਉਂਦੀ ਤਾਂ ਉਸ ਨਾਲ ਚਾਰ ਦਿਨ ਦਿਲ ਲਾ ਲੈਂਦੀ। ਕੁੱਛ ਦਿਨ ਖੁਸ਼ੀ ਖੁਸ਼ੀ ਨਿਕਲ ਜਾਂਦੇ। ਬਾਕੀ ਸਮਾਂ ਤਾਂ ਉਹ ਬਾਕੀਆਂ ਵਾਂਗ ਹੀ ਨਿਰਉਤਸਾਹ ਤੇ ਉਦਾਸ ਰਹਿੰਦੀ।

ਕੋਲੋਂ ਪੈਸੇ ਮੰਗਣਾਂ ਤਾਂ ਉਹ ਦਿੰਦੇ ਨਹੀਂ।" ਨਾਨੇ ਕੋਲੋਂ ਪੈਸਾ ਲੈ ਲੈਂਦਾ। ਨਾਨਾ ਇਹ ਸਭ ਵੇਖਕੇ ਬੋਹੜਾ ਘਬਰਾ ਗਿਆ। "ਕਿਥੇ ਇਹ ਸਭ ਪੈਸਾ ਰੋਹੜ ਰਿਹਾ ਸੀ। ਸਾਰੇ ਪਾਸੇ ਕਾਫ਼ੀ ਹੋਟਲ ਨੇਂ।" ਮਾਦਪੇ ਨੇ ਕਿਹਾ।

"ਇਕ ਕਾਫੀ ਤੇ ਕਿੰਨੇ ਪੈਸੇ ਲੱਗ ਜਾਂਦੇ ਹੋਣਗੇ। ਪਤਾ ਨਹੀਂ ਮਾੜੀ ਸੰਗਤ ਵਿੱਚ ਪੈਕੇ ਉਨ੍ਹਾਂ ਸਾਰਿਆਂ ਨੂੰ ਖੁਆਂਦਾ ਪਿਆਂਦਾ ਹੋਣ ਏ।" ਆਈਤਾੜ ਨੇ ਸੋਚਦਿਆਂ ਕਿਹਾ।

"ਇਹ ਕੀ ਹੋ ਗਿਆ ਮੁੰਡੇ ਨੂੰ? ਕਿਤੇ ਭੈੜੇ ਮੁੰਡਿਆਂ ਨਾਲ ਨਾ ਰੱਲ ਗਿਆ ਹੋਵੇ!" ਨਾਨੇ ਨੂੰ ਵੀ ਚਿੰਤਾ ਲੱਗ ਗਈ। ਆਈਤਾੜ ਨੂੰ ਕਹਿਣ ਲੱਗਾ ਤੁਸੀਂ ਹੁਣ ਉਸਨੂੰ ਨਕਦ ਕੋਈ ਪੈਸਾ ਨਾ ਦਿਆ ਜੇ। ਮੈਂ ਦਾਸੱਪੇ ਮਾਸਟਰ ਨੂੰ ਪੁਛਣਾ ਕਿੰਨਾ ਕੁ ਖਰਚ ਹੁੰਦੈ, ਉਨੇਂ ਹੀ ਪੈਸੇ ਉਸਨੂੰ ਦੇਣੇਂ ਨੇਂ। ਤੁਸੀਂ ਸਿਰਫ਼ ਉਸ ਦੀ ਰੋਟੀ ਦੇ ਪੈਸੇ ਦਿਆ ਕਰੋ।"

"ਉਹ ਤਾਂ ਮੈਂ ਕਿਟੂ ਉਪਾਧਿਆ ਦੇ ਪਿਉ ਜਿਹੜਾ ਸੁੱਬੀ ਦੇ ਵਿਆਹ ਤੇ ਆਇਆ ਸੀ, ਸੁੱਬਾਰਾਏ ਉਪਾਧਿਆ ਨੂੰ ਦੇ ਦੇਣਾ।" ਆਈਤਾੜ ਜੁਆਬ ਦਿਤਾ।

ਮੁੰਡੇ ਦੇ ਬਾਰੇ, ਆਈਤਾੜ ਡੂੰਘੀ ਚਿੰਤਾ ਵਿਚ ਡੁੱਬ ਗਿਆ। ਘਰ ਵਾਪਸ ਆਕੇ ਸੁੱਬਾਰਾਏ ਦੇ ਰਾਹੀਂ ਸਨੇਹਾ ਭਿਜਵਾਇਆ ਕਿ ਲੱਛੇ ਨੂੰ ਕਹੁ ਅਗਲੇ ਸ਼ਨਿਚਰਵਾਰ ਘਰ ਆਵੇ। ਲੱਛਾ ਘਬਰਾ ਗਿਆ। ਉਸ ਸਨੇਹਾ ਭੇਜ ਦਿਤਾ, "ਅਗਲੇ ਸ਼ਨਿਚਰਵਾਰ ਮੈਂ ਨਹੀਂ ਜਾ ਸਕਦਾ, ਮੇਰਾ ਇਮਤਿਹਾਨ ਏਂ।" ਉਸ ਮਹੀਨੇਂ ਦਾ ਹੋਟਲ ਦਾ ਕਾਫੀ ਪੈਸਾ ਉਸ ਦੇਣਾ ਸੀ। ਸੋ ਸਿੱਧਾ ਪਡੂਮਨੂਰ ਗਿਆ ਤੇ ਨਾਨੀ ਨੂੰ ਕਹਿਣ ਲਗਾ "ਇਮਤਿਹਾਨ ਲਈ ਪੈਸੇ ਚਾਹੀਦੇ ਨੇ।" ਮਾਦੱਪਾ ਪਹਿਲੀ ਵਾਰੀ ਉਸਨੂੰ ਗੁਸੇ ਹੋਇਆ। "ਤੂੰ ਝੂਠ ਬੋਲ ਬੋਲ ਸਾਡੇ ਕੋਲੋਂ ਵੀ ਪੈਸੇ ਲੈ ਜਾਨੈ ਤੇ ਆਪਣੇ ਅੱਪਾ ਕੋਲੋਂ ਵੀ।" ਲੱਛੇ ਦੇ ਮੂੰਹੋਂ ਕੋਈ ਗਲ ਹੀ ਨਾ ਨਿਕਲੇ। ਉਸ ਰੋਣਾ ਸ਼ੁਰੂ ਕਰ ਦਿਤਾ। ਗਲ੍ਹਾਂ ਤੇ ਹੰਝੂ ਡਿਗਣੇਂ ਸ਼ੁਰੂ ਹੋ ਗਏ। ਮਾਦੱਪੇ ਨੇ ਉਸਨੂੰ ਸਮਝਾਇਆ ਤਾਂ ਉਹ ਅਗੋਂ ਬੋਲਿਆ "ਤੁਹਾਨੂੰ ਮੇਰੇ ਤੇ ਵਿਸ਼ਵਾਸ ਨਹੀਂ ਤਾਂ ਮੈਨੂੰ ਸਕੂਲੋਂ ਕੱਢ ਲਉ।" ਨਾਨੀ ਦੋਹਤਰੇ ਨੂੰ ਰੋਂਦਿਆ ਵੇਖ ਬੋਲੀ "ਤੁਸੀ ਜੋ ਵੀ ਕਹੋ ਲੱਛਾ ਐਵੇਂ ਪੈਸਾ ਬਰਬਾਦ ਕਰਨ ਵਾਲਾ ਨਹੀਂ। ਦੁਧ ਦਹੀ ਤੇ ਬਹੁਤੇ ਪੈਸੇ ਖਰਚ ਕਰ ਦਿੰਦਾ ਹੋਣਾ ਏ। ਪਿਉ ਕੋਲੋਂ ਜਿਆਦਾ ਪੈਸੇ ਲੈਣ ਤੋਂ ਡਰਦਾ ਹੋਣੈ, ਇਸ ਲਈ ਕੁੱਛ ਉਥੋਂ ਤੇ ਕੁੱਛ ਇਥੋਂ ਲੈਂਦਾ ਹੋਣੈ।" ਨਾਨੀ ਨੇ ਉਸਨੂੰ ਇਕ ਹੋਰ ਰਾਹ ਵਿਖਾ ਦਿਤਾ। ਲੱਛੇ ਨੇ ਫ਼ਿਰ ਜ਼ੋਰ ਜ਼ੋਰ ਦੀ ਰੋਣਾ ਸ਼ੁਰੂ ਕਰ ਦਿਤਾ ਤੇ ਰੋਂਦਿਆਂ ਉਸ ਦਸਿਆ ਕਿ ਕੁੰਦਾਪੁਰ ਵਿਚ ਚੀਜ਼ਾਂ ਕਿੰਨੀਆਂ ਮਹਿੰਗੀਆਂ ਸਨ ਤੇ ਅੱਪਾ ਉਸਨੂੰ ਕਿੰਨੇ ਥੋਹੜੇ ਪੈਸੇ ਦਿੰਦਾ ਸੀ। ਉਸ ਰੋਕੇ ਨਾਨੇ ਨੂੰ ਮਨਾ ਲਿਆ।

ਅਨਵੀਂ ਜਮਾਤ ਦੇ ਇਮਤਿਹਾਨ ਮੁੱਕ ਗਏ। ਲੱਛੇ ਦੇ ਖਾਣ ਪੀਣ, ਤਾਸ਼ ਤੇ

ਹੋਰ ਇਲਤਾਂ ਵਿੱਚ ਕੋਈ ਕਮੀ ਨਾ ਆਈ। ਪਿਊ ਕੋਲੋਂ ਪੈਸੇ ਮਿਲਣੋਂ ਬੰਦ ਹੋ ਗਏ। ਮੱਾਦਪੇ ਨੇ ਵੀ ਹੱਥ ਘੁਟ ਲਿਆ। ਗਿਣ ਗਿਣਕੇ ਪੈਸੇ ਦੇਣੇ ਸ਼ੁਰੂ ਕਰ ਦਿਤੇ। ਲੱਛੇ ਤੇ ਦੁਕਾਨਾਂ ਤੇ ਹੋਟਲ ਦਾ ਤੀਹ ਰੁਪਏ ਦਾ ਕਰਜ਼ਾ ਚੜ ਗਿਆ। ਅਗਲੇ ਸਾਲ ਦੀਆਂ ਕਿਤਾਬਾਂ ਦੇ ਪੈਸਿਆਂ ਵਿਚੋਂ ਇਹ ਕਰਜ਼ਾ ਲਹੁਣ ਦੀ ਯੋਜਨਾਂ ਬਣਾਈ।

ਇਸ ਸਾਲ ਗਰਮੀਆਂ ਵਿਚ ਆਈਤਾੜ ਦੇ ਜੀਵਨ ਵਿਚ ਕਈ ਉਤਾਰ ਚੜਾਅ ਆਏ। ਇਕ ਪਾਸੇ ਤਾਂ ਉਸਨੂੰ ਮੁਨਾਫ਼ਾ ਹੋਇਆ ਸੀ। ਦੂਜੇ ਪਾਸੇ ਕਈ ਮੁਸੀਬਤਾਂ ਤੇ ਕਸ਼ਟ ਵੀ ਨਾਲ ਆ ਗਏ। ਸਰਸੋਤੀ ਆਖਣ ਲਗੀ ਇਹਨਾਂ ਗਰਮੀਆਂ ਵਿਚ ਲੱਛੇ ਦਾ ਵਿਆਹ ਕਰ ਦੇਣੇ ਆਂ। ਸਤਿਆਭਾਮਾ ਵੀ ਨਾਲ ਹਲਕੇ ਆਖਣ ਲਗੀ "ਮੁੰਡਾ ਪੁੱਠੇ ਰਾਹ ਨਾ ਪੈ ਜਾਏ ਇਸਦਾ ਵੀ ਖਿਆਲ ਰਖਣਾ ਚਾਹੀਦੈ।" ਆਈਤਾੜ ਨੇ ਇਹ ਕਹਿਕੇ ਗਲ ਅਗੇ ਪਾ ਦਿਤੀ ਕਿ "ਜਨਮ ਪਤਰੀਆਂ ਨਹੀਂ ਸਨ ਰਲਦੀਆਂ।" ਅਸਲ ਵਿਚ ਉਸਦਾ ਧਿਆਨ ਹੋਰ ਪਾਸੇ ਸੀ। ਕੋਡੀ ਤੋਂ ਪੂਰਬ ਵਲ ਦਰਿਆਉ ਪਾਰ ਇਕ ਜ਼ਮੀਨ ਦੇ ਟੋਟੇ ਬਾਰੇ ਉਸਨੂੰ ਪਤਾ ਲਗਾ। ਉਸਦਾ ਮਾਲਕ ਉਸਨੂੰ ਵੇਚਣ ਲਈ ਵੀ ਤਿਆਰ ਸੀ ਤੇ ਗਹਿਣੇ ਰਖਣ ਲਈ ਵੀ ਰਾਜ਼ੀ ਸੀ। ਜਦੋਂ ਆਈਤਾੜ ਨੂੰ ਇਸ ਬਾਰੇ ਪਤਾ ਲੱਗਾ। ਉਹ ਕਹਿਣ ਲੱਗਾ ਕਿ ਦੋ ਹਜ਼ਾਰ ਰੁਪਏ ਦੇਕੇ ਡੇਢ ਮਣ ਕੋਰਜੀ ਦੀ ਜ਼ਮੀਨ ਹਥੋਂ ਜਾਣ ਦੇਣੀ ਤਾਂ ਭਾਰੀ ਗਲਤੀ ਹੋਵੇਗੀ। ਸੋ ਉਸ ਆਪਣੇ ਪੈਸਿਆਂ ਦਾ ਹਿਸਾਬ ਕਿਤਾਬ ਕਰਨਾ ਸ਼ੁਰੂ ਕੀਤਾ। ਜਿੰਨ੍ਹਾਂ ਜਿੰਨ੍ਹਾਂ ਨੂੰ ਪੈਸੇ ਉਧਾਰ ਦਿਤੇ ਹੋਏ ਸਨ ਉਨ੍ਹਾਂ ਕੋਲੋਂ ਪੈਸੇ ਵਾਪਸ ਮੰਗੇ ਤੇ ਸਾਰੇ ਪੈਸੇ ਕੱਠੇ ਕਰਕੇ ਜ਼ਮੀਨ ਦੇ ਪੈਸੇ ਦੇਕੇ ਆਪਣੇ ਕੋਲ ਗਿਰਵੀ ਰਖਣ ਦਾ ਫ਼ੈਸਲਾ ਕੀਤਾ। ਇਕ ਦਿਨ ਦੋਵੇਂ ਪੈਣ ਭਰਾ ਜ਼ਮੀਨ ਵੇਖਣ ਲਈ ਗਏ। ਜਾਂਦੀ ਹੋਈ ਸਰਸੋਤੀ ਲੱਛੇ ਨੂੰ ਵੀ ਬੁਲਾਕੇ ਨਾਲ ਲੈ ਗਈ।

ਉਸ ਦਿਨ ਰਾਤੀਂ ਘਰ ਆਕੇ ਸਰਸੋਤੀ ਭਰਜਾਈਆਂ ਨੂੰ ਕਹਿਣ ਲੱਗੀ "ਅਜ ਕਲ ਇਹੋ ਜਿਹੀ ਜ਼ਮੀਨ ਮਿਲਣੀ ਬੜੀ ਮੁਸ਼ਕਿਲ ਏ। ਜਾਇਦਾਦ ਤੇ ਖਰਚਿਆਂ ਪੈਸਾ ਤਾਂ ਕਿਤੇ ਜਾਂਦਾ ਨਹੀਂ। ਜ਼ਮੀਨ ਦੀ ਕੀਮਤ ਤਾਂ ਵਧਦੀ ਰਹਿੰਦੀ ਏ।" ਜ਼ਮੀਨ ਦੀ ਕੀਮਤ ਸੀ ਤਿੰਨ ਹਜ਼ਾਰ ਰੁਪਿਆ। ਗਿਰਵੀ ਰਖਣ ਤਾਂ ਦੋ ਹਜ਼ਾਰ ਦੇਣੇ ਪੈਂਦੇ ਸਨ। ਕਿਹੜਾ ਸੌਦਾ ਲਾਹੇ ਦਾ ਸੀ? ਇਸ ਬਾਰੇ ਵਿਚਾਰ ਹੁੰਦੀ ਰਹੀ। ਆਈਤਾੜ ਘੱਟ ਪੈਸੇ ਦੇਣ ਵਾਲਾ ਸੌਦਾ ਕਰਨਾ ਚਾਹੁੰਦਾ ਸੀ। "ਗਿਰਵੀ ਰਖਣ ਦੀ ਗਲ ਛੱਡ ਗਿਰਵੀ ਰਖੀ ਤਾਂ ਉਹ ਕਲ ਨੂੰ ਛੁਡਾ ਲਏਗਾ। ਕਲ ਨੂੰ ਸ਼ੀਨਾ ਮਈਆ ਉਸਨੂੰ ਜ਼ਮੀਨ ਛੁਡਾਉਣ ਲਈ ਪੈਸੇ ਦੇ ਦੇਵੇ ਤੇ ਫਿਰ ਆਪ ਹੀ ਖਰੀਦ ਲਵੇ।" ਆਈਤਾੜ ਨੂੰ ਸਰਸੋਤੀ ਦੀ ਇਹ ਗਲ ਜਚ ਗਈ ਤੇ ਆਖਣ ਲੱਗਾ "ਚਲ ਠੀਕ ਏ ਜ਼ਮੀਨ ਖਰੀਦ ਲੈਣੇਂ ਆਂ।"

ਆਈਤਾਕ਼ ਸ਼ੀਨੇ ਮਈਏ ਤੋਂ ਉੱਚਾ ਉਠਣ ਲਈ ਕੋਈ ਵੀ ਕੰਮ ਕਰਨ ਲਈ ਤਿਆਰ ਸੀ, ਜੇ ਉਸ ਵਿਚ ਕੋਈ ਨੁਕਸਾਨ ਨਾ ਹੁੰਦਾ ਹੋਵੇ। ਇਕ ਹਫਤੇ ਵਿਚ ਹੀ ਰਜਿਸਟਰੀ ਹੋ ਗਈ, ਪੈਸੇ ਦੇ ਦਿਤੇ ਗਏ। ਪਿੰਡ ਵਾਲਿਆਂ ਲਈ ਇਹ ਬੜੀ ਵੱਡੀ ਖਬਰ ਸੀ। ਇਸਦੇ ਬਾਰੇ ਕਿੰਨੇ ਦਿਨ ਗੱਲਾਂ ਹੁੰਦੀਆਂ ਰਹੀਆਂ। ਸ਼ੀਨੇ ਮਈਏ ਨੂੰ ਪਤਾ ਲੱਗਾ ਤਾਂ ਉਹ ਕਹਿਣ ਲਗਾ "ਉਸ ਮੂਰਖ ਨੇ ਆਈਤਾੜ ਨੂੰ ਜੋ ਜ਼ਮੀਨ ਤਿੰਨ ਹਜ਼ਾਰ ਤੇ ਵੇਚ ਦਿਤੀ ਮੈਂ ਉਸਨੂੰ ਚਾਰ ਹਜ਼ਾਰ ਦੇਣ ਲਈ ਤਿਆਰ ਸੀ।"

ਜਿਸ ਦਿਨ ਜ਼ਮੀਨ ਖਰੀਦਣ ਦਾ ਫੈਸਲਾ ਹੋਇਆ ਲੱਛਾ ਉਸ ਦਿਨ ਰਾਤੀਂ ਉਥੇ ਬਰਾਂਡੇ ਵਿਚ ਸੁੱਤਾ ਹੋਇਆ ਸੀ। ਆਪਣੇ ਅੱਪਾ ਦੇ ਬਾਰੇ ਉਹ ਸੋਚਣ ਲੱਗਾ ਕਿ ਉਹ ਕੰਗਾਲ ਨਹੀਂ ਸੀ। ਉਹ ਸੋਚਦਾ ਸੀ ਕਿ ਉਸਦੇ ਪਿਉ ਕੋਲ ਪੈਸਾ ਧੇਲਾ ਕੁੱਛ ਨਹੀਂ ਸੀ। ਉਹ ਇਹ ਸੋਚ ਹੀ ਨਹੀਂ ਸੀ ਸਕਦਾ ਕਿ ਉਸਦਾ ਪਿਉ ਹਜ਼ਾਰਾਂ ਦੀਆਂ ਗਲਾਂ ਵੀ ਕਰ ਸਕਦਾ ਸੀ। "ਅੱਪਾ ਦੋ ਹਜ਼ਾਰ ਤਿੰਨ ਹਜ਼ਾਰ ਦੀ ਗਲ ਕਰਦੈ, ਐਨਾ ਪੈਸਾ ਕਿਥੋਂ ਲਵੇਗਾ।" ਉਹ ਇਹੀ ਸੋਚ ਰਿਹਾ ਸੀ। ਇਕ ਦਿਨ ਆਕੇ ਆਈਤਾੜ ਕਹਿਣ ਲੱਗਾ "ਸਰਸੋਤੀ ਅਜ ਦੁਪਹਿਰੇ ਰਜਿਸਟਰੀ ਹੋ ਗਈ ਏ। ਤਿੰਨ ਹਜ਼ਾਰ ਪੰਜੀ ਰੁਪਏ ਖਰਚ ਹੋਏ ਨੇ।" ਲੱਛੇ ਨੂੰ ਆਪਣੇ ਕੰਨਾ ਤੇ ਇਤਬਾਰ ਨਹੀਂ ਸੀ ਆ ਰਿਹਾ, ਕਿ ਇਹ ਗਲ ਸਚ ਸੀ। ਨਾਨੇ ਦੇ ਘਰ ਉਸਨੇ ਖੁਲ੍ਹਾ ਖਰਚ ਹੁੰਦਾ ਵੇਖਿਆ ਸੀ ਪਰ ਹਜ਼ਾਰ ਹਜ਼ਾਰ ਰੁਪਿਆ ਨਕਦ ਦੇਣ ਦੀ ਗਲ ਉਸਦੇ ਨਾਨੇ ਨੇ ਵੀ ਨਹੀਂ ਸੀ ਕੀਤੀ। ਉਸਨੂੰ ਆਪਣੇ ਪਿਤਾ ਤੇ ਮਾਣ ਤੇ ਨਫ਼ਰਤ ਦੋਵੇਂ ਮਹਿਸੂਸ ਹੋ ਰਹੇ ਸਨ। ਪੈਸਾ ਕੋਲ ਹੋਣ ਦੇ ਬਾਵਜੂਦ ਉਸਦਾ ਅੱਪਾ ਕੰਜੂਸਾਂ ਵਾਂਗ ਕਿਉਂ ਰਹਿੰਦਾ ਸੀ। ਮੈਂ ਜੇ ਮਹੀਨੇ ਦੇ ਅੱਠ ਦਸ ਰੁਪਏ ਵੱਧ ਮੰਗ ਲਵਾਂ ਤਾਂ ਉਸਨੂੰ ਗੁੱਸਾ ਚੜ੍ਹ ਜਾਂਦੈ। ਪਿਉ ਦੀ ਕੰਜੂਸੀ ਬਾਰੇ ਸੋਚ ਉਹ ਬੜਾ ਖਿਝਦਾ।

ਪਰ ਉਸਨੂੰ ਇਸ ਗਲ ਦੀ ਬੜੀ ਖੁਸ਼ੀ ਵੀ ਹੋਈ ਕਿ ਉਹ ਗਰੀਬ ਨਹੀਂ ਸਨ। ਇਸ ਅਮੀਰੀ ਦਾ ਕੁਝ ਹਿੱਸਾ ਆਪਣੀ ਜੇਬ ਵਿਚ ਪਉਣ ਦਾ ਉਹ ਕੋਈ ਰਾਹ ਢੂੰਡਣ ਲੱਗਾ। ਉਸਤੋਂ ਮਗਰੋਂ ਕਈ ਦਿਨਾਂ ਤਾਂਈ ਉਸਨੂੰ ਇਕੋ ਕੰਮ ਸੀ। ਪਿਉ ਦੇ ਘਰ ਆਉਣ ਤੇ ਬਾਹਰ ਜਾਣ ਤੇ ਉਸ ਨਿਗ੍ਹਾ ਰਖਣੀ ਸ਼ੁਰੂ ਕਰ ਦਿਤੀ। ਪਿਉ ਦੇ ਖਜ਼ਾਨੇ ਦਾ ਭੇਦ ਉਸਨੂੰ ਪਤਾ ਲਗ ਗਿਆ। ਘਰ ਵਿਚ ਨਾ ਕੋਈ ਵੱਡਾ ਸੰਦੂਕ ਸੀ ਨਾ ਪੇਟੀ ਸੀ। ਨਾਲੇ ਅੱਪਾ ਨੂੰ ਪੈਸੇ ਦੀ ਗਿਣਤੀ ਤੇ ਹਿਸਾਬ ਦਾ ਕੋਈ ਬਹੁਤ ਪਤਾ ਨਹੀਂ ਸੀ।

ਆਈਤਾੜ ਦੇ ਜਾਇਦਾਦ ਦੇ ਪੈਸੇ ਦੇਣ ਤੋਂ ਅਠ ਦਿਨਾਂ ਮਗਰੋਂ ਗਰਭਵਤੀ ਸੁੱਬੀ ਘਰ ਆ ਗਈ। ਉਸਦੀ ਸੇਵਾ, ਖਾਸ ਖਾਣੇ ਦਾ ਮਾਂ, ਪਿਉ, ਵੱਡੀ ਮਾਂ, ਭੂਆ ਸਭ ਬੜਾ ਧਿਆਨ ਰਖਦੇ। ਉਸਦੀ ਖਾਹਿਸ਼ ਦੀ ਹਰ ਚੀਜ਼ ਬਣਦੀ।

ਖਾਸ ਖਾਸ ਖਾਣੇ ਬਣਾਏ ਜਾਂਦੇ। ਲੱਛੇ ਨੂੰ ਬੜੀ ਈਰਖਾ ਹੋਣ ਲੱਗ ਪਈ। ਜਿਵੇਂ ਮੁੰਡਿਆਂ ਦਾ ਦਿਲ ਨਹੀਂ ਕਰਦਾ ਕੋਈ ਚੀਜ਼ ਖਾਣ ਨੂੰ। ਉਸਦੇ ਮਨ ਵਿਚ ਔਰਤਾਂ ਬਾਰੇ ਘਿਰਣਾਂ ਭਰ ਗਈ। ਹਰ ਚੀਜ਼ ਜਿਹੜੀ ਬਣਦੀ ਪਹਿਲਾਂ ਸੁੱਬੀ ਨੂੰ ਖਾਣ ਲਈ ਦਿੱਤੀ ਜਾਂਦੀ ਵੇਖ ਲੱਛੇ ਨੂੰ ਬੜੀ ਤਕਲੀਫ਼ ਹੁੰਦੀ। ਜੇ ਕਦੀ ਉਸਨੂੰ ਦਿੰਦੇ ਤਾਂ ਕਹਿੰਦਾ "ਮੇਰੇ ਲਈ ਕਿਟੂ ਦੀ ਬਣਾਈ ਖੀਰੇ ਦੇ ਬੀਆਂ ਦੀ ਸਬਜ਼ੀ ਹੀ ਕਾਫ਼ੀ ਏ" ਆਪਣਾ ਗੁੱਸਾ ਤੇ ਈਰਖਾ ਪ੍ਰਗਟ ਕਰਦਾ। ਉਸਦੀਆਂ ਇਹ ਗੱਲਾਂ ਸੁਣ ਸੁਣਕੇ ਉਸਦੀ ਮਾਂ ਇਕ ਦਿਨ ਬੜੀ ਔਖੀ ਹੋਕੇ ਬੋਲੀ "ਤੂੰ ਇਹ ਮੂਰਖਤਾ ਕਿਥੋਂ ਸਿਖੀ ਏ?" ਉਸ ਦਿਨ ਤੋਂ ਬਾਦ ਲੱਛੇ ਦਾ ਗੁੱਸਾ ਹੋਰ ਵੱਧ ਗਿਆ।

ਦੋਹਤੇ ਦਾ ਮੂੰਹ ਵੇਖ ਆਈਤਾੜ ਦੀ ਖੁਸ਼ੀ ਦਾ ਕੋਈ ਠਿਕਾਣਾ ਨਾ ਰਿਹਾ। ਜਿਸ ਦਿਨ ਸੁੱਬੀ ਦਾ ਮੁੰਡਾ ਹੋਇਆ ਘਰ ਦੇ ਹਰ ਜੀਅ ਨੇ ਛੇ ਛੇ ਵਾਰੀ ਗਣਪਤੀ ਦਾ ਸ਼ੁਕਰ ਕੀਤਾ। ਮੰਦਰਤੀ ਇਹ ਸ਼ੁਭ ਖਬਰ ਦੇਣ ਲਈ ਲੱਛੇ ਨੂੰ ਭੇਜਣ ਦਾ ਵਿਚਾਰ ਬਣਾਇਆ ਗਿਆ। "ਲੱਛੇ ਤੂੰ ਮੰਦਰਤੀ ਜਾਕੇ ਭਣਵਈਏ ਨੂੰ ਇਹ ਖਬਰ ਦੇ ਆ।" ਆਈਤਾੜ ਨੇ ਕਿਹਾ।

"ਮੈਨੂੰ ਮੰਦਰਤੀ ਦਾ ਰਾਹ ਨਹੀਂ ਆਉਂਦਾ।" ਅਗੋਂ ਲੱਛਾ ਬੋਲਿਆ। "ਸੂਰੇ ਨੂੰ ਨਾਲ ਲੈ ਜਾਹ, ਉਸਨੂੰ ਰਾਹ ਆਉਂਦੈ।" ਉਸਦੇ ਅੱਪਾ ਨੇ ਕਿਹਾ।

"ਮੇਰੇ ਕੋਲੋਂ ਨਹੀਂ ਐਨਾਂ ਤੁਰਿਆ ਜਾਂਦਾ।" ਲੱਛੇ ਦਾ ਜੁਆਬ ਸੀ। "ਕੁੰਦਾਪੁਰ ਤੋਂ ਪਡੂਮਨੂਰ ਤਾਂਈ ਤੁਰਕੇ ਜਾ ਸਕਨੈ। ਇਥੇ ਨਹੀਂ ਤੇਰੇ ਕੋਲੋਂ ਤੁਰਿਆ ਜਾਂਦਾ।"

"ਉਹ ਤਾਂ ਸਿੱਧੀ ਸੜਕ ਏ। ਇਹ ਪਹਾੜੀ ਰਸਤਾ ਏ।" ਲੱਛੇ ਨੇ ਕਿਹਾ।

ਪਿਉ ਪੁਤਰ ਵਿਚਕਾਰ ਇਹ ਪਹਿਲੀ ਝੜਪ ਸੀ। ਸਤਿਆਭਾਮਾ ਖਿੜਕੇ ਬੋਲੀ "ਕਿਉਂ ਉਸਨੂੰ ਜਾਣ ਲਈ ਕਹਿ ਰਹੇ ਉ। ਸੁੱਬੀ ਨੂੰ ਕੋਈ ਖਾਸ ਚੀਜ ਬਣਾਕੇ ਦੇਈਦੀ ਸੀ ਤੇ ਇਹ ਔਖਾ ਹੋ ਜਾਂਦਾ ਸੀ। ਇਸਤੋਂ ਵੇਖ ਨਹੀਂ ਸੀ ਹੁੰਦਾ। ਇਹ ਹੁਣ ਭਣਵਾਈਏ ਨੂੰ ਦਸਣ ਜਾਏਗਾ।"

"ਰਹਿਣ ਦੇਹ ਭਰਾ ਉਸਨੂੰ ਨਾ ਭੇਜ। ਅਜਿਹੀ ਸ਼ੁਭ ਖਬਰ ਤਾਂ ਘਰ ਦੇ ਕਿਸੇ ਵੱਡੇ ਨੂੰ ਹੀ ਦੇਕੇ ਆਉਣੀ ਚਾਹੀਦੀ ਏ। ਤੂੰ ਘਰ ਰਹੁ। ਸੁੱਬੀ ਨੂੰ ਕਿਸੇ ਚੀਜ਼ ਦੀ ਲੋੜ ਨਾ ਪੈ ਜਾਏ। ਮੈਂ ਝੱਟ ਸੁਨੇਹਾ ਦੇਕੇ ਆ ਜਾਨੀ ਆਂ।" ਸਰਸੋਤੀ ਕਹਿਣ ਲਗੀ।

ਆਈਤਾੜ ਨੇ ਵੀ ਜ਼ਿੱਦ ਫੜ ਲਈ। "ਤੇਰੇ ਕੋਲੋਂ ਮੰਦਰਤੀ ਨਹੀਂ ਜਾਇਆ ਜਾਂਦਾ ਤਾਂ ਨਾ ਜਾਹ। ਦੋਹਤਰੀ ਦੇ ਪੁੱਤਰ ਦੀ ਆਸ ਵਿਚ ਬੈਠੀ ਨਾਨੀ ਨੂੰ ਤਾਂ ਜਾਕੇ ਦਸ ਆ।"

ਸਤਿਆਭਾਮਾ ਫਿਰ ਬੋਲ ਪਈ "ਉਥੇ ਸੂਰੇ ਨੂੰ ਭੇਜ ਦਿਉ। ਲੱਛਾ ਕੋਈ ਘਰ ਦਾ ਬੰਦਾ ਥੋਹੜਾ ਏ। ਪਿਆ ਰਹਿਣ ਦਿਉ ਉਸਨੂੰ ਇਥੇ।"

"ਜੇ ਇਸਨੇ ਮੇਰੀ ਗਲ ਨਹੀਂ ਮੰਨਣੀ ਤਾਂ ਮੇਰੇ ਘਰ ਵਿਚ ਇਸਦਾ ਖਾਣਾ ਪੀਣਾ ਬੰਦ।" ਆਈਤਾਰ਼ ਨੇ ਗੁੱਸੇ ਵਿਚ ਗ਼ਰਜਦਿਆਂ ਕਿਹਾ।

ਲੱਛਾ ਚੁਪ ਵੱਟੀ ਬੈਠਾ ਰਿਹਾ। ਫਿਰ ਗੁਸੇ ਵਿਚ ਬੋਲਦਾ ਬਾਹਰ ਨਿਕਲ ਗਿਆ। "ਮੈਂ ਤੁਹਾਡੇ ਖਾਣੇ ਬਗ਼ੈਰ ਮਰਨ ਨਹੀਂ ਲੱਗਾ।"

ਆਈਤਾਰ਼ ਦਾ ਖਿਆਲ ਸੀ ਕਿ ਪਛਤਾਏਗਾ ਮਾਫੀ ਮੰਗੇਗਾ। ਪਰ ਉਹ ਘਰ ਨਾ ਆਇਆ। ਪਾਰੋਤੀ ਕਹਿਣ ਲੱਗੀ। "ਉਹ ਨਾਨੇ ਦੇ ਘਰ ਚਲਾ ਗਿਆ ਹੋਣੈਂ।" "ਉਸਤੇ ਪੈਸੇ ਦਾ ਭਰੋਸਾ ਵੀ ਨਹੀਂ ਕੀਤਾ ਜਾ ਸਕਦਾ। ਉਹ ਤਾਂ ਹੋਇਆ ਨਾ ਹੋਇਆ ਇਕ ਬਰਾਬਰ ਏ। ਸੂਰੇ ਨੂੰ ਪਡੂਮਣੂਰ ਭੇਜ ਦੇਈਏ।" ਆਈਤਾਰ਼ ਕਹਿਣ ਲੱਗਾ। ਸੂਰਾ ਪਡੂਮਣੂਰ ਖਬਰ ਦੇਣ ਚਲਾ ਗਿਆ।

ਉਸੇ ਦਿਨ ਸ਼ਾਮੀਂ ਸੂਰਾ ਵਾਪਸ ਆ ਗਿਆ ਤੇ ਕਹਿਣ ਲੱਗਾ। "ਲੱਛਾ ਉਥੇ ਹੀ ਸੀ। ਮੈਂ ਜਾਕੇ ਮਾਲਕ ਨੂੰ ਖਬਰ ਦੇ ਆਇਆ। ਉਹਨਾਂ ਮੈਨੂੰ ਪੁਛਿਆ ਸੀ ਕਿ ਸੁੱਬੀ ਦਾ ਬੱਚਾ ਕਦੋਂ ਹੋਇਐ। ਉਥੇ ਵੱਡੀ ਅੰਮਾ ਬੀਮਾਰ ਏ। ਕਹਿਣ ਲਗੇ ਕਿ ਉਸਦੇ ਠੀਕ ਹੋਣ ਤੇ ਆਵਾਂਗੇ।"

"ਵੇਖਿਆ ਈ ਉਥੇ ਜਾਕੇ ਵੀ ਲੱਛੇ ਨੇ ਨਹੀਂ ਦਸਿਆ।" ਆਈਤਾਰ਼ ਨੂੰ ਫਿਰ ਮੁੰਡੇ ਤੇ ਗੁੱਸਾ ਚੜ ਗਿਆ।" ਸੱਸ ਦੇ ਬੀਮਾਰ ਹੋਣ ਦੀ ਖਬਰ ਸੁਣੀ ਤਾਂ ਉਸੇ ਰਾਤੀਂ ਪਡੂਮਣੂਰ ਜਾਣ ਦਾ ਫੈਸਲਾ ਕਰ ਲਿਆ। ਫਿਰ ਜੁਆਈ ਦੇ ਆਉਣ ਦੀ ਉਡੀਕ ਕਰਦਾ ਰਿਹਾ। ਅੱਧੀ ਰਾਤੀਂ ਸਰਸੋਤੀ ਜੁਆਈ ਨੂੰ ਨਾਲ ਲੈਕੇ ਆਈ। ਅਗਲੇ ਦਿਨ ਸਰਸੋਤੀ ਨੂੰ ਬੁਲਾਕੇ ਕਹਿਣ ਲੱਗਾ "ਸਤਿਆ ਦੀ ਮਾਂ ਬੀਮਾਰ ਏ ਸੂਰੇ ਨੇ ਆਕੇ ਦੱਸਿਐ। ਮੈਂ ਅਜੇ ਸਤਿਆ ਨੂੰ ਨਹੀਂ ਦਸਿਆ। ਸੋਚਿਐ ਪਹਿਲਾਂ ਮੈਂ ਇਕ ਵਾਰੀ ਜਾਕੇ ਵੇਖ ਆਉਂਦਾ। ਤੂੰ ਘਰ ਦਾ ਖਿਆਲ ਰਖੀਂ।" ਕਹਿਕੇ ਉਹ ਬਾਹਰ ਨਿਕਲ ਗਿਆ।

ਸਸਤੀ ਮਿਲੀ ਜਾਇਦਾਦ ਦੀ ਖੁਸ਼ੀ ਦੋਹਤਰੇ ਦੇ ਜੰਮਣ ਦੀ ਖੁਸ਼ੀ—ਇਹਨਾਂ ਦੋਹਾਂ ਖੁਸ਼ੀਆਂ ਨੂੰ ਖਤਮ ਕਰਨ ਵਾਲਾ ਨਜ਼ਾਰਾ ਉਸਦੀ ਉਥੇ ਉਡੀਕ ਕਰ ਰਿਹਾ ਸੀ। ਉਸਦੀ ਸੱਸ ਮੰਜੇ ਤੇ ਪਈ ਮੌਤ ਦੀਆਂ ਘੜੀਆਂ ਗਿਣ ਰਹੀ ਸੀ। ਉਹ ਸੱਠਾਂ ਤੋਂ ਉਪਰ ਸੀ। ਜੋੜਾਂ ਦੀਆਂ ਦਰਦਾਂ ਨਾਲ ਉਸਨੂੰ ਬੁਖਾਰ ਰਹਿੰਦਾ ਸੀ। ਹੌਲੀ ਹੌਲੀ ਇਹ ਵੱਧਦਾ ਗਿਆ। ਸ਼ਰੀਰ ਇਕ ਦਮ ਸੁੱਕ ਗਿਆ ਸੀ। ਬੇਜਾਨ ਤੇ ਕਮਜੋਰ ਹੋ ਗਿਆ ਸੀ। ਸਿਰਫ਼ ਮਨ ਵਿਚ ਅਜੇ ਵੀ ਜੀਣ ਦੀ ਖਾਹਿਸ਼ ਬਾਕੀ ਸੀ। ਜੁਆਈ ਨੂੰ ਵੇਖਕੇ ਕਹਿਣ ਲਗੀ "ਰਾਮ ਤੂੰ ਆ ਗਿਐਂ। ਰਾਮ ਮੈਂ ਹੁਣ ਠੀਕ ਨਹੀਂ ਹੋਣ ਲਗੀ। ਸਿਰਫ਼ ਸੁੱਬੀ ਦੇ ਪੁਤਰ ਨੂੰ ਵੇਖਣਾਂ ਚਹੁੰਨੀ ਆਂ। ਉਸਤੋਂ ਬਾਦ

ਭਾਂਵੇ ਮੈਂ ਮਰ ਜਾਵਾਂ।" ਰਾਮ ਆਈਤਾੜ ਹੌਂਸਲਾ ਦਿੰਦਾ ਕਹਿਣ ਲੱਗਾ "ਨਹੀਂ, ਅੰਮਾ ਇੰਜ ਕਿਉਂ ਕਹਿੰਦੀ ਏ, ਤੈਨੂੰ ਕੁੱਝ ਨਹੀਂ ਹੋਇਆ। ਤੂੰ ਬੱਚੇ ਨੂੰ ਵੇਖਣਾ ਚਹੁੰਨੀਏ। ਸੁੱਖੀ ਵੀ ਤੈਨੂੰ ਮਿਲਣ ਲਈ ਬੇਚੈਨ ਏ।"

"ਲਗਦੇ, ਸੁੱਖੀ ਦੇ ਮੁੰਡੇ ਨੂੰ ਵੇਖਣਾ ਸੀ। ਨਹੀਂ ਤਾਂ ਮੈਂ ਪਿਛਲੇ ਸਾਲ ਹੀ ਟੁਰ ਜਾਣਾ ਸੀ।" ਉਸਦੀ ਸੱਸ ਕਹਿਣ ਲਗੀ।

ਬੁੱਢੀ ਪੜਦੋਹਤਰੇ ਦੀਆਂ ਗਲਾਂ ਕਰਦੀ ਰਹੀ। ਉਸ ਦਿਨ ਤੋਂ ਲੈਕੇ ਆਈਤਾੜ ਪੜੂਮਣੂਰ ਫ਼ੇਰਾ ਮਾਰਨ ਆਉਂਦਾ। ਉਹ ਉਥੇ ਆਉਂਦਾ ਤਾਂ ਲੱਛਾ ਅੱਗੋਂ ਛੁਪ ਜਾਂਦਾ। ਆਈਤਾੜ ਨੇ ਵੀ ਉਸ ਵੱਲ ਬਹੁਤ ਧਿਆਨ ਨਾ ਦਿਤਾ। ਸਤਿਆਭਾਮਾ ਵੀ ਵਿਚ ਵਿਚ ਮਾਂ ਨੂੰ ਵੇਖਣ ਆਉਂਦੀ। ਇਕ ਦਿਨ ਉਸਦੀ ਮਾਂ ਜ਼ਿੱਦ ਕਰਕੇ ਬਹਿ ਗਈ। "ਮੈਂ ਪੜਦੋਹਤਰੇ ਦਾ ਮੂੰਹ ਵੇਖੇ ਬਗੈਰ ਮਰ ਜਵਾਂਗੀ। ਮੈਂ ਉਸਨੂੰ ਗੋਦੀ ਵਿਚ ਨਹੀ ਲੈ ਸਕਦੀ।" ਬੋਲਦੀ ਰੋਣ ਲਗ ਪਈ। "ਮੇਰੇ ਕੋਲ ਇਕ ਦਿਨ ਹੀ ਹੈ ਹੋਰ।" ਮਾਦੱਪਾ ਤੇ ਆਈਤਾੜ ਦੋਵੇਂ ਜਕੋਤਕੀ ਵਿਚ ਸਨ ਕਿ ਕੀ ਕੀਤਾ ਜਾਵੇ। ਉਸਦਾ ਵਕਤ ਤਾਂ ਨੇੜੇ ਆਇਆ ਦਿਸਦਾ ਸੀ। ਉਸਨੂੰ ਨਦੀ ਪਾਰ ਕਰਕੇ ਲਿਜਾਣਾ ਬੜਾ ਮੁਸ਼ਕਿਲ ਸੀ। ਤੇ ਸੁੱਖੀ ਲਈ ਪੜੂਮਣੂਰ ਜਾਣਾ ਸੰਭਵ ਨਹੀਂ ਸੀ। ਬੁਢੀ ਮੌਤ ਦੇ ਬੂਹੇ ਖੜੀ ਸੀ। ਮਾਦੱਪੇ ਨੇ ਬੜੀ ਹਿੰਮਤ ਕੀਤੀ। ਉਨ੍ਹਾਂ ਮੁੰਡੇ ਨੂੰ ਬੁਲਾਕੇ ਕਿਹਾ "ਪਾਲਕੀ ਮੰਗਾਵਾ ਇਸ ਖਾਹਿਸ਼ ਕਰਨ ਇਸਦੀ ਜਾਨ ਅੜੀ ਪਈ ਏ।"

ਸ਼ਾਮੀਂ ਸੂਰਜ ਡੁੱਬਣ ਵਾਲਾ ਸੀ। ਧੁੱਪ ਘੱਟ ਗਈ ਸੀ। ਮਾਦੱਪਾ ਸਾਰਿਆਂ ਨੂੰ ਲੈਕੇ ਤੁਰ ਪਿਆ। ਬੁੱਢੀ ਨੂੰ ਉਹਨਾਂ ਪਾਲਕੀ ਵਿਚ ਲਿਟਾਇਆ ਤੇ ਹੌਂਸਲਾ ਕਰਕੇ ਕੋਡੀ ਵਲ ਤੁਰ ਪਏ। ਜੁਆਈ ਵੀ ਨਾਲ ਸੀ। ਰਾਹ ਵਿਚ ਜੇ ਕੁੱਛ ਹੋ ਜਾਵੇ ਸਾਰਿਆਂ ਨੂੰ ਇਹੋ ਡਰ ਸੀ। ਪਰ ਬੁਢੀ ਪੜਦੋਹਤਰੇ ਨੂੰ ਮਿਲਣ ਜਾਣ ਦੇ ਖਿਆਲ ਨਾਲ ਖੁਸ਼ ਹੋ ਗਈ। ਉਸਦੇ ਚਿਹਰੇ ਤੇ ਮੁਸਕਰਾਹੱਟ ਆ ਗਈ। ਉਸਦੀਆਂ ਅੱਖਾਂ ਵਿਚ ਚਮਕ ਆ ਗਈ। ਮੌਤ ਦੇ ਸਾਹਮਣੇ ਜਿੰਦਗੀ ਦਾ ਅਤਿ ਸੁੰਦਰ ਨਜ਼ਾਰਾ ਸੀ। ਸ਼ਾਮੀਂ ਹਨੇਰਾ ਪਿਆਂ ਉਹ ਸੁੱਖੀ ਦੇ ਕੋਲ ਪੁੱਜ ਗਈ। ਪਾਲਕੀ ਵਿਚੋਂ ਬੁੱਢੀ ਨੂੰ ਥੋਹੜਾ ਜਿਹਾ ਉਤਾਂਹ ਕਰਕੇ ਬਿਠਾਇਆ, ਕੋਲ ਹੀ ਸੁੱਖੀ ਦਾ ਮੁੰਡਾ ਸੀ। ਬੁੱਢੀ ਨੇ ਦੀਵੇ ਦੀ ਰੋਸ਼ਨੀ ਵਿੱਚ ਆਪਣੀਆਂ ਬੁਝੀਆਂ ਅੱਖਾਂ ਖੋਹਲੀਆਂ "ਮੈਨੂੰ ਫੜਾਏਂਗੀ।" ਸਤਿਆਭਾਮਾ ਨੇ ਬੱਚਾ ਉਸਦੇ ਹੱਥਾਂ ਵਿੱਚ ਦੇ ਦਿਤਾ। ਉਥੇ ਖਲੋਤਿਆਂ ਦੀਆਂ ਅੱਖਾਂ ਵਿਚੋਂ ਹੰਝੂਆ ਦੀ ਝੜੀ ਲੱਗ ਗਈ। ਬੁਢੀ ਥਥਲਾਕੇ ਬੋਲੀ "ਮੇਰੀ—ਖਾਹਿਸ਼ ਪੂਰੀ ਹੋ ਗਈ।" ਫਿਰ ਉਸ ਅਖਾਂ ਮੀਟ ਲਈਆਂ। ਝਟ ਕੁ ਪਿਛੋਂ ਅੱਖਾਂ ਖੋਹਲਕੇ ਧੀਮੀ ਜਿਹੀ ਅਵਾਜ਼ ਵਿੱਚ ਬੋਲੀ "ਇੱਥੇ ਨਹੀਂ—ਘਰ ਜਾਕੇ।" ਪਤੀ ਵਲ ਇਸ਼ਾਰਾ ਕਰਦਿਆਂ ਕਿਹਾ।

ਸੀ। ਪਰ ਰਾਮ ਆਈਤਾੜ ਨੇ ਉਸ ਵਲ ਕੋਈ ਧਿਆਨ ਹੀ ਨਾ ਦਿਤਾ। ਨਾ ਉਸ ਨਾਲ ਕੋਈ ਗਲ ਕੀਤੀ। ਲੱਛੇ ਨੇ ਇਸ ਲਾਪ੍ਰਵਾਹੀ ਨੂੰ ਨੀਵਾਂ ਦਿਖਾਉਣ ਲਈ ਘੜੀ ਮੁੜੀ ਸ਼ੀਨੇ ਮਈਏ ਦੇ ਘਰ ਜਾਣਾ ਸ਼ੁਰੂ ਕਰ ਦਿਤਾ। ਸ਼ੀਨਾ ਵੀ ਬੁੱਢਾ ਹੋ ਗਿਆ ਸੀ। ਉਸਦਾ ਚਿਹਰਾ ਝੁਰੜੀਆਂ ਨਾਲ ਭਰ ਗਿਆ ਸੀ। ਪਰ ਉਸਦਾ ਮਨ ਅਜੇ ਵੀ ਆਈਤਾੜ ਲਈ ਈਰਖਾ ਤੇ ਦੁਸ਼ਮਨੀ ਨਾਲ ਭਰਿਆ ਹੋਇਆ ਸੀ। ਨਦੀ ਪਾਰ ਆਈਤਾੜ ਨੇ ਜੋ ਜ਼ਮੀਨ ਖਰੀਦ ਲਈ ਸੀ। ਉਹ ਸ਼ੀਨੇ ਦੀਆਂ ਅਖਾਂ ਵਿਚ ਇਕ ਭਾਰੀ ਗੁਨਾਹ ਸੀ। ਇਸ ਗਲ ਤੇ ਗੁੱਸੇ ਨਾਲ ਉਹ ਪਾਗਲ ਹੋ ਗਿਆ ਸੀ। ਆਈਤਾੜ ਉਸਦਾ ਬੜਾ ਵੱਡਾ ਦੁਸ਼ਮਨ ਬਣ ਗਿਆ ਸੀ। ਬਦਲਾ ਲੈਣ ਲਈ ਉਸਨੇ ਆਈਤਾੜ ਦੇ ਪਨੀਰੀ ਵਾਲੇ ਖੇਤ ਦੇ ਆਲੇ ਦੁਆਲੇ ਦੇ ਛੋਟੇ ਛੋਟੇ ਸਾਰੇ ਖੇਤ ਖਰੀਦ ਲਏ। ਤੇ ਸਾਰੇ ਖੇਤਾਂ ਦੀਆਂ ਬੰਨੀਆਂ ਉਚੀਆਂ ਕਰ ਦਿੱਤੀਆਂ। ਤਾਂ ਕਿ ਬਰਸਾਤ ਵਿਚ ਆਈਤਾੜ ਦਾ ਖੇਤ ਪਾਣੀ ਨਾਲ ਭਰ ਜਾਵੇ। ਛੱਪੜ ਬਣ ਜਾਵੇ। ਫਿਰ ਉਸ ਆਪਣੇ ਖੇਤਾਂ ਵਿਚ ਨਾਰੀਅਲ ਲੁਆ ਦਿਤੇ। ਤੇ ਮੁਜਾਰਿਆਂ ਲਈ ਕੋਠਾ ਵੀ ਛੱਤ ਦਿਤਾ। ਆਈਤਾੜ ਲਈ ਆਪਣੇ ਖੇਤਾਂ ਵਿਚ ਜਾਣ ਦਾ ਰਾਹ ਹੀ ਨਾ ਰਿਹਾ। ਸ਼ੀਨਾ ਮਈਆ ਆਈਤਾੜ ਕੋਲੋਂ ਨਕ ਨਾਲ ਲਕੀਰਾਂ ਕਢਾਉਣੀਆਂ ਚਾਹੁੰਦਾ ਸੀ। ਜਾਂ ਉਸਨੂੰ ਕਚਿਹਰੀ ਵਿੱਚ ਧੱਕ ਕੇ ਖੁਸ਼ ਹੁੰਦਾ।

ਆਈਤਾੜ ਦੀ ਆਕੜ ਵੀ ਕੁੱਛ ਘੱਟ ਨਹੀਂ ਸੀ। ਉਹ ਸ਼ੀਨੇ ਨਾਲ ਗਲ ਕਰਕੇ ਰਾਜ਼ੀ ਨਹੀਂ ਸੀ। "ਹਾਈਕੋਰਟ ਤਾਂਈ ਵੀ ਕਿਉਂ ਨਾ ਜਾਣਾ ਪਵੇ ਉਸਨੂੰ ਸੁਆਦ ਚਖਾਵਾਂਗਾ।" ਆਪਣਾ ਖੇਤ ਬਚਾਉਣ ਲਈ ਉਸ ਕਚਿਹਰੀ ਵਿਚ ਦਾਅਵਾ ਕਰ ਦਿਤਾ। ਏਨਾਂ ਸਭ ਕੁਛ ਹੋ ਜਾਣ ਦੇ ਬਾਦ ਵੀ, ਆਈਤਾੜ ਦੇ ਰੋਕਣ ਤੇ ਵੀ ਲੱਛਾ ਮਈਏ ਦੇ ਘਰ ਜਾਂਦਾ ਰਿਹਾ। ਆਈਤਾੜ ਨੂੰ ਪਤਾ ਲੱਗਾ ਤਾਂ ਉਸਨੂੰ ਗੁੱਸਾ ਵੀ ਆਇਆ ਤੇ ਦੁਖ ਵੀ ਹੋਇਆ।

ਗਰਮੀਆਂ ਮੁਕਣ ਤੇ ਜੂਨ ਦੇ ਮਹੀਨੇ ਵਿਚ ਸਕੂਲ ਸ਼ੁਰੂ ਹੋ ਗਿਆ ਲੱਛਾ ਸਕੂਲ ਚਲਾ ਗਿਆ। ਐਤਕੀਂ ਵੀ ਕਿਵੇਂ ਨਾ ਕਿਵੇਂ ਲੱਛਾ ਪਾਸ ਹੋ ਗਿਆ। ਪਰ ਆਈਤਾੜ ਕਹਿਣ ਲੱਗਾ ਕੋਈ ਲੋੜ ਨਹੀਂ ਉਸਨੂੰ ਸਕੂਲ ਭੇਜਣ ਦੀ, ਇਥੇ ਹੀ ਧੱਕੇ ਖਾਂਦਾ ਰਹੇ। ਸਤਿਆਭਾਮਾ ਕਹਿਣ ਲਗੀ "ਇਥੇ ਘਰ ਆਕੇ ਉਸ ਸਾਰਿਆਂ ਨੂੰ ਦੁਖੀ ਕਰ ਦੇਣੈ।" ਸਰੋਸਤੀ ਵੀ ਕਹਿਣ ਲਗੀ "ਭਰਾ ਜੋ ਜੋ ਕਿਸੇ ਦੇ ਭਾਗਾਂ ਵਿਚ ਲਿਖਿਐ, ਉਹੀ ਮਿਲਣੈ। ਜੋ ਦੁਖ ਤੂੰ ਭੋਗਣੇ ਨੇਂ, ਉਹ ਭੋਗਕੇ ਹੀ ਰਹਿਣੇ ਨੇਂ।" ਸੋ ਕਿਸੇ ਤਰ੍ਹਾਂ ਲੱਛੇ ਦੀ ਪੜ੍ਹਾਈ ਜਾਰੀ ਰਹੀ।

ਆਈਤਾੜ ਨੇ ਸੀਨੇ ਮਈਏ ਦੇ ਖਿਲਾਫ਼ ਮੁਕਦੱਮਾ ਕੀਤਾ ਸੀ। ਸੋ ਕਚਿਹਰੀ ਦੇ ਕੰਮ ਲਈ ਉਸਨੂੰ ਕਈ ਵਾਰੀ ਕੁੰਦਾਪੁਰ ਜਾਣਾ ਪੈਂਦਾ ਸੀ। ਸ਼ੀਨਾ ਮਈਆ ਵੀ

ਫਿਰ ਉਵੇਂ ਹੀ ਉਸਨੂੰ ਸਾਰੇ ਰਲਕੇ ਵਾਪਸ ਲੈ ਗਏ। ਘਰ ਪੁੱਜ। ਪਾਲਕੀ ਚੋਂ ਚੁਕਕੇ ਬਿਸਤਰੇ ਤੇ ਲਿਟਾਇਆ। ਬੁੱਢੀ ਦਾ ਸਾਹ ਔਖਾ ਹੋ ਗਿਆ। ਝਟ ਹੀ ਉਸਦਾ ਅੰਤ ਆ ਗਿਆ। ਮਾਦੱਪਾ ਇਕ ਦਮ ਐਨਾਂ ਜ਼ਿਆਦਾ ਬੁੱਢਾ ਲਗੱਣ ਲੱਗ ਪਿਆ। ਰਾਮ ਆਈਤਾੜ ਛੋਟੇ ਬੱਚੇ ਵਾਂਗ ਰੋ ਰਿਹਾ ਸੀ। ਉਸ ਦਿਨ ਲੱਛੇ ਦਾ ਕੋਈ ਪਤਾ ਹੀ ਨਹੀਂ ਸੀ।

ਸੁੱਬੀ ਨੂੰ ਨਾਨੀ ਦੇ ਮਰਨ ਦੀ ਖਬਰ ਮਿਲੀ ਤਾਂ ਉਹ ਫੁਟ-ਫੁਟਕੇ ਰੋ ਪਈ। "ਸਰਸੋਤੀ ਨੇ ਉਸਨੂੰ ਹੌਂਸਲਾ ਦਿੰਦਿਆ ਕਿਹਾ "ਨਾ ਰੋ ਤੇਰੇ ਬੱਚੇ ਨੇ ਤਾਂ ਉਸਨੂੰ ਐਨੀਂ ਖੁਸ਼ੀ ਦਿਤੀ ਉਸਦੀ ਆਖਰੀ ਖਾਹਿਸ਼ ਵੀ ਪੂਰੀ ਕਰ ਦਿਤੀ।"

ਰਾਮ ਆਈਤਾੜ ਦੋਹਤਰੇ ਦੇ ਨਾਮਕਰਣ ਦਾ ਕੰਮ ਮੁਕਾਕੇ ਸੱਸ ਦੀ ਕਿਰਿਆ ਕਰਮ ਤੇ ਪੜ੍ਹਮਣੂਰ ਚਲਾ ਗਿਆ। ਇਕ ਪਾਸੇ ਦੀ ਖੁਸ਼ੀ ਦੂਜੇ ਪਾਸੇ ਦੇ ਦੁਖ ਨਾਲ ਗਾਇਬ ਹੋ ਗਈ। ਜਿਵੇਂ ਹਸਦੀਆਂ ਲਹਿਰਾਂ ਬੜੇ ਵੇਗ ਨਾਲ ਆਉਂਦੀਆਂ ਤੇ ਕੰਢਿਆ ਦੀ ਮਿੱਟੀ ਨੂੰ ਵਹਾਕੇ ਸਮੁੰਦਰ ਦੀ ਤਹਿ ਚ' ਜਾਕੇ ਵਿਛਾ ਦਿੰਦੀਆਂ ਨੇ। ਉਸਦੀ ਖੁਸ਼ੀ ਵੀ ਇਵੇਂ ਗਾਇਬ ਹੋ ਗਈ ਸੀ।

ਉਸਨੂੰ ਹੁਣ ਸੋਚ ਸੀ ਕਿ ਉਸਦਾ ਸਹੁਰਾ ਕੱਲਾ ਕਿਵੇਂ ਰਹੇਗਾ? "ਮੇਰੀ ਆਪਣੀ ਉਮਰ ਵੀ ਤਾਂ ਹੁਣ ਘੱਟ ਨਹੀਂ। ਸਠਾਂ ਤੋਂ ਉਪਰ ਹੋ ਚਲਿਆਂ। ਇਹ ਜ਼ਿੰਦਗੀ ਵੀ ਕੀ ਖੇਡ ਏ, ਪਤਾ ਨਹੀਂ ਉਸਨੂੰ ਕਿਹੜੇ ਵੇਲੇ ਬੁਲਾਵਾ ਆ ਜਾਵੇ।" ਝਟ ਉਸਨੂੰ ਲੱਛੇ ਦਾ ਖਿਆਲ ਆਇਆ। "ਉਹ ਕਿਥੇ ਏ?" ਪਾਰੋਤੀ ਕਹਿਣ ਲਗੀ ਪੜ੍ਹਮਣੂਰ ਹੋਣੈਂ। ਇਸ ਵੇਲੇ ਉਸਨੂੰ ਨਾਨੇ ਕੋਲ ਹੀ ਹੋਣਾ ਚਾਹੀਦੈ।" ਪਰ ਆਈਤਾੜ ਨੂੰ ਖਿਆਲ ਆਇਆ ਕਿ ਉਸ ਤਾਂ ਲੱਛੇ ਨੂੰ ਨਾਨੀ ਦੇ ਮਰਨ ਤੋਂ ਲੈਕੇ ਹੁਣ ਤਾਂਈ ਵੇਖਿਆ ਹੀ ਨਹੀਂ ਸੀ। "ਨਾਨੀ ਜੀਂਦੀ ਸੀ ਤਾਂ ਖਾਣ ਪੀਣ ਲਈ ਉਥੇ ਭੱਜ ਭੱਜਕੇ ਜਾਂਦਾ ਸੀ। ਹੁਣ ਨਾਨੇ ਦਾ ਉਸਨੂੰ ਕੋਈ ਖਿਆਲ ਹੀ ਨਹੀਂ। ਉਥੇ ਵੜਦਾ ਹੀ ਨਹੀਂ। ਉਹ ਤਾਂ ਅਕ੍ਰਿਤਘਣ ਕੁੱਤਾ ਏ।" ਉਸਦੇ ਦੁਖੀ ਮਨ ਨੂੰ ਪਾਰੋਤੀ ਕਿੰਨਾ ਚਿਰ ਹੌਂਸਲਾ ਦੇਣ ਦੀ ਕੋਸ਼ਿਸ਼ ਕਰਦੀ ਰਹੀ।

ਏਨੇਂ ਚਿਰ ਵਿੱਚ ਸਰਸੋਤੀ ਆਕੇ ਕਹਿਣ ਲਗੀ "ਭਰਾ ਤੂੰ ਜਿੰਨੀ ਜਲਦੀ ਹੋ ਸਕੇ, ਲੱਛੇ ਦਾ ਵਿਆਹ ਕਰ ਦੇਹ। ਕਿਹੜਾ ਇਥੋਂ ਕਿਹੜੇ ਵੇਲੇ ਟੁਰ ਜਾਏ ਕੋਈ ਪਤਾ ਨਹੀਂ।"

"ਸਰਸੋਤੀ ਅਸੀਂ ਨਾ ਰਹਾਂਗੇ ਤਾਂ ਕੀ ਦੁਨੀਆਂ ਦੇ ਕੰਮ ਧੰਦੇ ਰੁੱਕ ਜਾਣਗੇ। ਪਰ ਐਤਕੀਂ ਗਰਮੀਆਂ ਵਿਚ ਤਾਂ ਵਿਆਹ ਕਿਸੇ ਤਰ੍ਹਾਂ ਵੀ ਨਹੀਂ ਕਰ ਸਕਦਾ।" ਆਈਤਾੜ ਨੇ ਜੁਆਬ ਦਿੱਤਾ। ਬੜੇ ਦਿਨਾਂ ਬਾਦ ਉਸ ਦਿਨ ਲੱਛਾ ਨਾਨੇ ਦੇ ਘਰੋਂ ਵਾਪਸ ਆਇਆ ਸੀ। ਇਕ ਹਫ਼ਤੇ ਬਾਦ ਉਸਦਾ ਸਕੂਲ ਖੁਲ ਜਾਣਾ ਸੀ। ਜਾਣ ਤੋਂ ਪਹਿਲਾਂ ਪਿਊ ਨਾਲ ਪੈਸੇ ਦੀ ਗਲ ਕੀਤੇ ਬਿਨਾਂ ਹੋਰ ਕੋਈ ਚਾਰਾ ਨਹੀਂ

ਜਾਂਦਾ। ਆਈਤਾੜ ਪੈਦਲ ਤੁਰਕੇ ਜਾਂਦਾ ਪਰ ਸ਼ੀਨਾ ਪਿੰਡ ਵਿਚ ਨਵੇਂ ਸ਼ੁਰੂ ਹੋਏ ਯੱਕੇ ਦੀ ਸੁਆਰੀ ਕਰਦਾ।

ਹੁਣ ਲੱਛਾ ਨੌਂਵੀਂ ਜਮਾਤ ਵਿਚ ਹੋ ਗਿਆ ਸੀ। ਉਸਤੋਂ ਬਾਦ ਅਗਲੇ ਸਾਲ ਮੈਟ੍ਰਿਕ ਦਾ ਇਮਤਿਹਾਨ ਸੀ। ਐਸ ਸਾਲ ਵੀ ਉਹ ਕਿਟੂ ਦੇ ਹੋਟਲ ਵਿਚ ਨਹੀਂ ਸੀ ਰਹਿਣਾ ਚਹੁੰਦਾ। ਹੁਣ ਉਸਦਾ ਹੋਟਲ ਵਧੀਆ ਬਣ ਗਿਆ ਸੀ। ਉਸ ਇਕ ਵੱਡਾ ਮਕਾਨ ਕਰਾਏ ਤੇ ਲੈ ਲਿਆ ਸੀ। ਆਈਤਾੜ ਨੂੰ ਕਹਿਣ ਲੱਗਾ ਕਿ "ਹੁਣ ਤਾਂ ਮੈਂ ਲੱਛੇ ਨੂੰ ਵਖਰਾ ਕਮਰਾ ਦੇ ਸਕਦਾਂ। ਉਸਨੂੰ ਇਥੇ ਆਕੇ ਰਹਿਣ ਲਈ ਕਹਿ ਦੇਹ। ਨਾਲੇ ਇਥੇ ਮੈਂ ਉਸਦਾ ਧਿਆਨ ਵੀ ਰਖ ਸਕਨਾਂ। ਜੋ ਉਥੇ ਦਿੰਦੈ, ਮੈਨੂੰ ਉਸਤੋਂ ਅੱਧਾ ਕਰਾਇਆ ਦੇ ਦੇਵੇ।" "ਕਿਟੂ ਦੇ ਚੁਬਾਰੇ ਤੇ ਮੇਰਾ ਡੇਰਾ" ਕਹਿਕੇ ਲੱਛਾ ਆਪਣੇ ਕਾਰਿਆਂ ਵਿਚ ਲੱਗ ਗਿਆ। ਉਸਦੇ ਪਿੱਛੇ ਪਿੱਛੇ ਉਸਦੇ ਹਾਣੀਆਂ ਦੀ ਜੁੰਡਲੀ ਨੇ ਵੀ ਉਥੇ ਆ ਡੇਰਾ ਲਾਇਆ। ਕਿਟੂ ਦਾ ਸਿਰਫ਼ ਹੋਟਲ ਹੀ ਵੱਡਾ ਨਹੀਂ ਸੀ ਹੋ ਗਿਆ। ਉਸਦਾ ਵਿਆਹ ਹੋ ਗਿਆ ਸੀ ਤੇ ਉਸਦੀ ਪਤਨੀ ਵੀ ਹੋਟਲ ਵਿਚ ਰਹਿੰਦੀ ਸੀ। ਭਾਂਵੇ ਬਣਦੀ ਉਥੇ ਅਜੇ ਵੀ ਖੀਰੇ ਦੇ ਬੀਆਂ ਦੀ ਸਬਜ਼ੀ ਸੀ ਪਰ ਹੁਣ ਉਸਦਾ ਸੁਆਦ ਪਹਿਲਾਂ ਨਾਲੋਂ ਚੰਗਾ ਸੀ। ਇਕ ਰੁਪਿਆ ਜ਼ਿਆਦਾ ਦੇਣ ਵਾਲੇ ਨੂੰ ਦੁਧ ਦਹੀਂ ਘਿਉ ਵੀ ਦਿੰਦੇ ਸਨ। ਜਿਹੜੇ ਉਸ ਕੋਲ ਆਉਂਦੇ ਉਨ੍ਹਾਂ ਨੂੰ ਕਿਟੂ ਕਹਿੰਦਾ ਥਾਂ ਥਾਂ ਤੇ ਜਾਕੇ ਦੂਸਰੀ ਜ਼ਾਤੀ ਵਾਲਿਆਂ ਦੇ ਹੋਟਲਾਂ ਵਿਚ ਖਾਣ ਦੀ ਥਾਂ ਮੈਂ ਇਥੇ ਹੀ ਤੁਹਾਡੇ ਲਈ ਇੰਤਜਾਮ ਕਰ ਦੇਨਾਂ। ਬੰਗਲੌਰ ਜਾਕੇ ਉਥੋਂ ਆਪਣੇ ਇਕ ਮਿੱਤਰ ਨੂੰ ਨਾਲ ਲਿਆਕੇ ਉਸ ਕਾਫ਼ੀ ਦੀ ਦੁਕਾਨ ਵੀ ਖੋਹਲ ਲਈ। ਉਨ੍ਹਾਂ ਦਿਨਾਂ ਵਿਚ ਕੋਟਾ ਬ੍ਰਾਹਮਣਾਂ ਦਾ ਕੋਨਕਨੀ ਹੋਟਲ ਵਿਚ ਜਾਕੇ ਖਾਕੇ ਧਰਮ ਭ੍ਰਿਸ਼ਟ ਹੋਣ ਤੋਂ ਬਚਾਉਣ ਦਾ ਜ਼ਿੰਮਾ ਕਿਟੂ ਨੇ ਆਪਣੇ ਸਿਰ ਲੈ ਲਿਆ।

ਤਕਰੀਬਨ ਇਕ ਸਾਲ ਤਾਂਈ ਇਹ ਹੋਟਲ ਚੰਗਾ ਚਲਦਾ ਰਿਹਾ। ਲੱਛਾ ਕਾਫੀ ਦੀ ਦੁਕਾਨ ਦਾ ਪੱਕਾ ਗਾਹਕ ਸੀ। ਪਰ ਉਸਨੂੰ ਡਰ ਸੀ ਕਿ ਜੇ ਉਸ ਵਧੇਰੇ ਪੈਸੇ ਇਸ ਥਾਂ ਖਰਚ ਕਰਨੇ ਸ਼ੁਰੂ ਕਰ ਦਿਤੇ ਤਾਂ ਉਸਦੇ ਅੱਪਾ ਨੂੰ ਪਤਾ ਲਗ ਜਾਏਗਾ। ਸੋ ਉਸ ਬਾਕੀ ਦੀਆਂ ਕਾਫ਼ੀ ਦੀਆਂ ਦੁਕਾਨਾਂ ਤੇ ਵੀ ਜਾਣਾ ਸ਼ੁਰੂ ਕਰ ਦਿਤਾ। ਇਸ ਇਕ ਸਾਲ ਵਿਚ ਕਿੱਟੂ ਨੂੰ ਲਗਿਆ ਜਿਵੇਂ ਉਹ ਕੰਡਿਆਂ ਤੇ ਤੁਰ ਰਿਹਾ ਸੀ। ਉਹ ਅਜਿਹੇ ਸੰਕਟ ਵਿਚ ਨਰੜਿਆ ਗਿਆ ਸੀ ਜਿਸ ਬਾਰੇ ਉਹ ਕਿਸੇ ਨਾਲ ਗਲ ਕਰਨ ਜੋਗਾ ਵੀ ਨਹੀਂ ਸੀ।

ਕਿੱਟੂ ਦਾ ਹੋਟਲ ਲੱਛੇ ਦਾ ਕਾਰਜ ਖੇਤਰ ਬਣ ਗਿਆ ਸੀ। ਉਥੇ ਉਹਨਾਂ ਦੀ ਤਾਸ਼ ਦੀ ਮਹਿਫਲ ਲਗਦੀ। ਉਸਦੀ ਪੜਾਈ ਲਿਖਾਈ ਤਾਂ ਨਾਂ ਮਾਤਰ ਹੀ ਸੀ, ਗਲਾਂ ਬਾਤਾਂ, ਅਵਾਰਾਗਰਦੀ, ਤਾਸ਼ ਆਦਿ ਮੁਖ ਕੰਮ ਸਨ। ਪੜ੍ਹਦਾ ਤਾਂ ਉਹ ਪਹਿਲੇ ਵੀ ਨਹੀਂ ਸੀ। ਉਹ ਆਪਣੇ ਹਮਉਮਰ ਨਰਸਿੰਘ ਤੇ ਆਪਣੇ ਤੋਂ ਦੋ ਸਾਲ

ਵੱਡੇ ਜਨਾਰਦਨ ਨਾਲੋਂ ਫਿਰ ਵੀ ਵਧੇਰੇ ਪੜ੍ਹਦਾ ਸੀ। ਲੱਛਾ ਉਹਨਾਂ ਸਾਰਿਆਂ ਤੋਂ ਪੜ੍ਹਾਈ ਵਿਚ ਹੁਸ਼ਿਆਰ ਸੀ। ਪਰ ਹੁਣ ਉਸਦਾ ਮਨ ਪੜ੍ਹਾਈ ਵਿਚ ਨਹੀਂ ਸੀ ਲਗਦਾ। ਉਹ ਜੁਆਨ ਹੋ ਰਿਹਾ ਸੀ। ਉਨ੍ਹਾਂ ਦੀਆਂ ਗੱਲਾਂ ਆਪਣੇ ਦੋਸਤਾਂ ਆਦਿ ਬਾਰੇ ਘੱਟ ਤੇ ਆਪਣੇ ਸਕੂਲ ਵਿਚ ਪੜਦੀਆਂ ਕੁੜੀਆਂ ਬਾਰੇ ਵਧੇਰੇ ਹੁੰਦੀਆਂ ਸਨ। ਸੜਕ ਤੇ ਤੁਰਦਿਆਂ ਵੀ ਧਿਆਨ ਉਧਰ ਹੀ ਰਹਿੰਦਾ। ਲੱਛੇ ਦਾ ਇਕ ਦੋਸਤ ਜੱਨਾ ਉਨ੍ਹਾਂ ਤੋਂ ਉਮਰ ਵਿਚ ਵੱਡਾ ਸੀ। ਇਹਨਾਂ ਗਲਾਂ ਵਿੱਚ ਵੀ ਅਗੇ। ਉਨ੍ਹਾਂ ਦੀਆਂ ਗੱਲਾਂ ਵਿਚ ਅਸ਼ਲੀਲ ਹਾਸਾ ਵਧੇਰੇ ਹੁੰਦਾ। ਇਕ ਦੋ ਵਾਰੀ ਜੱਨੇ ਨੇ ਲੱਛੇ ਨੂੰ ਬੁਲਾਇਆ "ਆ ਤੈਨੂੰ ਉਥੇ ਲੈ ਚਲਾਂ, ਆ ਤੈਨੂੰ ਉਥੇ ਲੈ ਚਲਾਂ।" ਪਰ ਲੱਛੇ ਦੀ ਹਿੰਮਤ ਨਾ ਪਈ। ਨਾਲੇ ਉਹ ਅਜੇ ਥੋਹੜਾ ਸ਼ਰਮਾਂਦਾ ਸੀ। ਜੱਨੇ ਨੇ ਹੌਂਸਲਾ ਦਿਤਾ ਪਰ ਕੋਈ ਫ਼ਾਇਦਾ ਨਾ ਹੋਇਆ। ਲੱਛਾ ਜੱਨੇ ਦੀਆਂ ਗੱਲਾਂ ਦਾ ਹਾਸਾ ਉਡਾਂਦਾ ਰਿਹਾ। ਪਰ ਅੰਦਰੋਂ ਅੰਦਰ ਉਸਨੂੰ ਪਤਾ ਸੀ ਕਿ ਹੌਂਸਲਾ ਨਾ ਪੈਣ ਤੇ ਉਹ ਜੱਨੇ ਨਾਲ ਨਹੀਂ ਸੀ ਗਿਆ।

ਉਸਦਾ ਪੱਕਾ ਦੋਸਤ ਸੀ ਨਰਸਿੰਘ। ਉਹ ਇਕ ਦੂਜੇ ਨਾਲ ਮਨ ਦੀ ਗਲ ਕਰ ਦਿੰਦੇ ਸਨ। ਸੋ ਨਰਸਿੰਘ ਦੀ ਮਦਦ ਨਾਲ ਉਹ ਇਸ ਕੰਮ ਵਿਚ ਜਾਣਾ ਚਾਹੁੰਦਾ ਸੀ। ਨਰਸਿੰਘ ਦਾ ਇਹ ਹਾਲ ਸੀ ਕਿ ਉਸਨੂੰ ਕਾਫ਼ੀ ਪਿਆਕੇ ਰੋਜ ਜਿਹੜਾ ਮਰਜ਼ੀ ਉਸਤੋਂ ਕੰਮ ਕਰਵਾ ਲਵੇ। ਸੋ ਉਸ ਲੱਛੇ ਦੀ ਸਹਾਇਤਾ ਕਰਨੀ ਮੰਨ ਲਈ।

ਲੱਛੇ ਦੀਆਂ ਅੱਖਾਂ ਸਕੂਲ ਵਿਚ ਪੜਦੀ ਇਕ ਸੋਹਣੀ ਜਿਹੀ ਕੁੜੀ ਸੰਜੀਵੀ ਤੇ ਲਗੀਆਂ ਰਹਿੰਦੀਆਂ। ਉਹ ਜਿਧਰ ਜਾਂਦੀ ਉਧਰ ਕੋਈ ਕੰਮ ਨਾ ਹੋਣ ਤੇ ਵੀ ਇਹ ਦੋਵੇਂ ਤੁਰ ਪੈਂਦੇ। ਸੰਜੀਵੀ ਨੇ ਵੀ ਇਹਨਾਂ ਨੂੰ ਰੋਕਿਆ ਨਾ। ਸੰਜੀਵੀ ਦੇ ਮਾਪੇ ਬੜੇ ਗਰੀਬ ਸਨ। ਗਰੀਬੀ ਕਰਕੇ ਉਨ੍ਹਾਂ ਕੁੜੀ ਨੂੰ ਇਸ ਤਰੀਕੇ ਪੈਸੇ ਕਮਾਉਣ ਤੋਂ ਰੋਕਿਆ ਨਹੀਂ ਸੀ। ਇਸ ਲਈ ਇਕ ਦਿਨ ਲੱਛਾ ਸੰਜੀਵੀ ਦੇ ਘਰ ਚਲਾ ਗਿਆ। ਨਰਸਿੰਘ ਬਾਹਰ ਖਲੋਤਾ ਰਿਹਾ। ਲੱਛੇ ਨੂੰ ਉਡੀਕਦਾ ਉਹ ਵਾਪਸ ਹੋਟਲ ਚਲਾ ਗਿਆ। ਰੋਟੀ ਵੇਲੇ ਤਾਂਈ ਜਦੋਂ ਲੱਛਾ ਹੋਟਲ ਵਿਚ ਨਾ ਪਹੁੰਚਿਆਂ ਤਾਂ ਕਿੱਟੂ ਨੂੰ ਬੜਾ ਗੁੱਸਾ ਚੜ੍ਹ ਗਿਆ। ਭੇਦ ਲੁਕਾਉਣ ਲਈ ਲੱਛੇ ਨੇ ਇਕ ਬਹਾਨਾਂ ਘੜ ਲਿਆ ਕਿ ਹਿਸਾਬ ਦੇ ਮਾਸਟਰ ਨੇ ਉਸਨੂੰ ਬੁਲਾਇਆ ਸੀ। ਇਸ ਲਈ ਉਸਨੂੰ ਜਾਣਾ ਪਿਆ ਕੀ ਕਰ ਸਕਦਾ ਸੀ। ਲੱਛੇ ਨੇ ਆਪਣੇ ਆਪਨੂੰ ਕਿੱਟੂ ਕੋਲੋਂ ਬਚਾ ਲਿਆ।

ਉਸਤੋਂ ਬਾਦ ਰੋਜ਼ ਹੀ ਲੱਛਾ ਤੇ ਨਰਸਿੰਘ ਚੋਰੀ ਘੁੰਮਣ ਨਿਕਲ ਜਾਂਦੇ। ਇਸਦਾ ਉਹਨਾਂ ਦੇ ਵੱਡੇ ਸਾਥੀ ਜੱਨੇ ਨੂੰ ਨਾ ਪਤਾ ਲਗੇ ਸੋ ਉਨ੍ਹਾਂ ਇਕ ਹੋਰ ਬਹਾਨਾਂ ਘੜ ਲਿਆ। ਸੰਜੀਵੀ ਦੇ ਘਰ ਤੋਂ ਅਗੇ ਉਨ੍ਹਾਂ ਦੇ ਇਕ ਮਾਸਟਰ ਦਾ ਘਰ ਸੀ। ਉਥੇ ਰਾਤੀਂ ਟਿਊਸ਼ਨ ਪੜ੍ਹਨ ਜਾਣ ਦਾ ਉਨ੍ਹਾਂ ਬਹਾਨਾ ਲਾਇਆ।

ਆਈਤਾੜ ਨੂੰ ਪਤਾ ਲੱਗਾ ਕਿ ਉਸਦਾ ਪੁਤਰ ਐਨੀਂ ਮਿਹਨਤ ਕਰ ਰਿਹਾ ਸੀ ਉਸ ਖੁਸ਼ ਹੋਕੇ ਇੱਕ ਦੋ ਰੁਪਏ ਵਧੇਰੇ ਭੇਜਣੇ ਸ਼ੁਰੂ ਕਰ ਦਿੱਤੇ।

ਲੱਛਾ ਨਵਾਂ-ਨਵਾਂ ਇਸ ਰਾਹ ਤੇ ਤੁਰਿਆ ਸੀ। ਉਸਦਾ ਬੋਝਾ ਬੜਾ ਜਲਦੀ ਖਾਲੀ ਹੋਣ ਲਗ ਪਿਆ। ਨਾਲੇ ਨਰਸਿੰਘ ਵਾਸਤੇ ਵੀ ਉਸਨੂੰ ਹੀ ਪੈਸੇ ਖਰਚ ਕਰਨੇ ਪੈਂਦੇ। ਨਾਨੇ ਦੇ ਘਰੋਂ ਝੂਠ ਬੋਲਕੇ ਹੁਣ ਪੈਸੇ ਨਹੀਂ ਸਨ ਮਿਲ ਸਕਦੇ। ਇਕ ਵਾਰੀ ਲੱਛੇ ਨੇ ਕਿੱਟੂ ਦੇ ਹੋਟਲ ਵਿਚ ਬੜਾ ਹੰਗਾਮਾ ਮਚਾਇਆ। ਇਕ ਵਾਰੀ ਗੁਸਲਖਾਨੇ ਵਿਚ ਅਪਣੀ ਸੋਨੇ ਦੀ ਚੇਨ ਭੁਲ ਆਇਆ। ਫਿਰ ਜਾਕੇ ਵੇਖਿਆ ਤਾਂ ਨਾ ਲੱਭੀ। ਆਕੇ ਉਸ ਖੂਬ ਰੌਲਾ ਪਾਇਆ। ਇਸ ਬਹਾਨੇ ਨਾਲ- ਇਕ ਦੋ ਮਹੀਨੇ ਉਸਦੀ ਪ੍ਰੇਮ ਖੇਡ ਆਸਾਨੀ ਨਾਲ ਚਲ ਸਕਦੀ ਸੀ। ਆਈਤਾੜ ਨੂੰ ਚੇਨ ਗੁਆਚਣ ਦਾ ਪਤਾ ਲਗਾ ਤਾਂ ਉਸ ਲੱਛੇ ਨੂੰ ਲਾਪ੍ਰਵਾਹੀ ਲਈ ਝਿੜਕਿਆ। ਕਿੱਟੂ ਆਖੇ ਕਿ ਉਸਦੇ ਹੋਟਲ ਦਾ ਨਾਂ ਬਦਨਾਮ ਕਰ ਰਿਹਾ ਸੀ।

ਅਜਕਲ ਜੱਨਾ ਹੋਟਲ ਵਿਚ ਕੱਲਾ ਰਹਿ ਜਾਂਦਾ। ਕਿਉਂ ਜੋ ਲੱਛਾ ਤੇ ਨਰਸਿੰਘ ਟਿਊਸ਼ਨ ਦੇ ਬਹਾਨੇ ਬਾਹਰ ਚਲੇ ਜਾਦੇ ਸਨ। ਪ੍ਰੇਮ ਦਾ ਪਾਠ ਪੜ੍ਹਕੇ ਵਾਪਸ ਆ ਜਾਂਦੇ ਸਨ। ਇਹ ਰੋਜ਼ ਦਾ ਨਿਯਮ ਹੋ ਗਿਆ ਸੀ। ਨਾਲੇ ਦੇਰ ਨਾਲ ਵਾਪਸ ਆਉਂਦੇ ਸਨ। ਉਸਨੂੰ ਸ਼ਕ ਪਿਆ। ਜੱਨਾ ਵੀ ਬਾਹਰ ਘੁੰਮਣ ਨਿਕਲ ਪਿਆ। ਪਰ ਕੱਲਾ ਹੋਣ ਕੁਰਕੇ ਅੱਕ ਗਿਆ। ਇਕ ਦਿਨ ਉਹ ਵੀ ਇਹਨਾਂ ਦੇ ਪਿੱਛੇ ਪਿੱਛੇ ਤੁਰ ਪਿਆ। ਉਨ੍ਹਾਂ ਦੀ ਚੋਰੀ ਉਸ ਫੜ ਲਈ। ਝੂਠੀ ਮੁਠੀ ਉਨ੍ਹਾਂ ਨਾਲ ਲੜਿਆ। ਉਸ ਦਿਨ ਤੋਂ ਤਿੰਨਾਂ ਨੇ ਇਕ ਦੂਜੇ ਦੀਆਂ ਕਰਤੂਤਾਂ ਤੇ ਪੜਦਾ ਪਾਉਣ ਦਾ ਫ਼ੈਸਲਾ ਕਰ ਲਿਆ। ਪਰ ਉਨ੍ਹਾਂ ਸਾਰਿਆਂ ਦੇ ਬੋਝਿਆਂ ਦਾ ਖਿਆਲ ਰਖਣ ਦਾ ਕੰਮ ਉਹ ਕੱਲਾ ਕਿਵੇਂ ਕਰਦਾ? ਲੱਛੇ ਦੇ ਸਿਰ ਦੁਕਾਨ, ਕਾਫੀ ਦੇ ਹੋਟਲ, ਦਾ ਉਧਾਰ ਸੀ। ਉਸ ਸਕੂਲ ਦੀ ਫ਼ੀਸ ਦੇਣੀ ਸੀ। ਲਹਿਣੇਦਾਰ ਹੋਟਲ ਤਕ ਆ ਗਏ ਤੇ ਆਈਤਾੜ ਨੂੰ ਉਸਦੇ ਕਰਜ਼ਿਆਂ ਦਾ ਪਤਾ ਲੱਗ ਗਿਆ। ਖਪਦਿਆਂ ਖਿਝਦਿਆਂ ਉਸ ਲਹਿਣੇਦਾਰਾਂ ਨੂੰ ਪੈਸੇ ਦਿੱਤੇ ਤੇ ਪਡੂਮਣੂਰ ਸੁਨੇਹਾ ਭਿਜਵਾ ਦਿਤਾ ਕਿ ਲੱਛੇ ਨੂੰ ਕਿਸੇ ਗਲ ਲਈ ਕੋਈ ਪੈਸਾ ਨਾ ਦਿਤਾ ਜਾਵੇ। ਹੋਟਲ ਖਰਚ ਦੇ ਪੈਸੇ, ਉਪਾਧਿਆ ਨੂੰ ਤੇ ਸਕੂਲ ਦੀ ਫੀਸ ਵੀ ਉਸ ਆਪ ਜਾਕੇ ਦੇਣ ਦਾ ਫੈਸਲਾ ਕੀਤਾ।

ਲੱਛਾ ਬੜਾ ਦੁਖੀ ਹੋ ਗਿਆ। ਸੰਜੀਵੀ ਦਾ ਖਿਆਲ ਉਸਨੂੰ ਚੈਨ ਨਾ ਲੈਣ ਦਿੰਦਾ। ਪਰ ਉਹ ਸਿਰਫ਼ ਪਿਆਰ ਨਹੀਂ ਸੀ ਚਹੁੰਦੀ। ਪੈਸੇ ਬਿਨਾਂ ਉਹ ਲੱਛੇ ਨਾਲ ਗਲ ਕਰਨ ਲਈ ਤਿਆਰ ਨਹੀਂ ਸੀ। ਉਸਦਾ ਮਨ ਜਾਲ ਵਿਚ ਫ਼ਸੇ ਹਿਰਨ ਵਾਂਗ ਛਟਪਟਾ ਰਿਹਾ ਸੀ। ਹੋਰ ਕੋਈ ਚਾਰਾ ਨਾ ਵੇਖ ਉਹ ਨਰਸਿੰਘ ਨੂੰ ਕਹਿਣ ਲੱਗਾ। "ਮੈਂ ਤੈਨੂੰ ਜਿਹੜੇ ਪੈਸੇ ਦਿੱਤੇ ਸਨ ਉਹ ਵਾਪਸ ਕਰ।" ਉਹ ਅਗੋਂ ਕਿਹੜਾ ਕਚੀਆਂ ਕੌਡੀਆਂ ਖੇਡਿਆ ਸੀ। "ਤੈਨੂੰ ਦੇਣ ਲਈ ਕਿਸਨੇ ਕਿਹਾ

ਸੀ।" ਇਸਦਾ ਨਤੀਜਾ ਇਹ ਹੋਇਆ ਕਿ ਦੋਵੇਂ ਮਿੱਤਰ ਇਕ ਦੂਜੇ ਤੋਂ ਦੂਰ ਹੋ ਗਏ। ਨਰਸਿੰਘ ਹੋਟਲ ਛਡਕੇ ਚਲਾ ਗਿਆ।

ਆਈਤਾੜ ਦੇ ਘਰ ਇਸ ਸਾਲ ਇਕ ਬੜੀ ਅਜੀਬ ਘਟਨਾ ਘਟੀ। ਉਸਦੇ ਕੰਧ ਵਿਚ ਰੱਖੇ ਖਜਾਨੇਂ ਵਿਚੋਂ ਤੀਹ ਰੁਪਏ ਘੱਟ ਗਏ। ਆਈਤਾੜ ਸੋਚੀਂ ਪੈ ਗਿਆ। ਸਤਿਆਭਾਮਾ ਨੂੰ ਪੁਛਿਆ ਤਾਂ ਉਹ ਕਹਿਣ ਲੱਗੀ "ਤੁਸੀਂ ਕਲ ਘਰ ਨਹੀਂ ਸੀ ਤਾਂ ਪਿਛੋਂ ਲੱਛਾ ਆਇਆ ਸੀ। ਸਵੇਰੇ ਆਇਆ ਤੇ ਸ਼ਾਮੀਂ ਨਾਨੇ ਦੇ ਘਰ ਚਲਾ ਗਿਆ। ਆਈਤਾੜ ਨੂੰ ਵੀ ਪੁਤਰ ਤੇ ਸ਼ੱਕ ਸੀ। ਹੁਣ ਪੁੱਛੇ ਕਿਵੇਂ ? ਮਹੀਨੇ ਬਾਦ ਉਹ ਘਰ ਆਇਆ ਤਾਂ ਉਸਨੂੰ ਪੁਛਿਆ ਤਾਂ ਉਹ ਭਗਵਾਨ ਦੀਆਂ ਸਹੁੰਆਂ ਖਾਕੇ ਕਹੇ ਕਿ 'ਮੈਂ ਨਹੀਂ ਪੈਸੇ ਚੁਰਾਏ।' ਆਈਤਾੜ ਚੁਪ ਕਰ ਗਿਆ।

ਆਈਤਾੜ ਨੂੰ ਲੱਛੇ ਤੇ ਭਰੋਸਾ ਨਹੀਂ ਸੀ। ਉਸ ਆਪਣਾ ਖਜ਼ਾਨਾ ਛੁਪਾਉਣ ਦੀ ਥਾਂ ਬਦਲ ਲਈ। ਉਸਨੂੰ ਸ਼ਕ ਪੈ ਗਿਆ ਸੀ ਕਿ ਕਿਸੇ ਹੋਰ ਨੂੰ ਉਸਦੇ ਖਜਾਨੇ ਦਾ ਪਤਾ ਲੱਗ ਗਿਆ ਸੀ।

ਪੈਸਾ ਨਾ ਹੋਣ ਦਾ ਬਹਾਨਾ ਕਰਕੇ ਉਸ ਮਾਸਟਰ ਕੋਲ ਜਾਣਾ ਛੱਡ ਦਿਤਾ। ਸ਼ਾਮ ਦਾ ਘੁੰਮਣਾ ਫਿਰਨਾਂ ਵੀ ਬੰਦ ਹੋ ਗਿਆ। ਉਸਦਾ ਇਕੋ ਕਾਰਨ ਸੀ ਕਿ ਉਸਦੇ ਹੱਥ ਖਾਲੀ ਸਨ। ਦੂਜੀ ਵਾਰੀ ਲੱਛੇ ਦੇ ਪਿੰਡ ਆਉਣ ਤੋਂ ਪਹਿਲਾਂ ਆਈਤਾੜ ਨੇ ਆਪਣੇ ਖਜ਼ਾਨੇ ਦੀ ਥਾਂ ਬਦਲ ਦਿਤੀ।

ਇਸ ਔੜ ਦੀ ਘੜੀ ਵਿਚ ਜੱਨਾਂ, ਉਸਦਾ ਮਾਰਗ ਦਰਸ਼ਕ ਬਣਿਆ ਜੱਨੇ ਕੋਲ ਹਮੇਸ਼ਾਂ ਹੀ ਉਸਤੋਂ ਪੈਸੇ ਘਟ ਹੁੰਦੇ ਸਨ ਏਨਾਂ ਤਾਂ ਉਸਨੂੰ ਪਤਾ ਸੀ ਪਰ ਉਸਦੀਆਂ ਗੱਲਾਂ ਤੋਂ ਜ਼ਾਹਿਰ ਸੀ ਕਿ ਉਸਦੀ ਕੋਈ ਪ੍ਰੇਮਿਕਾ ਹੈ ਸੀ। ਉਹ ਕੌਣ ਸੀ ? ਮੂੰਹ ਖੋਹਲਕੇ ਉਸ ਜੱਨੇ ਨੂੰ ਨਾ ਪੁਛਿਆ। ਪਰ ਉਹ ਜਾਨਣ ਲਈ ਬੜਾ ਉਤਸੁਕ ਸੀ। ਲੱਛੇ ਨੂੰ ਸ਼ਕ ਪੈ ਗਿਆ ਕਿ ਜੱਨੇ ਦੀ ਦੋਸਤੀ ਹੋਟਲ ਦੀ ਮਾਲਕਿਣ ਨਾਲ ਸੀ। ਉਸਦਾ ਆਦਮੀ ਕਾਫ਼ੀ ਹੋਟਲ ਵਿਚ ਸਾਰਾ ਦਿਨ ਕੰਮ ਕਰਦਾ। ਜੱਨਾ ਮੌਕਾ ਵੇਖਕੇ ਕਦੀ ਸਿਰ ਪੀੜ ਤੇ ਕਦੀ ਕੋਈ ਹੋਰ ਬਹਾਨਾਂ ਕਰਕੇ ਹੋਟਲ ਵਿਚ ਆ ਜਾਂਦਾ ਤੇ ਆਪਣੀ ਪ੍ਰੇਮ ਖੇਡ ਖੇਡਦਾ। ਇਕ ਦਿਨ ਲੱਛੇ ਨੇ ਹੋਲੀ ਜਿਹੀ ਆਪਣੇ ਦੋਸਤ ਨੂੰ ਕਿਹਾ। "ਤੈਨੂੰ ਐਨੀ ਵਾਰੀ ਹੋਟਲ ਵਿੱਚ ਰੋਟੀਆਂ ਖੁਆਈਆਂ, ਕਾਫ਼ੀ ਪਿਆਈ। ਪਰ ਤੂੰ ਆਪਣੇ ਦਿਲ ਦਾ ਭੇਦ ਨਹੀਂ ਕਦੀ ਮੈਨੂੰ ਦਿਤਾ।" "ਮੇਰਾ ਕਿਹੜਾ ਭੇਦ ?" ਅਗੋਂ ਜੱਨਾਂ ਬੋਲਿਆ। ਲੱਛਾ ਹਸਦਾ ਬੋਲਿਆ "ਜ—ਲ—ਜਾ।" ਜੱਨੇ ਦਾ ਮੂੰਹ ਲੱਥ ਗਿਆ। ਜਲਜਾ ਕਿੱਟੂ ਦੀ ਪਤਨੀ ਦਾ ਨਾਂ ਸੀ। "ਹਾਂ" ਕਹਿਣ ਤੋਂ ਸਿਵਾ ਜੱਨੇ ਕੋਲ ਹੋਰ ਕੋਈ ਰਾਹ ਨਹੀਂ ਸੀ। ਲੱਛੇ ਦੀ ਬੇਸਬਰੀ ਉਵੇਂ ਸੀ। ਅੱਠ-ਦਸ ਵਾਰੀ ਉਹ ਬਹਾਨੇ ਬਹਾਨੇ ਗੁਸਲਖਾਨੇ ਕੋਲ ਆਉਂਦਾ। ਜਲਜਾ ਦੇ ਨਹਾਉਣ ਤੋਂ ਪਹਿਲਾਂ ਲੱਛਾ ਨਹਾਉਣ ਚਲਾ ਜਾਂਦਾ ਤੇ ਗੁਸਲਖਾਨੇ ਵਿਚ ਜਾਣਕੇ ਚਾਰ ਅੱਠ ਆਨੇ ਛੱਡ ਆਉਂਦਾ। ਜਦੋਂ ਉਹ ਨਹਾਕੇ

ਨਿਕਲਦੀ ਤਾਂ "ਉਹ ਇਥੇ ਪੈਸੇ ਪਏ ਸਨ। ਤੂੰ ਲੈ ਲਏ ਨੇ ਕੋਈ ਗਲ ਨਹੀਂ। ਮੈਂ ਸੋਚਿਆ ਗੁਆਚ ਗਏ ਨੇਂ।" ਉਸਨੂੰ ਖੁਸ਼ ਕਰਨ ਦੀ ਕੋਸ਼ਿਸ਼ ਕਰਦਾ ਉਸਦੇ ਪਕਾਏ ਖਾਣੇ ਦੀਆਂ ਤਾਰੀਫਾਂ ਦੇ ਪੁਲ ਬੰਨਣੇ ਸ਼ੁਰੂ ਕਰ ਦਿਤੇ। "ਅਜਕਲ ਜਲਜੰਮਾ ਦਾ ਪਕਾਇਆ ਖਾਣਾ ਨਲਪ੍ਰਾਕ ਹੁੰਦੈ।" ਇਹ ਰੋਜ਼ ਦਾ ਕੰਮ ਹੋ ਗਿਆ। ਇਸ ਤਰ੍ਹਾਂ ਲੱਛੇ ਦੀ ਉਮਰ ਦੀ ਜਲੱਜਾ ਦਾ ਧਿਆਨ ਲੱਛੇ ਵਲ ਖਿਚਿਆ ਗਿਆ।

ਐਤਕੀਂ ਵੀ ਪਾਸ ਹੋਕੇ ਲੱਛਾ ਦਸਵੀਂ ਵਿਚ ਚੜ੍ਹ ਗਿਆ। ਜੱਨਾ ਫੇਲ ਹੋਕੇ ਲੱਛੇ ਨਾਲ ਰਲ ਗਿਆ। ਆਈਤਾੜ ਲੱਛੇ ਵੱਲੋਂ ਕੁਝ ਉਦਾਸੀਨ ਹੋ ਗਿਆ ਸੀ।

ਕਿੱਟੂ ਦੇ ਹੋਟਲ ਦਾ ਕੰਮ ਢਿੱਲਾ ਪੈ ਰਿਹਾ ਸੀ। ਕਾਫ਼ੀ ਹੋਟਲ ਦਾ ਹਿੱਸੇਦਾਰ ਠੀਕ ਨਾ ਹੋਣ ਕਰਕੇ ਉਸਨੂੰ ਬੰਦ ਕਰਨਾ ਪਿਆ। ਸੋ ਉਸ ਸ਼ਾਮ ਦਾ ਵਕਤ ਆਪਣੇ ਖਾਣੇ ਵਾਲੇ ਹੋਟਲ ਵਿਚ ਬਿਤਾਣਾ ਸ਼ੁਰੂ ਕਰ ਦਿਤਾ। ਹੋਟਲ ਦੀ ਦੇਖਰੇਖ ਜਿਹੜੀ ਉਸ ਜੱਲਜੰਮਾ ਦੇ ਹੱਥ ਵਿਚ ਦੇ ਦਿਤੀ ਸੀ ਫਿਰ ਆਪਣੇ ਹੱਥ ਲੈ ਲਈ। ਜੱਲਜੰਮਾ ਦਾ ਕੰਮ ਫਿਰ ਖਾਣਾ ਪਕਾਉਣ ਤਕ ਸੀਮਤ ਹੋ ਗਿਆ। ਇਸ ਤਬਦੀਲੀ ਤੋਂ ਬਾਦ ਵੀ ਲੱਛੇ ਤੇ ਜੱਨੇ ਨੇ ਆਪਣਾ ਪ੍ਰੇਮ ਨਾਟਕ ਉਵੇਂ ਜਾਰੀ ਰਖਿਆ। ਇਹ ਦੋਵੇਂ ਘੜੀ ਘੜੀ ਪਾਣੀ ਪੀਣ ਦੇ ਬਹਾਨੇ ਰਸੋਈ ਵਿਚ ਜਾਂਦੇ। ਇਹਨਾਂ ਨਾਲ ਜਲਜੰਮਾ ਹੱਸ ਹੱਸ ਗਲਾਂ ਕਰਦੀ। ਕਿੱਟੂ ਨੇ ਤਾੜ ਲਿਆ। ਸ਼ੱਕ ਤੇ ਈਰਖਾ ਵੱਸ ਹੋਕੇ ਕਿੱਟੂ ਨੇ ਬਹਾਨੇ ਬਹਾਨੇ ਆਪਣੀ ਬੀਵੀ ਨੂੰ ਡਾਂਟਣਾ ਸ਼ੁਰੂ ਕਰ ਦਿਤਾ। ਆਦਮੀ ਜ਼ਨਾਨੀ ਵਿਚ ਹਰ ਵੇਲੇ ਝਗੜਾ ਸ਼ੁਰੂ ਹੋ ਗਿਆ। ਇਕ ਦੂਸਰੇ ਨੂੰ ਨਫਰਤ ਕਰਨ ਲੱਗ ਪਏ ਤੇ ਗਾਹਲੀ ਗਲੋਚ ਵੀ ਸ਼ੁਰੂ ਕਰ ਦਿਤਾ। ਕਿੱਟੂ ਬੜੀ ਭਾਰੀ ਮੁਸੀਬਤ ਦੇ ਮੂੰਹ ਆ ਗਿਆ। ਜਲਜਾਕਸੀ ਦੇ ਤੌਰ ਤਰੀਕੇ ਉਸਨੂੰ ਉੱਕਾ ਨਹੀਂ ਸਨ ਭਉਂਦੇ। ਉਸਨੂੰ ਰੋਕਣ ਲਈ ਲੱਛੇ ਤੇ ਜੱਨੇ ਦੋਵਾਂ ਨੂੰ ਹੋਟਲ ਵਿਚੋਂ ਬਾਹਰ ਕਢਣਾਂ ਪੈਣਾਂ ਸੀ। ਇਕ ਵਾਰੀ ਰਾਮ ਆਈਤਾੜ ਹੋਟਲ ਵਿਚ ਆਇਆ ਤਾਂ ਕਿੱਟੂ ਕਹਿਣ ਲਗਾ "ਤੇਰਾ ਮੁੰਡਾ ਮੇਰੀ ਗਲ ਨਹੀਂ ਮੰਨਦਾ, ਉਸਦੇ ਦੋਸਤਾਂ ਦੀਆਂ ਕਹਾਣੀਆਂ, ਗੱਲਾਂ, ਤੌਰ ਤਰੀਕੇ ਰੋਜ਼ ਰੋਜ਼ ਦੇਰ ਨਾਲ ਆਉਣਾ ਮੇਰੇ ਤੋਂ ਹੋਰ ਨਹੀਂ ਬਰਦਾਸਤ ਹੁੰਦਾ। ਇਸਦੀ ਸੰਗਤ ਵਿਚ ਇਥੇ ਆਉਂਦੇ ਦੂਜੇ ਮੁੰਡੇ ਵੀ ਵਿਗੜ ਜਾਂਦੇ ਹਨ। ਉਸ ਲੱਛੇ ਦੀ ਸ਼ਿਕਾਇਤ ਲਾਈ। ਪਰ ਇਸਦਾ ਕਾਰਨ ਦਸਣ ਦੀ ਉਸਦੀ ਹਿੰਮਤ ਨਾ ਪਈ।

ਆਈਤਾੜ ਅਗੋਂ ਕਹਿਣ ਲਗਾ "ਵੇਖ ਕਿੱਟੂ, ਤੇਰੇ ਕੋਲ ਉਹ ਰਿਹਾ ਤਾਂ ਤੂੰ ਉਸਤੇ ਨਿਗ੍ਹਾ ਰਖੇਂਗਾ। ਬਾਹਰ ਚਲਾ ਗਿਆ ਤਾਂ ਉੱਕਾ ਚੌੜ ਹੋ ਜਾਵੇਗਾ। ਦਸਵੀਂ ਪਾਸ ਕਰ ਲਵੇ ਬਸ ਅਗੋਂ ਨਹੀਂ ਪੜ੍ਹਾਉਣਾ।"

ਕਿੱਟੂ ਨੂੰ ਇਸ ਸੰਕਟ ਵਿਚੋਂ ਨਿਕਲਣ ਦਾ ਕੋਈ ਰਾਹ ਨਹੀਂ ਸੀ ਦਿਸ ਰਿਹਾ। ਜੱਨੇ ਨੂੰ ਤਾਂ ਉਸ ਉਧਾਰ ਨਾ ਚੁਕਾਉਣ ਦੀ ਤੁਹਮਤ ਲਾਕੇ ਬਾਹਰ ਕੱਢ

ਦਿਤਾ। ਜੱਨੇ ਦੇ ਜਾਣ ਮਗਰੋਂ ਲੱਛਾ ਅਰਾਮ ਨਾਲ ਰਹੇਗਾ ਸੋਚਕੇ ਕਿੱਟੂ ਨੇ ਗੁੱਸਾ ਪੀ ਲਿਆ। ਪਰ ਜੱਨੇ ਨੂੰ ਕਢਣ ਦਾ ਉਲਟਾ ਅਸਰ ਹੋਇਆ। ਜਲਜਾਕਸੀ ਦੀ ਭਾਵਨਾ ਭੜਕ ਉਠੀ। ਘਰ ਵਾਲੇ ਨਾਲ ਗਾਹਲੀ ਗਲੌਚ ਤੇ ਝਗੜਾ ਸ਼ੁਰੂ ਕਰ ਦਿਤਾ। ਕਿੱਟੂ ਦੁਖੀ ਹੋ ਗਿਆ। ਉਸ ਪਤਨੀ ਨੂੰ ਸ਼ਹਿਰ ਵਿਚ ਲਿਆਕੇ ਆਪਣਾ ਸਤਿਆਨਾਸ ਕਰ ਲਿਆ ਸੀ। ਹਰ ਮਹੀਨੇ ਉਸਦਾ ਵਹੁਟੀ ਨਾਲ ਝਗੜਾ ਹੁੰਦਾ। ਹਫਤਾ ਹਫਤਾ ਉਹ ਇਕ ਦੂਜੇ ਨਾਲ ਗਲ ਬਾਤ ਨਾ ਕਰਦੇ। ਫਿਰ ਸਲਾਹ ਹੋ ਜਾਂਦੀ। ਬਸ ਇਸ ਤਰਾਂ ਚਲਦੀ ਰਹੀ ਉਹਨਾਂ ਦੀ ਜਿੰਦਗੀ।

ਕਿੱਟੂ ਕਿਹੜਾ ਸੰਤ ਸੀ? ਜਲੱਜੀ ਦਾ ਪ੍ਰੇਮ ਜਿਸਤੇ ਉਸਦਾ ਹੱਕ ਸੀ ਉਸਨੂੰ ਨਾ ਮਿਲਦਾ। ਉਸਦੇ ਕਾਮ ਨੇ ਆਪਣਾ ਹੋਰ ਠਿਕਾਣਾ ਲੱਭ ਲਿਆ। ਵਹੁਟੀ ਨੂੰ ਚੰਗੀ ਤਰ੍ਹਾਂ ਫਿਟਕਾਰਕੇ, ਹੋਟਲ ਬੰਦ ਕਰਕੇ ਉਹ ਫਿਰ ਕਿਸੇ ਦਾ ਰਸੋਈਆ ਬਨਣ ਦੀ ਸੋਚਣ ਲੱਗਾ। ਜੇ ਇਹ ਗਲ ਉਸਦੇ ਪਿਤਾ ਨੂੰ ਪਤਾ ਲਗ ਜਾਂਦੀ ਤਾਂ ਉਸਦਾ ਦੂਸਰਾ ਵਿਆਹ ਕਰਨ ਲਈ ਤਿਆਰ ਹੋ ਜਾਣਾ ਸੀ। ਹੋਟਲ ਦੀ ਸਾਰੀ ਕਮਾਈ ਉਸੇ ਤੇ ਖਰਚ ਹੋ ਜਾਏਗੀ। ਇਸ ਹਾਲਤ ਵਿਚ ਰਹਿਕੇ, ਘਰ ਵਿਚ ਕਾਮ ਤ੍ਰਿਪਤੀ ਨਾ ਮਿਲਣ ਕਰਕੇ ਉਹ ਪੁੱਠੇ ਰਾਹ ਪੈ ਗਿਆ।

ਲੱਛਾ ਦਸਵੀਂ ਵਿੱਚ ਸੀ। ਇਹ ਸਾਲ ਕਿੰਨੀ ਜਲਦੀ ਬੀਤ ਗਿਆ ਸੀ। ਪਤਾ ਹੀ ਨਾ ਲੱਗਾ।

## 15

ਹਰ ਸਾਲ ਦੀ ਤਰ੍ਹਾਂ ਐਤਕੀ ਵੀ ਛੁਟੀਆਂ ਬਿਤਾਉਣੀਆਂ ਮੁਸੀਬਤ ਹੋਵਣਗੀ। ਲੱਛੇ ਦੇ ਇਹ ਸੋਚਦਿਆਂ ਹੀ ਛੁਟੀਆਂ ਸ਼ੁਰੂ ਹੋ ਗਈਆਂ। ਦਸਵੀਂ ਦੇ ਇਮਤਿਹਾਨ ਮੁੱਕ ਗਏ, ਛੁਟੀਆਂ ਸ਼ੁਰੂ ਹੋ ਗਈਆਂ ਤੇ ਉਸਨੂੰ ਕੋਡੀ ਜਾਣਾ ਪਿਆ। ਉਹ ਸੋਚਦਾ ਇਹ ਬਨ੍ਹਬਾਸ ਕਦੋਂ ਮੁਕੇਗਾ? ਕੋਡੀ ਉਸਨੂੰ ਚੰਗਾ ਨਹੀਂ ਸੀ ਲਗਦਾ। ਪਡੁਮਣੂਰ ਜਾਕੇ ਹੁਣ ਉਹ ਕਿਹੜਾ ਖੁਸ਼ ਸੀ। ਨਾਨਾ ਬੁੱਢਾ ਹੋ ਗਿਆ ਸੀ ਉਹ ਹਮੇਸ਼ਾ ਬੀਮਾਰ ਰਹਿੰਦਾ ਸੀ। ਆਪਣੀ ਜਿੰਦਗੀ ਦੇ ਆਖਰੀ ਦਿਨ ਗਿਣਦੇ ਨਾਨੇ ਕੋਲ ਉਸਦਾ ਦਿਲ ਕਿਵੇਂ ਲਗਦਾ? ਪਰ ਇਹਨਾਂ ਦੋਹਾਂ ਪਿੰਡਾਂ ਵਿਚਕਾਰ ਘੁੰਮਣ ਤੋਂ ਸਿਵਾ ਹੋਰ ਕੋਈ ਚਾਰਾ ਨਹੀਂ ਸੀ। ਕਦੀ ਕੱਦਾਂਈ ਚੋਰੀ ਚੋਰੀ ਜਾਕੇ ਕੁੰਦਾਪੁਰ ਹੋ ਆਉਂਦਾ। ਹੋਟਲ ਵਿਚ ਖਾ ਪੀ ਕੇ ਆ ਜਾਂਦਾ। ਸਕੂਲ ਕਚਿਹਰਿਆਂ ਬੰਦ ਹੋਣ ਤੇ ਕਿੱਟੂ ਉਪਾਧਿਆ ਨੇ ਆਪਣੇ ਹੋਟਲ ਵਿਚ ਵੀ ਛੁਟੀਆਂ ਕਰ ਦਿਤੀਆਂ ਤੇ ਪਿੰਡ ਵਾਪਸ ਆ ਗਿਆ। ਜਲਜੰਮਾ ਉਸਦੇ ਗੁਆਂਢ ਆ ਗਈ ਸੀ ਸੁਣਕੇ ਲੱਛੇ ਦੀ ਖੁਸ਼ੀ ਦਾ ਕੋਈ ਠਿਕਾਣਾ ਨਾ ਰਿਹਾ। ਉਸੇ ਦਿਨ ਕੋਈ ਬਹਾਨਾਂ ਕਰਕੇ ਸੁੱਬਾਰਾਏ ਉਪਾਧਿਆ ਦੇ ਘਰ ਦੱਸਣ ਗਿਆ ਕਿ ਉਹ ਵੀ ਪਿੰਡ ਆਇਆ ਹੋਇਆ ਸੀ।

"ਮੁੰਡੇ ਦਾ ਇਸ ਸਾਲ ਵੀ ਵਿਆਹ ਨਹੀਂ ਕਰਨਾ" ਸਰਸੋਤੀ ਰੋਜ਼ ਭਰਾ ਨੂੰ ਕਹਿੰਦੀ ਰਹਿੰਦੀ। ਇਕ ਦਿਨ ਸੁੱਬਾਰਾਏ ਉਪਾਧਿਆ ਦੀ ਪਤਨੀ ਨੇ ਆਕੇ ਸਰੋਸਤੀ ਦੇ ਕੰਨਾਂ ਵਿੱਚ ਕੋਈ ਫੂਕ ਮਾਰੀ। ਸਰਸੋਤੀ ਡਰ ਨਾਲ ਕੰਬ ਗਈ। ਇਕ ਵਾਰੀ ਉਹ ਗਊਆਂ ਚਰਾਉਣ ਲਈ ਗਈ ਹੋਈ ਸੀ, ਸ਼ਾਮੀਂ ਘਰ ਮੁੜਦਿਆਂ ਉਸ ਕਾਜੂ ਦੇ ਰੁੱਖਾਂ ਦੇ ਝੁੰਡ ਵਿਚ ਲੱਛੇ ਨੂੰ ਚੋਰਾਂ ਵਾਂਗ ਛੁਪਕੇ ਖਲੋਤਾ ਵੇਖਿਆ "ਲੱਛਿਆ ਇਥੇ ਕੀ ਕਰ ਰਿਹੈਂ ?" ਕਮਜ਼ੋਰ ਅੱਖਾਂ ਨਾਲ ਸਰਸੋਤੀ ਨੇ ਉਸ ਪਾਸੇ ਵੇਖਦਿਆਂ ਕਿਹਾ। ਝਟ ਹੀ ਉਥੋਂ ਹੋਰ ਕੋਈ ਨਿਕਲਕੇ ਦੂਜੇ ਪਾਸੇ ਜਾਂਦਾ ਦਿਸਿਆ। ਇਸ ਰਾਹ ਤੇ ਦੂਜੇ ਪਾਸੇ ਸੁੱਬਾਰਾਏ ਉਪਾਧਿਆ ਦਾ ਘਰ ਸੀ। ਸਰਸੋਤੀ ਨੂੰ ਸ਼ੱਕ ਪਿਆ ਕਿ ਉਹ ਜਲੱਜਾ ਹੀ ਹੋਵੇਗੀ।

ਸਰਸੋਤੀ ਦਾ ਪਿੰਡਾ ਇੰਜ ਤਪਣ ਲੱਗ ਪਿਆ ਜਿਵੇਂ ਉਹਨੂੰ ਬੁਖਾਰ ਚੜ੍ਹਿਆ ਹੋਵੇ। ਬਿਨਾ ਕੁੱਝ ਬੋਲੇ ਉਹ ਸ਼ਿਵਾ ਸ਼ਿਵਾ ਕਰਦੀ ਘਰ ਆ ਗਈ। ਲੱਛੇ ਦਾ ਖਿਆਲ ਸੀ ਕਿ ਭੂਆ ਨੂੰ ਕੁੱਝ ਨਹੀਂ ਸੀ ਪਤਾ ਲਗਾ। ਉਹ ਇਸ ਤਰ੍ਹਾਂ ਘਰ ਆਇਆ ਜਿਵੇਂ ਕੁੱਝ ਹੋਇਆ ਹੀ ਨਾ ਹੋਵੇ। ਉਸ ਦਿਨ ਆਈਤਾੜ ਪੁਰੋਹਿਤੀ ਦਾ ਕੰਮ ਮੁਕਾਕੇ ਆਇਆਂ ਤਾ ਕਾਫ਼ੀ ਹਨੇਰਾ ਪੈ ਚੁਕਾ ਸੀ। ਪੈਰ ਧੋਕੇ ਆਇਆ ਤਾਂ ਅਗੇ ਸਰੋਸਤੀ ਖਲੋਤੀ ਸੀ "ਕੀ ਗਲ ਇਥੇ ਕਿਉਂ ਖਲੋਤੀ ਏਂ ?" ਸਰਸੋਤੀ ਦੀਆਂ ਅੱਖਾਂ ਵਿਚੋਂ ਅਥਰੂ ਵਹਿ ਤੁਰੇ। ਜੋ ਉਸ ਵੇਖਿਆ ਸੁਣਿਆ ਸੀ ਸਭ ਕਹਿ ਸੁਣਾਇਆ। ਦੋ ਸਾਲਾਂ ਤੋਂ ਉਹ ਉਸਦੀਆਂ ਭਟਕਦੀਆਂ ਨਜ਼ਰਾਂ ਤੇ ਲੱਥਾ ਚਿਹਰਾ ਵੇਖ ਰਹੀ ਸੀ। ਉਸਨੂੰ ਸ਼ੱਕ ਸੀ ਕਿ ਉਹ ਕਿਸੇ ਚਿੰਤਾ ਵਿਚ ਰਹਿੰਦਾ ਸੀ। ਸਾਰੀ ਗਲ ਕਰਕੇ ਉਹ ਅਖੀਰ ਵਿਚ ਬੋਲੀ "ਜੋ ਹੋ ਗਿਆ ਸੋ ਹੋ ਗਿਆ, ਉਸਨੂੰ ਮੱਤ ਦੇਹ। ਕੁੱਝ ਸਮਝਾ। ਸਮਝਾ ਜਾਂ ਨਾ ਸਮਝਾ ਪਰ ਉਸਦਾ ਵਿਆਹ ਕਰ ਦੇਹ। ਮੇਰੀ ਗਲ ਮੰਨਕੇ ਉਸਦਾ ਵਿਆਹ ਕਰ ਦਿੰਦਾ ਤਾਂ ਅਜ ਗਲ ਇਥੋਂ ਤਾਂਈ ਨਾ ਅਪੜਦੀ।"

ਆਈਤਾੜ ਦਾ ਜਪ ਮੁਕ ਗਿਆ ਸੀ। ਘਰ ਪਹੁੰਚਣ ਤਾਂਈ ਉਹ ਚੁਪ ਰਿਹਾ। ਘਰ ਪਹੁੰਚਕੇ ਲੱਛੇ ਨੂੰ ਵਾਜ ਮਾਰੀ। ਲੱਛਾ ਸੌਣ ਦੀ ਕੋਸ਼ਿਸ਼ ਕਰ ਰਿਹਾ ਸੀ। ਪਰ ਉਸਨੂੰ ਨੀਂਦ ਨਹੀ ਸੀ ਆ ਰਹੀ। ਇਕ ਵਾਰੀ ਫ਼ਿਰ ਵਾਜ ਆਈ "ਇਸ ਘਰ ਵਿਚ ਕੋਈ ਚੈਨ ਨਾਲ ਸੌਂ ਵੀ ਨਹੀਂ ਸਕਦਾ।" ਉਠਕੇ ਉਹ ਆ ਗਿਆ। "ਤੂੰ ਕਿੱਟੂ ਦੀ ਵਹੁਟੀ ਦੇ ਪਿੱਛੇ ਪਿਐਂ। ਉਸਦੇ ਅੱਪਾ ਨੇ ਮੈਨੂੰ ਦਸਿਆ ਤਾਂ ਮੈਂ ਉਸਦੀ ਗੱਲ ਨਾ ਮੰਨੀ। ਇਸ ਤਰ੍ਹਾਂ ਖੇਹ ਖਾਣ ਦੀ ਥਾਂ ਕਹਿੰਦਾ ਮੇਰਾ ਵਿਆਹ ਕਰ ਦਿਉ। ਤੇਰੀਆਂ ਤੇ ਜਲਜੰਮਾ ਦੀਆਂ ਗੱਲਾਂ ਪਿੰਡ ਵਾਲਿਆਂ ਨੂੰ ਪਤਾ ਲਗ ਗਈਆਂ ਤਾਂ ਤੇਰੀ ਕੀ ਇਜ਼ੱਤ ਰਹਿ ਜਾਏਗੀ। ਤੂੰ ਸਾਡੇ ਸਿਰ ਵੀ ਸੁਆਹ ਪਾਈ।"

ਲੱਛਾ ਅਗੋਂ ਗੁੱਸੇ ਵਿਚ ਬੋਲਿਆ "ਜਿਵੇਂ ਕੋਈ ਤੁਹਾਨੂੰ ਕਹਿੰਦੇ ਤੁਸੀ ਮੰਨ ਲੈਂਦੇ ਓ।"

"ਕਿਉਂ ਅੱਜ ਸ਼ਾਮੀਂ ਸਰਸੋਤੀ ਨੇ ਤੁਹਾਨੂੰ ਦੋਵਾਂ ਨੂੰ ਕਠਿਆਂ ਵੇਖਿਆ, ਉਹ ਵੀ ਝੂਠ ਏ।"

"ਉਸਨੂੰ ਦਿਨੇ ਤਾਂ ਠੀਕ ਤਰ੍ਹਾਂ ਦਿਸਦਾ ਨਹੀਂ ਤੇ ਰਾਤੀਂ ਦਿੱਸ ਪਿਆ ਹੋਵੇਗਾ।" ਲੱਛਾ ਅੱਗੋਂ ਬੋਲਿਆ।

ਰਾਮ ਆਈਤਾਝ ਕੋਲੋਂ ਆਪਾ ਨਾ ਸੰਭਾਲਿਆ ਗਿਆ। ਉਸ ਗੁੱਸੇ ਚ' ਆਕੇ ਹੱਥ ਚੁਕਿਆ ਪਰ ਮਾਰਨ ਦੀ ਤਾਕਤ ਨਹੀਂ ਸੀ। ਲੱਛੇ ਦੇ ਚਾਲੇ ਉਸਨੂੰ ਸਮਝ ਆ ਗਏ। ਉਸਨੂੰ ਲੱਗਾ ਇਸਦਾ ਕੋਈ ਇਲਾਜ ਨਹੀਂ ਸੀ। ਉਸ ਇਕੋ ਗੱਲ ਕਹੀ "ਤੂੰ ਇਹ ਚਾਲੇ ਨਹੀਂ ਛਡਣੇ ਤਾਂ ਮੇਰੇ ਘਰੋਂ ਨਿਕਲ ਜਾਹ। ਤੇਰਾ ਮੇਰਾ ਸੰਬੰਧ ਖਤਮ। ਨਾ ਮੈਂ ਤੇਰਾ ਪਿਓ ਨਾ ਤੂੰ ਮੇਰਾ ਪੁਤਰ—ਆਪਣੀ ਸਾਰੀ ਦੌਲਤ ਜ਼ਮੀਨ ਜਾਇਦਾਦ ਜੋ ਮੈਂ ਕੱਠੀ ਕੀਤੀ ਸੀ ਉਹ ਸੁੱਬੀ ਨੂੰ ਦਿਆਂਗਾ। ਤੈਨੂੰ ਇਕ ਖੋਟਾ ਪੈਸਾ ਨਹੀਂ ਦੇਣਾ। ਜਿੰਨਾਂ ਚਿਰ ਮੇਰੇ ਕੋਲੋਂ ਤੇ ਸਰਸੋਤੀ ਕੋਲੋਂ ਮਾਫੀ ਨਹੀਂ ਮੰਗਦਾ, ਇਸ ਘਰ ਵਿਚੋਂ ਤੈਨੂੰ ਅੰਨ ਦਾ ਦਾਣਾ ਨਹੀਂ ਲੱਭਣ ਲੱਗਾ।" ਗੁੱਸੇ ਚ' ਉਹ ਜਾਕੇ ਲੰਮਾਂ ਪੈ ਗਿਆ। ਸਤਿਆਭਾਮਾ ਨੂੰ ਕੋਈ ਗਲ ਸਮਝ ਨਹੀਂ ਸੀ ਆ ਰਹੀ ਕਿ ਕਿਉਂ ਉਸਦੇ ਪੁਤਰ ਨੂੰ ਇਹ ਸਭ ਕਹਿ ਰਹੇ ਸਨ। ਲੱਛਾ ਉਥੇ ਥੰਮ ਵਾਂਗ ਖੜੋਤਾ ਰਿਹਾ। ਕਿੰਨਾ ਚਿਰ ਖਲੋਣ ਮਗਰੋਂ ਥੱਕਕੇ ਘਰ ਦੇ ਪਿਛਵਾੜੇ ਰੇਤਲੇ ਕੰਢੇ ਤੇ ਜਾਕੇ ਬਹਿ ਗਿਆ। ਅਕਾਸ਼ ਦੇ ਤਾਰੇ ਗਿਨਣ ਲੱਗਾ। ਦਿਨ ਨਿਕਲ ਆਇਆ। ਸ਼ਰਮ ਨਾਲ ਉਹ ਪਾਣੀ ਪਾਣੀ ਹੋ ਗਿਆ। ਉਸਦਾ ਘਮੰਡ ਚੂਰ ਹੋ ਗਿਆ। ਪਿਉ ਨੇ ਉਸਨੂੰ ਘਰੋਂ ਕਢ ਦਿਤਾ ਸੀ, ਅਗੋਂ ਉਸਨੂੰ ਕੋਈ ਰਾਹ ਨਹੀਂ ਸੀ ਦਿਖਾਈ ਦੇ ਰਿਹਾ। ਉਹ ਸਾਰਾ ਦਿਨ ਸਾਰੀ ਰਾਤ ਹੋਨੇਂ ਰੁਖਾਂ ਦੇ ਝੁੰਡ ਵਿੱਚ ਬੈਠਾ ਰਿਹਾ।

ਪਾਰੋਤੀ ਨੂੰ ਲੱਛੇ ਦੀਆਂ ਕਰਤੂਤਾਂ ਪਤਾ ਲੱਗ ਗਈਆਂ। ਉਹ ਮੁੰਡੇ ਦੀ ਦੁਸ਼ਟਤਾ ਤੇ ਅੰਦਰੋਂ ਅੰਦਰ ਉਬਲ ਰਹੀ ਸੀ। ਪਿਉ ਨੇ ਪੁਤਰ ਨੂੰ ਘਰੋਂ ਕਢ ਛਡਿਆ ਸੀ। ਮੁੰਡਾ ਫਿਰ ਸੌਖਾ ਹੱਥ ਨਹੀਂ ਆਉਣ ਲੱਗਾ। ਉਹ ਚੰਗੀ ਤਰ੍ਹਾਂ ਸਮਝਦੀ ਸੀ। ਉਹ ਬੁੱਢੀ ਹੋ ਗਈ ਸੀ। ਬਹੁਤ ਜ਼ਿਆਦਾ ਬੁੱਢੀ। ਭਾਂਵੇ ਸਰਸੋਤੀ ਤੋਂ ਉਮਰ ਵਿਚ ਛੋਟੀ ਸੀ। ਲਤਾਂ ਵਿਚ ਤੁਰਨ ਦੀ ਤਾਕਤ ਨਹੀਂ ਸੀ ਰਹੀ, ਤਦ ਵੀ ਸਮੁੰਦਰ ਦੇ ਕੰਢੇ, ਰੁਖਾਂ ਦੇ ਝੁੰਡ ਵਿੱਚ ਮੁੰਡੇ ਨੂੰ ਲੱਭਦੀ ਫਿਰਦੀ ਰਹੀ। ਦੁਪਹਿਰੇ ਉਸ ਰੋਟੀ ਨਹੀਂ ਸੀ ਖਾਧੀ। ਉਹ ਸਰਸੋਤੀ ਨੂੰ ਕਹਿਣ ਲਗੀ "ਸਰਸੋਤੀ ਤੂੰ ਹੀ ਉਸਨੂੰ ਕਹਿ। ਤੇਰਾ ਭਰਾ ਸੌਖਾ ਨਰਮ ਪੈਂਣ ਵਾਲਾ ਨਹੀਂ।" ਏਨਾਂ ਪਾਰੋਤੀ ਨੂੰ ਪਤਾ ਸੀ।

"ਪਾਰੋਤੀ ਤੂੰ ਇਹ ਕਿਉਂ ਨਹੀਂ ਸਮਝਦੀ ਕਿ ਥੋਹੜੀ ਸਖਤੀ ਨਾ ਕੀਤੀ ਤਾਂ ਮੁੰਡਾ ਸਿੱਧੇ ਰਾਹ ਤੇ ਨਹੀਂ ਆਉਣ ਵਾਲਾ। ਭੁਖ ਲੱਗੇਗੀ ਤਾਂ ਆਪੇ ਘਰ ਆ

ਜਾਏਗਾ।" ਸਰਸੋਤੀ ਨੇ ਅਗੋਂ ਜੁਆਬ ਦਿਤਾ। ਪਾਰੋਤੀ ਦਾ ਵੀ ਲੱਛੇ ਦੇ ਨਾਲ ਵਰਤ ਚਲ ਰਿਹਾ ਸੀ। ਸ਼ਾਮੀਂ ਫਿਰ ਲੱਛੇ ਦੇ ਪਿਛੇ ਤੁਰ ਪਈ। ਇਕ ਰੁਖ ਦੀ ਨੀਵੀਂ ਟਾਹਣੀ ਤੇ ਉਹ ਮੂੰਹ ਲਟਕਾਈ ਬੈਠਾ ਸੀ। "ਪੁਤਰ ਆ ਮੇਰੀ ਗਲ ਸੁਣ।" ਪਾਰੋਤੀ ਨੇ ਵਾਜ ਮਾਰਕੇ ਕਿਹਾ ਲੱਛਾ ਥੱਲੇ ਉਤਰ ਆਇਆ, ਪਰ ਕੁਝ ਨਾ ਬੋਲਿਆ। "ਚੱਲ ਘਰ ਚੱਲ"।

"ਅੱਪਾ ਨੇ ਬਾਹਰ ਕਢ ਦਿਤੈ।" ਲੱਛਾ ਬੋਲਿਆ। "ਤੂੰ ਗਲਤੀ ਕੀਤੀ ਏ, ਕਹਿ ਦੇਹ ਗਲਤੀ ਹੋ ਗਈ। ਅਗੇ ਤੋਂ ਨਹੀਂ ਕਰਦਾ। ਏਨਾਂ ਨਹੀਂ ਕਹਿ ਸਕਦਾ।"

ਲੱਛਾ ਉੱਚੀ ਉੱਚੀ ਰੋ ਪਿਆ। ਪਾਰੋਤੀ ਦਾ ਦਿਲ ਪਸੀਜ ਗਿਆ। ਛੋਟਿਆਂ ਹੁੰਦਿਆਂ ਉਸਨੂੰ 'ਵੱਡੀ ਮਾਂ, ਵੱਡੀ ਮਾਂ' ਕਰਦਾ ਉਸਦੇ ਪਿੱਛੇ ਪਿੱਛੇ ਫਿਰਦਾ ਹੁੰਦਾ ਸੀ। ਛੋਟੇ ਹੁੰਦੇ ਦੀਆਂ ਸਾਰੀਆਂ ਖੇਡਾਂ ਉਸਦੀਆਂ ਅਖਾਂ ਸਾਹਮਣੇ ਆ ਗਈਆਂ।

"ਲੱਛੇ ਇਜੱਤ ਤੋਂ ਵੱਧਕੇ ਆਦਮੀ ਲਈ ਹੋਰ ਕੀ ਚੀਜ਼ ਹੁੰਦੀ ਏ।" ਪਾਰੋਤੀ ਨੇ ਕਿਹਾ।

"ਤੂੰ ਸਰਸੋਤੀ ਕੋਲੋਂ ਮਾਫੀ ਨਹੀਂ ਮੰਗ ਸਕਦਾ। ਇਸ ਵਿਚ ਤੈਨੂੰ ਕੀ ਕਸ਼ਟ ਏ।"

"ਮੰਗ ਲਵਾਂਗਾ ਪਰ ਅੱਪਾ ਕੋਲੋਂ ਨਹੀਂ ਮੰਗ ਸਕਦਾ।" ਲੱਛਾ ਕਹਿਣ ਲਗਾ।

"ਤੂੰ ਚੁਪ ਰਹੇਂਗਾ ਤਾਂ ਤੇਰੇ ਅੱਪਾ ਦਾ ਸਾਰਾ ਗੁੱਸਾ ਆਪੇ ਹੀ ਠੰਡਾ ਹੋ ਜਾਵੇਗਾ। ਉਹ ਕੋਈ ਪੱਥਰ ਤਾਂ ਨਹੀਂ। ਪੁਤਰ ਦੇ ਹਥੋਂ ਸਵਰਗ ਜਾਣ ਦੀ ਇੱਛਾ ਲਈ ਉਸ ਦੂਜਾ ਵਿਆਹ ਕਰਵਾਇਆ। ਤੇਰੇ ਨਾਲ ਕੀ ਉਸਨੂੰ ਦੁਸ਼ਮਨੀ ਏ।"

ਪਾਰੋਤੀ ਭੱਜਕੇ ਸਰਸੋਤੀ ਨੂੰ ਬੁਲਾ ਲਿਆਈ। ਲੱਛੇ ਨੇ ਸਿਰ ਨੀਂਵਾ ਕਰਕੇ ਕਿਹਾ "ਮੈਥੋਂ ਗਲਤੀ ਹੋ ਗਈ। ਮੈਨੂੰ ਮਾਫ਼ ਕਰ ਦੇਹ ਭੂਆ।"

"ਜੋ ਹੋ ਗਿਆ ਸੋ ਹੋ ਗਿਆ। ਅਗੋਂ ਇਹੋ ਜਿਹੀ ਗਲਤੀ ਫਿਰ ਨਾ ਕਰੀਂ।" ਸਰਸੋਤੀ ਕਹਿਣ ਲਗੀ।

"ਠੀਕ ਏ"। ਲੱਛਾ ਬੋਲਿਆ।

"ਦੇਖ ਪੁਤਰ, ਸ਼ੀਨੇ ਮਈਏ ਦੇ ਪੁਤਰਾਂ ਨੇ ਬੁਕ ਭਰ-ਭਰ ਰੁਪਈਆ ਕਮਾਕੇ ਪਿਉ ਦਾ ਨਾਂ ਉੱਚਾ ਕਰ ਦਿਤੈ। ਕੋਡੀ ਆਈਤਾੜ ਦੇ ਚੌਂਹੀ ਪਾਸੀਂ ਜਾਣੇ ਜਾਂਦੇ ਨਾਂ ਨੂੰ ਤੂੰ ਮਿੱਟੀ ਵਿੱਚ ਮਿਲਾਉਣ ਲਗੇਂ।" ਉਪਦੇਸ਼ ਦਿੰਦਿਆਂ ਸਰਸੋਤੀ ਨੇ ਕਿਹਾ।

ਹਨੇਰੀ ਤੇ ਝਖੜ ਝੁਲੱਣ ਮਗਰੋਂ ਜਿਵੇਂ ਵਾਤਾਵਰਣ ਸ਼ਾਂਤ ਹੋ ਜਾਂਦੈ। ਉਵੇਂ ਘਰ ਵਿਚ ਮਚੇ ਕੁਹਰਮ ਮਗਰੋਂ ਸ਼ਾਂਤੀ ਆ ਗਈ। ਰਾਮ ਆਈਤਾੜ ਦਾ ਭਾਵੇਂ ਮੁੰਡੇ ਨਾਲ ਗਲ ਕਰਨ ਨੂੰ ਮੰਨ ਨਹੀਂ ਸੀ ਕਰਦਾ ਤਦ ਵੀ ਉਸਦਾ ਗੁੱਸਾ ਕਾਫੀ ਠੰਡਾ ਪੈ ਗਿਆ ਸੀ। "ਕੋਈ ਚੰਗੀ ਜਿਹੀ ਕੁੜੀ ਲੱਭਕੇ ਇਸਦਾ ਵਿਆਹ ਕਰ ਦੇਨੇਂ ਆਂ। ਕੁੜੀ ਸਿਆਣੀ ਹੋਵੇ ਤੇ ਇਸਨੂੰ ਸਿੱਧੇ ਰਾਹ ਤੇ ਪਾ ਦੇਵੇ।" ਅਗਲੇ ਦਿਨ ਤੋਂ ਹੀ ਉਸ ਜਨਮ ਕੁੰਡਲੀਆਂ ਦੀ ਖੋਜ ਸ਼ੁਰੂ ਕਰ ਦਿਤੀ। ਘਰੋਂ ਟੁਰਣ ਲੱਗਾ ਤਾਂ ਸਰਸੋਤੀ ਬੋਲੀ "ਇਹ ਅਜ ਕਲ ਦੇ ਮੁੰਡੇ! ਤੋਬਾ! ਲੱਛਾ ਕਹਿੰਦੇ ਮੈਂ ਆਪ ਕੁੜੀ ਵੇਖਾਂਗਾ। ਭਰਾ ਵੇਖੀਂ ਕੁੜੀ ਸੋਹਣੀ ਹੋਵੇ। ਗੋਰਾ ਰੰਗ ਤੇ ਨੈਣ ਨਕਸ਼ ਤਿਖੇ। ਨਹੀਂ ਤੇ ਫਿਰ ਇਹ ਆਪਣੇ ਪੁਰਾਣੇ ਲਛਣਾ ਤੇ ਨਾ ਆ ਜਾਵੇ।"

"ਠੀਕ ਏ" ਕਹਿਕੇ ਆਈਤਾੜ ਚਲਾ ਗਿਆ।

ਸਤ ਦਿਨ ਉਹ ਧੁੱਪ ਤੇ ਗਰਮੀ ਵਿਚ ਫਿਰਦਾ ਰਿਹਾ। ਜਿਉਂ ਲੋਕਾਂ ਨੂੰ ਪਤਾ ਲੱਗਾ ਉਹਨਾਂ ਆਪਣੀਆਂ ਕੁੜੀਆਂ ਦੀਆਂ ਜਨਮਪਤਰੀਆਂ ਲਿਆਕੇ ਅਗੇ ਰਖ ਦਿਤੀਆਂ। ਕੁਝ ਪੁਛਣ ਦਸਣ ਤੋਂ ਪਹਿਲਾਂ ਹੀ ਕੁੜੀਆਂ ਬਾਰੇ ਦਸਣਾ ਸ਼ੁਰੂ ਕਰ ਦਿਤਾ। ਆਈਤਾੜ ਨੇ ਦੋ ਸ਼ਰਤਾਂ ਰਖੀਆਂ ਇਕ ਤਾਂ ਮੁੰਡੇ ਕੁੜੀ ਦੀਆਂ ਜਨਮਕੁੰਡਲੀਆਂ ਮਿਲਣੀਆਂ ਚਾਹੀਦੀਆਂ ਹਨ ਦੂਜਾ ਮੁੰਡੇ ਨੂੰ ਕੁੜੀ ਪਸੰਦ ਹੋਵੇ। ਉਧਰ ਪੜ੍ਹਮਣੂਰ ਵਿਚ ਵੀ ਲੱਛੇ ਲਈ ਕੁੜੀ ਲੱਭੀ ਜਾ ਰਹੀ ਸੀ। ਵਿਆਹ ਦੇ ਖਿਆਲ ਦੇ ਨਾਲ ਹੀ ਨਾਲ ਆਈਤਾੜ ਦੇ ਮਨ ਵਿਚ ਲੱਛੇ ਦੇ ਭਵਿਖ ਦੀ ਸੋਚ ਵੀ ਬੜੀ ਪ੍ਰਬਲ ਸੀ। ਮੈਟਰਿਕ ਕਰਕੇ ਅਗੋਂ ਕੀ ਕਰੇਗਾ? ਕੁੰਦਾਪੁਰ ਵਿਚ ਕੋਈ ਨੌਕਰੀ ਕਰ ਲਵੇਗਾ। ਉਹ ਇਹਨਾਂ ਸੋਚਾਂ ਵਿਚ ਪਿਆ ਰਹਿੰਦਾ। ਸਰਸੋਤੀ ਨਹੀਂ ਸੀ ਚਾਹੁੰਦੀ ਕਿ ਉਹ ਅਗੋਂ ਪੜੇ "ਤੇਰੇ ਮਗਰੋਂ ਇਸ ਘਰ ਨੂੰ ਕੌਣ ਸੰਭਾਲੇਗਾ? ਪੁਰੋਹਿਤੀ ਦਾ ਖਾਨਦਾਨੀ ਕੰਮ ਤੇਰੇ ਨਾਲ ਹੀ ਮੁੱਕ ਜਾਵੇਗਾ।" ਉਹ ਮੁੜ ਮੁੜ ਇਹੋ ਸਮਝਾਉਂਦੀ।

ਰਾਮ ਆਈਤਾੜ ਕਹਿਣ ਲੱਗਾ "ਸਰਸੋਤੀ ਸਭ ਪਾਸਿਉਂ ਸੋਚਣਾਂ ਪੈਂਦੇ। ਤੂੰ ਦਸ ਲੱਛਾ ਘਰ ਦੀ ਖੇਤੀ ਬਾੜੀ ਸੰਭਾਲ ਲਏਗਾ। ਉਹ ਤਾਂ ਇਸਨੂੰ ਕਖਾਂ ਦੇ ਭਾਅ ਵੇਚਣ ਤੋਂ ਰੁਕਿਆ ਰਹੇ ਤਾਂ ਏਨਾਂ ਹੀ ਬਹੁਤ ਏ।" ਮੁੰਡੇ ਨੂੰ ਅੰਗਰੇਜ਼ੀ ਪੜਾਕੇ ਨਾਮ ਕਮਾਉਣ ਦੀ ਉਸਦੀ ਖਾਹਿਸ਼ ਮੁੱਕ ਗਈ ਸੀ। ਪਰ ਉਹ ਇਹ ਵੀ ਨਹੀਂ ਸੀ ਚਾਹੁੰਦਾ ਕਿ ਮੁੰਡਾ ਦਸਵੀਂ ਪਾਸ ਕਰਕੇ ਹੀ ਪੜਾਈ ਛਡਕੇ ਬਹਿ ਜਾਵੇ। ਉਹ ਇਹਨਾਂ ਸੋਚਾਂ ਵਿਚ ਪਿਆ ਸੀ ਕਿ ਉਸਨੂੰ ਪਤਾ ਲਗਾ ਕਿ ਈਰੋਡੀ ਦਾ ਵਕੀਲ ਵਾਸੁਦੇਵ ਆਪਣੇ ਪਿੰਡ ਆਇਆ ਹੋਇਐ। ਇਹ ਵਕੀਲ ਵੀ ਉਸਦਾ ਜਜਮਾਨ ਸੀ। ਕੋਡੀ ਤੋਂ ਸਿੱਧੇ ਪਛਮ ਵਲ ਨਦੀ ਪਾਰ ਕਰਦਿਆਂ ਹੀ ਅਗੋਂ ਪਿੰਡ ਸੀ ਈਰੋਡੀ। ਉਥੋਂ ਉੱਤਰ ਵਾਲੇ ਪਾਸੇ ਰੇਤਲੇ ਕੰਢੇ ਤੇ ਖਲੋਕੇ ਵੇਖੋ ਤਾਂ ਸਾਹਮਣੇ ਦਿਸਦੇ ਨਾਰੀਅਲ ਦੇ ਬਾਗ ਦੇ ਖੱਬੇ ਪਾਸੇ ਦਿਸਦਾ ਖਪਰੈਲ ਵਾਲਾ ਘਰ ਵਕੀਲ

ਦਾ ਸੀ। ਵਕੀਲ ਵਾਸੁਦੇਵ ਸਿਰਫ ਮਈ ਦੀਆਂ ਛੁਟੀਆਂ ਵਿਚ ਹੀ ਪਿੰਡ ਆਉਂਦਾ ਸੀ। ਜ਼ਮੀਨ ਦੀ ਦੇਖ ਭਾਲ ਉਸਦਾ ਭਰਾ ਕਰਦਾ ਸੀ। ਇਹ ਚੰਗਾ ਖਾਂਦਾ ਪੀਂਦਾ ਪਰਵਾਰ ਸੀ। ਪਿੰਡ ਵਾਲੇ ਹਰ ਗਲ ਵਕੀਲ ਤੋਂ ਪੁਛਕੇ ਕਰਦੇ ਸਨ। ਉਸਨੂੰ ਬੜਾ ਮਾਣ ਦਿੰਦੇ ਸਨ। "ਹਰੀ ਹਰੀ' ਕਰੱਦਿਆਂ ਆਈਤਾੜ ਵਕੀਲ ਦੇ ਘਰ ਵਲ ਤੁਰ ਪਿਆ। ਵਕੀਲ ਰਾਮ ਆਈਤਾੜ ਨੂੰ ਬੜਾ ਮੰਨਦਾ ਸੀ। ਉਸਨੂੰ ਵੇਖਦਿਆਂ ਹੀ ਉਸ ਝਟ ਚਟਾਈ ਵਿਛਾਕੇ ਉਹਦਾ ਸੁਆਗਤ ਕੀਤਾ।

"ਮੈਂ ਤੁਹਾਡੇ ਕੋਲੋਂ ਇਕ ਸਲਾਹ ਲੈਣ ਆਇਆਂ। ਮੇਰੇ ਪੁਤਰ ਨੇ ਮੈਟ੍ਰਿਕ ਦਾ ਇਮਤਿਹਾਨ ਦਿਤੈ। ਅਜੇ ਨਤੀਜਾ ਨਹੀਂ ਨਿਕਲਿਆ। ਕਹਿੰਦੈ ਪਾਸ ਹੋ ਜਾਵੇਗਾ। ਦੱਸੋ ਮੁੰਡਾ ਅਗੋਂ ਕੀ ਕਰੇ? ਪੜ੍ਹਾਈ ਬਸ ਕਰ ਦੇਵੇ ਜਾਂ ਹੋਰ ਪੜ੍ਹੇ।"

ਰਾਮ ਆਈਤਾੜ ਦਾ ਹੱਥ ਸੌਖਾ ਹੋਣੈਂ, ਇਹ ਸੋਚਕੇ ਵਕੀਲ ਨੇ ਆਪਣੀ ਸੂਝ ਬੂਝ ਅਨੁਸਾਰ ਕਿਹਾ। "ਕਿਉਂ ਪੜ੍ਹਾਈ ਕਿਉਂ ਬੰਦ ਕਰਨੀਏ। ਉਹ ਅਗੋਂ ਬੀ.ਏ. ਪਾਸ ਕਰ ਲਵੇ ਨਹੀਂ ਤਾਂ ਡਾਕਟਰੀ ਦੀ ਪੜ੍ਹਾਈ ਕਰ ਲਵੇ, ਨਹੀਂ ਤਾਂ ਕੁੱਛ ਹੋਰ ਕਰ ਸਕਦੈ।"

"ਡਾਕਟਰੀ" ਅਚੰਭਿਤ ਹੁੰਦਿਆਂ ਆਈਤਾੜ ਨੇ ਪੁਛਿਆ "ਆਹੋ। ਕਿਉਂ ਬ੍ਰਾਹਮਣ ਨੂੰ ਮੁਰਦੇ ਨਹੀਂ ਚੀਰਨੇਂ ਚਾਹੀਦੈ।" ਵਕੀਲ ਨੇ ਕਿਹਾ।

"ਨਹੀਂ, ਬ੍ਰਾਹਮਣ ਘਰ ਵਿਚ ਜਨਮ ਲੈਕੇ ਇਹ ਮਭ ਕੰਮ ਕਰੇਗਾ।" "ਬ੍ਰਾਹਮਣਾਂ ਦੇ ਮੁਰਦੇ ਵੀ ਲੱਭ ਜਾਣਗੇ।"

"ਤੈਨੂੰ ਮਖੌਲ ਸੁਝਦੇ ਨੇ। ਇਹ ਨਹੀਂ ਹੋ ਸਕਦਾ। ਕੋਈ ਹੋਰ ਗਲ ਦਸ।"

"ਤਾਂ ਫਿਰ ਸੁਣ, ਸਾਡੇ ਵੇਲੇ ਤਾਂ ਮੈਟ੍ਰਿਕ ਪਾਸ ਛੋਟੀ ਮੋਟੀ ਵਕਾਲਤ ਕਰ ਲੈਂਦੇ ਸਨ। ਪਰ ਹੁਣ ਬੀ.ਏ. ਤੋਂ ਬਿਨਾਂ ਨਹੀਂ ਸਰਦਾ। ਪਹਿਲਾਂ ਦੋ ਸਾਲ ਲਾਕੇ ਐਫ.ਏ. ਪਾਸ ਕਰ ਲਵੇ ਫ਼ਿਰ ਅਗੋਂ ਦੀ ਸੋਚਾਂਗੇ।" ਵਕੀਲ ਨੇ ਕਿਹਾ।

"ਇਸ ਤਰ੍ਹਾਂ ਕਰਨਾ ਪਵੇਗਾ।"

"ਤੇਰੇ ਮੁੰਡੇ ਦਾ ਕੀ ਖਿਆਲ ਏ, ਇਹ ਵੀ ਤਾਂ ਪਤਾ ਲਗਣਾ ਚਾਹੀਦੈ?"

"ਉਸ ਵਿਚ ਫੈਸਲਾ ਕਰਨ ਦੀ ਸਮਝ ਕਿਥੇ? ਤੁਸੀਂ ਦਸੋ।" "ਸਮਝ ਹੋਵੇ ਜਾਂ ਨਾ, ਪੜ੍ਹਨਾ ਤਾਂ ਉਸੇ ਨੇ, ਤੁਸੀਂ ਤਾਂ ਨਹੀਂ ਪੜ੍ਹਨਾ।"

"ਇਹ ਗਲ ਤਾਂ ਠੀਕ ਏ।"

"ਉਸਨੂੰ ਨਾਲ ਲੈਕੇ ਆਉ। ਤੁਹਾਡੇ ਪੁਤਰ ਨੇ ਅੰਗਰੇਜ਼ੀ ਪੜ੍ਹੀ ਏ। ਵੇਖਾਂਗੇ ਕਿਹੜੀ ਅੰਗਰੇਜ਼ੀ ਸਿਖੀ ਏ ਉਸਨੇ, ਸ਼ਹਿਰਾਂ ਦੀ ਕਿ ਪਿੰਡਾਂ ਦੀ।" ਆਈਤਾੜ ਦੁਪਹਿਰੇ ਰੋਟੀ ਖਾਕੇ ਵਾਪਸ ਤੁਰ ਪਿਆ।

ਉਸਦੇ ਜਾਣ ਮਗਰੋਂ ਵਕੀਲ ਵਾਸੁਦੇਵ ਦਾ ਛੋਟਾ ਭਰਾ ਨਰਾਇਣ ਕਹਿਣ ਲਗਾ। "ਭਰਾ ਤੂੰ ਹੋਰ ਥਾਂਈ ਮੁੰਡਾ ਲੱਭ ਰਿਹੈ। ਜੇ ਜਨਮਕੁੰਡਲੀ ਮਿਲਦੀ ਹੋਵੇ ਤਾਂ ਇਸ ਮੁੰਡੇ ਨੂੰ ਵੇਖਣ ਵਿੱਚ ਕੀ ਹਰਜ ਏ। ਆਈਤਾੜ ਆਪਣੇ ਮੂੰਹੋਂ ਇਹ ਗਲ ਕਢੱਣ ਦੀ ਜ਼ੁਰਅਤ ਨਹੀਂ ਕਰਨ ਲੱਗਾ। ਉਹ ਸੋਚਦਾ ਹੋਣੈਂ ਕਿ ਸਾਡੇ ਵਰਗੇ ਅਮੀਰ ਉਸਦੇ ਮੁੰਡੇ ਲਈ ਕਿਥੇ ਰਾਜ਼ੀ ਹੋਣਗੇ। ਪਰ ਆਈਤਾੜ ਵੀ ਚੰਗੀ ਤੱਕੜੀ ਸਾਮੀ ਏ। ਅੱਜ ਕੋਡੀ ਵਿਚ ਜਿਹੜਾ ਵੀ ਖੇਤ ਵੇਖੋ ਜਾਂ ਤਾਂ ਉਹ ਸ਼ੀਨੇ ਮਈਏ ਦਾ ਏ ਜਾਂ ਆਈਤਾੜ ਦਾ।"

"ਐਨੀਂ ਤਕੜੀ ਸਾਮੀ ਏ ਆਈਤਾੜ?"

"ਇਸ ਪਿੰਡ ਵਿਚ ਉਹ ਸੌ ਰੁਪਏ ਤੋਂ ਵੱਧ ਲਗਾਨ ਦਿੰਦਾ ਏ ਤੇ ਆਪਣੇ ਇਸ ਪਿੰਡ ਵਿਚ ਦੋ ਸੌ ਰੁਪਈਏ। ਮੇਰਾ ਖਿਆਲ ਏ ਉਸ ਕੋਲ ਅੱਠ ਦਸ ਹਜ਼ਾਰ ਰੁਪਈਆ ਤਾਂ ਨਕਦ ਏ। ਕਈ ਕਹਿੰਦੇ ਨੇ ਏਨਾਂ ਰੁਪਿਆਂ ਤਾਂ ਇਸਦਾ ਪਿਉ ਮਰਣ ਲਗਿਆਂ ਛੱਡ ਗਿਆ ਸੀ। ਉਸਦੇ ਕੱਪੜਿਆਂ ਤੋਂ ਉਸਦੀ ਔਕਾਤ ਦਾ ਅੰਦਾਜ਼ਾ ਨਾ ਲਾਇਆ ਜੇ।"

ਉਹਦੀ ਕੁੜੀ ਦੀ ਜਨਮਕੁੰਡਲੀ ਉਸਦੇ ਮੁੰਡੇ ਨਾਲ ਮਿਲ ਜਾਵੇ ਤਾਂ ਇਕ ਬੜਾ ਵੱਡਾ ਭਾਰ ਉਸ ਦੇ ਸਿਰੋਂ ਲੱਥ ਜਾਏ। ਉਸਦੇ ਚਾਰ ਪੁਤਰ ਤੇ ਦੋ ਧੀਆਂ ਸਨ। ਵੱਡੀ ਕੁੜੀ ਨਾਗਵੇਣੀ ਵਿਆਉਣ ਯੋਗ ਹੋ ਗਈ ਸੀ। ਨਾਗਵੇਣੀ ਨੂੰ ਬਾਰ੍ਹਵਾਂ ਸਾਲ ਚੜ੍ਹ ਪਿਆ ਸੀ। ਹੁਣ ਵਿਆਹ ਨਾ ਕੀਤਾ ਤਾਂ ਕਦੋਂ ਕਰਨਾਂ ਸੀ। ਉਸਨੂੰ ਇਹ ਫਿਕਰ ਖਾ ਰਿਹਾ ਸੀ। ਮੰਗਲੋਰ ਰਹਿਣ ਕਰਕੇ ਰਿਸ਼ਤਾ ਲਭਣਾ ਥੋਹੜਾ ਔਖਾ ਹੋ ਗਿਆ ਸੀ।

ਅਗਲੇ ਦਿਨ ਸਵੇਰੇ ਆਈਤਾੜ ਵਕੀਲ ਦੇ ਘਰ ਪੁੱਜ ਗਿਆ। ਉਸਦੇ ਪਿੱਛੇ ਪਿੱਛੇ ਸੋਹਣੀ ਤਰ੍ਹਾਂ ਵਾਹੀ ਬੋਦੀ ਨੂੰ ਪਿੱਛੇ ਗੰਢ ਮਾਰੀ, ਚਿੱਟੇ ਕਪੜੇ ਪਾਈ ਲੱਛਾ ਵੀ ਆ ਗਿਆ। ਭਾਂਵੇ ਗਰਮੀਆਂ ਦੇ ਦਿਨ ਸਨ। ਉਸ ਕਮੀਜ਼ ਤੇ ਕੋਟ ਪਾਇਆ ਹੋਇਆ ਸੀ। ਹੱਥ ਵਿਚ 'ਵਾਟਰ ਪਰੂਫ' ਛਤਰੀ ਫੜੀ ਹੋਈ ਸੀ।

ਵਕੀਲ ਦੇ ਘਰ ਅੰਦਰ ਵੜਦਿਆਂ ਹੀ ਸਾਹਮਣੇ ਨਰਾਇਣ ਮਿਲਿਆ। "ਬੇਟਾ ਵੀ ਆਇਐ? ਆਓ! ਆਓ! ਭਰਾ ਸਾਡਾ ਨਵਾਂ ਨਾਰੀਅਲ ਦਾ ਬਾਗ਼ ਵੇਖਣ ਗਿਐ। ਇਸ ਸਾਲ ਅਸੀ ਉਥੇ ਕੋਈ ਸੌ ਨਾਰੀਅਲ ਦੇ ਬੂਟੇ ਲਾਏ ਨੇ।"

"ਅੱਛਾ ਕੋਈ ਗਲ ਨਹੀਂ, ਮੈਨੂੰ ਕੋਈ ਕਾਹਲ ਨਹੀਂ। ਅਜ ਕੋਈ ਸ਼ਰਾਧ ਯਾਂ ਸ਼ਾਂਤੀ ਕੋਈ ਨਹੀਂ। ਮੈਂ ਉਡੀਕ ਲਾਂਗਾ।" ਉਹ ਗੱਲਾਂ ਕਰ ਰਹੇ ਸਨ ਕਿ ਅੰਦਰੋਂ ਤਿੰਨ ਬੱਚੇ ਰੌਲਾ ਪਾਂਦੇ ਹੱਸਦੇ ਬਾਹਰ ਭੱਜੇ ਆਏ। ਲੰਮੀ ਗੁੱਤ ਵਾਲੀ, ਕਾਲੀ ਸਾਹੜੀ ਵਾਲੀ ਨਾਗਵੇਣੀ ਸੀ। ਉਹ ਆਪਣੇ ਭੈਣ ਭਰਾਵਾਂ ਨਾਲ ਆਈ ਸੀ। ਨਾਗਵੇਣੀ ਦੀ ਉਮਰ ਤਾਂ ਛੋਟੀ ਸੀ ਪਰ ਵੇਖਣ ਵਿਚ ਉਹ ਕਾਫੀ ਵੱਡੀ ਲਗਦੀ

ਸੀ। ਸਕੂਲ ਵਿਚ ਪੜ੍ਹਦੀ ਸੀ। ਕੋਈ ਖੇਡ ਖੇਡਦੇ ਉਹ ਉਥੇ ਆਏ ਸਨ। ਪਰ ਉਹਨਾਂ ਦੇ ਚਾਚੇ ਨੇ ਡਾਂਟਕੇ ਉਹਨਾਂ ਨੂੰ ਉਥੋਂ ਭਜਾ ਦਿਤਾ "ਕੀ ਗਲ ਪਿਛਲਾ ਬਰਾਂਡਾ ਥੋਹੜਾ ਏ, ਇਥੇ ਵੀ ਤੁਸੀ ਕਿਸੇ ਨੂੰ ਅਰਾਮ ਨਾਲ ਨਹੀਂ ਬਹਿਣ ਦਿੰਦੇ।" ਚੌਂਕੜੀ ਚੁਪ ਚਾਪ ਉਥੋਂ ਖਿਸਕ ਗਈ।

"ਇਹ ਮੇਰੇ ਭਰਾ ਦੇ ਬੱਚੇ ਨੇ। ਛੁਟੀਆਂ ਵਿਚ ਘਰ ਆਉਂਦੇ ਨੇ ਤੇ ਸਾਰਾ ਘਰ ਸਿਰ ਤੇ ਚੁੱਕ ਲੈਂਦੇ ਨੇ।" ਚਾਚੇ ਨੇ ਕਿਹਾ।

"ਔਹ ਕੁੜੀ ਤੁਹਾਡੀ ਏ?" ਆਈਤਾਰ ਨੇ ਪੁਛਿਆ। "ਨਹੀਂ ਮੇਰੀ ਕੁੜੀ ਤਾਂ ਛੋਟੀ ਏ। ਇਹ ਭਰਾਂ ਦੀ ਕੁੜੀ ਏ ਨਾਗਵੇਣੀ। ਤੁਸੀਂ ਮੇਰਾ ਖਿਆਲ ਏ ਉਸਨੂੰ ਪਹਿਲਾਂ ਨਹੀਂ ਵੇਖਿਆ। ਇਹ ਪਿੰਡ ਘਟ ਹੀ ਆਉਂਦੇ ਨੇ। ਕਦੀ ਦੋ ਸਾਲਾਂ ਮਗਰੋਂ, ਕਦੀ ਤਿੰਨ ਸਾਲਾਂ ਮਗਰੋਂ।"

ਲੱਛੇ ਦਾ ਧਿਆਨ ਉਧਰ ਚਲਾ ਗਿਆ। ਅੱਪਾ ਤਾਂ ਉਸਨੂੰ ਇਥੇ ਪੜ੍ਹਾਈ ਬਾਰੇ ਸਲਾਹ ਕਰਣ ਲਈ ਲੈਕੇ ਆਇਆ ਸੀ। ਪਰ ਇਹਨਾਂ ਗੱਲਾਂ ਨੇ ਉਸਦੇ ਮਨ ਵਿਚ ਹੋਰ ਹੀ ਖਿਆਲ ਭਰ ਦਿਤੇ। ਉਸਦੇ ਲੱਥੇ ਹੋਏ ਚਿਹਰੇ ਤੇ ਮੁਸ਼ਕਰਾਹਟ ਦੀ ਲਹਿਰ ਦੌੜ ਗਈ। ਨਰਾਇਣ ਨੇ ਉਹਨਾਂ ਨੂੰ ਬਿਠਾਕੇ ਪਾਣੀ ਧਾਣੀ ਪੁਛਿਆ "ਕੀ ਪਿਉਗੇ, ਕਾਫ਼ੀ ਕਿ ਸੱਤੂ ਯਾਂ ਨਾਰੀਅਲ ਪਾਣੀ?"

"ਤੋਬਾ! ਤੋਬਾ! ਮੈਂ ਨਹੀਂ ਕਾਫ਼ੀ ਪੀਂਦਾ। ਉਹ ਤਾਂ ਅਜ ਕਲ ਦੇ ਮੁੰਡਿਆਂ ਖੁੰਡਿਆਂ ਲਈ ਏ। ਸਾਡੇ ਵਰਗੇ ਪੁਰਾਣੇ ਬੰਦਿਆਂ ਨੂੰ ਕਾਫ਼ੀ ਨਹੀਂ ਸੁਖਾਂਦੀ। ਗਰਮੀ ਕਰਦੀ ਏ। ਮੈਨੂੰ ਕੁੱਛ ਨਹੀਂ ਚਾਹੀਦਾ।" ਆਈਤਾਰ ਨੇ ਕਿਹਾ।

"ਇਹ ਕਿਵੇਂ ਹੋ ਸਕਦੈ? ਠੀਕ ਏ ਤੁਹਾਡੇ ਲਈ ਮੁੰਗੀ ਸਾਬਤ ਦਾਲ ਦੇ ਸੱਤੂ ਲਿਆਉਨਾਂ। ਬੇਟੇ ਨੂੰ ਤਾਂ ਕਾਫ਼ੀ ਦਾ ਸੁਆਦ ਪੈ ਗਿਆ ਹੋਣੈਂ।" ਕਹਿਕੇ ਉਹ ਅੰਦਰ ਦਲਾ ਗਿਆ।

ਪਿਉ ਪੁੱਤਰ ਮਹਿਮਾਨਾਂ ਵਾਂਗ ਬਰਾਂਡੇ ਵਿਚ ਬੈਠੇ ਸਨ। ਪਿਉ ਪੁਤਰ ਵਲ ਨਹੀਂ ਸੀ ਵੇਖ ਰਿਹਾ। ਪੁਤਰ ਪਿਉ ਤੋਂ ਅੱਖਾਂ ਚੁਰਾ ਰਿੱਹਾ ਸੀ। ਦੋਵੇਂ ਇਕ ਦੂਜੇ ਤੋਂ ਮੂੰਹ ਮੋੜ ਰਹੇ ਸਨ, ਅੱਖਾਂ ਚੁਰਾ ਰਹੇ ਸਨ। ਆਪਾ ਬਚਾ ਰਹੇ ਸਨ। ਕਿ ਏਨੇਂ ਵਿੱਚ ਵਕੀਲ ਬਾਗ ਵੇਖਕੇ ਵਾਪਸ ਪਰਤ ਆਇਆ। ਆਉਂਦਿਆਂ ਹੀ ਆਈਤਾਰ ਨੂੰ ਪੁਛੱਣ ਲੱਗਾ "ਇਹ ਤੁਹਾਡਾ ਪੁਤਰ ਏ। ਕਿਥੇ ਕੁੰਦਾਪੁਰ ਵਿਚ ਪੜ੍ਹਦਾ ਸੀ ਕਿ ਉਡੱਪੀ ਵਿੱਚ?"

ਥੋਹੜੇ ਚਿਰ ਵਿੱਚ ਹੀ ਅੰਦਰੋਂ ਕਾਫ਼ੀ ਸੱਤੂ ਤਲੇ ਹੋਏ ਪਾਪੜੇ ਤੇ ਹੋਰ ਨਿਕ ਸੁੱਕ ਆ ਗਿਆ। ਵਕੀਲ ਵੀ ਉਥੇ ਬਹਿ ਗਿਆ। "ਦੇਖਿਆ ਜੇ, ਆਈਤਾਰ ਜੀ! ਵਕਤ ਕਿਵੇਂ ਬਦਲਦਾ ਜਾਂਦੈ। ਤੁਹਾਡਾ ਪੁਤਰ ਇਸਦੀ ਗਵਾਹੀ ਏ। ਕਾਫ਼ੀ ਪੀਣੀ ਸ਼ੁਰੂ ਕਰ ਦਿਤੀਏ।"

"ਤੁਸੀ ਤਾਂ ਵਕੀਲ ਠਹਿਰੇ। ਤੁਸੀ ਪੀਉ ਤਾਂ ਠੀਕ ਏ। ਸ਼ਹਿਰ ਦੀ ਹਵਾ ਲਈ ਕਾਫ਼ੀ ਪੀਣੀ ਪੈਂਦੀ ਹੋਣੀ ਏ। ਪਰ ਸਾਡੇ ਵਰਗੇ ਪੈਂਡੂਆਂ ਨੂੰ ਉਸਦੀ ਕਾਹਦੀ ਲੋੜ? ਬੰਗਲੌਰ ਦੀ ਹਵਾ ਸ਼ੀਨੇ ਮਦੀਏ ਵਰਗਿਆਂ ਨੂੰ ਵੀ ਲੱਗ ਗਈ ਏ। ਤੁਸੀਂ ਦਸੋ ਬਈ ਉਸ ਵਰਗੇ ਬੁਢਿਆਂ ਨੂੰ ਭਲਾ ਕਾਫ਼ੀ ਕੀ ਆਖੇ? ਗਲ ਸ਼ੀਨੇ ਮਦੀਏ ਵਲ ਮੁੜ ਪਈ। ਉਸਦੇ ਮੁੰਡਿਆਂ ਦੀ ਕਮਾਈ ਦਾ ਜ਼ਿਕਰ ਹੋਇਆ। ਉਹਨਾਂ ਵਾਂਗ ਹੀ ਹੋਟਲ ਚਲਾਕੇ ਪੈਸਾ ਕਮਾਉਣ ਵਾਲੇ ਦੋ ਚਾਰ ਹੋਰਾਂ ਬਾਰੇ ਵੀ ਗਲ ਹੋਈ। ਵਕੀਲ ਕਹਿਣ ਲੱਗਾ "ਵਕਾਲਤ ਕਰਕੇ ਕੀ ਹੱਥ ਪੱਲੇ ਪੈਂਦੇ। ਇਸ ਨਾਲੋਂ ਤਾਂ ਹੋਟਲ ਦਾ ਕੰਮ ਹੀ ਬੰਦਾ ਸ਼ੁਰੂ ਕਰ ਲਵੇ।"

ਆਈਤਾੜ ਨੇ ਵੀ ਹਾਮੀ ਭਰਦਿਆਂ ਕਿਹਾ "ਆਹੋ ਸਾਡੇ ਸੁੱਬਾਰਾਏ ਉਪਾਧਿਆ ਨੂੰ ਹੀ ਲੈ ਲਉ ਐਤਕੀਂ ਆਪਣੇ ਘਰ ਤੇ ਖਪਰੈਲ ਦੀ ਛੱਤ ਪਾਉਣ ਲਗੈ। ਮੁੰਡੇ ਨੇ ਛੋਟੀ ਜਿਹੀ ਕੋਠੜੀ ਵਿਚ ਹੋਟਲ ਖੋਹਲਿਆ ਸੀ, ਕੁੰਦਾਪੁਰ ਵਿਚ।"

"ਅੱਛਾ ਕੁੰਦਾਪੁਰ ਵਿੱਚ ਕੋਟਾ ਬ੍ਰਾਹਮਣਾਂ ਦਾ ਹੋਟਲ ਖੁਲ ਗਿਐ।" ਵਕੀਲ ਨੇ ਆਪਣੀ ਜਾਤੀ ਬਾਰੇ ਗਰਵ ਮਹਿਸੂਸ ਕਰਦਿਆਂ ਕਿਹਾ।

ਦੁਪਹਿਰ ਦੀ ਰੋਟੀ ਲਈ ਵੀ ਉਹਨਾਂ ਨੂੰ ਉਥੇ ਰੋਕ ਲਿਆ ਗਿਆ। ਆਈਤਾੜ ਨੇ ਥੋਹੜਾ ਬੇਚੈਨ ਹੋਕੇ ਪੁਛਿਆ "ਵਕੀਲ ਸਾਹਿਬ ਤੁਸਾਂ ਅੱਗੋਂ ਦੀ ਗੱਲ ਨਹੀਂ ਦੱਸੀ।"

ਅੱਗੋਂ ਦੀ ਗਲ ਮੁੰਡੇ ਨਾਲ ਕਰਨੀਂ ਸੀ ਪਰ ਮੁੰਡਾ ਚੁਪ ਸਾਧੀ ਬੈਠਾ ਸੀ। ਉਹ ਕੋਈ ਗੱਲ ਹੀ ਨਹੀਂ ਸੀ ਕਰਦਾ। ਵਕੀਲ ਨੂੰ ਲੱਗਾ ਸ਼ਾਇਦ ਪਿਉ ਦੇ ਸਾਹਮਣੇ ਗਲ ਕਰਨ ਤੋਂ ਝਿਜਕਦਾ ਸੀ। ਸੋ ਉਸ ਪਿਉ ਨੂੰ ਨਾ ਸਮਝ ਆਣ ਵਾਲੀ ਭਾਸ਼ਾ ਵਿੱਚ ਗਲਬਾਤ ਕਰਨੀ ਸ਼ੁਰੂ ਕਰ ਦਿਤੀ। "You are in the matriculation?" ਅੱਗੋਂ ਜੁਆਬ ਮਿਲਿਆ "Yes." ਉਸਤੋਂ ਬਾਦ ਸਾਰੀ ਗਲਬਾਤ ਅੰਗਰੇਜ਼ੀ ਵਿੱਚ ਹੋਈ। ਰੋਟੀ ਖਾਣ ਲਈ ਬੈਠਿਆਂ ਵੀ ਵਕੀਲ ਨਾਲ ਗਿਟਪਿਟ ਕਰਨੀ ਪਈ। ਲੱਛਾ ਬੜੇ ਸੰਕਟ ਵਿਚ ਫਸਿਆ ਮਹਿਸੂਸ ਕਰ ਰਿਹਾ ਸੀ। ਉਸ ਤੋਂ ਥੋਹੜੀ ਦੂਰੀ ਤੇ ਉਸੇ ਦੀ ਉਮਰ ਦਾ ਵਕੀਲ ਦਾ ਵੱਡਾ ਮੁੰਡਾ ਸਦਾਸ਼ਿਵ ਬੈਠਾ ਸੀ। ਉਸ ਨਾਲ ਗਲ ਕਰਨ ਦਾ ਲੱਛੇ ਨੂੰ ਮੌਕਾ ਹੀ ਨਹੀਂ ਸੀ ਮਿਲ ਰਿਹਾ। ਆਉਂਦਿਆ ਜਿਸ ਕੁੜੀ ਦੀ ਮਾੜੀ ਜਿਹੀ ਝਲਕ ਪਈ ਸੀ ਉਹ ਵੀ ਗਾਇਬ ਹੋ ਗਈ ਤੇ ਮੁੜਕੇ ਦਿੱਖੀ ਹੀ ਨਾ। ਵਕੀਲ ਨੇ ਸੁਆਲਾਂ ਦੀ ਝੜੀ ਲਾਈ ਹੋਈ ਸੀ।

ਰੋਟੀ ਤੋਂ ਬਾਦ ਉਹ ਅਛੋਪਲੇ ਖਿਸਕ ਗਿਆ ਤੇ ਸਦਾਸ਼ਿਵ ਦੇ ਨੇੜੇ ਹੋ ਗਿਆ। ਸਦਾਸ਼ਿਵ ਵੀ ਘਰ ਆਏ ਇਸ ਅੰਗਰੇਜ਼ੀ ਬੋਲਦੇ ਸੂਰਬੀਰ ਨਾਲ ਗਲ

ਕਰਨ ਲਈ ਉਤਾਵਲਾ ਸੀ। ਦੋਵੇਂ ਗੱਲਾਂ ਕਰਦੇ ਪੌੜੀਆਂ ਚੜ੍ਹਕੇ ਕੋਠੇ ਤੇ ਚਲੇ ਗਏ। ਵਕੀਲ ਤੇ ਆਈਤਾੜ ਬਾਹਰ ਬਰਾਂਡੇ ਚ' ਬਹਿ ਗਏ। ਵਕੀਲ ਕਹਿਣ ਲੱਗਾ "ਮੁੰਡਾ ਹੁਸ਼ਿਆਰ ਏ। ਅੰਗਰੇਜ਼ੀ ਚੰਗੀ ਜਾਣਦਾ ਏ। ਪਾਸ ਹੋ ਜਾਏ ਤਾਂ ਐਫ. ਏ. ਵਿਚ ਦਾਖਲ ਕਰਾ ਦਿਉ।"

ਆਈਤਾੜ ਨੇ ਅਗਲੀ ਪੜ੍ਹਾਈ ਦੇ ਖਰਚ ਦਾ ਵੇਰਵਾ ਪੁਛਿਆ। "ਉਥੇ ਠੀਕ ਰਹੇਗਾ? ਹੋਟਲ ਹੈਗਾ?"

"ਠਹਿਰਨ ਦਾ ਫੈਸਲਾ ਪਿਛੋਂ ਕੀਤਾ ਜਾ ਸਕਦੈ। ਮੇਰਾ ਖਿਆਲ ਏ ਤੀਹ ਕੁ ਰੁਪਏ ਮਹੀਨੇ ਦੇ ਖਰਚ ਤਾਂ ਬਹੁਤੇ ਮੁਸ਼ਕਿਲ ਨਹੀਂ ਹੋਣਗੇ।"

ਆਈਤਾੜ ਨੇ ਗਰੀਬੀ ਦਾ ਦਿਖਾਵਾ ਨਾ ਕੀਤਾ।

ਗੱਲਾਂ ਕਰਦਿਆਂ ਵਕੀਲ ਕਹਿਣ ਲੱਗਾ ਆਈਤਾੜ ਆਪਣੇ ਮੁੰਡੇ ਦੀ ਜਨਮਕੁੰਡਲੀ ਭੇਜਣੀ। ਜਾਂ ਮੇਰੀ ਧੀ ਨਾਗਵੇਣੀ ਦੀ ਜਨਮਕੁੰਡਲੀ ਲੈਂਦੇ ਜਾਉ। ਆਈਤਾੜ ਦਾ ਹੈਰਾਨੀ ਨਾਲ ਮੂੰਹ ਖੁਲਾ ਰਹਿ ਗਿਆ।

"ਕਿਉਂ ਕੀ ਗਲ ਏ?" ਵਕੀਲ ਨੇ ਪੁਛਿਆ "ਕੁਝ ਨਹੀਂ ਮੈਂ ਹੈਰਾਨ ਸੀ ਕਿ ਮੇਰੇ ਵਰਗੇ ਪੁਰੋਹਿਤ ਦੇ ਮੁੰਡੇ—"

"ਉਹ ਸਭ ਪੁਰਾਣੀਆਂ ਗੱਲਾਂ ਨੇ ਮੁੰਡਾ ਪੜ੍ਹਿਆ ਲਿਖਿਆ ਹੋਣਾ ਚਾਹੀਦੈ। ਮੁੰਡਾ ਬਸ ਅੰਗਰੇਜ਼ੀ ਪੜ੍ਹਿਆ ਹੋਵੇ ਬਾਕੀ ਗਲਾਂ ਕੌਣ ਵੇਖਦੈ। ਜੇ ਤੁਹਾਡੇ ਮੁੰਡੇ ਦੀ ਜਨਮਪਤਰੀ ਮੇਰੀ ਕੁੜੀ ਨਾਲ ਰਲਦੀ ਹੋਵੇ ਤਾਂ ਵਿਆਹ ਕਰਨ ਵਿਚ ਤੁਹਾਨੂੰ ਕੋਈ ਹਰਜ ਤਾਂ ਨਹੀਂ?"

"ਮੈਨੂੰ ਕੀ ਹਰਜ ਹੋ ਸਕਦੈ?" ਆਈਤਾੜ ਨੇ ਖੁਸ਼ੀ ਖੁਸ਼ੀ ਜੁਆਬ ਦਿੱਤਾ।

ਸ਼ਾਮ ਪੈਣ ਤੇ ਆਈਤਾੜ ਨੇ ਵਾਪਸ ਮੁੜਨ ਦੀ ਸੋਚੀ। ਮੁੰਡਾ ਕਿਥੇ ਸੀ? ਉਹ ਸਦਾਸ਼ਿਵ ਨਾਲ ਕੋਠੇ ਤੋਂ ਥੱਲੇ ਉਤਰਿਆ। ਘੜੀ ਦੀ ਘੜੀ ਵਿਚ ਇਹ ਗਹਿਰੇ ਦੋਸਤ ਬਣ ਗਏ। ਜਿਵੇਂ ਬੜੀ ਪੁਰਾਣੀ ਪਹਿਚਾਣ ਹੋਵੇ। ਜਾਣ ਲਗਿਆਂ ਉਸ ਸਦਾਸ਼ਿਵ ਨੂੰ ਕੋਡੀ ਆਉਣ ਦਾ ਬੁਲਾਵਾ ਦਿਤਾ। ਦੋਵੇਂ ਅੰਗਰੇਜ਼ੀ ਪੜ੍ਹੇ ਰਲ ਗਏ ਸਨ। ਦੋਵਾਂ ਨੂੰ ਵੇਖਕੇ ਵਕੀਲ ਕਹਿਣ ਲੱਗਾ। "ਦੇਖਿਆ ਜੇ ਦੋਵੇਂ ਅੰਗਰੇਜ਼ੀ ਪੜ੍ਹੇ ਰਲ ਗਏ ਨੇ। ਇਹ ਮੇਰਾ ਵੱਡਾ ਮੁੰਡਾ ਸਦਾ ਸ਼ਿਵ ਏ। ਇਸਨੇਂ ਵੀ ਦਸਵੀਂ ਦਾ ਇਮਤਿਹਾਨ ਦਿੱਤਾ ਏ। ਦੋਵਾਂ ਵਿੱਚ ਕਿੰਨੀ ਦੋਸਤੀ ਹੋ ਗਈ ਏ।"

ਆਈਤਾੜ ਨਾਗਵੇਣੀ ਦੀ ਜਨਮਪਤਰੀ ਘਰ ਲੈ ਆਇਆ। ਰਾਤੀਂ ਉਸ ਅੰਨੇ ਜਿਹੇ ਲੈਂਪ ਦੀ ਰੋਸ਼ਨੀ ਵਿੱਚ ਬਹਿਕੇ ਵੇਖਿਆ ਸਭ ਕੁੱਝ ਠੀਕ ਰਲਦਾ ਸੀ। ਵਕੀਲ ਮੰਨ ਗਿਆ ਤਾਂ ਬਾਕੀ ਹੁਣ ਹੋਰ ਕੀ ਰਹਿ ਗਿਆ ਸੀ। ਮੁੰਡੇ ਨੇ ਕੁੜੀ ਨੂੰ ਵੇਖ ਲਿਆ ਸੀ। ਹੁਣ ਉਸਦੀ ਮਰਜ਼ੀ ਇਕ ਵਾਰੀ ਪੁੱਛ ਲੈਨੇਂ ਆਂ। ਕੱਲ ਹੀ

ਅੱਗੇ ਗਲ ਟੋਰ ਦਿਆਂਗੇ। ਉਸ ਫੈਸਲਾ ਕਰ ਲਿਆ। ਉਸਤੋਂ ਬਾਦ ਉਸ ਘਰ ਦਿਆਂ ਨਾਲ ਗਲ ਕੀਤੀ। "ਪਰਮਾਤਮਾ ਨੇ ਬੜੀ ਮਿਹਰ ਕੀਤੀ ਏ। ਵਿਆਹ ਹੋ ਜਾਏ ਤਾਂ ਇਕ ਭਾਰ ਤਾਂ ਲੱਥੇ। ਅਗੋਂ ਪੜ੍ਹਾਈ ਕਰਨ ਗਿਆ ਤਾਂ ਠਹਿਰਨ ਲਈ ਟਿਕਾਣੇ ਦਾ ਵੀ ਜੁਗਾੜ ਹੋ ਜਾਵੇਗਾ। ਬਢਾਪੇ ਵਿਚ ਇਸਦੀ ਚਿੰਤਾ ਤੋਂ ਮੈਂ ਮੁਕਤ ਹੋ ਜਾਵਾਂਗਾ।"

ਲੱਛੇ ਦਾ ਖਿਆਲ ਸੀ ਕਿ ਉਸਨੂੰ ਉਥੇ ਵਿਆਹ ਦੀ ਗਲ ਬਾਤ ਲਈ ਹੀ ਲਿਜਾਇਆ ਗਿਆ ਸੀ। ਪਰ ਜੇ ਜਨਮਕੁੰਡਲੀਆਂ ਨਾ ਰਲੀਆਂ ਤਦ? ਉਹ ਇਹਨਾਂ ਸੋਚਾਂ ਵਿੱਚ ਡੁੱਬਾ ਸੀ ਕਿ ਸਰਸੋਤੀ ਨੇ ਓਸਨੂੰ ਇਕ ਪਾਸੇ ਲਿਜਾਕੇ ਉਸ ਨਾਲ ਗਲ ਛੇੜੀ "ਵੇਖ ਲੱਛੇ ਜੇ ਉਹਨਾਂ ਵਲੋਂ ਵਿਆਹ ਦੀ ਗਲ ਚੱਲੀ ਤਾਂ ਤੂੰ ਨਾਂਹ ਨਾ ਕਰੀ। ਬੜਾ ਚੰਗਾ ਰਿਸਤਾ ਏ। ਘਰ ਬਾਹਰ, ਪੈਸਾ ਕੁੜੀ ਸਭ ਕੁੱਛ ਵਧੀਆ ਏ। ਇਹੋ ਜਿਹਾ ਰਿਸ਼ਤਾ ਹੋਰ ਕਿੱਤੇ ਨਹੀਂ ਤੈਨੂੰ ਲੱਭਣ ਲੱਗਾ।"

"ਤੁਸੀ ਸਾਰੇ ਰਾਜ਼ੀ ਓ ਤਾਂ ਮੈਂ ਕਿਉਂ ਨਾਂਹ ਕਰਾਂਗਾ।" ਲੱਛੇ ਨੇ ਜੁਆਬ ਦਿਤਾ।

ਸਰਸੋਤੀ ਨੂੰ ਲਗਿਆ ਮੁੰਡਾ ਸਿੱਧੇ ਰਾਹ ਤੇ ਆ ਰਿਹਾ ਸੀ।

ਅਗਲੇ ਦਿਨ ਰੋਟੀ ਖਾਕੇ ਸ਼ੁਭ-ਸ਼ੁਭ ਮਹੂਰਤ ਵੇਖਕੇ ਆਈਤਾੜ ਦੋਵੇਂ ਜਨਮਪਤਰੀਆਂ ਲੈਕੇ ਈਰੋਡੀ ਵਲ ਤੁਰ ਪਿਆ। "ਮੈਂ ਵੀ ਆਵਾਂ?" ਲੱਛਾ ਬੜੀ ਬੇਸਬਰੀ ਨਾਲ ਉਡੀਕਦਾ ਰਿਹਾ। ਇਹ ਗਲ ਉਸਦੇ ਮਨ ਵਿਚ ਕਿੰਨੀ ਵਾਰੀ ਆਈ ਪਰ ਪਿਉ ਨੂੰ ਕਹਿਣ ਦੀ ਹਿੰਮਤ ਨਾ ਪਈ। ਕਿੰਨਾ ਚਿਰ ਉਹ ਪਛਮ ਵਲ ਮੂੰਹ ਚੁੱਕੀ ਵੇਖਦਾ ਰਿਹਾ। ਜਿੰਨਾਂ ਚਿਰ ਉਸਦਾ ਪਿਉ ਅਖੋਂ ਉਹਲੇ ਨਾ ਹੋ ਗਿਆ।

ਆਈਤਾੜ ਸ਼ਾਮੀਂ ਘਰ ਪਰਤਿਆ। ਵਿਹੜੇ ਵਿੱਚ ਪੈਰ ਰਖਦਿਆਂ ਉਸ ਵਾਜ ਮਾਰੀ ਸਤਿਆ, ਸਰਸੋਤੀ ਭਗਵਾਨ ਦੀ ਨਜ਼ਰ ਸਵੱਲੀ ਹੋਵੇ ਤਾਂ ਸਭ ਕੁਝ ਆਪਣੇ ਆਪ ਹੀ ਠੀਕ ਹੋ ਜਾਂਦੇ। "ਕੀ ਗਲ ਹੋਈ?" ਪੁਛਣ ਲਈ ਉਹ ਅੱਗੇ ਵਧੀਆਂ ਪਰ ਲੱਛਾ ਆਪਣੀ ਥਾਂ ਤੇ ਹੀ ਬੈਠਾ ਰਿਹਾ। ਕੰਨ ਉਸਦੇ ਇਧਰ ਹੀ ਲੱਗੇ ਹੋਏ ਸਨ। "ਛੁਟੀਆਂ ਮੁਕੱਣ ਤੋਂ ਪਹਿਲਾਂ ਵਿਆਹ ਕਰਨ ਦਾ ਫ਼ੈਸਲਾ ਹੋਇਆ। ਵਕੀਲ ਨੇ ਲੱਛੇ ਦੀ ਪੜ੍ਹਾਈ ਦਾ ਜ਼ਿੰਮਾ ਆਪਣੇ ਤੇ ਲੈ ਲਿਆਏ।" ਉਸ ਖੁਸ਼ੀ ਦੀ ਖਬਰ ਸੁਣਾਂਦਿਆਂ ਕਿਹਾ।

ਅਗਲੇ ਦਿਨ ਖੁਸ਼ੀ ਦੀ ਖਬਰ ਪਛੂਮਨੂਰ ਘੱਲੀ ਗਈ। ਉਥੋਂ ਨਾਨੇ ਨੇ ਸੁਨੇਹਾ ਘਲਿਆ "ਲੱਛੇ ਨੂੰ ਕਹੋ ਮੈਨੂੰ ਮਿਲ ਜਾਵੇ। ਮੈਂ ਤਾਂ ਹੁਣ ਕੁੱਛ ਦਿਨਾਂ ਦਾ ਹੀ ਮਹਿਮਾਨ ਹਾਂ। ਉਹ ਮੰਗਲੌਰ ਚਲਾ ਗਿਆ ਤਾਂ ਫਿਰ ਮੇਰੇ ਨਾਲ ਉਸਦਾ ਮੇਲ ਕਿਥੇ ਹੋਣੈ।" ਲੱਛਾ ਨਾਨੇ ਦੀਆਂ ਅਸੀਸਾਂ ਲੈਣ ਚਲਾ ਗਿਆ। ਆਈਤਾੜ ਦੇ

ਘਰ ਵਿਆਹ ਧਰਿਆ ਗਿਆ। ਮੰਡਪ ਬਨਾਉਣ ਦਾ ਕੰਮ ਫਰਸ਼ ਲਿਪਣੇ, ਪਾਪੜ ਫੁਲਵੜੀਆਂ ਸਾਰਾ ਕੰਮ ਜ਼ੋਰ ਸ਼ੋਰ ਨਾਲ ਸ਼ੁਰੂ ਹੋ ਗਿਆ। ਸੁੱਬਾਰਾਏ ਹੱਥ ਵਟਾਉਣ ਲਈ ਆਇਆ। ਪਾਰੋਤੀ, ਸਰਸੋਤੀ ਤੇ ਸਤਿਆਭਾਮਾ ਦਿਨ ਰਾਤ ਕੰਮ ਵਿੱਚ ਰੁਝੀਆਂ ਰਹੀਆਂ। ਉਹਨਾਂ ਨੂੰ ਸਿਰ ਖੁਰਕਣ ਦੀ ਵਿਹਲ ਨਹੀਂ ਸੀ। ਵਿਆਹ ਦੀ ਖਬਰ ਚੌਂਦਾਂ ਪਿੰਡਾਂ ਵਿੱਚ ਫੈਲ ਗਈ। ਗਲ ਸਿਰਫ਼ ਆਈਤਾੜ ਦੇ ਮੁੰਡੇ ਦੇ ਵਿਆਹ ਦੀ ਹੀ ਨਹੀਂ ਸੀ। ਵੱਡੀ ਗਲ ਇਹ ਸੀ ਕਿ ਵਿਆਹ ਮੰਗਲੌਰ ਦੇ ਨਾਮੀ ਵਕੀਲ ਦੀ ਕੁੜੀ ਨਾਲ ਹੋ ਰਿਹਾ ਸੀ। ਈਰੋਡੀ ਦੇ ਉੱਚੇ ਘਰਾਣੇ ਦੇ ਘਰ ਵਿਆਹ ਸੀ। ਵਿਆਹ ਦੀਆਂ ਧੁੰਮਾਂ ਚਾਰੋਂ ਪਾਸੇ ਫੈਲ ਗਈਆਂ।

ਇਹ ਖਬਰ ਪਿੰਡ ਦੇ ਕੰਈਆਂ ਲਈ ਮਨੋਰੰਜਨ ਬਣ ਗਈ ਸੀ। ਖਬਰ ਸੁਣ ਕੇ ਕਈ ਤਾਂ ਬੜੇ ਖੁਸ਼ ਹੋਏ ਤੇ ਕਈਆਂ ਨੂੰ ਬੜੀ ਈਰਖਾ ਵੀ ਹੋਈ। ਸ਼ੀਨਾ ਮਈਆ ਕਹਿੰਦਾ "ਵਕੀਲ ਨੂੰ ਇਸ ਬਾਹਮਣ ਦੇ ਮੁੰਡੇ ਨੂੰ ਜੁਆਈ ਬਨਾਉਣ ਦੀ ਕੀ ਮੁਸੀਬਤ ਪੈ ਗਈ ਸੀ। ਉਸਨੂੰ ਹੋਰ ਕੋਈ ਨਾ ਲੱਭਾ।" ਵਾਸੁਦੇਵ ਮਈਆ ਮੰਗਲੌਰ ਦਾ ਨਾਮੀ ਵਕੀਲ ਸੀ। ਉਹ ਕਿਸੇ ਕੰਮ ਵਕੀਲ ਕੋਲੋਂ ਸਲਾਹ ਲੈਣ ਮੰਗਲੌਰ ਗਿਆ ਸੀ। ਆਪਣੇ ਕਾਗਜ਼ ਚੁਕਕੇ ਉਹ ਵਾਸੁਦੇਵ ਕੋਲ ਤੁਰ ਪਿਆ। ਆਪਣੇ ਕੰਮ ਦੀਆਂ ਗਲਾਂ ਕਰਨ ਮਗਰੋਂ "ਬਿਨਾਂ ਅੱਗਾ ਪਿਛਾ ਵੇਖੇ ਕੁੜੀ ਦਾ ਰਿਸ਼ਤਾ ਕਰ ਦਿੱਤਾ," ਬੜੀ ਮੁਸ਼ਕਿਲ ਨਾਲ ਉਸ ਇਹ ਗਲ ਕਹਿਣ ਤੋਂ ਆਪਣੇ ਆਪਨੂੰ ਰੋਕਿਆ।

ਉਸ ਮੱਥਾ ਅਮੀਰਾਂ ਨਾਲ ਲਾਇਆ ਸੀ। ਸੋ ਆਈਤਾੜ ਨੇ ਵੀ ਆਪਣਾ ਹੱਥ ਥੋਹੜਾ ਢਿੱਲਾ ਕਰ ਦਿਤਾ। ਉਹ ਵਿਆਹ ਸ਼ਾਨ ਸ਼ੌਕਤ ਨਾਲ ਕਰਨਾ ਚਹੁੰਦਾ ਸੀ। ਵਿਆਹ ਦਾ ਦਿਨ ਪੱਕਾ ਹੁੰਦਿਆਂ ਹੀ ਉਸ ਜੁਆਈ ਨੂੰ, ਧੀ ਨੂੰ, ਦੋਹਤਰੇ ਨੂੰ ਬੁਲਾ ਭੇਜਿਆ। ਲੱਛੇ ਦੇ ਤੋਰ ਤਰੀਕੇ ਬੜੇ ਬਦਲ ਗਏ ਸਨ। ਪਹਿਲੇ ਵਾਲੀ ਕੋਈ ਗਲ ਨਹੀਂ ਸੀ ਦਿਸਦੀ। ਸਾਰਿਆਂ ਨਾਲ ਬੜੀ ਸੋਹਣੀ ਤਰ੍ਹਾਂ ਗਲ ਬਾਤ ਕਰਦਾ ਸੀ। ਸਿਰਫ਼ ਆਪਣੇ ਭਣਵਈਏ, ਸੁੱਬੀ ਦੇ ਘਰ ਵਾਲੇ ਬਾਰੇ ਉਸਦੇ ਮਨ ਵਿਚ ਬਹੁਤੀ ਆਦਰ ਦੀ ਭਾਵਨਾ ਨਹੀਂ ਸੀ ਕਿਉਂਕਿ ਉਹ ਅੰਗਰੇਜ਼ੀ ਨਹੀਂ ਸੀ ਪੜਿਆ ਹੋਇਆ।

ਸ਼ੁਭ ਦਿਨ ਆਣ ਪੁੱਜਾ। ਵੈਸਾਖ ਦਾ ਦੂਜਾ ਸੋਮਵਾਰ—ਪਟਾਕੇ ਤੇ ਆਤਸ਼ਬਾਜ਼ੀ ਦਰਿਆਂ ਦੇ ਦੋਵੇਂ ਪਾਸਿਉਂ ਸੁਣਾਈ ਦੇ ਰਹੇ ਸਨ। ਦੁਪਹਿਰ ਤਾਂਈ ਰੇਸ਼ਮੀ ਸਾਹੜੀਆਂ ਤੇ ਧੋਤੀਆਂ ਪਾਈ ਲੋਕੀ ਖੇਤਾਂ ਦੀਆਂ ਵਾਟਾਂ ਤੇ ਦਿੱਸਣ ਲੱਗ ਪਏ। ਪਛੱਮ ਵਲੋਂ ਆਈਤਾੜ ਦੇ ਘਰ ਲੋਕੀ ਆ ਰਹੇ ਸਨ ਤੇ ਇਸ ਪਾਸਿਉ ਉਧਰ ਜਾ ਰਹੇ ਸਨ। ਸ਼ੀਨੇ ਮਈਏ ਨੂੰ ਦੋਹੀਂ ਪਾਸਿਉਂ ਨਿਉਂਦਾ ਆਇਆ ਹੋਇਆ ਸੀ। ਉਸਦਾ ਜਾਣ ਨੂੰ ਮਨ ਨਹੀਂ ਸੀ ਕਰਦਾ। ਪਰ ਨਾ ਜਾਂਦਾ ਤਦ ਵੀ ਚੰਗਾ ਨਹੀਂ ਸੀ ਲਗਣਾ। ਆਈਤਾੜ ਦੇ ਘਰ ਜਾਕੇ ਬਰਾਤ ਨਾਲ ਰਲਣ ਦੀ ਬਜਾਏ

ਉਹ ਸ਼ਾਮੀਂ ਪਹਿਲਾਂ ਹੀ ਕੁੜੀ ਵਾਲਿਆਂ ਦੇ ਘਰ ਜਾ ਬੈਠਾ। ਜਿਵੇਂ ਕੁੜੀ ਵਾਲਿਆਂ ਦੇ ਪਾਸੇ ਦਾ ਹੋਵੇ।

ਸ਼ਾਮੀ ਬਰਾਤ ਟੁਰੀ। ਪਿੰਡ ਦੀਆਂ ਸੁਹਾਗਣਾਂ ਚਾਈਂ ਚਾਈਂ ਟੁਰ ਪਈਆਂ। ਬਰੇਤੇ ਤੋਂ ਲੈ ਕੇ ਦਰਿਆ ਦੇ ਕੰਢੇ ਤਾਂਈ ਬਰਾਤੀ, ਵਾਜੇ ਵਾਲੇ, ਛਤਰੀਆਂ ਫੜੀ ਡੰਡੇ ਹੱਥ ਵਿਚ ਲਈ, ਪਾਲਕੀ ਵਾਲੇ ਸਭ ਤੁਰ ਪਏ। ਵਕੀਲ ਦੇ ਹੁਕਮ ਅਨੁਸਾਰ, ਵਕੀਲ ਦਾ ਭੇਜਿਆ ਬੈਂਡ, ਨਾਲ ਹਾਥੀਆਂ ਦੀ ਇਕ ਜੋੜੀ ਜੋ ਵਕੀਲ ਦੇ ਛੋਟੇ ਭਰਾ ਨਰਾਇਣ ਨੇ ਲਿਆਉਣ ਲਈ ਕਹੀ ਸੀ। ਆਈਤਾਰ ਵੀ ਇਸ ਗਲ ਲਈ ਮੰਨ ਗਿਆ ਸੀ। 'ਮੇਰਾ ਕਿਹੜਾ ਹੋਰ ਪੁੱਤਰ ਏ, ਇਕੋ ਇਕ ਪੁੱਤਰ ਵਿਆਹੁਣੈ। ਉਸ ਮੱਠ ਦੇ ਦੋਵੇਂ ਹਾਥੀਂ ਮੰਗਵਾ ਲਏ। ਨਦੀ ਪਾਰ ਕਰਕੇ ਬਰਾਤੀ ਹਾਥੀਆਂ ਦੇ ਨਾਲ ਤੁਰਦੇ ਠੀਕ ਗੋਧੂੜੀ ਵੇਲੇ ਵਿਆਹ ਦੇ ਮੰਡਪ ਵਿੱਚ ਪੁੱਜ ਗਏ। ਆਈਤਾਰ ਨੇ ਕਿੰਨੀ ਵਾਰੀ ਸ਼ੀਨੇ ਮਈਏ ਦੇ ਘਰ ਬੰਦਾ ਭੇਜਿਆ ਹਰ ਵਾਰੀ ਜੁਆਬ ਮਿਲਦਾ "ਉਹ ਘਰ ਨਹੀਂ ਹੈ।"

ਵਕੀਲ ਦੇ ਘਰ ਅੱਗੇ ਸੱਠ ਹਾਨੇ ਦੇ ਖੇਤਾਂ ਵਿੱਚ ਦੋਵੇਂ ਧਿਰਾਂ ਕਠੀਆਂ ਹੋ ਗਈਆਂ। ਕੁੜੀ ਵਾਲਿਆਂ ਵਲੋਂ ਤੀਵੀਆਂ ਨੇ ਆਕੇ ਮੁੰਡੇ ਵਾਲਿਆਂ ਵਲੋਂ ਆਈਆਂ ਤੀਵੀਆਂ ਦਾ ਸੁਆਗਤ ਕੀਤਾ। ਵਾਜੇ ਵਾਲਿਆਂ ਪੂਰੇ ਜ਼ੋਰ ਨਾਲ ਆਪਣੇ ਸਾਜ਼ ਛੇੜ ਦਿਤੇ। ਤੂਤੀਆਂ ਬੈਂਡ ਸਭ ਵੱਜ ਪਏ। ਆਤਸ਼ਬਾਜੀ ਚਲਣੀਂ ਸ਼ੁਰੂ ਹੋ ਗਈ। ਬਿਗਸੂ ਬਾਣ ਲੰਕਾਪਟੱਣਣ ਸਭ ਚਲਾ ਦਿੱਤੇ। ਪਟਾਕੇ ਮੁੱਕਣ ਤਾਂਈ ਬਰਾਤੀਆਂ ਦੀ ਜਲਪਾਨ ਦੀ ਸੇਵਾ ਹੁੰਦੀ ਰਹੀ। ਇਸੇ ਦੌਰਾਨ ਦੋਵਾਂ ਾਸਿਆਂ ਦੀਆਂ ਇਸਤਰੀਆਂ ਨੇ ਗੀਤ ਛੋਹ ਦਿਤੇ।

ਬਰਾਤੀ ਮੰਡਪ ਵਿੱਚ ਦਾਖਲ ਹੋਣ ਲਗ ਪਏ। ਮੰਡਪ ਬੜੀ ਹੀ ਸੋਹਣੀ ਤਰ੍ਹਾਂ ਸਜਾਇਆ ਹੋਇਆ ਸੀ। ਜਿਧਰ ਵੇਖੋ ਖੰਭਿਆਂ ਤੋਂ ਕੇਲੇ ਦੇ ਗੁੱਛੇ, ਸੁਪਾਰੀ ਦੇ ਗੁੱਛੇ, ਨਾਰੀਅਲਾਂ ਦੇ ਗੁੱਛੇ ਲਟਕ ਰਹੇ ਸਨ। ਅੰਬ ਦੇ ਪਤਿਆਂ ਤੇ ਤਾੜ ਦੇ ਪਤਿਆਂ ਨਾਲ ਖੰਭਿਆਂ ਨੂੰ ਸਜਾਇਆ ਹੋਇਆ ਸੀ। ਸਭਾਗ੍ਰਹਿ ਵਿਚ ਗਲੀਚੇ ਵਿਛੇ ਸਨ ਤੇ ਤਕੀਏ ਰਖੇ ਹੋਏ ਸਨ। ਚਿਤਰਾਂ ਨਾਲ ਸਜਿਆ ਉੱਚਾ ਸਾਰਾ ਮੰਡਪ ਸੀ। ਵਕੀਲ ਨੇ ਉਚੇਚੇ ਉਡੱਪੀ ਤੋਂ ਬੰਦੇ ਬੁਲਾਕੇ ਮੰਡਪ ਬਣਵਾਇਆ। ਸੀ। ਗਾਉਣ ਤੇ ਨੱਚਣ ਵਾਲੀਆਂ ਵੀ ਬੁਲਾਈਆਂ ਹੋਈਆਂ ਸਨ। ਇਸ ਮੰਡਲੀ ਨੇ ਸਭਤੋਂ ਪਹਿਲਾਂ ਬਰਾਤ ਦੇ ਮੁਖੀ ਆਈਤਾਰ ਨੂੰ ਹੀ ਝੁੱਕਕੇ ਨਮਸਕਾਰ ਕੀਤੀ। ਆਈਤਾਰ ਦਾ ਆਪਣੇ ਜੀਵਨ ਦਾ ਇਹ ਪਹਿਲਾ ਅਨੁਭਵ ਸੀ। ਇਸ ਸ਼ਾਨ ਸ਼ੌਕਤ ਵਿਚ ਗੁਆਚਿਆ ਲੱਛਾ ਵਿਆਹ ਦੇ ਮੰਡਪ ਵਿੱਚ ਆਇਆ। ਸਥਾਪਿਤ ਅਗਨੀ ਵਿਚੋਂ ਧੂੰਆਂ ਨਿਕਲਣਾ ਸ਼ੁਰੂ ਹੋ ਗਿਆ, ਮਹਿਮਾਨਾਂ ਤੇ ਗੁਲਾਬ ਜਲ ਛਿੜਕਿਆ ਜਾ ਰਿਹਾ ਸੀ। ਉਹਨਾਂ ਨੂੰ ਪੱਖੇ ਝਲੇ ਜਾ ਰਹੇ ਸਨ। ਪੀਣ ਲਈ ਚਾਂਦੀ ਦੇ ਗਲਾਸਾਂ ਵਿੱਚ ਖੰਡ ਦਾ ਸ਼ਰਬਤ ਦਿੱਤਾ ਜਾ ਰਿਹਾ ਸੀ। ਵਿਆਹ ਦਾ

ਇੰਤਜ਼ਾਮ ਤੇ ਮਹਿਮਾਨਾ ਦੀ ਦੇਖਭਾਲ ਦਾ ਜ਼ਿੰਮਾ ਨਰਾਇਣ ਦੇ ਸਿਰ ਸੀ। ਉਸ ਮਹਿਮਾਨਾਂ ਦੀ ਸੇਵਾ ਵਿੱਚ ਕੋਈ ਕਮੀ ਨਾ ਰਹਿਣ ਦਿਤੀ।

ਤੀਵੀਆਂ ਨੇ ਵਿਆਹ ਦੇ ਗੀਤ ਗਉਂਣੇ ਸ਼ੁਰੂ ਕੀਤੇ ਸਨ ਕਿ ਬਦਲਾਂ ਦੀ ਗਰਜ ਨੇ ਉਹਨਾਂ ਦੀ ਤੇ ਪੁਰੋਹਿਤ ਦੀ ਅਵਾਜ਼ ਨੂੰ ਡੋਬ ਦਿਤਾ। ਅੱਗ ਬੁੱਝ ਗਈ। ਹਵਾ ਨੇ ਛੱਪਰ ਨੂੰ ਧੂੜ ਨਾਲ ਭਰ ਦਿੱਤਾ। "ਇਹ ਕੀ?" ਨਰਾਇਣ ਬਾਹਰ ਆਇਆ। ਅਕਾਸ ਕਾਲਾ ਸਿਆਹ ਹੋਇਆ ਪਿਆ ਸੀ। ਬਿਜਲੀ ਚਮਕ ਰਹੀ ਸੀ। ਆਈਤਾੜ ਨੇ ਮਨ ਵਿੱਚ ਕਿਹਾ 'ਲਾਜ ਰਖੀਂ ਭਗਵਾਨ'। ਨਰਾਇਣ ਤੇਜ਼ੀ ਨਾਲ ਆਇਆ ਤੇ ਉਸ ਆਈਤਾੜ ਦੇ ਕੰਨ ਵਿੱਚ ਕਿਹਾ "ਮੀਂਹ ਆਉਣ ਵਾਲਾ ਏ, ਤੁਸੀਂ ਪਾਨ ਤੇ ਦਕਸ਼ਨਾਂ ਦੇ ਦਿਉ। ਇਹ ਨਾ ਹੋਵੇ ਮੀਂਹ ਜ਼ੋਰ ਦਾ ਲਹਿ ਪਵੇ ਤੇ ਮਹਿਮਾਨ ਖਾਲੀ ਹੱਥ ਹੀ ਚਲੇ ਜਾਣ।" ਪੁਰੋਹਿਤ ਨੇ ਬੜੀ ਤੇਜ਼ੀ ਨਾਲ ਮੰਤਰ ਉਚਾਰਣੇ ਸ਼ੁਰੂ ਕਰ ਦਿੱਤੇ। ਵਕੀਲ ਨੇ ਜਿਉਂ ਹੀ ਦੂਲਹਨ ਨੂੰ ਚੁਕਿਆ ਕਣੀਆਂ ਦੀ ਟੱਪ ਟੱਪ ਸੁਣਾਈ ਦੇਣ ਲੱਗ ਪਈ। ਮੁੰਡੇ ਕੁੜੀ ਨੇ ਇਕ ਦੂਜੇ ਦੇ ਗੱਲ ਹਾਰ ਪਾਏ। ਆਈਤਾੜ ਨੇ ਸੁਖ ਦਾ ਸਾਹ ਲਿਆ। ਹੁਣ ਫਿਕਰ ਵਾਲੀ ਕੋਈ ਗਲ ਨਹੀਂ ਸੀ। ਉਸ ਦਕਸ਼ਨਾ ਦੇਣੀ ਸ਼ੁਰੂ ਕੀਤੀ। ਇਸ ਮਾਮਲੇ ਵਿੱਚ ਉਸ ਬੜੀ ਖੁਲਦਿਲੀ ਵਖਾਈ। ਅਜ ਤਾਂਈ ਇਕ ਪਰਵਾਰ ਨੂੰ ਢਾਈ ਆਨੇ ਦੇਣ ਦੀ ਪ੍ਰਥਾ ਸੀ ਆਈਤਾੜ ਨੇ ਅੱਗੇ ਵੱਧਕੇ ਤਿੰਨ ਆਨੇ ਦੇ ਦਿਤੇ। ਤੇ ਕਈ ਖਾਸ ਖਾਸ ਨੂੰ ਚਾਰ ਆਨੇ ਤਾਂਈ ਵੀ ਦਿਤੇ। ਮਹਿਮਾਨ ਬੜੇ ਖੁਸ਼ ਹੋ ਗਏ। ਆਈਤਾੜ ਦੀ ਦਿਆਲਤਾ ਸਾਹਮਣੇ ਉਹ ਸ਼ਰਮਿੰਦੇ ਹੋ ਰਹੇ ਸਨ। ਵਿਆਹ ਲਈ ਬਣਾਇਆ ਛੱਪਰ ਪਾਣੀ ਨਾਲ ਭਰ ਗਿਆ। ਮੀਂਹ ਜ਼ੋਰ ਦੀ ਲਹਿ ਪਿਆ ਸੀ। ਮਹਿਮਾਨ ਕੋਈ ਕਿਸੇ ਦੇ ਘਰ ਕੋਈ ਕਿਸੇ ਦੇ ਘਰ ਜਿਥੇ ਕਿਤੇ ਕਿਸੇ ਨੂੰ ਥਾਂ ਲੱਭੀ ਜਾਕੇ ਖੜੋ ਗਏ।

ਸਰਸੋਤੀ ਤੇ ਪਾਰੋਤੀ ਭਾਂਵੇ ਪੂਰੀਆਂ ਭਿੱਜ ਗਈਆਂ ਸਨ। ਤਦ ਵੀ ਉਹ ਲੱਛੇ ਕੋਲ ਖਲੋਤੀਆਂ ਉਸਦੇ ਵਿਆਹ ਦੀ ਰੌਣਕ ਸਜਾਵਟ ਤੇ ਦੂਲਹੇ ਬਣੇ ਲੱਛੇ ਵਲ ਤਕਦੀਆਂ ਨਹੀਂ ਸਨ ਰਜਦੀਆਂ। ਸਰਸੋਤੀ ਨੇ ਕੋਲ ਖਲੋਤੀ ਪਾਰੋਤੀ ਵਲ ਮੁੜਕੇ ਕਿਹੈ "ਲਗਦੈ ਪਾਰੋਤੀ ਭਰਾ ਦੀ ਜਨਮਕੁੰਡਲੀ ਵਿੱਚ ਮੀਂਹ ਦਾ ਜੋਗ ਕੁੱਝ ਵਧੇਰੇ ਹੀ ਲਿਖਿਐ।" ਪਾਰੋਤੀ ਨੂੰ ਆਪਣਾ ਵਿਆਹ ਯਾਦ ਆ ਗਿਆ। "ਉਦੋਂ ਵੀ ਭਗਵਾਨ ਨੇ ਮਿਹਰ ਕੀਤੀ ਸੀ ਹੁਣ ਵੀ ਮਿਹਰ ਕਰੇਗਾ।" ਪਾਰੋਤੀ ਬੋਲੀ।

ਲੱਛਾ ਤੇ ਨਾਗਵੇਣੀ ਜਦੋਂ ਚੌਂਕੀਆਂ ਤੇ ਬੈਠੇ ਤਾਂ ਮੀਂਹ ਪੂਰੀ ਤਰ੍ਹਾਂ ਖਲੋ ਗਿਆ ਸੀ। ਵਿਆਹ ਵਿੱਚ ਆਏ ਲੋਕਾਂ ਨੇ ਘਰੋਂ ਘਰੀਂ ਜਾਣਾ ਸ਼ੁਰੂ ਕਰ ਦਿਤਾ। ਆਈਤਾੜ ਜਦੋਂ ਕੋਡੀ ਪਹੁੰਚਿਆ ਤਾਂ ਅੱਧੀ ਰਾਤ ਹੋ ਗਈ ਸੀ। ਚੰਨ ਦੀ ਚਾਨਣੀ ਮੁੜ ਕੇ ਆਏ ਬਰਾਤੀਆਂ ਨੂੰ ਵੇਖ ਵੇਖ ਹੱਸ ਰਹੀ ਸੀ।

ਵਿਆਹ ਦੇ ਚਾਰ ਦਿਨ ਬੜੇ ਚਾਅ ਮਲ੍ਹਾਰਾਂ ਨਾਲ ਲੰਘ ਗਏ। ਵਹੁਟੀ ਘਰ ਆ ਗਈ। ਘਰ ਖੁਸ਼ੀਆਂ ਨਾਲ ਭਰ ਗਿਆ। ਵਿਆਹ ਤੋਂ ਮਗਰੋਂ ਰਾਮ ਆਈਤਾੜ ਮੁੰਡੇ ਨਾਲ ਚੰਗੀ ਤਰ੍ਹਾਂ ਗਲਬਾਤ ਕਰਨ ਲੱਗ ਪਿਆ ਸੀ।

ਹੋਰ ਪੰਦਰਾਂ ਦਿਨਾਂ ਤਾਂਈ ਲੱਛੇ ਦੀਆਂ ਛੁਟੀਆਂ ਮੁੱਕ ਜਾਣੀਆਂ ਸਨ। ਅਜਕਲ ਉਸਦਾ ਕੰਮ ਸੀ ਦਰਿਆਂ ਦੇ ਇਕ ਕੰਢੇ ਤੋਂ ਦੂਜੇ ਕੰਢੇ ਤਾਂਈ ਚੱਕਰ ਮਾਰਨਾਂ। ਉਸਦਾ ਬੁੱਢਾ ਨਾਨਾ ਉਸਦੇ ਵਿਆਹ ਤੇ ਨਹੀਂ ਸੀ ਆਇਆ। ਸੋ ਨਾਗਵੇਣੀ ਨੂੰ ਲੈਕੇ ਉਹ ਨਾਨੇ ਨੂੰ ਮਿਲਣ ਗਿਆ। ਅਜ ਤਾਂਈ ਉਹ ਨਾਗਵੇਣੀ ਨਾਲ ਗਲ ਕਰਨ ਵਿੱਚ ਕਾਮਯਾਬ ਨਹੀਂ ਸੀ ਹੋਇਆ। ਉਹ ਤਾਂ ਸ਼ਰਮ ਨਾਲ ਗੁੱਛਾ ਮੁੱਛਾ ਹੋਕੇ ਬੈਠੀ ਰਹਿੰਦੀ ਸੀ। ਹਰ ਵੇਲੇ ਘਰ ਆਈਆਂ ਜ਼ਨਾਨੀਆਂ ਨਾਲ ਘਿਰੀ ਰਹਿੰਦੀ ਸੀ। ਕਿਸੇ ਰੀਤਪੂਰਤੀ ਵੇਲੇ ਹੀ ਲੱਛੇ ਕੋਲ ਆਕੇ ਬਹਿੰਦੀ। ਉਸ ਵੇਲੇ ਦੋਵੇਂ ਇਕ ਦੂਜੇ ਨੂੰ ਚੋਰੀ ਚੋਰੀ ਵੇਖ ਲੈਂਦੇ। ਲੱਛਾ ਉਸ ਨਾਲ ਗਲਾਂ ਕਰਨ ਲਈ ਬੜਾ ਬਿਹਬਲ ਸੀ ਪਰ ਉਹ ਸੀ ਕਿ ਮੂੰਹ ਹੀ ਨਹੀਂ ਸੀ ਖੋਹਲਦੀ। ਘਰ ਦੇ ਅੱਗੇ ਪਿੱਛੇ ਹੋਣ ਤਾਂ ਉਸ ਨਾਲ ਗਲ ਕਰੋ। ਲੱਛਾ ਇਸ ਤਾਕ ਵਿਚ ਰਹਿੰਦਾ, ਪਰ ਇਹ ਮੌਕਾ ਕਦੀ ਹੱਥ ਹੀ ਨਾ ਲਗਦਾ। ਬਾਕੀ ਦੀ ਰਹਿੰਦੀ ਖੂੰਹਦੀ ਕਸਰ ਉਸਦਾ ਸਾਲਾ ਸਦਾਸ਼ਿਵ ਪੂਰੀ ਕਰ ਦਿੰਦਾ।

ਨਾਨੇ ਦੇ ਘਰ ਜਾਣਾ ਇਸ ਗਲ ਲਈ ਅਨੁਕੂਲ ਸਿੱਧ ਹੋਇਆ। ਵਹੁਟੀ ਨੂੰ ਲੈਕੇ ਤੋਨਸੇ ਤਾਂਈ ਬੇੜੀ ਵਿੱਚ ਗਿਆ। ਅਗੋਂ ਤੁਰਕੇ ਗਏ। ਰਾਹ ਵਿੱਚ ਗਲ ਬਾਤ ਕਰਨ ਦਾ ਮੌਕਾ ਮਿਲ ਗਿਆ। ਹੁਣ ਕੋਈ ਡਰ ਨਹੀਂ ਸੀ ਕਿ ਕੋਈ ਵੇਖਦਾ ਹੋਵੇਗਾ ਜਾਂ ਸੁਣਦਾ ਹੋਵੇਗਾ। ਸੋ ਬੇੜੀ ਵਿਚੋਂ ਉਤਰਦਿਆਂ ਹੀ ਉਹ ਨਾਗਵੇਣੀ ਵਲ ਵੇਖਕੇ ਹੱਸ ਪਿਆ। ਉਹ ਵੀ ਸਿਰ ਨੀਂਵਾ ਕਰਕੇ ਅਗੋਂ ਹੱਸ ਪਈ। "ਤੂੰ ਗੂੰਗੀ ਏਂ ?" ਲੱਛੇ ਨੇ ਪੁਛਿਆ "ਤੇ ਤੁਸੀ" ਅਗੋਂ ਨਾਗਵੇਣੀ ਬੋਲੀ। ਤੋਨਸੇ ਦੇ ਕੰਢੇ ਤੇ ਪਹੁੰਚਦਿਆਂ ਹੀ ਉਹ ਗੱਲਾਂ ਕਰਨ ਲਗ ਪਈ। ਗਲਾਂ ਕਰਨ ਨੂੰ ਜੀਅ ਉਸਦਾ ਵੀ ਬੜਾ ਕਰਦਾ ਸੀ। ਪਰ ਲੋਕਾਂ ਸਾਹਮਣੇ ਉਹ ਸਿਰ ਨੀਂਵਾ ਕਰ ਮੂੰਹ ਨੂੰ ਜੰਦਰਾ ਮਾਰਕੇ ਬੈਠੀ ਰਹਿੰਦੀ ਸੀ।

ਲੱਛੇ ਦੀ ਨਾਨੇ ਦੇ ਘਰ ਬੜੀ ਖਾਤਰ ਹੋਈ। ਦੋਹਤਰੇ ਦੀ ਵਹੁਟੀ ਮਾਦੱਪੇ ਨੂੰ ਬੜੀ ਚੰਗੀ ਲਗੀ। "ਉਸਦੀ ਕਿਸਮਤ ਵਿੱਚ ਨਹੀਂ ਸੀ ਲਿਖਿਆ ਇਹ ਵੇਖਣਾ।" ਆਪਣੀ ਮਰ ਚੁਕੀ ਪਤਨੀ ਨੂੰ ਯਾਦ ਕਰ ਮਾਦੱਪਾ ਝੂਰਦਾ ਰਿਹਾ। ਨਾਨੇ ਨੇ ਉਥੇ ਕੁੱਝ ਦਿਨ ਰੁਕਣ ਲਈ ਜ਼ੋਰ ਪਾਇਆ। ਲੱਛੇ ਨੂੰ ਹੋਰ ਕੀ ਚਾਹੀਦਾ ਸੀ। ਉਹ ਨਵੀਂ ਲੱਭੀ ਅਜ਼ਾਦੀ ਨੂੰ ਮਾਨਣ ਲਈ ਚਾਰ ਦਿਨ ਹੋਰ ਰੁੱਕ ਗਿਆ। ਪਰ ਆਈਤਾੜ ਨੇ ਆਪਣੇ ਘਰ ਪਾਡਿਆਨਾ* ਮਨਾਉਣ ਲਈ ਉਹਨਾਂ ਨੂੰ ਬੁਲਾ

---

* ਵਿਆਹ ਤੋਂ ਮਗਰੋਂ ਆਈ ਪਹਿਲੀ ਪੂਰਨਮਾਸ਼ੀ ਦੇ ਅਗਲੇ ਦਿਨ ਨਵੇਂ ਜੋੜੇ ਲਈ ਕੀਤਾ ਜਾਂਦਾ ਪੀਤੀ ਭੋਜਨ।

ਭੇਜਿਆ। ਹੋਰ ਕੋਈ ਚਾਰਾ ਨਾ ਹੋਣ ਕਰਕੇ ਦੋਵੇਂ ਵਾਪਸ ਆ ਗਏ। ਘਰ ਆਕੇ ਫਿਰ ਨਾਗਵੇਣੀ ਦੇ ਮੂੰਹ ਤੇ ਤਾਲਾ ਲੱਗ ਗਿਆ।

ਪਾਡਿਆਨਾ ਲਈ ਆਏ ਲੋਕੀਂ ਚਲੇ ਗਏ ਤਾਂ ਨਾਗਵੇਣੀ ਨੂੰ ਲੈਕੇ ਸਮੁੰਦਰ ਦੇ ਕੰਢੇ ਤੇ ਜਾਣ ਲਈ ਲੱਛਾ ਬੜਾ ਬੇਚੈਨ ਹੋ ਗਿਆ। ਬਹਾਨੇ ਨਾਲ ਆਪਣੇ ਸਾਲੇ ਸਦਾਸ਼ਿਵ ਨੂੰ ਕਹਿਣ ਲਗਾ "ਆਜਾ ਸਮੁੰਦਰ ਦੇ ਕੰਢੇ ਘੁੰਮਕੇ ਆਈਏ।" ਫਿਰ ਹੌਲੀ ਜਿਹੀ ਕੰਨ ਵਿੱਚ ਕਹਿਣ ਲਗਾ। "ਆਪਣੀ ਭੈਣ ਨੂੰ ਵੀ ਨਾਲ ਲੈ ਆਈਂ।" ਦੂਤ ਨੇ ਆਪਣਾ ਕੰਮ ਪੂਰਾ ਕਰ ਦਿਤਾ। ਨਾਗਵੇਣੀ ਆਪਣੇ ਭਰਾ ਨਾਲ ਗਲਾਂ ਕਰਦੀ ਤੁਰ ਪਈ। ਲੱਛਾ ਪਹਿਲਾਂ ਹੀ ਜਾਕੇ ਸਮੁੰਦਰ ਦੇ ਕੰਢੇ ਤੇ ਬੈਠਾ ਉਸਨੂੰ ਉਡੀਕ ਰਿਹਾ ਸੀ। ਪਿੰਡ ਵਾਲਿਆਂ ਨੇ ਕਿਤੇ ਅੱਖਾਂ ਬੰਦ ਕੀਤੀਆਂ ਹੋਈਆਂ ਸਨ। ਇਹ ਖਬਰ ਉਹਨਾ ਦੇ ਘਰ ਪਹੁੰਚ ਗਈ। ਸਰਸੋਤੀ ਝਟ ਉਥੇ ਭੱਜੀ ਗਈ। "ਇਹ ਕੀ ਪੁੱਤਰ! ਵਿਆਹ ਦੇ ਅਠਾਂ ਦਿਨਾਂ ਮਗਰੋਂ ਹੀ ਤੂੰ ਵਹੁਟੀ ਨੂੰ ਲੈਕੇ ਘੁੰਮਣਾ ਸ਼ੁਰੂ ਕਰ ਦਿਤੈ। ਪਿੰਡ ਵਾਲੇ ਕੀ ਕਹਿਣਗੇ।" ਆਈਤਾੜ ਨੂੰ ਪਤਾ ਲੱਗਾ ਤਾਂ ਉਹ ਗੁਸੇ ਵਿਚ ਭੜਕ ਪਿਆ। "ਕਿਹਾ ਬਿਸ਼ਰਮ ਏ, ਇਹਨਾ ਨੂੰ ਕੋਈ ਲੱਥੀ ਚੜ੍ਹੀ ਨਹੀਂ। ਮੈਂ ਵਿਆਹ ਤੋਂ ਮਗਰੋਂ ਇਕ ਸਾਲ ਤਾਂਈਂ ਪਾਰੋਤੀ ਨਾਲ ਗਲ ਨਹੀਂ ਸੀ ਕੀਤੀ।"

ਮੀਂਹ ਤੇ ਹਵਾ ਕਰਕੇ ਵੈਸਾਖ ਦੇ ਮਹੀਨੇਂ ਵਿੱਚ ਚੋਖੀ ਠੰਡ ਹੋ ਗਈ। ਵਕੀਲ ਆਪਣੇ ਪਰਿਵਾਰ ਸਮੇਤ ਵਾਪਸ ਮੰਗਲੌਰ ਜਾਣ ਲਈ ਤਿਆਰ ਸੀ। ਇਕ ਦਿਨ ਸਦਾਸ਼ਿਵ ਆਈਤਾੜ ਕੋਲ ਆਇਆ ਤੇ ਕਹਿਣ ਲੱਗਾ "ਅੱਪਾ ਨੇ ਲਕਸ਼ਮੀ ਨਰਾਇਣ ਨੂੰ ਬੁਲਾਇਐ।" ਲੱਛਾ ਇਸ ਘੜੀ ਦੀ ਉਡੀਕ ਵਿੱਚ ਸੀ। ਆਈਤਾੜ ਵੀ ਲੱਛੇ ਤੇ ਸਦਾਸ਼ਿਵ ਨਾਲ ਵਕੀਲ ਨੂੰ ਮਿਲਣ ਚਲਾ ਗਿਆ। ਲੱਛਾ ਹੁਣ ਇਸ ਘਰ ਦਾ ਜੁਆਈ ਸੀ। ਐਫ. ਏ. ਤੋਂ ਬਾਦ ਅਗਲੀ ਪੜ੍ਹਾਈ ਮੰਗਲੌਰ ਵਿੱਚ ਹੀ ਕਰਨ ਦਾ ਫ਼ੈਸਲਾ ਹੋਇਆ। ਇਸਦਾ ਮਤਲਬ ਸੀ ਕਿ ਲੱਛਾ ਵਕੀਲ ਦੇ ਘਰ ਰਹੇਗਾ। ਆਈਤਾੜ ਦੇ ਸਿਰੋਂ ਬੜਾ ਵੱਡਾ ਭਾਰ ਲਹਿ ਗਿਆ। "ਮੁੰਡਾ ਅਨਜਾਣ ਏ। ਹੁਣ ਤੁਸੀਂ ਇਸਦੇ ਮਾਂ ਪਿਉ ਹੋ। ਕੋਈ ਗਲਤੀ ਕਰੇ ਤਾਂ ਉਸਨੂੰ ਸਮਝਾਉਣਾਂ।" ਆਈਤਾੜ ਕਹਿਣ ਲੱਗਾ। ਅਗੋਂ ਹਸੱਦਾ ਹੋਇਆ ਵਕੀਲ ਬੋਲਿਆ "ਆਈਤਾੜ ਜੀ ਸਾਨੂੰ ਆਪਣੀ ਕੁੜੀ ਦੇ ਬੁਰੇ ਭਲੇ ਦਾ ਖਿਆਲ ਨਹੀਂ।" ਰਾਮ ਆਈਤਾੜ ਨੂੰ ਇਹ ਗਲ ਸੁਣ ਵੀ ਕੋਈ ਤਸੱਲੀ ਨਾ ਹੋਈ। ਮਨ ਵਿੱਚ ਉਹ ਸੋਚਣ ਲੱਗਾ ਪਤਾ ਨਹੀਂ ਇਹ ਮੁੰਡਾ ਮੇਰੀ ਇਜ਼ੱਤ ਵਧਾਏਗਾ ਕਿ ਮਿੱਟੀ ਵਿੱਚ ਰੋਲੇਗਾ। ਉਹ ਅੰਦਰ ਹੀ ਅੰਦਰ ਡਰ ਗਿਆ।

ਲੱਛਾ ਇਕ ਵਾਰੀ ਫ਼ਿਰ ਨਾਨਕੇ ਗਿਆ। ਐਤਕੀਂ ਨਾਨੇ ਨੇ ਦੋਹਤੇ ਨੂੰ ਜੱਫੀ ਵਿਚ ਲਿਆ ਤੇ ਕਹਿਣ ਲੱਗਾ "ਲੱਛੇ ਤੈਨੂੰ ਬੜਾ ਚੰਗਾ ਘਰ ਮਿਲਿਐ। ਤੂੰ ਆਪ ਵੀ ਹੁਣ ਵੱਡਾ ਹੋਗਿਐਂ। ਤੇਰੀ ਆਪਣੀ ਕੁੱਲ ਵੀ ਉੱਚੀ ਏ। ਹੁਣ

ਮੁੰਡਿਆਂ ਖੁੰਡਿਆਂ ਵਾਲੀਆਂ ਗੱਲਾਂ ਛੱਡ, ਸਿਆਣਾ ਬਣ ਤੇ ਆਪਣੇ ਖਾਨਦਾਨ ਦਾ ਨਾ ਉੱਚਾ ਕਰ। ਪਤਾ ਨਹੀਂ ਫ਼ਿਰ ਤੇਰੇ ਨਾਲ ਮੇਲ ਹੋਵੇ ਕਿ ਨਾ।" ਉਸ ਸਮਝਾਂਉਂਦਿਆਂ ਲੱਛੇ ਨੂੰ ਵਿਦਾ ਕੀਤਾ।

ਉਸਦੀ ਗਲ ਠੀਕ ਨਿਕਲੀ। ਲੱਛਾ ਮੰਗਲੌਰ ਚਲਾ ਗਿਆ। ਇਸ ਸਾਲ ਮੀਂਹ ਬੜੀ ਜ਼ੋਰ ਦੀ ਵੱਸੇ। ਦਿਨ ਰਾਤ ਠਾਠਾਂ ਮਾਰਦੇ ਸਮੁੰਦਰ ਦੀ ਗਰਜ ਸੁਣਾਈ ਦਿੰਦੀ ਰਹਿੰਦੀ। ਨਾਰੀਅਲ ਦੇ ਰੁਖ ਇਸ ਤੂਫ਼ਾਨ ਸਾਹਮਣੇ ਸਿਰ ਝੁਕਾਈ ਵੀ ਨਾ ਖੜੇ ਰਹਿ ਸਕੇ।

ਇਸ ਮੁਸਲਾਧਾਰ ਮੀਂਹ ਵਿੱਚ ਮਾੱਦਪੇ ਨੂੰ ਠੰਡ ਲਗ ਗਈ ਤੇ ਬੁਖਾਰ ਚੜ ਗਿਆ। ਉਸਦਾ ਖੰਘ ਜ਼ੁਕਾਮ ਵੱਧ ਗਿਆ। ਇਕ ਹਫ਼ਤੇ ਦੇ ਬੁਖਾਰ ਮਗਰੋਂ ਉਸਦੀ ਇਸ ਲੋਕ ਦੀ ਯਾਤਰਾ ਮੁੱਕ ਗਈ। ਅਖੀਰ ਵੇਲੇ ਉਸ ਕੋਲ ਆਈਤਾੜ, ਸਤਿਆਭਾਮਾ ਸੁੱਬੀ ਤੇ ਉਸਦਾ ਪੁੱਤਰ ਸੀ। ਮਾੱਦਪੇ ਦਾ ਪੁਤਰ ਯਤੀਮ ਹੋ ਗਿਆ ਸੀ।

ਲੱਛੇ ਨੂੰ ਕਾਲਜ ਗਿਆਂ ਅਜੇ ਇਕ ਹਫ਼ਤਾ ਹੀ ਹੋਇਆ ਸੀ ਕਿ ਨਾਨੇ ਦੀ ਮੌਤ ਦੀ ਦੁਖਦਾਯੀ ਖਬਰ ਉਸਨੂੰ ਮਿੱਲੀ। ਪਡੂਮਣੂਰ ਨਾਲ ਵੀ ਨਾਤਾ ਟੁੱਟ ਗਿਆ। ਹੁਣ ਉਥੇ ਮਾਮਾ ਹੀ ਰਹਿ ਗਿਆ ਸੀ। ਲੱਛਾ ਸੋਚਦਾ ਮਾਮਾ ਉਸਨੂੰ ਬਹੁਤਾ ਪਿਆਰ ਨਹੀਂ ਸੀ ਕਰਦਾ।

ਇਸ ਘਟਨਾ ਨੂੰ ਅਜੇ ਇਕ ਮਹੀਨਾ ਵੀ ਨਹੀਂ ਸੀ ਹੋਇਆ ਕਿ ਲੱਛੇ ਨੂੰ ਪਿਉ ਵਲੋਂ ਚਿਠੀ ਆਈ "ਪੁੱਤਰ ਤੇਰੀ ਵੱਡੀ ਮਾਂ ਕੁੱਝ ਦਿਨਾਂ ਤੋਂ ਮੰਜੀ ਤੇ ਪਈ ਏ। ਤੈਨੂੰ ਬੜਾ ਯਾਦ ਕਰਦੀ ਏ। ਦੁਸਹਿਰੇ ਦੀਆਂ ਛੁਟੀਆਂ ਵਿਚ ਘਰ ਆਈਂ। ਘਬਰਾਉਣ ਵਾਲੀ ਕੋਈ ਗਲ ਨਹੀਂ।" ਚਿਠੀ ਪੜਕੇ ਕਿੰਨੇ ਦਿਨ ਲੱਛਾ ਵੱਡੀ ਮਾਂ ਦੇ ਪਿਆਰ ਨੂੰ ਯਾਦ ਕਰਦਾ ਰਿਹਾ। ਤਿੰਨਾਂ ਦਿਨਾਂ ਮਗਰੋਂ ਹੀ ਉਸਨੂੰ ਪਿੰਡ ਜਾਣਾ ਪਿਆ। ਘਰੋਂ ਤਾਰ ਆ ਗਈ। ਯੱਕੇ ਵਿੱਚ ਬਹਿਕੇ ਸ਼ਾਮੀਂ ਘਰ ਪਹੁੰਚਣ ਤਾਂਈ ਪਾਰੋਤੀ ਇਸ ਦੁਨੀਆਂ ਤੋਂ ਜਾ ਚੁੱਕੀ ਸੀ।

ਅਖੀਰ ਵੇਲੇ ਆਈਤਾੜ, ਸਤਿਆ, ਸਗਸੋਤੀ ਸ਼ਾਰੇ ਉਸਦੀ ਸੇਵਾ ਵਿਚ ਲੱਗੇ ਹੋਏ ਸਨ। ਆਈਤਾੜ ਪਾਰੋਤੀ ਨਾਲ ਕੀਤਾ ਭੈੜਾ ਵਰਤਾਉ ਯਾਦ ਕਰ ਕਰ·ਰੋਂਦਾ ਰਿਹਾ। "ਮੈਂ ਤੈਨੂੰ ਕਿੰਨੇ ਦੁਖ ਦਿੱਤੇ। ਮੇਰੇ ਕੋਲੋਂ ਤੈਨੂੰ ਕੋਈ ਸੁਖ ਨਾ ਮਿਲਿਆ।" ਰੋਂਦਾ-ਰੋਂਦਾ ਬੋਲਿਆ। ਅਖੀਰ ਤਾਂਈ ਪਾਰੋਤੀ ਪੂਰੀ ਹੋਸ਼ ਵਿਚ ਰਹੀ। "ਇਸ ਤਰ੍ਹਾਂ ਨਾ ਆਖੋ, ਜੇ ਸਤਿਆ ਘਰ ਨਾ ਆਉਂਦੀ ਤਾਂ ਮੇਰੇ ਸ਼ਰਾਧ ਕੌਣ ਕਰਦਾ, ਮੈਨੂੰ ਗਤੀ ਕਿਵੇਂ ਪ੍ਰਾਪਤ ਹੁੰਦੀ, ਹੁਣੇ ਲੱਛੇ ਨੇ ਆ ਜਾਨਾ ਏ ਨਾ?" ਪਾਰੋਤੀ ਕਹਿਣ ਲੱਗੀ। "ਹਾਂ ਆਏਗਾ।" ਅਗੋਂ ਜੁਆਬ ਮਿਲਿਆ।

ਸਗਸੋਤੀ ਨੇ ਉਸਦਾ ਉਖੜਿਆ ਹੋਇਆ ਸਾਹ ਵੇਖਿਆ ਤਾਂ ਕਹਿਣ ਲਗੀ।

"ਪਾਰੋਤੀ ਮੂੰਹ ਵਿਚ ਗੰਗਾਜਲ ਪਾਵਾਂ? ਨਰਾਇਣ ਕਹਿ ਸਕਨੀਂ ਏ? ਬੋਲੇਂਗੀ?"

ਉਸਦੀਆਂ ਅਖਾਂ ਸਰਸੋਤੀ ਤੇ ਟਿੱਕ ਗਈਆਂ "ਹਾਂ ਬੋਲਨੀਂ ਆਂ। ਜਦੋਂ ਮੇਰੇ ਕੋਲੋਂ ਨਾ ਬੋਲਿਆ ਗਿਆ ਤੂੰ ਮੇਰੇ ਕੰਨਾਂ ਵਿਚ ਬੋਲੀਂ।" ਪਾਰੋਤੀ ਕਹਿਣ ਲੱਗੀ।

ਪਰ ਉਸਦੇ ਚਿਹਰੇ ਤੇ ਕੋਈ ਖਾਹਿਸ਼ ਉਕੱਰੀ ਪਈ ਸੀ, "ਦਸ ਪਾਰੋਤੀ ਤੇਰੀ ਕੋਈ ਖਾਹਿਸ਼ ਹੈ ਵੇ?" ਸਰਸੋਤੀ ਨੇ ਪੁਛਿਆ "ਖਾਹਿਸ਼ ਕੋਈ ਨਹੀਂ।" "ਲੱਛਾ?" "ਨਹੀਂ।"

"ਬੱਸ ਇਕ ਵਾਰੀ ਮੇਰਾ ਸਿਰ ਆਪਣੀ ਝੋਲੀ ਵਿੱਚ ਰਖ ਲੈਣ।" ਉਸ ਕਿਸੇ ਹਾਰੇ ਹੋਏ ਵਿਆਕਤੀ ਦੀ ਅਵਾਜ਼ ਵਿੱਚ ਕਿਹਾ। ਸਤਿਆਭਾਮਾ ਉਥੇ ਹੀ ਸੀ। ਆਈਤਾੜ ਪੂਜਾ ਘਰ ਵਿੱਚ ਬੈਠਾ ਜਾਪ ਕਰ ਰਿਹਾ ਸੀ। ਉਸ ਵੇਲੇ ਸਤਿਆਭਾਮਾ ਨੂੰ ਲੱਗਾ "ਮੈਂ ਇਸਨੂੰ ਕਿੰਨਾ ਦੁਖੀ ਕੀਤਾ ਹੋਣੈਂ। ਕਿਵੇਂ ਮੂੰਹ ਸੀਕੇ ਉਸ ਸਾਰੀ ਪੀੜ ਅੰਦਰੋਂ ਅੰਦਰ ਪੀ ਲਈ ਹੋਵੇਗੀ।" ਸੋਚਕੇ ਉਹ ਬੇਚੈਨ ਹੋ ਉੱਠੀ। ਫੁਟ ਫੁਟ ਰੋਂਦੀ ਉਹ ਪੂਜਾ ਦੇ ਕਮਰੇ ਵਿੱਚ ਭੱਜੀ ਭੱਜੀ ਗਈ।

"ਜਲਦੀ ਬਾਹਰ ਆਉ, ਭੈਣ ਦਾ ਸਮਾਂ ਆ ਗਿਆ ਲਗਦੈ। ਉਸਦੀ ਇੱਛਾ ਏ ਕਿ ਤੁਸੀਂ ਉਸਦਾ ਸਿਰ ਆਪਣੀ ਝੋਲੀ ਵਿੱਚ ਰਖ ਲਵੋ।" ਸਤਿਆ ਬੋਲੀ।

ਆਈਤਾੜ ਦੀ ਮੰਤਰ ਉਚਾਰਦੀ ਅਵਾਜ਼ ਕੰਬ ਗਈ। ਭੱਜਾ-ਭੱਜਾ ਪਾਰੋਤੀ ਕੋਲ ਆਇਆ ਉਸਦੀ ਜੀਭ ਆਕੜ ਗਈ ਸੀ। ਸਾਹ ਔਖੇ ਆ ਰਹੇ ਸਨ। ਪਰ ਉਸਦੀਆਂ ਪੂਰੀਆਂ ਖੁਲੀਆਂ ਅੱਖਾਂ ਨੂੰ, ਉਸਦਾ ਸਿਰ ਝੋਲੀ ਵਿੱਚ ਰਖਕੇ ਬੈਠੇ ਨਾਰਾਇਣ ਦਾ ਸਿਮਰਨ ਕਰਦੇ ਆਈਤਾੜ ਦਾ ਚਿਹਰਾ ਚੰਗੀ ਤਰ੍ਹਾਂ ਦਿਸ ਰਿਹਾ ਸੀ। ਸਰਸੋਤੀ ਨੇ ਉਸਦੇ ਮੂੰਹ ਵਿਚ ਗੰਗਾਜਲ ਪਾਇਆ। ਸਤਿਆਭਾਮਾ ਉਸਦੇ ਪੈਰਾਂ ਵਲ ਜਾ ਬੈਠੀ। ਪਾਰੋਤੀ ਦੇ ਚਿਹਰੇ ਤੇ ਸ਼ਾਂਤੀ ਸੀ। ਉਸਦੇ ਹੋਠਾਂ ਤੇ ਮੁਸਕਾਨ ਫੈਲੀ ਹੋਈ ਸੀ। "ਮੈਨੂੰ ਹੋਰ ਕੀ ਚਾਹੀਦੈ।" ਦੀ ਤ੍ਰਿਪਤੀ।

ਇਹ ਸਭ ਕੁੱਝ ਇਕ ਖਿਣ ਭਰ ਲਈ ਸੀ। ਘਰ ਵਿੱਚ ਰੋਣਾਂ ਧੋਣਾ ਪੈ ਗਿਆ। ਸਰਸੋਤੀ ਤਾਂ ਗੁੰਮ ਸੁੰਮ ਹੋ ਗਈ। ਉਸਦੀਆਂ ਸਾਰੀਆਂ ਆਂਦਰਾਂ ਕੱਠੀਆਂ ਹੋ ਗਈਆਂ। ਆਪਣਾ ਢਿਡ ਘੁਟਕੇ, ਫੜਕੇ ਉਹ ਬਹਿ ਗਈ। ਮਨ ਹੀ ਮਨ ਉਹ ਸੋਚਦੀ 'ਤੇਲ ਮੁੱਕੇ ਦੀਵੇ ਵਰਗੀ' ਮੈਂ ਕਿਉਂ ਨਾ ਮਰ ਗਈ।

ਆਂਢੀ ਗੁਆਂਢੀ ਆਏ, ਰਿਸ਼ਤੇਦਾਰ ਆਏ। ਹਰ ਕੋਈ ਇਹੋ ਕਹਿੰਦਾ "ਕਿੰਨੀ ਭਾਗਾਂਵਾਲੀ ਸੀ।" ਲੱਛਾ ਬੜੀ ਜਲਦੀ-ਜਲਦੀ ਆਇਆ। ਉਸਦੇ

ਆਉਣ ਤਾਂਈ ਚਿਤਾ ਸਜਾਈ ਜਾ ਰਹੀ ਸੀ। ਬਾਹਰੋਂ ਹੀ ਰੋਣ ਦੀ ਅਵਾਜ਼ ਸੁਣ "ਮੇਰੀ ਕਿਸਮਤ ਵਿੱਚ ਨਹੀ ਸੀ—" ਕਹਿੰਦਾ ਉਹ ਵੀ ਰੋਣ ਲਗ ਪਿਆ।

ਤੇਰ੍ਹਾਂ ਦਿਨਾਂ ਤਾਂਈ ਲੱਛੇ ਨੇ ਦੁਖ ਨੂੰ ਕੋਲੋਂ ਦੀ ਵੇਖਿਆ। ਵਿਹੜੇ ਵਿੱਚ, ਤਲਾਅ ਦੇ ਕੋਲ, ਖੇਤਾਂ ਵਿੱਚ ਹੈਨੇਂ ਦੇ ਝਾੜ ਵਿੱਚ ਜਿਥੇ ਵੀ ਜਾਂਦਾ ਵੱਡੀ ਮਾਂ ਦਾ ਰੂਪ ਹੀ ਦਿਸਦਾ।

## 16

ਲੱਛਾ ਮੰਗਲੌਰ ਵਾਪਸ ਚਲਾ ਗਿਆ ਤੇ ਆਪਣੀ ਐਫ਼.ਏ. ਦੀ ਪੜ੍ਹਾਈ ਵਿੱਚ ਲੱਗ ਗਿਆ। ਇਸ ਨਵੇਂ ਵਾਤਾਵਰਣ ਵਿੱਚ ਉਹ ਆਪਣੇ ਆਪਨੂੰ ਵੱਡਾ ਹੋ ਗਿਆ ਸਮਝਦਾ ਸੀ। ਜੇ ਕੋਈ ਉਸਨੂੰ ਲੱਛਾ ਕਹਿਕੇ ਬੁਲਾਉਂਦਾ ਤਾਂ ਉਹ ਗੁੱਸੇ ਹੋ ਜਾਂਦਾ ਸੀ। ਉਹ ਚਹੁੰਦਾ ਲੋਕੀ ਉਸਨੂੰ ਲਕਸ਼ਮੀ ਨਰਾਇਣ ਕਹਿਕੇ ਬੁਲਾਉਣ ਪਰ ਉਸਦਾ ਸਾਲਾ ਸਦਾਸ਼ਿਵ 'ਲੱਛਾ' ਕਹਿਕੇ ਬੁਲਾਉਣ ਦੀ ਖੁਲ੍ਹ ਲੈ ਹੀ ਲੈਂਦਾ।

ਸਹੁਰੇ ਘਰ ਹੁੰਦੀ ਆਪਣੀ ਖਾਤਰ ਤੇ ਮਿਲਦਾ ਖਾਸ ਆਦਰ ਪਿਆਰ ਉਸਨੂੰ ਬੜਾ ਚੰਗਾ ਲਗਦਾ। ਉਸਦਾ ਸਾਲਾ ਬੜਾ ਰਸਿਕ ਸੀ। ਬੜਾ ਗਲਾਧੜ ਤੇ ਕੋਈ ਨਾ ਕੋਈ ਸ਼ਰਾਰਤ ਕਰਕੇ ਸੁਆਦ ਲੈਂਦਾ ਰਹਿੰਦਾ। ਉਸਨੂੰ ਸਾਲੇ ਦੀਆਂ ਸ਼ਰਾਰਤ ਤੇ ਮਜ਼ਾਕ ਉਨਾਂ ਚਿਰ ਹੀ ਚੰਗੇ ਲਗਦੇ, ਜਿੰਨਾ ਚਿਰ ਉਹ ਉਸ ਨਾਲ ਨਹੀਂ ਸਨ ਹੁੰਦੇ। ਜਦੋਂ ਮਜ਼ਾਕ ਉਸ ਨਾਲ ਹੁੰਦਾ ਤਾਂ ਲੱਛਾ ਸ਼ੇਰ ਦਾ ਰੂਪ ਧਾਰਨ ਕਰ ਲੈਂਦਾ। ਇਸ ਰਾਜ਼ ਦੀ ਵੀ ਸਦਾਸ਼ਿਵ ਨੂੰ ਸਮਝ ਲੱਗ ਗਈ ਸੀ ਤੇ ਉਹ ਮੌਕਾ ਵੇਖਕੇ ਉਸਨੂੰ ਛੇੜਕੇ ਹੋਰ ਮਜ਼ਾ ਲੈਂਦਾ। ਉਸ ਨਾਲ ਛੇੜਖਾਨੀ ਕਰ ਲੈਂਦਾ ਜਦੋਂ ਲੱਛੇ ਨੂੰ ਗੁੱਸਾ ਚੜ੍ਹਿਆ ਵੇਖਦਾ ਤਾਂ ਅੰਦਰ ਭੱਜ ਜਾਂਦਾ ਤੇ ਭੈਣ ਨੂੰ ਜਾਕੇ ਕਹਿੰਦਾ "ਜਾਹ ਤੇਰਾ ਪਤੀ ਤੈਨੂੰ ਬੁਲਾ ਰਿਹੈ।" ਨਾਗਵੇਣੀ ਆਕੇ ਪੁਛਦੀ "ਮੈਨੂੰ ਬੁਲਾਇਐ?" ਉਹ ਹੱਸਕੇ ਗਲ ਕਰਦੀ ਪਰ ਲੱਛਾ ਅਗੋਂ ਮੂੰਹ ਬਣਾ ਲੈਂਦਾ।

ਨਾਗਵੇਣੀ ਦਾ ਸਾਥ ਲੱਛੇ ਲਈ ਬੜਾ ਸੁਖਦਾਈ ਸੀ। ਪਰ ਉਹ ਰਹਿੰਦਾ ਸੀ ਸਹੁਰੇ। ਉਸਦਾ ਸਹੁਰਾ ਬੜਾ ਵੱਡਾ ਵਕੀਲ ਸੀ। ਉਸਦੀ ਬੜੀ ਇੱਜ਼ਤ ਬੜਾ ਨਾ ਸੀ। ਪਰ ਲੱਛਾ ਜਿਵੇਂ ਕਿੱਟੂ ਉਪਾਧਿਆ ਦੇ ਹੋਟਲ ਵਿੱਚ ਰੋਅਬ ਪਾ ਲੈਂਦਾ ਸੀ, ਉਹੋ ਜਿਹਾ ਰੋਅਬ ਇਥੇ ਕਿਸੇ ਤੇ ਨਹੀਂ ਸੀ ਪਾ ਸਕਦਾ। ਉਸਨੂੰ ਆਪਣੇ ਸਹੁਰੇ ਦੀ ਇੱਜ਼ਤ ਮਾਣ ਦਾ ਖਿਆਲ ਰਖਨਾਂ ਪੈਂਦਾ ਸੀ। ਭਾਂਵੇ ਉਸਦਾ ਮਨ ਕਰੇ ਜਾਂ ਨਾ ਉਸਨੂੰ ਵਕੀਲ ਦੀ ਮਰਜ਼ੀ ਦਾ ਪਾਲਣ ਕਰਨਾ ਪੈਂਦਾ ਸੀ। ਉਸਨੂੰ ਲਗਦਾ ਜਿਵੇਂ ਉਹ ਘਰ ਵਿੱਚ ਪਾਲਤੂ ਬਿੱਲੀ ਵਾਂਗ ਸੀ। ਜਦੋਂ ਮਨ ਕਰੇ ਉਹ ਘੁੰਮਣ ਫਿਰਨ ਨਹੀਂ ਸੀ ਜਾ ਸਕਦਾ। ਆਪਣੀ ਮਰਜ਼ੀ ਨਾਲ ਤਾਸ਼ ਨਹੀਂ ਸੀ ਖੇਡ ਸਕਦਾ। ਕਈ ਵਾਰੀ ਬੜਾ ਔਖਾ ਹੁੰਦਾ। ਉਸਦਾ ਦਿਲ ਕਰਦਾ ਸਹੁਰੇ ਘਰ ਰਹਿਕੇ ਬਗਾਨਿਆਂ ਦੇ ਮੂੰਹ ਵਲ ਵੇਖਕੇ ਜੀਣ ਦੀ ਥਾਂ ਕਿਸੇ ਹੋਟਲ ਵਿੱਚ ਜਾਕੇ

ਰਹਿ ਲਵੇ। ਪਰ ਉਹ ਨਾਗਵੇਂਣੀ ਤੋਂ ਦੂਰ ਨਹੀਂ ਸੀ ਰਹਿਣਾਂ ਚਾਹੁੰਦਾ। ਆਪਣੀ ਸਿਆਣਪ ਦੀ ਸ਼ੇਖੀ ਮਾਰਨ ਲਈ, ਵਿਹਲੇ ਵੇਲੇ ਗੱਪ ਸ਼ੱਪ ਮਾਰਨ ਲਈ ਉਸਨੂੰ ਨਾਗਵੇਣੀ ਦੀ ਲੋੜ ਸੀ। ਲੱਛਾ ਬੁਧੀਮਾਨ ਸੀ ਇਹ ਸਾਬਤ ਕਰਨ ਲਈ ਨਾਗਵੇਣੀ ਦੀ ਲੋੜ ਸੀ। ਸਦਾਸ਼ਿਵ ਉਸਤੋਂ ਵੱਧ ਹਸ਼ਿਆਰ ਸੀ, ਵਧੇਰੇ ਬੁੱਧੀਵਾਨ ਵੀ ਸੀ। ਦੋਵੇਂ ਇਕੋ ਜਮਾਤ ਵਿੱਚ ਪੜਦੇ ਸਨ। ਨਾਗਵੇਣੀ ਅਜੇ ਛੇਵੀਂ ਜਮਾਤ ਵਿੱਚ ਪੜਦੀ ਸੀ। ਉਸਨੂੰ ਜੋ ਸਮਝ ਨਹੀਂ ਸੀ ਆਉਂਦਾ ਉਹ ਕਿਸੇ ਕੋਲੋਂ ਪੁਛੱਣਾ ਪੈਂਦਾ ਸੀ। ਪਤੀ ਕੋਲੋਂ ਸਮਝਨ ਜਾਂਦੀ ਜੇ ਪਤੀ ਕੋਲ ਨਾ ਜਾਂਦੀ ਤਾਂ ਲੱਛਾ ਆਪ ਆਕੇ ਉਸਨੂੰ ਪੁਛੱਦਾ "ਅਜ ਕੀ ਪੜਿਐ? ਕੁੱਛ ਪੁਛਨੈਂ"? ਇਹ ਪੁਛੱਣ ਦੀ ਹਿੰਮਤ ਉਦੋਂ ਹੀ ਪੈਂਦੀ ਜਦੋਂ ਸਦਾਸ਼ਿਵ ਨੇੜੇ ਤੇੜੇ ਨਾ ਹੁੰਦਾ। ਜੇ ਉਹ ਉਥੇ ਹੁੰਦਾ ਤਾਂ ਝਟ ਬੋਲ ਪੈਂਦਾ "ਏ ਨਾਗਵੇਣੀ ਤੇਰੇ ਘਰ ਵਾਲੇ ਨੂੰ ਕੁੱਛ ਨਹੀਂ ਆਉਂਦਾ ਉਸਨੂੰ ਤੂੰ ਕੀ ਪੁਛਣੀ ਏ। ਐਧਰ ਆ ਮੈਂ ਤੈਨੂੰ ਦਸਣਾ।" ਮਜ਼ਾਕ ਕਰਦਿਆਂ ਕਹਿੰਦਾ।

ਸਹੁਰੇ ਘਰ ਬਿਤਾਇਆ ਦੋ ਸਾਲਾਂ ਦਾ ਸਮਾਂ ਉਸਨੂੰ ਲਗਦਾ ਜਿਵੇਂ ਪਿੰਜਰੇ ਵਿੱਚ ਬਿਤਾਇਆ ਹੋਵੇ। ਜਦੋਂ ਕਿਸੇ ਹੋਟਲ ਕੋਲੋਂ ਦੀ ਲੰਘਦਾ ਤਾਂ ਉਸਦਾ ਮਨ ਅੰਦਰ ਜਾਣ ਲਈ ਲਲਚਾਂਦਾ ਪਰ ਖਾਲੀ ਬੋਝਾ ਵੇਖ ਉਸਦੀ ਹਿੰਮਤ ਨਾ ਪੈਂਦੀ। ਝੂਠ ਬੋਲਕੇ ਸਹੁਰੇ ਕੋਲੋਂ ਪੈਸੇ ਲੈਂਣ ਦੀ ਹਿੰਮਤ ਨਹੀਂ ਸੀ ਕਰ ਸਕਦਾ। ਸਦਾਸ਼ਿਵ ਉਸਦਾ ਪੋਲ ਖੋਹਲ ਸਕਦਾ ਸੀ। ਉਸਨੂੰ ਪਤਾ ਸੀ ਕਿੰਨੇ ਪੈਸਾ ਚਾਹੀਦੇ ਸਨ ਕਿਤਾਬਾਂ ਤੇ ਫ਼ੀਸ ਲਈ। ਉਸਦਾ ਸਹੁਰਾ ਪੁਛ ਸਕਦਾ ਸੀ ਫਾਲਤੂ ਪੈਸਾ ਕਾਹਦੇ ਲਈ ਚਾਹੀਦੈ?

ਦੋ ਸਾਲਾਂ ਦੀ ਪੜਾਈ ਮੁੱਕ ਗਈ। ਘਰ ਜਾਣ ਲਗਿਆਂ ਉਸ ਨਾਗਵੇਣੀ ਨੂੰ ਪੁਛਿਆ "ਚਲੇਂਗੀ?" " ਅੱਪਾ ਨੂੰ ਪੁੱਛੋ।" ਸਹੁਰੇ ਨੂੰ ਪੁਛੱਣ ਦੀ ਹਿੰਮਤ ਨਹੀਂ ਸੀ ਕਿਉਂਕਿ ਛੁਟੀਆਂ ਵਿੱਚ ਵਕੀਲ ਨੇ ਪਿੰਡ ਆਉਂਣਾ ਸੀ ਤੇ ਨਾਗਵੇਣੀ ਨੇ ਵੀ ਨਾਲ ਆਉਂਣਾ ਹੀ ਸੀ। ਪਰ ਉਹ ਬੜਾ ਬੇਚੈਨ ਸੀ। ਤੁਰਨ ਤੋਂ ਇਕ ਦਿਨ ਪਹਿਲਾਂ ਮੂੰਹ ਸੁਜਾਕੇ ਤੇ ਤਿਊੜੀਆਂ ਪਾਕੇ ਬਹਿ ਗਿਆ। ਨਾਗਵੇਣੀ ਘਬਰਾ ਗਈ। ਉਹ ਹੌਲੀ ਜਿਹੀ ਪਿਉ ਕੋਲ ਜਾਕੇ ਕਹਿਣ ਲਗੀ "ਅੱਪਾ ਤੁਸੀ ਪਿੰਡ ਕਦੋਂ ਜਾਵੋਗੇ। ਮੈਂ ਉਸ ਨਾਲ ਪਿੰਡ ਚਲੀ ਜਾਵਾਂ?"

ਵਾਸੂਦੇਵ ਕਹਿਣ ਲੱਗਾ "ਨਹੀਂ ਬੇਟੀ ਤੂੰ ਸਾਡੇ ਨਾਲ ਹੀ ਚਲੀਂ।"

ਕਿਉਂ ਪੁਛਣ ਦਾ ਮੌਕਾ ਵੀ ਨਾ ਦਿੱਤਾ ਤੇ ਬੋਲ ਪਏ। "ਪੁਤਰੀ ਲੱਛੇ ਦੇ ਪਿਤਾ ਤੇਰਾ ਉਸ ਨਾਲ ਜਾਣਾ ਠੀਕ ਨਹੀਂ ਸਮਝਣ ਲਗੇ। ਉਹ ਪੁਰਾਣੇ ਵਿਚਾਰਾਂ ਦੇ ਨੇਂ। ਛੁਟੀਆਂ ਮਗਰੋਂ ਮੁਕਲਾਵੇ ਤੋਂ ਪਿਛੋਂ ਹੀ ਉਥੇ ਜਾਕੇ ਰਹੀ।" ਨਾਗਵੇਣੀ ਅਗੋਂ ਕੁਛ ਨਾ ਕਹਿ ਸਕੀ। ਲੱਛਾ ਟੁਰਣ ਲਗਿਆਂ ਕਹਿਣ ਲੱਗਾ

"ਤੈਨੂੰ ਮੇਰੀ ਤਾਂ ਕੋਈ ਲੋੜ ਨਹੀਂ। ਅੱਪਾ ਹੀ ਚਾਹੀਦੈ।" ਉਸਨੂੰ ਰੁਆਕੇ ਉਹ ਚਲਾ ਗਿਆ। ਉਸਦੇ ਮਨ ਨੂੰ ਬੜੀ ਠੇਸ ਪਹੁੰਚੀ। ਲੱਛੇ ਦੇ ਜਾਣ ਤੋਂ ਅਗਲੇ ਦਿਨ ਹੀ ਉਸ ਲੱਛੇ ਨੂੰ ਨਾਲ ਨਾ ਆਉਣ ਦਾ ਕਾਰਨ ਲਿਖ ਭੇਜਿਆ।

ਇਕ ਹਫਤੇ ਮਗਰੋਂ ਵਕੀਲ ਆਪਣੇ ਪਰਵਾਰ ਸਮੇਤ ਆਪਣੇ ਪਿੰਡ ਆ ਗਿਆ। ਲੱਛੇ ਦਾ ਕੋਡੀ ਵਿੱਚ ਮਨ ਨਹੀਂ ਸੀ ਲਗਦਾ। ਜਦੋਂ ਪਤਾ ਲੱਗਾ ਕਿ ਉਹ ਸਾਰੇ ਪਿੰਡ ਆ ਗਏ ਸਨ। ਉਹ ਖੁਸ਼ੀ ਖੁਸ਼ੀ ਸਹੁਰਿਆਂ ਦੇ ਪਿੰਡ ਭੱਜ ਤੁਰਿਆ। ਭੈਣ ਕੋਲੋਂ ਸਾਰੀ ਗਲ ਸੁਣਕੇ ਸਦਾਸਿਵ ਨੇ ਭਣਵਈਏ ਦਾ ਸੁਆਗਤ ਕਰਨ ਦੀ ਥਾਂ ਉਸਨੂੰ ਪੁਛਿਆ "ਕਿਉਂ ਭਾਵਾ* ਗੁੱਸਾ ਠੰਡਾ ਹੋਇਆ ਏ ਕਿ ਨਹੀਂ।"

ਛੁਟੀਆਂ ਵਿੱਚ ਇਮਤਿਹਾਨ ਦਾ ਨਤੀਜਾ ਨਿਕਲ ਆਇਆ। ਸਦਾਸ਼ਿਵ ਐਫ਼. ਏ. ਵਿੱਚੋਂ ਫ਼ਸਟ ਡਵੀਜ਼ਨ ਲੈਕੇ ਪਾਸ ਹੋਇਆ ਤੇ ਲੱਛਾ ਸੈਕੰਡ ਡਵੀਜ਼ਨ ਵਿੱਚ। ਕੋਡੀ ਖਬਰ ਪੁੱਜੀ। ਆਈਤਾਰ ਬੜਾ ਖੁਸ਼ ਹੋਇਆ। ਵਕੀਲ ਦੇ ਘਰ ਜਾਕੇ ਕਹਿਣ ਲੱਗਾ। "ਇਹ ਸਭ ਤੁਹਾਡੀ ਮਿਹਰਬਾਨੀ ਕਰਕੇ ਹੋਏ। ਤੁਹਾਡੀ ਕੁੜੀ ਭਾਂਗਾਂ ਵਾਲੀ ਏ।" ਲੱਛਾ ਵੀ ਉਥੇ ਹੀ ਸੀ। ਉਸਨੂੰ ਵੀ ਇਹੋ ਜਿਹੀਆਂ ਗਲਾਂ ਕਰਨੀਆਂ ਚੰਗੀਆਂ ਲਗਦੀਆਂ ਸਨ। ਪਰ ਉਹਨਾਂ ਸਾਹਮਣੇ ਗਲ ਗਰਨ ਦੀ ਹਿੰਮਤ ਨਾ ਪੈਂਦੀ। ਫਿਰ ਵਡਿਆਂ ਨੇ ਮੁਕਲਾਵੇ ਬਾਰੇ ਗਲ ਕੀਤੀ। ਫ਼ੈਸਲਾ ਹੋਇਆ ਕਿ ਇਹਨਾਂ ਛੁਟੀਆਂ ਵਿੱਚ ਹੀ ਇਹ ਰਸਮ ਹੋ ਜਾਵੇ। ਕਲ ਨੂੰ ਪਤਾ ਨਹੀਂ ਕਿਥੇ ਪੜਨ ਜਾਵੇ। ਅਜ ਕਲ ਦੇ ਮੁੰਡਿਆਂ ਦਾ ਕੋਈ ਪਤਾ ਨਹੀਂ ਗ਼ੈਲਤ ਰਾਹ ਤੇ ਪੈ ਜਾਣ।

ਲੱਛਾ ਖੁਸ਼ੀ ਨਾਲ ਫੁਲਿਆ ਨਹੀਂ ਸੀ ਸਮਾਂਦਾ। ਉਹ ਰੋਜ਼ ਕੋਡੀ ਤੁੋਂ ਈਰੋਡੀ ਜਾਂਦਾ। ਇਕ ਦਿਨ ਸਰੋਤੀ ਉਸਨੂੰ ਕਹਿਣ ਲੱਗੀ "ਲੱਛੇ ਨਾਗਵੇਣੀ ਨੂੰ ਇਥੇ ਲੈ ਆ, ਕੁੱਝ ਦਿਨ ਦੋਵੇਂ ਰਲਕੇ ਇਥੇ ਰਹਿ ਲਵੋ। ਅਸੀਂ ਤੁਹਾਨੂੰ ਦੋਹਾਂ ਨੂੰ ਕਠਿਆਂ ਵੇਖ ਲਈਏ।"

ਲੱਛਾ ਅਗੋਂ ਬਲਿਆ "ਕਿਵੇਂ ਲਿਆਵਾਂ। ਉਹ ਹੈਗੀ ਏ ਵਕੀਲ ਦੀ ਧੀ। ਉਥੇ ਖਾਣ ਪੀਣ ਨੂੰ ਵਧੀਆ ਕਿਸੇ ਕਿਸਮ ਦੀ ਕਮੀ ਨਹੀਂ। ਇਥੇ ਆਈ ਤਾਂ ਤੁਸੀਂ ਉਸਨੂੰ ਜੂਠੇ ਭਾਂਡਿਆਂ ਅਗੇ ਬਿਠਾ ਦੇਣਾ ਏ।" ਸਰੋਤੀ ਉਸਦੀ ਗਲ ਸੁਣ ਕੇ ਹੱਸ ਪਈ। "ਤੂੰ ਆਪਣੀ ਮਾਂ ਨੂੰ ਪੁੱਛ। ਨਵੀਂ ਵਿਆਹੀ ਆਈ ਸੀ ਤਾਂ ਅਸੀਂ ਇਸ ਕੋਲੋਂ ਕੀ ਕੰਮ ਕਰਵਾਇਆ ਸੀ। ਤੂੰ ਫਿਕਰ ਨਾ ਕਰ ਅਸੀਂ ਉਸ ਕੋਲੋਂ ਕੁੱਝ ਨਹੀਂ ਕਰਵਾਉਂਦੇ। ਨਾਲੇ ਦਸ ਤੇਰੀ ਵਹੁਟੀ ਨੂੰ ਕੀ ਕੀ ਚਾਹੀਦਾ ਏ ਉਹੋ ਬਣਾਵਾਂਗੇ। ਪਰ ਉਹ ਹਮੇਸ਼ਾਂ ਉੱਥੇ ਹੀ ਰਵੇ ਇਹ ਚੰਗਾ ਨਹੀਂ ਲਗਦਾ।" ਫਿਰ

---

*ਭਣਵਈਆ

ਸਰਸੋਤੀ ਸੋਚਣ ਲਗੀ ਲੱਛੇ ਨਾਲ ਇਹ ਗਲਾਂ ਕਰਨਾ ਦਾ ਕੋਈ ਫ਼ਾਇਦਾ ਨਹੀਂ ਸੀ। ਉਸਨੂੰ ਭਰਾ ਨਾਲ ਗਲ ਕਰਨੀਂ ਚਾਹੀਦੀ ਸੀ। ਆਈਤਾੜ ਲੱਛੇ ਨਾਲ ਗਲ ਕਰਨ ਦੀ ਬਜਾਏ ਈਰੋੜੀ ਚਲਾ ਗਿਆ। ਤੇ ਵਕੀਲ ਨੂੰ ਕਹਿਣ ਲੱਗਾ "ਨਾਗਵੇਣੀ ਨੂੰ ਭੇਜ ਦਿਉ ਕੁੱਝ ਦਿਨ ਸਾਡੇ ਕੋਲ ਵੀ ਰਹਿ ਲਵੇ। ਲੱਛਾ ਵੀ ਉੱਥੇ ਹੀ ਏ।" "ਕੁੱਝ ਦਿਨ ਕਿਉਂ ਕੁੱਝ ਮਹੀਨੇਂ ਰਹਿ ਲਵੇ। ਅਸੀ ਮੰਗਲੌਰ ਚਲੇ ਜਾਵਾਂਗੇ ਉਹ ਪਿੱਛੋਂ ਆ ਜਾਵੇ। ਇਹ ਸਭ ਮੈਨੂੰ ਪੁਛੋਣ ਦੀ ਲੋੜ ਨਹੀਂ। ਤੁਹਾਡੀ ਨੂੰਹ ਏ।" ਵਕੀਲ ਨੇ ਜੁਆਬ ਦਿਤਾ।

ਲੱਛੇ ਦੇ ਘਰ ਵਾਲਿਆਂ ਨੂੰ ਜਾਨਣ ਦੀ ਖਾਹਿਸ਼ ਨਾਗਵੇਣੀ ਨੂੰ ਵੀ ਬਹੁਤ ਸੀ। ਸੋ ਉਸੇ ਦਿਨ ਉਹ ਸਹੁਰੇ ਨਾਲ ਨਦੀ ਪਾਰ ਕਰ ਕੋਡੀ ਆ ਗਈ।

ਨਾਗਵੇਣੀ ਦੇ ਪਿੱਛੇ ਪਿੱਛੇ ਲੱਛਾ ਵੀ ਆ ਪਹੁੰਚਿਆ। ਉਸਦੀ ਵਹੁਟੀ ਨੂੰ ਲਿਆਉਣ ਬਾਰੇ ਉਸ ਨਾਲ ਕਿਸੇ ਗਲ ਵੀ ਨਹੀਂ ਸੀ ਕੀਤੀ। ਇਹ ਉਸਨੂੰ ਚੰਗਾ ਨਹੀਂ ਸੀ ਲਗਿਆ। ਪਰ ਉਸਦੇ ਪਿਤਾ ਨੇ ਇਹ ਕੰਮ ਕੀਤਾ ਸੀ ਸੋ ਉਹ ਚੁਪ ਰਹਿ ਗਿਆ। ਨਾਗਵੇਣੀ ਦੀ ਖੂਬ ਖਾਤਰ ਹੋਈ। ਉਸਨੂੰ ਕਿਸੇ ਕਿਸਮ ਦੀ ਕੋਈ ਕਮੀ ਨਾ ਮਹਿਸੂਸ ਹੋਣ ਦਿਤੀ। ਉਹ ਬਾਰ ਬਾਰ ਕਹਿੰਦੀ "ਮੈਂ ਇਹ ਕੰਮ ਕਰਨੀ ਆਂ। ਝਾੜੂ ਲਾਨੀਂ ਆਂ।" ਅਗੋਂ ਸਰਸੋਤੀ ਤੇ ਸਤਿਆ ਉਸਨੂੰ ਰੋਕ ਦਿੰਦੀਆਂ। ਕਿਸੇ ਕੰਮ ਨੂੰ ਹੱਥ ਨਾ ਲਉਣ ਦਿੰਦੀਆਂ। ਪਰ ਉਹ ਫਿਰ ਵੀ ਕੰਮ ਕਰਨ ਲੱਗ ਜਾਂਦੀ। ਇਕ ਦਿਨ ਆਖਣ ਲਗੀ "ਅੰਮਾਂ ਮੈਂ ਸੁੱਬੀ ਭੈਣ ਨਾਲ ਤਾਂ ਰਹੀ ਹੀ ਨਹੀਂ, ਮੇਰੇ ਮੰਗਲੋਰ ਜਾਣ ਤੋਂ ਪਹਿਲਾਂ ਉਨ੍ਹਾਂ ਨੂੰ ਇਕੇ ਸਦ ਲਉ। ਮੈਂ ਕੁੱਝ ਦਿਨ ਉਸ ਨਾਲ ਰਹਿ ਲਵਾਂ।" "ਤੇਰਾ ਆਦਮੀ ਉਸਨੂੰ ਜਾਕੇ ਬੁਲਾ ਲਿਆਵੇ" ਸਰਸੋਤੀ ਕਹਿਣ ਲਗੀ।

"ਮੈਂ ਤੁਹਾਡੀ ਭੈਣ ਨੂੰ ਤਾਂ ਵੇਖਿਆ ਹੀ ਨਹੀਂ।" ਉਸ ਲੱਛੇ ਨਾਲ ਗੱਲ ਕੀਤੀ। "ਤੇਰੇ ਵਾਂਗ ਉਸਦੀਆਂ ਵੀ ਦੋ ਅਖਾਂ ਦੋ ਲਤਾਂ ਨੇ।" ਅਗੋਂ ਲੱਛੇ ਨੇ ਜੁਆਬ ਦਿਤਾ। ਨਾਗਵੇਣੀ ਸਕੂਲ ਵਿਚੋਂ ਪੜੀ ਹੋਈ ਸੀ, ਹੁਸਿਆਰ ਸੀ। "ਠੀਕ਼ ਏ, ਆਪਣੇ ਵਰਗੀ ਦੋ ਅਖਾਂ ਤੇ ਦੋ ਲਤਾਂ ਵਾਲੀਂ ਨੂੰ ਮੈਂ ਵੇਖ ਨਹੀਂ ਸਕਦੀ।"

ਲੱਛੇ ਨੂੰ ਮੰਦਰੱਤੀ ਵਿੱਚ ਰਹਿੰਦੀ ਭੈਣ ਦੇ ਘਰ ਜਾਣਾ ਹੀ ਪਿਆ। ਤੁਰਕੇ ਜਾਣਾ ਉਸਨੂੰ ਬੜਾ ਔਖਾ ਲਗਦਾ ਸੀ। ਕੀ ਕਰੇ? ਆਈਤਾੜ ਜਾਂ ਸਰਸੋਤੀ ਸੁੱਬੀ ਨੂੰ ਬੁਲਾਉਣ ਜਾਣ ਨਾਗਵੇਣੀ ਨੂੰ ਠੀਕ ਨਹੀਂ ਸੀ ਲਗਦਾ। ਦੋਵੇਂ ਵਡੇਰੀ ਉਮਰ ਦੇ ਸਨ। ਸੋ ਉਹ ਘਰ ਵਾਲੇ ਦੇ ਪਿੱਛੇ ਪੈ ਗਈ। ਰਾਮ ਆਈਤਾੜ ਨੂੰ ਇਸ ਗਲ ਦਾ ਪਤਾ ਲੱਗਾ ਤਾਂ ਉਹ ਕਹਿਣ ਲੱਗਾ "ਸਰਸੋਤੀ ਗੋਬਿੰਦ ਮਲਾਹ ਨੂੰ ਕਹਿ। ਦਿਨ ਚੜਦਿਆਂ ਲੱਛਾ ਤੇ ਨਾਗਵੇਣੀ ਦੋਵੇਂ ਬੇੜੀ ਵਿੱਚ ਬੈਠ ਬਾਰਕੂਰ

ਤਾਂਈ ਚਲੇ ਜਾਣਗੇ। ਅਗੋਂ ਗੋਬਿੰਦ ਹੀ ਉਹਨਾਂ ਨਾਲ ਜਾਕੇ ਘਰ ਤਾਂਈ ਪੁਚਾ ਆਏਗਾ। ਚਾਰ ਦਿਨ ਉਥੇ ਰਹਿ ਲੈਣ ਤੇ ਆਉਂਦੇ ਹੋਏ ਸੁੱਬੀ ਨੂੰ ਨਾਲ ਲੈ ਆਉਣ।" ਲੱਛਾ ਦੋ ਸਾਲ ਵਕੀਲ ਦੇ ਘਰ ਮੂੰਹ ਬੰਦ ਕਰਕੇ ਰਹਿਣ ਮਗਰੋਂ ਹੁਣ ਉਹ ਰੋਅਬ ਪਾਉਣ ਜਾਂ ਆਕੜਨ ਤੋਂ ਡਰਦਾ ਸੀ।

ਅਗਲੇ ਦਿਨ ਸਾਝਰੇ ਹੀ ਦੋਵੇਂ ਸਫ਼ਰੰ ਤੇ ਪੈ ਗਏ। ਨਾਗਵੇਣੀ ਨੇ ਹੁਣ ਤਾਂਈ ਮੰਗਲੌਰ ਤੋਂ ਈਰੋਡੀ ਤਕ ਦਾ ਹੀ ਸਫ਼ਰ ਕੀਤਾ ਸੀ। ਉਸਦਾ ਘੁੰਮਣ ਫਿਰਨ ਨੂੰ, ਨਵੀਆਂ ਥਾਂਵਾਂ ਵੇਖਣ ਨੂੰ ਬੜਾ ਮਨ ਕਰਦਾ ਸੀ। ਨਵੇਂ ਬੰਦਿਆਂ ਨੂੰ ਮਿਲਣ ਦੀ ਰੀਝ ਸੀ। ਲੱਛੇ ਦੀ ਲਾਪ੍ਰਵਾਹੀ ਤੇ ਉਦਾਸੀਨਤਾ ਵੇਖ ਬੋਲੀ "ਤੁਸੀਂ ਤਾਂ ਸਭ ਕੁੱਝ ਵੇਖਿਆ ਹੋਇਐ ਨਾਂ। ਇਸ ਲਈ ਤੁਹਾਨੂੰ ਕੋਈ ਉਤਸੁਕਤਾ ਨਹੀਂ। ਮੈਨੂੰ ਤਾਂ ਇਹ ਸਭ ਕੁਝ ਬੜਾ ਚੰਗਾ ਲਗਦੈ।" ਸਵੇਰੇ ਸਵੇਰੇ ਬੇੜੀ ਵਿੱਚ ਬੈਠਿਆਂ ਆਲਾ ਦੁਆਲਾ ਵੇਖ ਉਹ ਮੰਤਰਮੁਗਧ ਹੋ ਗਈ ਸੀ। "ਮੰਗਲੌਰ ਵਿੱਚ ਇਹ ਸੁੰਦਰਤਾ ਕਿਥੇ? ਇਹ ਖੇਤ, ਇਹ ਬਾਗ—" ਨਾਗਵੇਣੀ ਵੇਖ ਵੇਖ ਹੈਰਾਨ ਹੋ ਰਹੀ ਸੀ। ਦਿਨ ਚੜਨ ਤਾਂਈ ਬੇੜੀ ਬਾਰਕੂਰ ਪੁੱਜ ਗਈ। ਗੋਬਿੰਦ ਉਹਨਾਂ ਨੂੰ ਰਾਹ ਵਿਖਾਂਦਾ ਸੁੱਬੀ ਦੇ ਘਰ ਤਾਂਈ ਲੈ ਗਿਆ। ਨਾਗਵੇਣੀ ਕਦਮ ਕਦਮ ਤੇ ਪੁਛੱਦੀ "ਇਹ ਕੀ ਏ? ਔਹ ਕੀ ਏ?" ਰਾਹ ਵਿੱਚ ਦਿਸਦੇ ਪੁਰਾਣੇ ਮੰਦਰ, ਬਸਤੀ, ਤਲਾਅ ਸਭ ਉਸਨੂੰ ਆਕਰਸ਼ਿਤ ਕਰ ਰਹੇ ਸਨ। ਗੋਬਿੰਦ ਪ੍ਰਾਚੀਨਾਂ ਥਾਵਾਂ ਤੇ ਵਸਤਾਂ ਸੰਬੰਧੀ ਆਪਣਾ ਗਿਆਨ ਪ੍ਰਗਟ ਕਰ ਰਿਹਾ ਸੀ। ਉਸਦੇ ਪ੍ਰਸ਼ਨਾਂ ਦਾ ਜੁਆਬ ਦੇ ਰਿਹਾ ਸੀ। ਲੱਛੇ ਨੇ ਮਰਦ ਹੋਣ ਦੇ ਅਧਿਕਾਰ ਨਾਲ ਉਸਨੂੰ ਡਾਂਟਕੇ ਚੁਪ ਕਰਾ ਦਿਤਾ। "ਬਸ ਕਰ। ਇਹਨਾਂ ਟੁੱਟੇ ਪੁਰਾਣੇ ਥੇਹਾਂ ਬਾਰੇ ਐਨਾਂ ਜਾਨਣ ਦੀ ਤੈਨੂੰ ਕੀ ਪਈ ਏ।"

ਦੁਪਹਿਰ ਤਾਂਈ ਲੱਛਾ ਪਤਨੀ ਸਮੇਤ ਆਪਣੇ ਭਣਵਈਏ ਦੇ ਘਰ ਪੁੱਜ ਗਿਆ। ਸੁੱਬੀ ਦੇ ਘਰ ਉਸ ਦਿਨ ਰੌਣਕਾਂ ਲੱਗ ਗਈਆਂ। ਲੱਛੇ ਦਾ ਪਿਛਲਾ ਵਤੀਰਾ ਵੇਖਣ ਸੁਨਣ ਤੋਂ ਬਾਦ, ਅਜ ਆਪਣੀ ਮਰਜੀ ਨਾਲ ਮਿਲਣ ਆਏ ਲੱਛੇ ਨੂੰ ਵੇਖ ਸੁੱਬੀ ਤੇ ਉਸਦੇ ਪਤੀ ਨੂੰ ਲਗਿਆ ਉਹ ਆਪਣਾ ਅੱਖੜਪਣਾਂ ਛੱਡ ਬੈਠਾ ਸੀ। ਉਹ ਦੋਵੇਂ ਬੜੇ ਖੁਸ਼ ਹੋਏ। ਨਾਗਵੇਣੀ ਦੀ ਉਨ੍ਹਾਂ ਰੱਜਕੇ ਖਾਤਰ ਕੀਤੀ। ਦੋ ਤਿੰਨ ਦਿਨ ਉਹ ਉਥੇ ਹੀ ਰਹੇ। ਮੰਦਰਤੀ ਵਿੱਚ ਦਸ ਅਵਤਾਰ ਖੇਡਣ ਵਾਲਿਆਂ ਦੀ ਨਾਟਕਮੰਡਲੀ ਆਈ ਹੋਈ ਸੀ। ਨਾਗਵੇਣੀ ਨੇ ਬੜੇ ਛੋਟਿਆਂ ਹੁੰਦਿਆਂ ਇਹ ਯਕਸ਼ਗਾਨ ਵੇਖਿਆ ਸੀ। ਫ਼ਿਰ ਵੇਖਣ ਨੂੰ ਉਸਦਾ ਬੜਾ ਮਨ ਕਰ ਰਿਹਾ ਸੀ। ਰਾਤੀਂ ਉਸ ਬਿਨਾਂ ਪਲਕ ਝਮਕੇ ਪਤੀ, ਨਨਾਣ ਤੇ ਨਨਾਣਵਈਏ ਨਾਲ ਸਾਰੀ ਰਾਤ ਬੈਠ ਯਕਸ਼ਗਾਨ ਵੇਖਿਆ।

ਨਾਗਵੇਣੀ ਨੂੰ ਮੰਦਰਤੀ ਦੇ ਆਲੇ ਦੁਆਲੇ ਪਸਰੇ ਜੰਗਲ ਪਹਾੜੀਆਂ, ਬਾਂਦਰਾਂ ਦੇ ਝੁੰਡਾਂ ਨੇ ਮੋਹ ਲਿਆ। ਉਹ ਉਨ੍ਹਾਂ ਨੂੰ ਵੇਖ ਵੇਖ ਆਪਾ ਭੁੱਲ ਜਾਂਦੀ।

"ਕਿੰਨੀ ਸੋਹਣੀ ਥਾਂ ਏ" ਉਹ ਛੇ ਦਿਨ ਉਥੇ ਰਹੇ। ਵਾਪਸੀ ਤੇ ਸੁੱਬੀ ਤੇ ਉਸਦੇ ਛੇ ਸਾਲਾਂ ਦੇ ਮੁੰਡੇ ਸੰਨੇ ਨੂੰ ਨਾਲ ਲੈ ਆਏ।

ਉਸ ਦਿਨ ਸਰਸੋਤੀ ਤੇ ਸਤਿਆਭਾਮਾ ਖੁਸ਼ ਹੋ ਗਈਆਂ। ਲੱਛੇ ਨੂੰ ਰੱਬ ਨੇ ਮੱਤ ਬਖਸ਼ੀ ਸੀ। "ਇਹ ਖੁਸ਼ੀ ਦੀ ਘੜੀ ਵੇਖਣੀ ਪਾਰੋਤੀ ਦੇ ਭਾਗਾਂ ਵਿੱਚ ਨਹੀਂ ਸੀ।" ਕਹਿਕੇ ਸਰਸੋਤੀ ਨੇ ਅਖਾਂ ਭਰ ਲਈਆਂ।

ਮਈ ਦੀਆਂ ਛੁਟੀਆਂ ਜਿਵੇਂ ਪਲਕ ਝਮਕਦਿਆਂ ਹੀ ਮੁੱਕ ਗਈਆਂ। ਅਗਲੇ ਦਿਨ ਚੁਨ ਚੜ ਪੈਣਾਂ ਸੀ। "ਵਕੀਲ ਹੋਰੀਂ ਮੰਗਲੌਰ ਚਲੇ ਗਏ ਸਨ। ਮੈਂ ਅਗੋਂ ਪੜਨ ਲਈ ਜਾਣੈਂ। ਨਾਗਵੇਣੀ ਕੀ ਕਰੇਗੀ?" ਲੱਛਾ ਸੋਚੀਂ ਪੈ ਗਿਆ। ਆਈਤਾਰ ਹੋਰੀਂ ਕਹਿਣ ਲਗੇ "ਉਹ ਹੁਣ ਸਿਆਣੀ ਏ। ਕਿੰਨੇ ਦਿਨ ਮਾਪਿਆਂ ਦੇ ਘਰ ਰਹੇਗੀ। ਅਸੀਂ ਉਸਦੀ ਦੇਖ ਭਾਲ ਕਰ ਸਕਦੇ ਹਾਂ। ਸਾਡੇ ਕੋਲ ਰਹਿ ਜਾਵੇ। ਨਾਲੇ ਲੱਛੇ ਦੇ ਭਵਿਖ ਬਾਰੇ ਵੀ ਪਤਾ ਲੱਗ ਜਾਵੇਗਾ।" ਵਕੀਲ ਹੋਰਾਂ ਲੱਛੇ ਨੂੰ ਮਦਰਾਸ ਭੇਜਣ ਦਾ ਫ਼ੈਸਲਾ ਕਰ ਲਿਆ। ਆਈਤਾੜ ਉਸ ਲਈ ਰਾਜ਼ੀ ਹੋ ਗਿਆ। ਇਕ ਵਾਰੀ ਢੇਰੀ ਹੋ ਚੁਕੀਆਂ ਆਈਤਾੜ ਦੀਆਂ ਆਸਾਂ ਨੇ ਮੁੜ ਸਿਰ ਚੁੱਕ ਲਿਆ। ਲੱਛਾ ਵੀ ਵੱਡਾ ਵਕੀਲ ਬਨਣ ਦੇ ਸੁਫਨੇ ਵੇਖਣ ਲੱਗ ਪਿਆ। ਸਿਰਫ਼ ਇਕ ਸੰਸਾ ਉਸਨੂੰ ਲੱਗਾ ਹੋਇਆ ਸੀ। ਉਹ ਸੀ ਕਿ ਉਸਨੂੰ ਨਾਗਵੇਣੀ ਤੋਂ ਦੂਰ ਰਹਿਣਾ ਪੈਣਾ ਸੀ। ਉਹ ਚਾਹੁੰਦਾ ਸੀ ਕਿ ਨਾਗਵੇਣੀ ਕੋਡੀ ਦੀ ਥਾਂ ਮੰਗਲੌਰ ਰਵੇ ਤਾਂ ਚੰਗਾ ਸੀ ਪਰ ਆਈਤਾੜ ਇਹ ਨਹੀਂ ਸੀ ਚਹੁੰਦਾ। "ਕੁੜੀਆਂ ਨੇ ਅੰਗਰੇਜੀ ਪੜਕੇ ਕੀ ਕਰਨਾ ਏ।" ਵਿਚਕਾਰ ਹੀ ਸਰਸੋਤੀ ਬੋਲ ਪਈ, ਐਤਕੀਂ ਉਸਨੂੰ ਮਾਹਵਾਰੀ ਵੀ ਨਹੀਂ ਸੀ ਆਈ। ਪਰ ਕੋਈ ਪੱਕਾ ਫ਼ੈਸਲਾ ਨਹੀਂ ਸੀ ਹੋ ਸਕਿਆ। ਜਦੋਂ ਵਕੀਲ ਨੇ ਕਿਹਾ ਕਿ ਕੁੜੀ ਨੂੰ ਉਸਦੇ ਨਾਲ ਮੰਗਲੌਰ ਭੇਜ ਦਿਉ ਤਾਂ ਆਈਤਾੜ ਨਾਂਹ ਨਾ ਕਰ ਸਕਿਆ।

ਬੀ.ਏ. ਦੀ ਜਮਾਤ ਸ਼ੁਰੂ ਹੋਣ ਵਿੱਚ ਅਜੇ ਇਕ ਮਹੀਨਾ ਸੀ। ਲੱਛਾ ਉਨਾਂ ਚਿਰ ਮੰਗਲੌਰ ਹੀ ਰਹਿਣਾ ਚਹੁੰਦਾ ਸੀ। ਤੇ ਜਦੋਂ ਉਸਦਾ ਸਹੁਰਾ ਗਿਆ ਲੱਛਾ ਵੀ ਨਾਲ ਹੀ ਤੁਰ ਪਿਆ। ਘਰੋਂ ਤੁਰਨ ਲਗਿਆਂ ਤਾਂ ਅੱਪਾ ਨੂੰ ਕਹਿਣ ਲੱਗਾ "ਮੈਨੂੰ ਸਹੁਰੇ ਦਾ ਮੁਥਾਜ ਨਾ ਬਣਾਇਆ ਜੇ। ਬੀ.ਏ. ਦੀ ਪੜ੍ਹਾਈ ਦਾ ਖਰਚ ਬਹੁਤ ਏ। ਨਾਲੇ ਉਨ੍ਹਾਂ ਦੇ ਸਿਰ ਸਦਾਸ਼ਿਵ ਦੀ ਪੜਾਈ ਦਾ ਭਾਰ ਵੀ ਤਾਂ ਏ।" "ਵੇਖ ਪੈਸੇ ਦੀ ਕਮੀ ਕਰਕੇ ਤੇਰੀ ਪੜ੍ਹਾਈ ਨਹੀਂ ਰੁੱਕਣ ਲਗੀ।" ਆਈਤਾੜ ਨੇ ਉਸਨੂੰ ਅੱਗੋਂ ਜੁਆਬ ਦਿਤਾ। ਲੱਛੇ ਦਾ ਮਨ ਦੁਖੀ ਹੋ ਗਿਆ। ਉਸਦੇ ਪਿਉ ਨੂੰ ਅਜੇ ਤਾਂਈ ਉਸ ਤੇ ਕੋਈ ਭਰੋਸਾ ਨਹੀਂ ਸੀ।

ਹੌਲੀ ਹੌਲੀ ਕਰਕੇ ਸਾਰੇ ਟੁਰ ਗਏ। ਲੱਛਾ ਨਾਗਵੇਣੀ ਮੰਗਲੌਰ ਚਲੇ ਗਏ। ਧੀ ਤੇ ਦੋਹਤਰਾ ਆਪਣੇ ਘਰ ਚਲੇ ਗਏ। ਪਿੱਛੇ ਫਿਰ ਉਹੀ ਤਿੰਨ ਜਣੇ ਰਹਿ

ਗਏ। ਸਰਸੌਤੀ ਕਹਿਣ ਲੱਗੀ। "ਇਹ ਕੀ? ਲਗਦੇ ਇਸ ਘਰ ਵਿੱਚ ਤਿੰਨ ਬੰਦਿਆਂ ਦਾ ਹੀ ਵਾਸਾ ਏ।"

ਰਾਮ ਆਈਤਾੜ ਨੇ ਹੁਣ ਦੂਰ ਦੂਰ ਦੇ ਪਿੰਡਾਂ ਵਿੱਚ ਪੁਰੋਹਿਤੀ ਲਈ ਜਾਣਾ ਛੱਡ ਦਿਤਾ ਸੀ। ਹੁਣ ਉਸਤੋਂ ਨਦੀ ਨਹੀਂ ਸੀ ਪਾਰ ਕਰ ਹੁੰਦੀ। ਨਾ ਹੀ ਐਨਾਂ ਤੁਰਿਆ ਜਾਂਦਾ ਸੀ। ਜਦੋਂ ਘਰ ਬੈਠਾ ਬੈਠਾ ਅੱਕ ਜਾਂਦਾ ਤਾਂ ਕਹਿੰਦਾ "ਸਤਿਆ ਮੈਨੂੰ ਕੋਈ ਕੰਮ ਧੰਦਾ ਤਾਂ ਹੈ ਨਹੀਂ।" ਖੇਤੀ ਬਾੜੀ ਦਾ ਕੰਮ ਕਰਨਾ ਵੀ ਉਸ ਲਈ ਔਖਾ ਸੀ। ਖੇਤਾਂ ਵਿੱਚ ਸਾਰਾ ਘਾਹ ਉਗਿਆ ਪਿਆ ਸੀ। "ਘਾਹ ਸੀ ਤਾਂ ਮੈਂ ਕੀ ਕਰਾਂ? ਜੁਆਈ ਹਮੇਸ਼ਾਂ ਆਉਣ ਲਈ ਕਹਿੰਦਾ ਰਹਿੰਦੈ। ਐਤਕੀਂ ਉਸਦਾ ਆਖਾ ਮੰਨ ਮੰਦਰਤੀ ਹੋ ਆਉਨਾਂ।" ਆਈਤਾੜ ਕਹਿਣ ਲੱਗਾ। ਮੰਦਰਤੀ ਚਲ ਗਿਆ। ਉਥੇ ਉਸਦਾ ਕੁੜਮ ਵੀ ਉਸ ਵਾਂਗ ਹੀ ਬੁੱਢਾ ਸੀ। ਦੋਵੇਂ ਬਰਾਂਡੇ ਵਿੱਚ ਥੰਮੇ ਨਾਲ ਢੱਅ ਲਾਕੇ ਬਹਿ ਜਾਂਦੇ ਤੇ ਗਲੀਂ ਲੱਗ ਜਾਂਦੇ। ਆਈਤਾੜ ਨੂੰ ਦੋਹਤਰੇ ਨੂੰ ਝੋਲੀ ਵਿੱਚ ਬਿਠਾਕੇ ਲਾਡ ਪਿਆਰ ਕਰਨ ਦੀ ਬੜੀ ਇੱਛਾ ਸੀ। ਪਿਉ ਦੇ ਘਰ ਆਉਣ ਦੀ ਖੁਸ਼ੀ ਵਿੱਚ ਸੁੱਬੀ ਫੂਲੀ ਨਹੀਂ ਸੀ ਸਮਾਂਉਂਦੀ। ਘਰ ਦਾ ਸਾਰਾ ਕੰਮ ਉਹ ਝਟਪਟ ਮੁਕਾ ਲੈਂਦੀ। ਇਸ ਤਰ੍ਹਾਂ ਹਰ ਮਹੀਨੈ ਤਿੰਨ ਚਾਰ ਦਿਨਾਂ ਲਈ ਮੰਦਰਤੀ ਜਾਣਾ ਆਈਤਾੜ ਦਾ ਨਿਯਮ ਬਣ ਗਿਆ। ਮੁੜਦਿਆਂ ਹੋਇਆ ਕਈ ਵਾਰੀ ਦੋਹਤਰਾਂ ਉਸਦੇ ਨਾਲ ਆ ਜਾਂਦਾ।

ਆਈਤਾੜ ਕਹਿੰਦਾ "ਹੁਣ ਤਾਂ ਥੋਹੜੀ ਰਹਿ ਗਈ ਏ। ਜਦੋਂ ਉਪਰੋਂ ਬੁਲਾਵਾ ਆ ਗਿਆ। ਤੁਰ ਪਵਾਂਗਾ।" ਪਰ ਇਕ ਇੱਛਾ ਉਸਨੂੰ ਅੰਦਰੋਂ ਅੰਦਰ ਚੈਨ ਨਹੀਂ ਸੀ ਲੈਣ ਦੇ ਰਹੀ। ਸ਼ੀਨੇ ਮਈਏ ਨੇ ਜਿਸ ਦਿਨ ਦੀ ਖਪਰੈਲ ਦੀ ਛੱਤ ਪਾਈ ਸੀ। ਉਸ ਦਿਨ ਤੋਂ ਇਹ ਬੇਚੈਨੀ ਉਸ ਦੇ ਮਨ ਵਿੱਚ ਸ਼ੁਰੂ ਹੋਈ ਸੀ। ਹੁਣ ਤਾਂ ਉਸਦੇ ਪਿੰਡ ਦੇ ਕਈ ਬੰਦੇ ਬੰਗਲੌਰ ਤੇ ਹੋਰ ਆਸੇ ਪਾਸੇ ਦੇ ਸ਼ਹਿਰਾਂ ਤੋਂ ਘੁੰਮਕੇ ਆਏ ਸਨ। ਪੈਸਾ ਕਮਾਕੇ ਉਨ੍ਹਾਂ ਪਿੰਡ ਵਿੱਚ ਆਪਣੇ ਘਰਾਂ ਤੇ ਖਪਰੈਲ ਦੀਆਂ ਛੱਤਾਂ ਪਾ ਲਈਆਂ ਸਨ। ਕੌਡੀ ਤੋਂ ਮਣੂਰ ਵਲ ਜਾਉ ਤਾਂ ਰਾਹ ਵਿੱਚ ਸਤ ਅੱਟ ਖਪਰੈਲ ਵਾਲੇ ਘਰ ਨਜ਼ਰੀ ਆਉਂਦੇ। ਹੋਰ ਤੇ ਹੋਰ ਸੁਬਾਰਾਏ ਉਪਾਧਿਆ ਨੇ ਵੀ ਪਾ ਲਈ ਸੀ। ਇਹੋ ਹੀ ਚਿੰਤਾ ਉਸਨੂੰ ਅੰਦਰੋਂ ਅੰਦਰ ਘੁਣ ਵਾਂਗ ਖਾਂਦੀ ਜਾ ਰਹੀ ਸੀ। ਪਿੰਡ ਦਾ ਖਿਆਲ ਆਉਂਦਿਆਂ ਹੀ ਉਸਨੂੰ ਖਪਰੈਲ ਦੀ ਛੱਤ ਦਾ ਖਿਆਲ ਆ ਜਾਂਦਾ। ਜ਼ਦੋਂ ਵੀ ਉਹ ਖਪਰੈਲ ਦੀ ਛੱਤ ਪਾਉਣ ਦੀ ਗਲ ਕਰਦਾ ਸਰਸੌਤੀ ਕਹਿ ਦਿੰਦੀ "ਭਰਾ ਇਹ ਤੈਨੂੰ ਕੀ ਖਪਤ ਪੈ ਗਿਐ। ਖਪਰੈਲ ਦੀ ਛੱਤ ਪਉਣ ਨਾਲ ਜਿਵੇਂ ਮੁਕਤੀ ਮਿਲ ਜਾਵੇਗੀ।"

ਭਰਾ ਦੀ ਵਡੇਰੀ ਉਮਰ ਤੇ ਬੀਮਾਰੀ ਵੇਖ ਆਪੇ ਹੀ ਇਕ ਦਿਨ ਸੋਚਣ ਲਗੀ ਭਰਾ ਇਹ ਖਾਹਿਸ਼ ਮਨ ਵਿੱਚ ਲੈਕੇ ਕਿਤੇ ਟੁਰ ਹੀ ਨਾ ਜਾਵੇ। "ਭਰਾ, ਇਹ ਨਾ ਸੋਚੀਂ ਪਾਈ ਮੈਂ ਖਪਰੈਲ ਦੀ ਛੱਤ ਨਹੀਂ ਪਾਉਣ ਦਿਤੀ। ਜੇ ਤੇਰਾ ਅਜੇ ਵੀ

ਮਨ ਕਰਦੈ ਤਾਂ ਬੇਸ਼ਕ ਪਾ ਲੈ। ਮੈਂ ਤਾਂ ਇਹੀ ਸੋਚਕੇ ਕਹਿੰਦੀ ਹਾਂ ਕਿ ਕਲ ਨੂੰ ਇਸ ਘਰ ਵਿੱਚ ਰਹਿਣਾ ਕਿਸ ਏ। ਲੱਛਾ ਕਿਤੇ ਰਹਿਣ ਵਾਲਾ ਏ?"

"ਲੱਛੇ ਨੇ ਨਹੀਂ ਰਹਿਣਾਂ ਇਹ ਤਾਂ ਮੈਨੂੰ ਪਤਾ ਏ। ਪਰ ਮੈਂ ਤਾਂ ਘਰ ਬਣਿਆ ਵੇਖ ਚੈਨ ਨਾਲ ਮਰ ਸਕਾਂਗਾ। ਮਰਨ ਤਾਂਈ ਚਾਰ ਦਿਨ ਤਾਂ ਲੋਕੀ ਕਹਿਣਗੇ। ਇਹ ਰਾਮ ਆਈਤਾੜ ਦਾ ਘਰ ਏ। ਲੋਕਾਂ ਦੇ ਮੂੰਹੋਂ ਏਨਾਂ ਸੁਣ ਲਵਾਂ ਬਸ।"

ਭਰਾ ਦੀ ਖਾਹਿਸ਼ ਐਨੀ ਤੀਬਰ ਸੀ ਉਸਨੂੰ ਸਮਝ ਆ ਗਈ। ਉਸ ਆਪਣੇ ਆਪ ਨਾਲ ਸਲਾਹ ਕਰਦਿਆਂ ਕਿਹਾ "ਕੀ ਕੀ ਚਾਹੀਦਾ ਏ। ਕੱਠਲ ਦਾ ਰੁਖ ਕਟੱਣ ਲਈ ਕਹਿਣ ਵਾਲੇ ਹਨੁਮਾਚਾਰੀਆਂ ਨੂੰ ਛੱਡ ਹੋਰ ਕਿਸੇ ਵੀ ਤਰਖਾਣ ਕੋਲੋਂ ਕੰਮ ਕਰਵਾ ਲਵਾਂਗੇ। ਬਰਸਾਤਾਂ ਮਗਰੋਂ ਕੰਮ ਸ਼ੁਰੂ ਕਰਾਵਾਂਗੇ। ਪਥੱਰਾਂ ਦੇ ਮਜਬੂਤ ਖੰਭੇ ਬਨਾਕੇ ਉਤੇ ਚੁਬਾਰਾ ਪਾ ਲਾਂਗੇ।" ਉਸਨੇ ਇਸਦੇ ਬਾਰੇ ਐਨਾਂ ਉਤਸਾਹ ਵਿਖਾਣਾ ਸ਼ੁਰੂ ਕਰ ਦਿਤਾ ਕਿ ਕਈ ਵਾਰੀ ਆਈਤਾੜ ਨੂੰ ਲਗਦਾ ਉਹ ਉਸਦਾ ਮੌਜੂ ਉਡਾ ਰਹੀ ਸੀ ਤੇ ਇਸੇ ਵਹਿਮ ਵਿੱਚ ਉਸਨੂੰ ਪੁਛਦਾ "ਸਰਸੋਤੀ, ਤੇਰੀ ਮਰਜ਼ੀ ਨਹੀਂ ਤਾਂ ਸਾਫ਼ ਸਾਫ਼ ਦਸ ਦੇਹ।" ਭਰਾ ਦੀ ਗਲ ਸੁਣਕੇ ਸਰਸੋਤੀ ਦੇ ਮਨ ਨੂੰ ਬੜਾ ਧੱਕਾ ਲੱਗਾ।

"ਨਹੀਂ ਭਰਾ ਮੈਂ ਮਖੌਲ ਨਹੀਂ ਕਰਦੀ। ਮੈਨੂੰ ਤਾਂ ਹੋਰ ਹੀ ਗਲ ਸੁਝਦੀ ਏ। ਮੈਂ ਸੋਚਦੀ ਸਾਂ ਤੇਰੇ ਮਗਰੋਂ ਇਥੇ ਕਿਸ ਰਹਿਣੈ। ਫ਼ਿਰ ਮਨ ਵਿੱਚ ਖਿਆਲ ਆਇਆ ਜੇ ਤੂੰ ਨਕਦ ਪੈਸਾ ਛੱਡ ਗਿਆ ਤਾਂ ਲੱਛੇ ਨੇ ਸਾਰਾ ਉਡਾ ਦੇਣਾ ਏ। ਇਕ ਪੈਸਾ ਨਹੀਂ ਛਡਣਾ। ਇਸ ਲਈ ਮਕਾਨ ਤੇ ਜਿੰਨਾ ਪੈਸਾ ਲਗਦੈ ਲਾ ਦੇਹ, ਤੇ ਬਾਕੀ ਦੇ ਪੈਸੇ ਨਾਲ ਨੂੰਹ ਲਈ ਗਹਿਣੇ ਬਣਵਾ ਦੇਹ। ਤੇ ਤੇਰਾ ਮਨ ਮੰਨੇ ਤਾਂ ਕੁੱਛ ਗਹਿਣੇ ਸੁੱਬੀ ਲਈ ਵੀ ਘੜਾ ਦੇਹ। ਉਹ ਵੀ ਤਾਂ ਤੇਰੀ ਧੀ ਏ।" ਧੀ ਦੇ ਲਈ ਗਹਿਣੇ ਬਨਾਉਣ ਦੀ ਗਲ ਸਤਿਆਭਾਮਾ ਦੇ ਵੀ ਦਿਲ ਲੱਗੀ।

ਆਈਤਾੜ ਨੂੰ ਇਹ ਗੱਲ ਪੰਸਦ ਆ ਗਈ। ਮਕਾਨ ਦੀ ਉਸਾਰੀ ਵਿੱਚ ਉਹ ਜੁੱਟ ਪਿਆ। ਭੈਣ ਦੇ ਕਹੇ ਅਨੁਸਾਰ ਜਾਇਦਾਦ ਦੀ ਵੰਡ ਕਰਨ ਦੀ ਵੀ ਸੋਚਣ ਲੱਗਾ। ਨਕਦ ਪੈਸਾ ਛਡਿਆ ਤਾਂ ਲੱਛੇ ਨੇ ਇਕ ਦਿਨ ਵਿੱਚ ਫੂਕ ਦੇਣਾ ਸੀ। ਏਨਾਂ ਤਾਂ ਉਸਨੂੰ ਯਕੀਨ ਸੀ। ਉਸ ਨੂੰਹ ਤੇ ਧੀ ਲਈ ਪੰਜ ਪੰਜ ਸੌ ਰੁਪਏ ਦੇ ਗਹਿਣੇ ਘੜਨੇ ਦੇ ਦਿਤੇ। ਮਦਰਾਸ ਤੋਂ ਹਰ ਮਹੀਨੇ 40-50 ਰੁਪਏ ਦੀ ਮੰਗ ਲੱਛੇ ਵੱਲੋਂ ਆ ਜਾਂਦੀ। ਮਦਰਾਸ ਵਿੱਚ ਐਨਾ ਖਰਚ ਹੁੰਦਾ ਸੀ। ਉਸਦਾ ਮਨ ਕੀਤਾ ਇਕ ਵਾਰੀ ਆਪ ਜਾਕੇ ਵਕੀਲ ਨੂੰ ਮਿਲਕੇ ਪਤਾ ਕਰਕੇ ਆਵੇ। ਕਿਤੇ ਪਹਿਲਾਂ ਵਾਂਗ ਹੀ ਸਹੁਰੇ ਕੋਲੋਂ ਵੀ ਪੈਸੇ ਲੈਂਦਾ ਹੋਵੇ ਤੇ ਮੇਰੇ ਕੋਲੋਂ ਵੀ। ਇਹ ਸ਼ੱਕ ਕਈ ਵਾਰੀ ਉਸਦੇ ਮਨ ਵਿੱਚ ਜਾਗਿਆ।

ਦੋ ਤਿੰਨ ਮਹੀਨਿਆਂ ਤੋਂ ਲੱਛਾ ਪਿਉ ਨੂੰ ਹਰ ਮਹੀਨੇ ਪੈਸੇ ਲਈ ਚਿਠੀ ਲਿਖਦਾ ਸੀ। ਪੈਸਿਆਂ ਨੂੰ ਥੋਹੜੀ ਦੇਰ ਹੋ ਜਾਂਦੀ ਤਾਂ ਹੋਰ ਚਿਠੀ ਪਾ ਦਿੰਦਾ। ਆਈਤਾੜ ਨੂੰ ਆਪ ਤਾਂ ਲਿਖਣਾ ਨਹੀਂ ਸੀ ਆਉਂਦਾ। ਉਸ ਕਿਸੇ ਮਿੱਤਰ ਨੂੰ ਫੜਕੇ ਉਸ ਕੋਲੋਂ ਮੰਗਲੋਰ ਚਿਠੀ ਲਿਖਵਾ ਦਿਤੀ। ਪਰ ਉਥੋਂ ਕੋਈ ਜੁਆਬ ਨਾ ਆਇਆ। ਦੂਸਰੀ ਵਾਰੀ ਫਿਰ ਚਿਠੀ ਪੁਆ ਦਿਤੀ। ਉਸਦਾ ਵੀ ਕੋਈ ਜੁਆਬ ਨਾ ਆਇਆ। ਉਹ ਥੋਹੜਾ ਨਰਾਜ਼ ਹੋ ਗਿਆ। 'ਚਲ ਠੀਕ ਏ, ਜਿੰਨਾਂ ਚਿਰ ਹੋ ਸਕਦੈ ਮੈਂ ਉਸਦਾ ਦੰਡ ਭਰ ਦੇਣਾ। ਅਗੋਂ ਜੋ ਉਸਦੇ ਭਾਗਾਂ ਵਿੱਚ ਲਿਖਿਐ।' ਸੋਚਕੇ ਉਸ ਪੈਸਾ ਭੇਜ ਦਿਤਾ।

ਉਸਦਾ ਧਿਆਨ ਸਾਰਾ ਮਕਾਨ ਬਨਾਉਣ ਵਿੱਚ ਲੱਗਾ ਹੋਇਆ ਸੀ। ਇਸ ਕਾਰਨ ਉਸਨੂੰ ਵਿਹਲ ਘੱਟ ਸੀ। ਘਰ ਦੀ ਯੋਜਨਾਂ ਰੋਜ਼ ਹੀ ਬਦਲ ਜਾਂਦੀ। ਉੱਤੇ ਚੁਬਾਰਾ ਪਾਏ ਕਿ ਨਾ ਪਾਏ। ਉਹ ਫੈਸਲਾ ਨਾ ਕਰ ਸਕਿਆ। ਜਦੋਂ ਫ਼ੈਸਲਾ ਹੋ ਗਿਆ ਤਾਂ ਉਹ ਕੰਮ ਵਿੱਚ ਜੁੱਟ ਗਿਆ। "ਆਈਤਾੜ ਨੇ ਘਰ ਦੀ ਉਸਾਰੀ ਸ਼ੁਰੂ ਕੀਤੀ ਏ। ਕਿਸਦੇ ਰਹਿਣ ਲਈ। ਆਪ ਤਾਂ ਮਰਨ ਕੰਢੇ ਆਇਐ ਤੇ ਪੁਤਰ ਉਸਦਾ ਉੱਕਾ ਨਿਕੰਮਾ ਏ।" ਸ਼ੀਨਾ ਮਈਆ ਇਹ ਗਲਾਂ ਕਰ ਕਰ ਉਸਦਾ ਮੌਜੂ ਉਡਾਂਦਾ। ਆਈਤਾੜ ਦਾ ਮਨ ਬੜਾ ਦੁਖੀ ਹੁੰਦਾ। ਪਰ ਸਰਸੋਤੀ ਉਸਨੂੰ ਸਮਝਾ ਸਮਝਾ ਹੌਂਸਲਾ ਦਿੰਦੀ। "ਉਹ ਤਾਂ ਐਵੇਂ ਭੌਂਕਦਾ ਰਹਿੰਦੈ, ਤੂੰ ਉਸਦੀਆਂ ਗਲਾਂ ਸੁਣ ਸੁਣ ਐਵੇਂ ਆਪਣਾ ਦਿਮਾਗ ਨਾ ਖਰਾਬ ਕਰ।"

ਛੱਤ ਤੇ ਖਪਰੈਲ ਪਾਂਦਿਆਂ ਯੁਗਾਦੀ ਆ ਗਈ। ਗ੍ਰਹਿ ਪ੍ਰਵੇਸ਼ ਬੜੀ ਧੂਮਧਾਮ ਨਾਲ ਮਨਾਉਣ ਦਾ ਫ਼ੈਸਲਾ ਹੋਇਆ। ਕੁੜਮਾਂ ਨੂੰ, ਵਕੀਲ ਦੇ ਪਰਿਵਾਰ ਨੂੰ ਬੁਲਾਉਂਣ ਦਾ ਫੈਸਲਾ ਹੋਇਆ। ਮਈ ਦੀਆਂ ਛੁਟੀਆਂ ਵਿੱਚ ਲੱਛਾ ਮਦਰਾਸ ਤੋਂ ਆ ਗਿਆ। "ਇਹ ਕੀ? ਕੱਲਾ ਆਇਐਂ? ਨਾਗਵੇਣੀ ਨੂੰ ਨਾਲ ਕਿਉਂ ਨਹੀਂ ਲਿਆਇਆ। ਗ੍ਰਹਿ ਪ੍ਰਵੇਸ਼ ਨਹੀਂ ਸੀ ਕਰਨਾ। ਵਕੀਲ ਹੁਰੀਂ ਕਦੋਂ ਪਿੰਡ ਆ ਰਹੇ ਨੇ। ਤੇਰੇ ਸਾਲੇ ਦਾ ਕੀ ਹਾਲ ਏ?" ਆਈਤਾੜ ਨੇ ਕਈ ਸੁਆਲ ਪੁੱਛੇ। ਪਰ ਉਸਨੇ ਕਿਸੇ ਦਾ ਠੀਕ ਤਰ੍ਹਾਂ ਜੁਆਬ ਨਾ ਦਿਤਾ। ਕੱਲੇ ਆਏ ਨੂੰ ਵੇਖ ਸਰਸੋਤੀ ਨੇ ਅੰਦਾਜਾ ਲਾਇਆ ਕਿ ਨਾਗਵੇਣੀ ਨੂੰ ਦਿਨ ਚੜੇ ਹੋਣੇ ਨੇ। ਦੁਪਹਿਰੀ ਅਰਾਮ ਕਰਦੇ ਲੱਛੇ ਨੂੰ ਉਸ ਮੁੜ ਮੁੜ ਪੁਛਿਆ। ਪਰ ਕੋਈ ਲਾਭ ਨਾ ਹੋਇਆ। ਲੱਛੇ ਨੇ ਚੁੱਪ ਵੱਟੀ ਰਖੀ। ਪਿਛਲੀ ਵਾਰੀ ਛੁਟੀਆਂ ਵਿੱਚ ਆਇਆ ਸੀ ਤਾਂ ਕਿੰਨਾ ਖੁਸ਼ ਸੀ। ਐਤਕੀ ਉਨਾਂ ਹੀ ਗੁੰਮ ਸੁੰਮ ਸੀ। ਇਕ ਵਾਰੀ ਆਈਤਾੜ ਨੇ ਲੱਛੇ ਨੂੰ ਪੁਛਿਆ "ਕਿਉਂ ਬਈ ਇਹ ਘਰ ਸਾਡੇ ਲਈ ਬਥੇਰਾ ਏ ਨਾ, ਛੋਟਾ ਤੇ ਨਹੀਂ।" ਉਸ ਝੱਟ ਅਗੋਂ ਟਕੇ ਵਰਗਾ ਜੁਆਬ ਦੇ ਦਿਤਾ। "ਇਥੇ ਕਿਹੜੇ ਕਿਸੇ ਨੇ ਰਹਿਣੈ।" ਏਨਾਂ ਹੀ ਨਹੀਂ ਮਗਰੋਂ ਸਰਸੋਤੀ ਵਲ ਮੂੰਹ ਕਰਕੇ ਕਹਿਣ ਲਗਾ। "ਮੈਂ ਜੇ ਕਦੀ ਦਸ ਰੁਪਏ ਵੀ ਵੱਧ ਮੰਗ ਲਏ ਤਾਂ ਕਦੀ ਨਹੀਂ

ਭੇਜੇ। ਏਥੇ ਢੇਰਾਂ ਦੇ ਢੇਰ ਰੁਪਈਏ ਮਕਾਨ ਤੇ ਲਾ ਦਿੱਤੇ ਇਹ ਕਿਹੜੇ ਕੰਮ? ਇਹ ਕਿਹੜਾ ਸ਼ਹਿਰ ਏ। ਇਥੇ ਚੱਜ ਦਾ ਕਰਾਇਆ ਵੀ ਨਹੀਂ ਮਿਲਣਾ।" ਉਸ ਪਿਉ ਦੀ ਨੁਕਤਾਚੀਨੀ ਕਰਦਿਆਂ ਕਿਹਾ।

ਸਰਸੋਤੀ ਨੇ ਮਕਾਨ ਦੀ ਗਲ ਸੁਣਦਿਆਂ ਹੀ ਝਟ ਗਲ ਬਦਲ ਦਿਤੀ ਤੇ ਪੁਛਣ ਲਗੀ "ਕੀ ਗਲ ਵਕੀਲ ਹੁਰੀਂ ਤੈਨੂੰ ਪੈਸੇ ਨਹੀਂ ਘਲਦੇਂ?"

"ਉਨ੍ਹਾਂ ਦੇ ਆਪਣੇ ਬਾਲ ਬੱਚੇ ਨੇ ਕਿੰਨਾ ਚਿਰ ਤਾਂਈ ਮੈਨੂੰ ਘਲਦੇ ਰਹਿਣਗੇ।" ਲੱਛਾ ਬੋਲਿਆ "ਪੁੱਤਰ ਫਿਕਰ ਨਾ ਕਰ। ਅਗਲੇ ਸਾਲ ਤੋਂ ਤੈਨੂੰ ਪੈਸੇ ਵਲੋਂ ਕੋਈ ਔਖ ਨਹੀਂ ਹੋਣ ਦਿੰਦੀ।" ਸਰਸੋਤੀ ਬੋਲੀ।

ਗ੍ਰਹਿਪ੍ਰਵੇਸ਼ ਦਾ ਦਿਨ ਨਿਸ਼ਚਿਤ ਹੋ ਗਿਆ। ਵਕੀਲ ਹੁਰਾਂ ਨੂੰ ਸੱਦਾ ਪਤਰ ਭੇਜਿਆ ਗਿਆ। ਉਧਰੋਂ ਕੋਈ ਜੁਆਬ ਨਾ ਆਇਆ। ਆਈਤਾੜ ਪੁਛੱਣ ਲਗਾ। "ਕੀ ਗਲ ਲੱਛੇ ਨਾਗਵੇਣੀ ਨੂੰ ਦਿਨ ਚੜ੍ਹੇ ਨੇ? ਜੇ ਇਹ ਗਲ ਵੀ ਸੀ ਤਾਂ ਉਹ ਆਪ ਤਾਂ ਆ ਸਕਦੇ ਸਨ।" ਹੋਰ ਕੋਈ ਰਾਹ ਨਾ ਵੇਖ ਆਈਤਾੜ ਨੇ ਲੱਛੇ ਨੂੰ ਕਿਹਾ "ਲੱਛੇ ਤੂ ਜਾਹ ਤੇ ਨਾਗਵੇਣੀ ਨੂੰ ਲੈ ਆ।" "ਮੈਂ ਕੀ ਕਰ ਸਕਦਾਂ। ਆਉਂਦੀ ਵਾਰੀ ਮੈਂ ਉਹਨਾਂ ਨੂੰ ਕਿਹਾ ਨਾਗਵੇਣੀ ਨੂੰ ਮੇਰੇ ਨਾਲ ਭੇਜ ਦਿਉ। ਉਹਨਾਂ ਨਹੀਂ ਭੇਜਿਆ।"

ਇਹ ਗਲ ਸੁਣਕੇ ਆਈਤਾੜ ਘਬਰਾ ਗਿਆ। ਜੁਆਈ ਤੇ ਸਹੁਰੇ ਦਾ ਝਗੜਾ ਤਾਂ ਨਹੀਂ ਸੀ ਹੋ ਗਿਆ। ਲੱਛੇ ਨਾਲ ਨਾਗਵੇਣੀ ਨੂੰ ਨਾ ਭੇਜਣ ਦਾ ਕਾਰਨ ਕੀ ਹੋ ਸਕਦੈ? ਧੀ ਪੇਕੇ ਕਿੰਨਾ ਚਿਰ ਬੈਠੀ ਰਹੇਗੀ। ਕੁੜੀ ਤਾਂ ਬੜੀ ਚੰਗੀ ਏ, ਸਿਆਣੀ ਏ। ਸਹੁਰਿਆਂ ਦਾ ਅਨਾਦਰ ਕਰਨ ਵਾਲੀ ਤਾਂ ਨਹੀਂ ਸੀ। ਆਈਤਾੜ ਨੂੰ ਕੋਈ ਗਲ ਸਮਝ ਵਿੱਚ ਨਹੀਂ ਸੀ ਆ ਰਹੀ। ਉਹ ਇਕ ਦਿਨ ਈਰੋਡੀ ਚਲਾ ਗਿਆ। ਨਰਾਇਣ ਅੱਗੇ ਆਪਣਾ ਰੋਣਾ ਸ਼ੁਰੂ ਕਰ ਦਿਤਾ। ਨਰਾਇਣ ਗਲ ਵਧੀ ਵੇਖ ਬੋਲਿਆ "ਆਈਤਾੜ ਜੀ ਤੁਸੀਂ ਆਪਣੇ ਮੁੰਡੇ ਦਾ ਦੂਜਾ ਵਿਆਹ ਕਰ ਲਵੋ। ਮੇਰੇ ਭਰਾ ਨੂੰ ਤਾਂ ਜੁਆਈ ਦੀ ਕੋਈ ਲੋੜ ਨਹੀਂ।"

ਆਈਤਾੜ ਦਾ ਦਿਲ ਧੱਕ ਕਰਕੇ ਰਹਿ ਗਿਆ। "ਮੇਰੇ ਮੁੰਡੇ ਤੋਂ ਕੀ ਅਪਰਾਧ ਹੋ ਗਿਐ? ਅਜ ਤਾਂਈ ਤਾਂ ਤੁਸੀਂ ਕਿਸੇ ਗਲ ਦਾ ਧੂੰਆਂ ਨਹੀਂ ਕਢਿਆ ਤੇ ਹੁਣ ਇਕੋ ਵਾਰੀ ਦੋ ਟੂਕ ਫੈਸਲਾ ਕਰੀ ਬੈਠੇ ਉ। ਇਸਦਾ ਕੀ ਮਤਲਬ?" ਉਸਦੀਆਂ ਬੁਢੀਆਂ ਅੱਖਾਂ ਵਿੱਚ ਦੁਖ ਦੇ ਭਾਵ ਉਮੜ ਆਏ। "ਨਰਾਇਣ ਜੀ ਮੇਰਾ ਦੋਸ਼ ਤਾਂ ਦਸੋ। ਲੱਛੇ ਦਾ ਦੋਸ਼ ਏ ਤਾਂ ਦਸੋ ਮੈਂ ਉਸਨੂੰ ਸਮਝਾਵਾਂ।" ਹੋਰ ਕੋਈ ਚਾਰਾ ਨਾ ਵੇਖ ਨਰਾਇਣ ਨੂੰ ਆਪਣੇ ਘਰ ਦੀ ਅੰਦਰਲੀ ਗਲ ਖੋਲ੍ਹਣੀ ਪਈ। "ਜਦੋਂ ਤੁਹਾਡੀ ਨੂੰਹ ਇਥੋਂ ਗਈ ਤਾਂ ਉਹ ਗਰਭਵਤੀ ਸੀ। ਸਾਰਿਆਂ ਨੂੰ ਇਹ ਖਬਰ ਸੁਣਕੇ ਬੜੀ ਖ਼ੁਸ਼ੀ ਹੋਈ। ਪਰ ਮੰਗਲੌਰ ਜਾਣ ਤੋਂ ਇਕ ਮਹੀਨਾ ਮਗਰੋਂ

ਉਸਨੂੰ ਤਰ੍ਹਾਂ-ਤਰ੍ਹਾਂ ਦੀਆਂ ਤਕਲੀਫਾਂ ਸ਼ੁਰੂ ਹੋ ਗਈਆਂ ਜਿਸ ਕਾਰਨ ਗਰਭਪਾਤ ਹੋ ਗਿਆ। ਉਸਤੋਂ ਮਗਰੋਂ ਵੀ ਉਸਦੀ ਸਿਹਤ ਠੀਕ ਨਾ ਹੋਈ। ਹਾਰਕੇ ਡਾਕਟਰ ਨੂੰ ਵਖਾਉਣਾ ਪਿਆ। ਤੁਹਾਡੇ ਪੁੱਤਰ ਕੋਲੋਂ ਉਸਨੂੰ ਜੋ ਰੋਗ ਲਗੈ ਡਾਕਟਰ ਦੇ ਕਹਿਣ ਅਨੁਸਾਰ ਉਹ ਬਾਲੜੀ ਸਾਰੀ ਉਮਰ ਨਰਕ ਭੋਗੇਗੀ।"

ਆਈਤਾੜ ਦਾ ਸ਼ਰਮ ਤੇ ਦੁਖ ਨਾਲ ਸਿਰ ਝੁਕ ਗਿਆ। ਉਸਦੇ ਉਤੇ ਅਚਨਚੇਤ ਬਿਜਲੀ ਆਣ ਡਿੱਗੀ ਸੀ।

"ਭਰਾ ਤਾਂ ਇਹ ਕਹਿੰਦੇ ਕਿ ਮੈਂ ਸਮਝ ਲਵਾਂਗਾ ਨਾਗਵੇਣੀ ਵਿਧਵਾ ਹੋ ਗਈ ਏ।" ਨਰਾਇਣ ਨੇ ਗਲ ਮੁਕਾਦਿਆਂ ਕਿਹਾ।

ਕਰਨ ਵਾਲੀ ਹੋਰ ਕੋਈ ਗਲ ਨਹੀਂ ਸੀ ਰਹਿ ਗਈ "ਹਾਏ ਓ ਮੇਰਿਆ ਪੁਤਰਾ! ਮਰਨ ਤੋਂ ਪਹਿਲਾਂ ਮੈਂ ਹੋਰ ਕੀ ਕੀ ਵੇਖਣੈ।" ਦੁਖ ਵਿੱਚ ਡੁੱਬਾ ਆਈਤਾੜ ਘਰ ਚਲਾ ਗਿਆ। ਲੱਛਾ ਵੀ ਉਸ ਵੇਲੇ ਘਰ ਸੀ। ਸਾਰਿਆਂ ਦੇ ਸਾਹਮਣੇ ਆਈਤਾੜ ਉਸਨੂੰ ਸਿਰ ਫਿਰਿਆਂ ਵਾਂਗ ਮਾਰਨ ਨੂੰ ਦੌੜਿਆ "ਤੂੰ ਆਪਣਾ ਸਤਿਆਨਾਸ ਤਾਂ ਕੀਤਾ, ਉਸ ਵਿਚਾਰੀ ਕੁੜੀ ਨੇ ਤੇਰਾ ਕੀ ਵਿਗਾੜਿਆ ਸੀ। ਉਸਦੀ ਜਿੰਦਗੀ ਕਿਉਂ ਬਰਬਾਦ ਕੀਤੀ।" ਆਈਤਾੜ ਬੋਲਦਾ ਰਿਹਾ। ਲੱਛਾ ਗੁਸੇ ਵਿੱਚ ਆਕੇ ਘਰੋਂ ਨਿਕਲ ਗਿਆ ਤੇ ਸ਼ੀਨੇ ਮਈਏ ਦੇ ਘਰ ਜਾ ਬੈਠਾ। ਸ਼ੀਨੇ ਮਈਏ ਨੇ ਅਗੋਂ ਸ਼ਹਿ ਦੇ ਕੇ ਕਿਹਾ "ਤੂੰ ਡਰ ਨਾ ਲੱਛੇ ਤੇਰੇ ਪਿਉ ਨਾਲ ਮੇਰੀ ਦੁਸ਼ਮਨੀ ਏ। ਤੇਰੇ ਨਾਲ ਤਾਂ ਮੈਨੂੰ ਕੋਈ ਵੈਰ ਨਹੀਂ। ਪੜ੍ਹਾਈ ਵਾਸਤੇ ਜੇ ਤੇਰਾ ਅੱਪਾ ਤੈਨੂੰ ਪੈਸੇ ਨਹੀਂ ਦਿੰਦਾ ਤਾਂ ਕੋਈ ਨਹੀਂ ਮੈਂ ਦੇ ਦਿਆਂਗਾ। ਪੜ੍ਹਕੇ ਨੌਕਰੀ ਤੇ ਲੱਗ ਕੇ ਮੈਨੂੰ ਦੇ ਦੇਈਂ।" ਪਿਉ ਪੁੱਤਰ ਦੀ ਲੜਾਈ ਤੇ ਸ਼ੀਨੇ ਦੀਆਂ ਗਲਾਂ ਨੇ ਬਲੱਦੀ ਤੇ ਮਿੱਟੀ ਦੇ ਤੇਲ ਦਾ ਕੰਮ ਕੀਤਾ। ਸਰਸੋਤੀ ਦਸ ਵਾਰੀ ਉਸਨੂੰ ਬੁਲਾਉਣ ਆਈ। ਸਤਿਆਭਾਮਾ ਸਾਰਾ ਦਿਨ ਰੋਂਦੀ ਰਹੀ। ਪਰ ਲੱਛਾ ਟਸ ਤੋਂ ਮੱਸ ਨਾ ਹੋਇਆ। ਉਸਦਾ ਇਕੋ ਜੁਆਬ ਸੀ "ਜਿਸ ਕਿਸੇ ਦੀਆਂ ਸਿਧੀਆਂ ਪੁਠੀਆਂ ਗਲ ਵਿੱਚ ਆਕੇ ਮੇਰੀ ਬੇਜ਼ਤੀ ਕਰਕੇ ਰਖ ਦਿੰਦੇ ਉ।" ਐਤਕੀਂ ਸਰਸੋਤੀ ਉਸਦੀਆਂ ਝੂਠੀਆਂ ਸਚੀਆਂ ਗਲਾਂ ਵਿੱਚ ਆਉਣ ਲਈ ਤਿਆਰ ਨਹੀਂ ਸੀ।

ਪੁੱਤਰ ਦੇ ਬਿਨਾਂ ਹੀ ਗ੍ਰਹਿ ਪ੍ਰਵੇਸ਼ ਦੀ ਰਸਮ ਪੂਰੀ ਹੋਈ। ਸ਼ੀਨੇ ਮਈਏ ਨੂੰ ਆਈਤਾੜ ਦਾ ਮੌਜੂ ਉਡਾਉਣ ਲਈ ਹੋਰ ਮਸਾਲਾ ਮਿਲ ਗਿਆ। ਨਾਲ ਹੀ ਉਹ ਝਗੜੇ ਦਾ ਅਸਲੀ ਕਾਰਨ ਜਾਨਣ ਲਈ ਲੱਛੇ ਨੂੰ ਟੋਹਦਾ ਰਿਹਾ, ਉਕਸਾਉਂਦਾ ਰਿਹਾ। ਪਰ ਲੱਛੇ ਨੇ ਅਸਲੀ ਗਲ ਦਾ ਪਤਾ ਨਾ ਲੱਗਣ ਦਿਤਾ। ਦੋਸ਼ ਆਪਣੇ ਪਿਉ ਦੇ ਮੱਥੇ ਹੀ ਮੜਦਾ ਰਿਹਾ। ਪਿਉ ਪੁੱਤਰ ਨੂੰ ਵੇਖ ਨਹੀਂ ਸੀ ਸੁਖਾਂਦਾ। ਜੂਨ ਚੜ੍ਹਦਿਆਂ ਸਾਰੇ ਸਾਲ ਲਈ ਲੋੜੀਂਦਾ ਪੈਸਾ ਸ਼ੀਨੇ ਮਈਏ ਕੋਲੋਂ ਉਧਾਰ ਚੁਕਕੇ ਪ੍ਰਨੋਟ ਤੇ ਦਸਤਖਤ ਕਰਕੇ ਮਦਰਾਸ ਚਲਾ ਗਿਆ।

ਨਾਗਵੇਣੀ ਦੀ ਜਿੰਦਗੀ ਨੂੰ ਗ੍ਰਹਿਣ ਲੱਗ ਗਿਆ ਸੀ। ਪਿਛਲੀਆਂ ਛੁਟੀਆਂ ਦੇ ਦਿਨ ਉਸ ਪਤੀ ਨਾਲ ਕਿੰਨੀ ਖੁਸ਼ੀ ਨਾਲ ਬਿਤਾਏ ਸਨ। ਹਸਦਿਆਂ ਖੁਸ਼ੀ ਨਾਲ ਉਸਦੇ ਪੈਰ ਜ਼ਮੀਨ ਤੇ ਨਹੀਂ ਸਨ ਟਿਕਦੇ। ਜਾਣ ਲਗਿਆਂ ਉਸ ਕਿਹਾ ਸੀ "ਦਸੰਬਰ ਦੀਆਂ ਛੁਟੀਆਂ ਵਿੱਚ ਜ਼ਰੂਰ ਆਇਆ ਜੇ।" ਉਸਤੋਂ ਮਗਰੋਂ ਸਿਰਫ਼ ਇਕ ਦੋ ਹੀ ਖਤ ਲਿਖੇ ਸਨ। ਇਕ ਵਿਚ ਉਸ ਲਿਖਿਆ ਸੀ 'ਮੈਨੂੰ ਕਿਹਾ ਦੁਖ ਦਿੱਤਾ, ਮੈਂ ਉਸ ਨਾਲ ਤੜਫ ਰਹੀ ਹਾਂ।' ਦੂਜੇ ਵਿੱਚ ਲਿਖਿਆ ਸੀ 'ਮੈਂ ਹੁਣ ਕਦੀ ਮਾਂ ਨਹੀਂ ਬਣ ਸਕਦੀ। ਐਸੀ ਬੀਮਾਰੀ ਦੇ ਮੂੰਹ ਆਣ ਫ਼ਸੀ ਹਾਂ।' ਅਗੋਂ ਡਾਕਟਰ ਦਾ ਇਲਾਜ ਸ਼ੁਰੂ ਹੋਣ ਤੇ ਉਹ ਹੋਰ ਵੀ ਚਿੰਤਾ ਵਿੱਚ ਡੁੱਬ ਗਈ। ਵਾਸੁਦੇਵ ਦੇ ਦੁਖ ਦੀ ਕੋਈ ਸੀਮਾ ਹੀ ਨਹੀਂ ਸੀ। ਆਪਣੀ ਕੁੜੀ ਨੂੰ ਉਸ ਜੁਆਈ ਤੋਂ ਦੂਰ ਰਖਿਆ। ਤੱਦ ਵੀ ਚਾਰ ਮਹੀਨੇ ਉਸਨੂੰ ਪੈਸੇ ਭੇਜਦਾ ਰਿਹਾ। ਜਦੋਂ ਤਾਂਈ ਗੁਸੇ ਵਿਚ ਆਕੇ ਲੱਛੇ ਨੇ ਲਿਖ ਨਾ ਦਿਤਾ। "ਮੈਨੂੰ ਨਹੀਂ ਇਹ ਪੈਸੇ ਚਾਹੀਦੇ।" ਘਰ ਦਾ ਹਾਲ ਚਾਲ ਸੁਣ ਸਦਾਸ਼ਿਵ ਨੇ ਚੰਗੀ ਤਰ੍ਹਾਂ ਲੱਛੇ ਦੀ ਲਾਹ ਪਾਹ ਕੀਤੀ। ਇਸ ਤਰ੍ਹਾਂ ਸਾਰਿਆਂ ਨਾਲ ਲੱਛੇ ਦਾ ਵੈਰ ਪੈ ਗਿਆ। ਨਾਗਵੇਣੀ ਬੈਠੀ-ਬੈਠੀ ਕਈ ਵਾਰੀ ਕਹਿੰਦੀ "ਮੇਰਾ ਜੀਵਨ ਤਬਾਹ ਕਰਨ ਆਇਆ ਸੀ ਉਹ।"

ਹੁਣ ਛੇ ਮਹੀਨਿਆਂ ਬਾਦ ਨਾਗਵੇਣੀ ਦੀ ਹਾਲਤ ਕੁੱਝ ਸੁਧਰੀ ਸੀ। ਪਰ ਚਿਹਰੇ ਤੇ ਰੌਣਕ ਨਹੀਂ ਸੀ ਮੁੜੀ। ਕਈ ਵਾਰੀ ਬੈਠੀ ਬੈਠੀ ਸੋਚਦੀ ਉਸਤੋਂ ਬਿੱਨਾਂ ਮੇਰਾ ਹੋਰ ਕੌਣ ਏ। ਉਸਨੂੰ ਛਡਕੇ ਮੈਂ ਕਿਥੇ ਜਾਵਾਂਗੀ। ਸੋਚਕੇ ਉਹ ਲੱਛੇ ਨੂੰ ਚਿਠੀ ਲਿਖ ਸਾਰਿਆਂ ਵਲੋਂ ਉਸ ਕੋਲੋਂ ਮਾਫੀ ਮੰਗਣ ਲਈ ਸੋਚਣ ਲਗੀ। ਏਨੇ ਵਿੱਚ ਈਰੋਡੀ ਤੋਂ ਚਿਠੀ ਆਈ। "ਪਿਛਲੀਆਂ ਛੁਟੀਆਂ ਵਿੱਚ ਆਈਤਾੜ ਇਥੇ ਆਇਆ ਸੀ। ਆਈਤਾੜ ਤੇ ਲੱਛੇ ਵਿੱਚ ਝਗੜਾ ਹੋ ਗਿਐ।" ਨਰਾਇਣ ਨੇ ਉਸਦੇ ਪਿਤਾ ਵਲ ਸਾਰੀ ਗਲ ਲਿਖ ਘੱਲੀ। "ਇਹ ਮੁੰਡਾ ਸਚੀਂ ਮੁਚੀਂ ਹਥੋਂ ਨਿਕਲ ਗਿਐ। ਇਸਦੇ ਬਾਰੇ ਕੁੱਛ ਵੀ ਨਹੀਂ ਕੀਤਾ ਜਾ ਸਕਦਾ।" ਵਾਸੁਦੇਵ ਦੁਖੀ ਹੋਕੇ ਕਹਿੰਦਾ। ਉਸਦੀ ਪਤਨੀ ਵੀ ਪਤੀ ਦੀ ਚਿੰਤਾ ਵਿੱਚ ਰਲ ਗਈ ਸੀ। ਨਾਗਵੇਣੀ ਕੱਲੀ ਬੈਠੀ ਸੁੰਨੀਆਂ ਅਖਾਂ ਨਾਲ ਅਕਾਸ਼ ਵਲ ਤਕਦੀ ਰਹਿੰਦੀ।

ਉਧਰ ਲੱਛਾ ਮਦਰਾਸ ਵਿੱਚ ਉਧਾਰ ਚੁੱਕੇ ਪੈਸੇ ਨਾਲ ਅਵਾਰਾਗਰਦੀ ਤੇ ਮਜ਼ੇ ਕਰ ਰਿਹਾ ਸੀ। ਏਨਾਂ ਹੀ ਨਹੀਂ ਕਈ ਵਾਰੀ ਪਿਉ ਨੂੰ ਪੈਸੇ ਘਲੱਣ ਲਈ ਚਿੱਠੀ ਲਿਖਣੋਂ ਵੀ ਨਾ ਡਰਦਾ। ਆਈਤਾੜ ਲਈ ਇਸ ਉਮਰ ਵਿੱਚ ਇਹ ਕੁੱਝ ਸਹਿਣਾ ਵਸੋਂ ਬਾਹਰ ਸੀ। ਉਸ ਇਕ ਦਿਨ ਵਕੀਲ ਵਾਸੁਦੇਵ ਨੂੰ ਇਕ ਹੋਰ ਚਿਠੀ ਲਿਖ ਘੱਲੀ "ਮੇਰੀ ਖੋਟੀ ਕਿਸਮਤ ਕਰਕੇ ਤੁਹਾਡੀ ਕੁੜੀ ਦੀ ਅਜ ਇਹ ਦੁਰਦਸ਼ਾ ਹੋਈ ਏ। ਉਸ ਨਿਕੰਮੇ ਰਾਹੋਂ ਭੱਟਕੇ ਨੂੰ ਸਿਧੇ ਰਾਹ ਪਾਉਣਾ ਤੁਹਾਡੇ ਵੀ ਵੱਸ ਦੀ ਗਲ ਨਹੀਂ ਹੋਣੀ। ਠੀਕ ਏ ਜੋ ਭਾਗਾਂ ਵਿੱਚ ਲਿਖਿਐ ਉਹ ਹੋਕੇ

ਰਹਿਣੈਂ। ਤੁਹਾਨੂੰ ਜੇ ਮਨਜ਼ੂਰ ਹੋਵੇ ਤਾਂ—ਇਕ ਗਲ ਮੈਂ ਤੁਹਾਨੂੰ ਦਸਣੀ ਚਹੁੰਨਾਂ। ਮੇਰੀ ਨੂੰਹ ਨੂੰ ਕਿਸੇ ਕਿਸਮ ਦੀ ਕੋਈ ਤਕਲੀਫ਼ ਨਾ ਹੋਵੇ ਇਸਦਾ ਮੈਂ ਇੰਤਜ਼ਾਮ ਕਰ ਦਿਤਾ ਏ। ਮੇਰਾ ਜਾਇਦਾਦ ਦਾ ਬਹੁਤਾ ਹਿੱਸਾ ਮੇਰਾ ਆਪਣਾ ਕਮਾਇਆ ਹੋਇਆ ਏ। ਪੁੱਤਰ ਦਾ ਮੂੰਹ ਵੇਖਣ ਦੀ ਖਾਹਿਸ਼ ਮੁੱਕ ਗਈ ਏ। ਨੂੰਹ ਦਾ ਮੂੰਹ ਵੇਖ ਸਕਣ ਦਾ ਮੌਕਾ ਦਿਉਗੇ।" ਬੇਨਤੀ ਭਰਿਆ ਉਸ ਖਤ ਲਿਖਿਆ।

ਵਕੀਲ ਦਸੰਬਰ ਵਿੱਚ ਵੱਡੇ ਦਿਨਾਂ ਦੀਆਂ ਛੁਟੀਆਂ ਵਿੱਚ ਕੁੜੀ ਨੂੰ ਲੈਕੇ ਪਿੰਡ ਆਇਆ। ਅਗਲੇ ਦਿਨ ਹੀ ਨਾਗਵੇਣੀ ਨੂੰ ਨਾਲ ਲੈਕੇ ਆਈਤਾੜ ਨੂੰ ਮਿਲਣ ਲਈ ਆ ਗਿਆ। ਆਈਤਾੜ ਨੇ ਬੜੇ ਦੁਖ ਨਾਲ ਰੋਂਦਿਆਂ ਰੋਂਦਿਆਂ ਉਹਨਾਂ ਦੀ ਆਉਭਗਤ ਕੀਤੀ। "ਦੇਖੋ ਇਹ ਮਕਾਨ. ਇਹ ਚੁਬਾਰਾ, ਇਹ ਕੋਠਾ ਸਭ ਕੁੱਝ ਕਿਸ ਦਾ ਏ। ਮੈਂ ਤਾਂ ਹੁਣ ਕੁੱਝ ਦਿਨਾਂ ਦਾ ਪ੍ਰਾਹੁਣਾ ਹੀ ਹਾਂ।' ਆਈਤਾੜ ਕੋਲ ਸਤਿਆਭਾਮਾ ਵੀ ਆਕੇ ਖਲੋ ਗਈ। ਨੂੰਹ ਨੂੰ ਵੇਖ ਉਹ ਵੀ ਰੋ ਪਈ। "ਆ ਬੱਚੀਏ।" ਨਾਗਵੇਣੀ ਨੇ ਸੱਸ ਨੂੰ ਮੱਥਾ ਟੇਕਿਆ। ਵਕੀਲ ਕਹਿਣ ਲੱਗਾ। "ਤੁਹਾਡੀ ਨੂੰਹ ਏ ਜੇ ਤੁਸੀ ਕੋਲ ਰਖਣਾ ਚਾਹੋ ਤਾਂ ਰਖ ਲਵੋ। ਪੁੱਤਰ ਬਾਰੇ ਸੋਚ ਸੋਚਕੇ ਰੋਣ ਦਾ ਕੋਈ ਲਾਭ ਨਹੀਂ।"

"ਤੁਸੀਂ ਠੀਕ ਆਖਦੇ ਉ। ਜੋ ਕੁੱਝ ਭਾਗਾਂ ਵਿੱਚ ਲਿਖਿਐ ਉਹੋ ਹੀ ਹੋਣੈ। ਉਹ ਤਾਂ ਨਹੀਂ ਮੇਟਿਆ ਜਾ ਸਕਦਾ। ਆਪਣੀ ਜਾਇਦਾਦ ਦਾ ਤਿੰਨ ਚੁਥਾਈ ਹਿੱਸਾ ਮੈਂ ਨੂੰਹ ਦੇ ਨਾਂ ਲੁਆ ਰਿਹਾ ਹਾਂ। ਕੁੱਝ ਥੋਹੜਾ ਜਿਹਾ ਹਿੱਸਾ ਆਪਣੀ ਧੀ ਸੁੱਬੀ ਨੂੰ ਦੇ ਰਿਹਾਂ। ਜੋ ਕੁੱਝ ਮੇਰਾ ਦਾਦਾ ਮੇਰੇ ਲਈ ਛੱਡ ਗਿਆ ਸੀ ਉਸਨੂੰ ਮੈਂ ਹੱਥ ਨਹੀਂ ਲਾਇਆ। ਉਹ ਸਭ.ਲੱਛੇ ਦਾ ਏ। ਚਾਹੇ ਉਸਨੂੰ ਖਾਏ ਯਾਂ ਵੇਚੇ। ਇਸ ਨਵੇਂ ਘਰ ਦੇ ਖਪਰੈਲ ਭਾਂਵੇ ਲਾਹ ਲਾਹ ਸੁੱਟੇ।"

ਉਹ ਸਾਰਾ ਦਿਨ ਵਕੀਲ ਹੁਰੀਂ ਕੁੜਮਾਂ ਦੇ ਘਰ ਹੀ ਰਹੇ। ਵਾਪਸ ਆਉਣ ਲਗੇ ਤਾਂ ਨਾਗਵੇਂਣੀ ਕਹਿਣ ਲਗੀ। "ਮੈਂ ਕੁਝ ਦਿਨ ਇਥੇ ਹੀ ਠਹਿਰਾਂਗੀ।" ਵਕੀਲ ਹੁਰੀਂ ਭਰੀਆਂ ਹੋਈਆਂ ਅੱਖਾਂ ਨਾਲ ਉਥੋਂ ਤੁਰ ਪਏ।

ਹੁਣ ਨਾਗਵੇਣੀ ਹੀ ਆਈਤਾੜ ਦਾ ਪੁੱਤਰ ਸੀ। ਪੜੀ ਲਿਖੀ, ਅਮੀਰ ਮਾਪਿਆਂ ਦੀ ਧੀ, ਪਰ ਉਸਦੀ ਨਮਰਤਾ ਹਦੋਂ ਬਾਹਰੀ ਸੀ। ਸਰਸੋਤੀ ਤੇ ਸਤਿਆਭਾਮਾ ਦੋਵੇਂ ਉਸਨੂੰ ਹੌਂਸਲਾ ਦਿੰਦੀਆਂ ਰਹਿੰਦੀਆਂ। "ਬ੍ਰਹਮਾ ਨੇ ਜੋ ਮੱਥੇ ਵਿੱਚ ਲਿਖ ਦਿਤਾ ਏ, ਉਹ ਕੌਣ ਮੇਟ ਸਕਦਾ ਏ। ਮੇਰੇ ਵਲ ਵੇਖ" ਸਰਸੋਤੀ ਕਹਿੰਦੀ। ਸਭ ਦੁਖਿਆਰੀਆਂ ਵਾਂਗ ਉਹ ਵੀ ਦੁਖੀ ਸੀ। ਸੋਚਕੇ ਨਾਗਵੇਣੀ ਚਿੰਤਾ ਵਿੱਚ ਡੁਬ ਜਾਂਦੀ।

ਆਈਤਾੜ ਅਖੀਰਲੀ ਵਾਰ ਘਰੋਂ ਬਾਹਰ ਨਿਕਲਿਆ ਸੀ ਮਘੱਰ ਦੀ ਸੰਗਰਾਂਦ ਨੂੰ—ਉਹ ਸਾਰੇ ਗਏ ਸਨ ਸਾਲਿੰਗਰਾਮ ਆਪਣੇ ਕੁਲ ਦੇਵਤੇ ਦੇ ਦਰਸ਼ਨ

ਕਰਨ। ਉਥੇ ਉਸ ਰਬ ਅੱਗੇ ਉਲਾਹਮਾ ਕਢਿਆ ਸੀ "ਹੇ ਭਗਵਾਨ ਮੇਰੇ ਲੱਛੇ ਨੂੰ ਤੂੰ ਮਾੜੀ ਜਿਹੀ ਬੁੱਧੀ ਵੀ ਨਾ ਦਿੱਤੀ।" ਕਹਿਕੇ ਉਹ ਬੜਾ ਦੁਖੀ ਹੋ ਗਿਆ। ਉਥੋਂ ਵਾਪਸ ਆਇਆ ਤਾਂ ਬੁਖਾਰ ਚੜ ਗਿਆ। ਮਹੀਨਾ ਲੰਘ ਗਿਆ, ਦੋ ਮਹੀਨੇ ਲੰਘ ਗਏ। ਹਲਕਾ ਜਿਹਾ ਬੁਖਾਰ ਸੀ, ਪਰ ਉਸਦਾ ਸਰੀਰ ਦਿਨੋ ਦਿਨ ਨਿਘੱਰਦਾ ਜਾਂਦਾ ਸੀ। ਅਪ੍ਰੈਲ ਦਾ ਮਹੀਨਾ ਚੜ੍ਹ ਗਿਆ। ਲੱਛਾ ਬੀ.ਏ. ਦਾ ਇਮਤਿਹਾਨ ਦੇ ਕੇ ਪਿੰਡ ਵਾਪਸ ਆ ਗਿਆ। ਉਸਨੂੰ ਪਤਾ ਲਗ ਗਿਆ ਸੀ ਕਿ ਪਿਉ ਮੰਜੀ ਤੇ ਪਿਆ ਸੀ। ਤਦ ਵੀ ਸ਼ੀਨੇ ਮਈਏ ਦੇ ਘਰ ਚਲਾ ਗਿਆ। ਸਰਸੋਤੀ ਕਹਿਣ ਲਗੀ "ਉਸਨੂੰ ਬੁਲਾ ਲਿਆਵਾਂ।" "ਮੈਨੂੰ ਉਸਨੂੰ ਮਿਲਣ ਵਿੱਚ ਕੋਈ ਇਤਰਾਜ ਨਹੀਂ। ਪਰ ਉਹ ਬਗਾਨਿਆਂ ਦੇ ਘਰ ਜਾ ਟਿਕਿਐ। ਅਖੀਰ ਵੇਲੇ ਉਸਨੂੰ ਕੋਈ ਮੱਤ ਦੀ ਗਲ ਦਸਦਾ। ਕੋਈ ਅਕਲ ਦਿੰਦਾ। ਸ਼ੀਨੇ ਮਈਏ ਨਾਲ ਜਾ ਰਲੇ ਨਾਲ ਕੋਈ ਗਲ ਕਰਨ ਦੀ ਇੱਛਾ ਨਹੀਂ।"

ਚੇਤਰ ਦੀ ਮਸਿਆ ਆ ਗਈ। ਆਈਤਾੜ ਦੇ ਘਰ ਹਨੇਰਾ ਛਾ ਗਿਆ। ਉਸ ਦਿਨ ਸਵੇਰੇ ਸਰਸੋਤੀ, ਸਤਿਆ, ਨਾਗਵੇਣੀ ਵਾਰੀ-ਵਾਰੀ ਸਮੁੰਦਰ ਵਿੱਚ ਜਾਕੇ ਨਹਾਕੇ ਆਈਆਂ। ਸਹੁਰੇ ਦੀ ਸੇਵਾ ਕਰਨੀ ਨਾਗਵੇਣੀ ਵਾਸਤੇ ਇਕ ਸ਼ਰਧਾ ਤੇ ਪਿਆਰ ਭਰਿਆ ਕੰਮ ਸੀ। ਆਈਤਾੜ ਇਕ ਛੋਟੇ ਬੱਚੇ ਵਾਂਗ ਸੀ। ਮਸਿਆ ਦੇ ਦਿਨ ਉਸਦਾ ਬੁਖਾਰ ਬੜਾ ਵੱਧ ਗਿਆ। ਕਈ ਵਾਰੀ ਉਸਤੇ ਬੇਹੋਸ਼ੀ ਛਾ ਜਾਂਦੀ। ਇਹ ਵੇਖ ਨਾਗਵੇਣੀ ਰੋਂਦੀ ਹੋਈ ਬੋਲੀ "ਮਾਵਾ ਮੈਂ ਜਾਕੇ ਉਹਨਾਂ ਨੂੰ ਬੁਲਾ ਲਿਆਵਾਂ।" ਨੂੰਹ ਦੇ ਹੰਝੂ ਵੇਖ ਬੁਢੇ ਦਾ ਮਨ ਪਿਘਲ ਗਿਆ। "ਤੇਰੇ ਕਹਿਣ ਨਾਲ ਉਹ ਕਿਤੇ ਆਉਂਦਾ ਪਿਆ ਏ। ਤੇਰੇ ਤੋਂ ਵੱਡਾ ਉਥੇ ਸ਼ੀਨਾ ਮਈਆ ਬੈਠੇ।" ਨਾਗਵੇਣੀ ਦੇ ਕਦਮ ਉਥੇ ਹੀ ਰੁਕ ਗਏ।

ਮਸਿਆ ਨਹਾਉਣ ਆਇਆਂ ਨੂੰ ਪਤਾ ਲੱਗਾ ਆਈਤਾੜ ਬੜਾ ਬੀਮਾਰ ਸੀ। ਇਹ ਖਬਰ ਸਭ ਪਾਸੇ ਫ਼ੈਲ ਗਈ। ਨਹਾਉਣ ਲਈ ਆਏ ਕਈ ਨਹਾਕੇ ਉਸਨੂੰ ਵੇਖਣ ਜਾਂਦੇ। ਸੁੱਬਾਰਾਏ ਉਪਾਧਿਆ ਕਹਿਣ ਲੱਗਾ "ਜੇ ਆਈਤਾੜ ਅਜ ਦਾ ਦਿਨ ਕਢ ਗਿਆ ਤਾਂ ਹੋਰ ਚਾਰ ਸਾਲ ਜੀਅ ਜਾਏਗਾ।" ਸ਼ੀਨੇ ਮਈਏ ਨੂੰ ਇਹ ਖਬਰ ਪਤਾ ਲਗੀ ਤਾਂ ਉਸਦਾ ਮਨ ਛਟਪਟਾ ਉਠਿਆ। ਉਹ ਸੋਚਣ ਲੱਗਾ ਭਾਂਵੇ ਆਈਤਾੜ ਉਸਦਾ ਕਿੰਨਾ ਦੁਸ਼ਮਣ ਸੀ ਐਸ ਵੇਲੇ ਉਸਨੂੰ ਸਾਰੀ ਦੁਸ਼ਮਣੀ ਭੁਲਾ ਦੇਣੀ ਚਾਹੀਦੀ ਏ। ਸਮੁੰਦਰ ਵਿਚੋਂ ਨਹਾਕੇ ਉਹ ਘਰ ਵਲ ਗਿਆ ਪਰ ਫ਼ਿਰ ਉਥੋਂ ਮੁੜ ਆਇਆ ਤੇ ਆਈਤਾੜ ਦੇ ਘਰ ਚਲਾ ਗਿਆ। ਆਈਤਾੜ ਨੂੰ ਥੋਹੜੀ ਹੋਸ਼ ਆਈ ਤਾਂ ਉਸਨੂੰ ਸਾਹਮਣੇ ਸ਼ੀਨਾ ਮਈਆ ਦਿਸਿਆ। "ਕੌਣ ਸ਼ੀਨਾ ਏਂ?" "ਆਹੋ ਆਈਤਾੜ" ਅਗੋਂ ਉਸ ਜੁਆਬ ਦਿਤਾ। "ਮੇਰੇ ਮਰਨ ਮਗਰੋਂ ਦੁਸ਼ਮਣੀ ਭੁਲਾ ਮੇਰੇ ਪੁੱਤਰ ਨੂੰ ਮੱਤ ਦੇਵੇਂਗਾ।"

ਸ਼ੀਨਾ ਮਈਆ ਵੀ ਪੁਤਰਾਂ ਵਾਲਾ ਸੀ। ਆਈਤਾੜ ਦੇ ਪੈਰ ਫੜਕੇ ਕਹਿਣ

ਲੱਗਾ "ਮੈਂ ਜੋ ਕੁੱਝ ਤੈਨੂੰ ਕਿਹਾ ਉਸ ਲਈ ਮੈਨੂੰ ਮਾਫ ਕਰ ਦੇਈਂ।" ਇਸਤੋਂ ਮਗਰੋਂ ਉਹ ਕਿਹੋ ਜਿਹਾ ਰਿਹਾ ਉਹ ਵਖਰੀ ਗਲ ਏ ਪਰ ਉਸ ਵੇਲੇ ਮਰਦੇ ਹੋਏ ਆਈਤਾੜ ਦੇ ਸਾਹਮਣੇ ਉਹ ਸੱਚਾ ਸੁੱਚਾ ਬਣ ਰਿਹਾ ਸੀ। ਕਿੰਨੇ ਚਿਰ ਤੋਂ ਇਕ ਦੂਜੇ ਦੇ ਚਿਹਰੇ ਤੇ ਉਕਰੀ ਹੋਈ ਘਿਰਣਾਂ ਵੇਖਦੀਆਂ ਅੱਖਾਂ ਅਜ ਸਨੇਹ ਤੇ ਪਿਆਰ ਉਕਰਿਆ ਹੋਇਆ ਵੇਖ ਰਹੀਆਂ ਸਨ।

ਨਾਗਵੇਣੀ ਨੇ ਭੱਜਕੇ ਸਾਰੀ ਗਲ ਸਰਸੋਤੀ ਨੂੰ ਜਾ ਦਸੀ। ਸਰਸੋਤੀ ਉਸਨੂੰ ਨਾਲ ਲੈਕੇ ਸ਼ੀਨੇ ਮਈਏ ਦੇ ਘਰ ਅਗੇ ਜਾ ਖਲੋਤੀ। ਨਾਗਵੇਣੀ ਅੰਦਰ ਗਈ। ਅਗੇ ਵੱਡੇ ਬੂਹੇ ਕੋਲ ਹੀ ਲੱਛਾ ਬੈਠਾ ਹੋਇਆ ਸੀ। ਨਾਗਵੇਣੀ ਨੂੰ ਵੇਖ ਬੋਲਿਆ "ਇਥੇ ਕਿਉਂ ਆਈ ਏਂ" ਤੇ ਫਿਰ ਉਸਦਾ ਹੰਝੂਆਂ ਭਿਜਿਆ ਚਿਹਰਾ ਵੇਖਕੇ ਬੋਲਿਆ "ਕੀ ਗਲ ਏ?" "ਮੌਤ ਦੇ ਕੰਢੇ ਤੇ ਪਏ ਅੱਪਾ ਨੂੰ ਮਿਲਣਾ ਵੀ ਨਹੀਂ।" ਉਹ ਬੋਲੀ। ਲੱਛਾ ਉਸਦੇ ਪਿਛੇ-ਪਿਛੇ ਆ ਗਿਆ। ਸਾਰੇ ਘਰ ਵਲ ਟੁਰ ਪਏ। ਲੱਛਾ; ਘਰ ਦੇ ਬਾਹਰ ਜਾਕੇ ਖਲੋ ਗਿਆ। ਉਸ ਵਿਚ ਦਹਿਲੀਜ਼ ਟਪਣ ਦੀ ਹਿੰਮਤ ਨਹੀਂ ਸੀ। ਨਾਗਵੇਣੀ ਸਹੁਰੇ ਕੋਲ ਜਾਕੇ ਕਹਿਣ ਲੱਗੀ "ਉਹ ਆ ਗਏ ਨੇ, ਅੰਦਰ ਆ ਜਾਣ? ਤੁਸੀਂ ਗੁੱਸਾ ਨਾ ਕਰਨਾ।" "ਪੁੱਤਰੀ ਤੈਨੂੰ ਵੇਖ, ਤੇਰੀ ਵਰਗੀ ਲਕਸ਼ਮੀ ਸਾਹਮਣੇ ਮੈਂ ਕਿਵੇਂ ਗੁੱਸਾ ਕਰ ਸਕਨਾਂ।" ਰੋਂਦੀ ਵਿਲਕਦੀ ਨਾਗਵੇਣੀ ਦਹਿਲੀਜ਼ ਕੋਲ ਗਈ ਤੇ ਪਤੀ ਦਾ ਹੱਥ ਫੜ ਉਸਨੂੰ ਆਈਤਾੜ ਸਾਹਮਣੇ ਲੈ ਆਈ। ਲੱਛੇ ਦਾ ਦਿਮਾਗ ਚੱਕਰਾ ਗਿਆ। ਸ਼ੀਨੇ ਮਈਏ ਨੂੰ ਉਥੇ ਵੇਖ ਉਸਦੇ ਚਿਹਰੇ ਤੋਂ ਰੰਗਤ ਹੀ ਉਡ ਗਈ। ਮਈਆ ਬੋਲਿਆ "ਲੱਛੇ ਖਿਉ ਦੇ ਪੈਰ ਫੜ। ਮੇਰੀ ਉਸਦੀ ਦੁਸ਼ਮਣੀ ਮੁੱਕ ਗਈ ਏ। ਤੂੰ ਮਨੋਂ ਸਭ ਵੈਰ ਵਿਰੋਧ ਕੱਢ ਦੇਹ। ਨਹੀਂ ਤਾਂ ਭਗਵਾਨ ਤੈਨੂੰ ਕਦੀ ਨਹੀਂ ਮਾਫ਼ ਕਰਨ ਲੱਗਾ।" ਲੱਛਾ ਉਥੇ ਹੀ ਢੇਰੀ ਹੋ ਗਿਆ।

ਆਈਤਾੜ ਉਹ ਰਾਤ ਕਦੀ ਹੋਸ਼ ਤੇ ਕਦੀ ਬੇਹੋਸ਼ੀ ਵਿੱਚ ਰਿਹਾ। ਸਭ ਤਰ੍ਹਾਂ ਦੇ ਦਾਨ, ਉਸਨੂੰ ਹੋਸ਼ ਰਹਿੰਦਿਆਂ ਹੀ ਦੇ ਦਿਤੇ ਗਏ ਸਨ। "ਤੈਨੂੰ ਕੁਝ ਕਹਿਣ ਸਮਝਾਉਣ ਦੀ ਸ਼ਕਤੀ ਮੇਰੇ ਵਿੱਚ ਨਹੀਂ। ਸਿਰਫ਼ ਏਨਾਂ ਹੀ ਕਹਿਣਾ ਜਿਸਦਾ ਹੱਥ ਫੜਿਆ ਈ ਉਸਦੀ ਇਜ਼ੱਤ ਨਾਲ ਦੇਖ ਭਾਲ ਕਰ। ਤੇਰੇ ਤੇ ਭਰੋਸਾ ਨਾ ਹੋਣ ਕਰਕੇ ਮੈਂ ਸਭ ਕੁੱਝ ਉਸਦੇ ਨਾਂ ਲੁਆ ਦਿੱਤਾ ਏ।" ਲੱਛਾ ਚੁਪ ਚਾਪ ਸੁਣਦਾ ਰਿਹਾ। ਆਈਤਾੜ ਅਗਲੇ ਦਿਨ ਪੂਰਾ ਹੋ ਗਿਆ। ਪਾਰੋਤੀ ਦੀ ਮੌਤ ਨਾਲ ਅਧਮੋਈ ਹੋਈ ਸਰਸੋਤੀ ਉੱਕਾ ਹੀ ਬੇਹਾਲ ਹੋ ਗਈ ਸੀ। ਸਾਕ ਸੰਬੰਧੀਆਂ ਨੂੰ ਪਤਾ ਲਗਾ ਤਾਂ ਉਹ ਆ ਗਏ। ਸੁੱਬੀ ਭੱਜੀ ਆਈ। ਸ਼ੀਨੇ ਮਈਏ ਨੂੰ ਆਈਤਾੜ ਦੀ ਅਰਥੀ ਨੂੰ ਮੋਢਾ ਦਿੰਦਿਆਂ ਵੇਖ ਉਸਦੇ ਵੈਰੀਆਂ ਨੇ ਵੀ ਉਸਨੂੰ ਮਾਫ਼ ਕਰ ਦਿਤਾ। ਉਸ ਦਿਨ ਸਿਰਫ਼ ਇਕ ਸਰਸੋਤੀ ਸੀ ਜਿਸਦੀਆਂ ਅਖਾਂ ਵਿਚੋਂ ਇਕ ਹੰਝੂ ਵੀ ਨਹੀਂ ਸੀ ਡਿੱਗਾ। ਉਸਦੇ ਅਥਰੂ ਮੁੱਕ ਗਏ ਸਨ। ਬੋਲਣਾ ਤਾਂ ਉਸਦਾ ਪਹਿਲਾਂ ਹੀ

ਬੰਦ ਹੋ ਗਿਆ ਸੀ। ਉਸ ਦਿਨ ਤੋਂ ਲੈਕੇ ਕਿੰਨੇ ਦਿਨਾਂ ਤਾਂਈ ਉਹ ਬਿਨਾਂ ਬੋਲੇ ਬੁਲ੍ਹ ਟੁਕਦੀ ਤੁਰੀ ਫਿਰਦੀ ਰਹੀ।

ਘਰ ਵਿੱਚ ਆਪਣੀ ਮਾਂ ਭੈਣ ਤੇ ਪਤਨੀ ਦਾ ਰੋਣਾ ਵੇਖਕੇ ਲੱਛਾ ਆਪਣਾ ਵੇਦਾਂਤ ਸੁਣਾਂਦਾ। "ਇਹ ਸੰਸਾਰ ਨਰਕ ਏ। ਇਥੇ ਦਸ ਸੁਖਾਂ ਦੇ ਬਦਲੇ ਸੌ ਦੁਖ ਨੇ।" ਪਰ ਮੁਹਾਵਰੇ ਦੀ ਗਲ ਵਾਂਗ ਉਸਦਾ ਵੇਦਾਂਤ ਸਿਰਫ਼ ਸ਼ਮਸਾਨ ਘਾਟ ਤਾਂਈ ਹੀ ਸੀ। ਪਿਉ ਦੀ ਕਿਰਿਆ ਕਰਮ ਮੁੱਕ ਗਈ। ਘਰ ਆਈ ਭੈਣ ਭਣਵਈਆ ਤੇ ਹੋਰ ਰਿਸ਼ਤੇਦਾਰ ਸਾਰੇ ਚਲੇ ਗਏ। ਉਸਦਾ ਮਨ ਮੌਤ ਨੂੰ ਭੁਲ ਗਿਆ। ਉਸਨੂੰ ਘਰ ਵਿੱਚ ਸਚਮੁਚ ਹਨੇਰਾ ਛਾਇਆ ਦਿਸਦਾ। ਪਰ ਹੁਣ ਉਸਦਾ ਮਨ ਸ਼ੀਨੇ ਮਈਏ ਦੇ ਘਰ ਜਾਣ ਨੂੰ ਵੀ ਨਹੀਂ ਸੀ ਕਰਦਾ। ਉਸਦੇ ਤੇ ਉਸਦੇ ਪਿਤਾ ਵਿਚਕਾਰ ਦੁਸ਼ਮਣੀ ਕਰਾਉਣ ਵਾਲਾ ਉਹੀ ਸੀ। ਇਹੋ ਜਿਹੇ ਦੇ ਘਰ ਜਾਕੇ ਵੀ ਕੀ ਖੁਸ਼ੀ ਮਿਲ ਸਕਦੀ ਸੀ। ਨਾਗਵੇਣੀ ਨਾਲ ਵੀ ਪਹਿਲਾਂ ਵਾਂਗ ਗਲਬਾਤ ਕਰਨ ਦਾ ਕੋਈ ਉਤਸ਼ਾਹ ਨਹੀ ਸੀ। ਉਹ ਵੀ ਉਸਨੂੰ ਹੋਰਨਾਂ ਵਾਂਗ ਬਾਹਰੋਂ ਆਈ ਮਹਿਮਾਨ ਹੀ ਦਿਸ਼ਦੀ। ਉਸਦੇ ਪਿਤਾ ਨਾਲ਼ ਹੋਈ ਦੁਸ਼ਮਣੀ ਵੀ ਉਹ ਉਸੇ ਤੇ ਕਢਦਾ। ਨਾਗਵੇਣੀ ਅਜਿਹੀ ਯੁਵਤੀ ਸੀ ਜੋ ਆਪਣੇ ਭਵਿਖ ਤੋਂ ਉੱਕਾ ਅਨਜਾਣ ਸੀ। ਕਈ ਵਾਰਾਂ ਉਹ ਆਪਣੇ ਨਾਲ ਹੋਈਆਂ ਬੇਇਨਸਾਫ਼ੀਆਂ ਤੇ ਵਧੀਕੀਆਂ ਨੂੰ ਭੁਲ ਲੱਛੇ ਨਾਲ ਗਲ ਬਾਤ ਕਰਨ ਲਗ ਪੈਂਦੀ। ਅਗਲੇ ਹੀ ਪਲ ਉਸਨੂੰ ਖਿਆਲ ਆਉਂਦਾ ਮੈਂ ਮੁੜ ਆਪਣੇ ਆਪਨੂੰ ਨਰਕ ਯਾਤਨਾ ਵੱਲ ਧੱਕ ਰਹੀ ਹਾਂ। ਸੋਚਕੇ ਉਹ ਉਦਾਸ ਹੋ ਜਾਂਦੀ। ਉਸਦਾ ਉਤਰਿਆ ਹੋਇਆ ਚਿਹਰਾ ਵੇਖ ਸਰਸੋਤੀ ਤੇ ਸਤਿਆਭਾਮਾ ਲੱਛੇ ਦੀਆਂ ਕਰਤੂਤਾਂ ਬਾਰੇ ਸੋਚ ਸੋਚ ਦੁਖੀ ਹੁੰਦੀਆਂ।

ਲੱਛੇ ਨੇ ਆਪਣੀ ਕਾਮ ਤ੍ਰਿਪਤੀ ਘਰੋਂ ਬਾਹਰ ਪੂਰੀ ਕਰਨੀ ਸਿਖ ਲਈ ਸੀ। ਛੁਟੀਆਂ ਵਿੱਚ ਕਿਟੂ ਉਪਾਧਿਆ ਵੀ ਪਿੰਡ ਆਇਆ ਹੋਇਆ ਸੀ। ਉਸਨੂੰ ਪਤਾ ਸੀ। ਸੋ ਜਲਜਾ ਦਾ ਪ੍ਰੇਮ ਪ੍ਰਾਪਤ ਕਰਨ ਲਈ ਉਸ ਯਤਨ ਕਰਨਾ ਸ਼ੁਰੂ ਕਰ ਦਿਤਾ।

ਬੀ.ਏ. ਦਾ ਨਤੀਜਾ ਨਿਕਲ ਆਇਆ। ਬੀ.ਏ. ਵਿਚੋਂ ਪਾਸ ਹੋਣ ਦੀ ਲੱਛੇ ਨੂੰ ਬੜੀ ਖੁਸ਼ੀ ਹੋਈ। ਅਗੋਂ ਕੀ ਕਰੇ? ਪਿੰਡ ਦੇ ਇਸ ਨਰਕ ਵਿੱਚ ਰਹਿਣਾ ਉਸਦੇ ਵੱਸ ਦੀ ਗਲ ਨਹੀਂ ਸੀ। ਅਗੋਂ ਪੜੇ ਜਾਂ ਨੌਕਰੀ ਲੱਭੇ? ਉਸਨੂੰ ਕੋਈ ਸਾਫ਼ ਰਾਹ ਨਹੀਂ ਸੀ ਦਿਸਦਾ। ਅਖੀਰ ਉਸ ਫ਼ੈਸਲਾ ਕੀਤਾ ਤੇ ਕਹਿਣ ਲੱਗਾ "ਅੰਮਾ ਤੁਸੀਂ ਸਾਰੇ ਇਥੇ ਪਿੰਡ ਵਿੱਚ ਹੀ ਰਹੋ। ਅੱਪਾ ਨੇ ਵਸੀਅਤ ਕਰਕੇ ਤੁਹਾਡਾ ਸਾਰਿਆਂ ਲਈ ਕੰਮ ਸੌਖਾ ਕਰ ਦਿਤਾ ਏ। ਮੇਰੀ ਤਾਂ ਇਸ ਘਰ ਵਿੱਚ ਕੋਈ ਕਦਰ ਨਹੀਂ ਰਹਿ ਗਈ। ਮੈਂ ਨਾਗਵੇਣੀ ਕੋਲੋਂ ਭਿਖਿਆ ਮੰਗਕੇ ਇਥੇ ਨਹੀਂ ਰਹਿ ਸਕਦਾ। ਮੇਰਾ ਬੀ.ਏ. ਪਾਸ ਕਰਨ ਦਾ ਕੀ ਫ਼ਾਇਦਾ? ਕਿਤੇ ਜਾਕੇ ਨੌਕਰੀ ਲਭਾਂਗਾ।"

ਸਰਸੋਤੀ ਨੂੰ ਘਰ ਦਾ ਭਵਿੱਖ ਹੋਰ ਹਨੇਰਾ ਦਿਸਣ ਲੱਗ ਪਿਆ। "ਨਾਗਵੇਣੀ ਬਾਰੇ ਤੇਰਾ ਕੀ ਖਿਆਲ ਏ?" ਉਸ ਲੱਛੇ ਨੂੰ ਪੁਛਿਆ ਤਾਂ ਉਹ ਅਗੋਂ ਕਹਿਣ ਲੱਗਾ "ਉਸਨੂੰ ਕਾਹਦੀ ਕਮੀ ਏ। ਉਥੇ ਉਸਦਾ ਪਿਤਾ ਏ ਐਡਾ ਵੱਡਾ ਵਕੀਲ। ਇਥੇ ਖਾਣ ਪੀਣ ਲਈ ਬਥੇਰਾ ਏ।" ਰੁਖੀ ਤਰ੍ਹਾਂ ਗਲ ਕਰਕੇ ਉਹ ਫ਼ਿਰ ਸ਼ੀਨੇ ਮਦੀਏ ਕੋਲੋਂ ਉਧਾਰ ਲੈਣ ਜਾ ਪਹੁੰਚਿਆ। "ਹੁਣ ਤੈਨੂੰ ਉਧਾਰ ਲੈਣ ਦੀ ਕੀ ਲੋੜ ਏ? ਹੁਣ ਤੇ ਤੂੰ ਹੀ ਘਰ ਦਾ ਮਾਲਕ ਏਂ।" ਸ਼ੀਨੇ ਮਦੀਏ ਨੇ ਲੱਛੇ ਨੂੰ ਕਿਹਾ। ਉਸਦਾ ਪਿਉ ਮਰਨ ਤੋਂ ਪਹਿਲਾਂ ਜੋ ਹਿਸਾਬ ਕਿਤਾਬ ਕਰ ਗਿਆ ਸੀ ਉਸ ਦੁਖ ਨਾਲ ਸਾਰਾ ਹਾਲ ਕਹਿ ਸੁਣਾਇਆ। "ਸਿਰਫ਼ ਦਾਦੇ ਵਲੋਂ ਮਿਲੀ ਜਾਇਦਾਦ ਨੂੰ ਉਹ ਮੇਰੇ ਲਈ ਛੱਡ ਗਿਆ ਏ। ਉਸਤੋਂ ਬਿਨਾਂ ਮੇਰੀ ਭਿਖਿਆ ਮੰਗਣ ਦੀ ਨੌਬਤ ਆ ਜਾਂਦੀ।" ਸ਼ੀਨਾ ਮਦੀਆ ਲੱਛੇ ਦੇ ਪਤਨੀ ਤੋਂ ਦੂਰ ਜਾਣ ਨਾਲ ਸਹਿਮਤ ਨਹੀਂ ਸੀ। ਪਰ ਲੱਛੇ ਦਾ ਜੁਆਬ ਇਕੋ ਸੀ। "ਜੇ ਤੂੰ ਕਰ ਸਕਨੈਂ ਤਾਂ ਮੇਰੇ ਹਿੱਸੇ ਦੀ ਜਾਇਦਾਦ ਤੂੰ ਗਹਿਣੇ ਰਖਕੇ ਮੈਨੂੰ ਉਸਤੇ ਉਧਾਰ ਦੇ ਦੇਹ। ਜਦੋਂ ਤਾਂਈ ਕੋਈ ਕੰਮ ਨਹੀਂ ਮਿਲਦਾ ਉਦੋਂ ਤਾਂਈ ਤਾਂ ਗੁਜ਼ਾਰਾ ਕਰਨੈਂ। ਉਸਤੋਂ ਤਾਂ ਮੈਂ ਉਧਾਰ ਲੈਣੋਂ ਰਿਹਾ।' ਕਹਿੰਦਾ ਉਹ ਚਲਾ ਗਿਆ।

ਆਈਤਾੜ ਦੇ ਘਰ ਹੁਣ ਕੋਈ ਮਰਦ ਨਾ ਹੋਣ ਕਰਕੇ ਈਰੋਡੀ ਤੋਂ ਨਾਗਵੇਣੀ ਦਾ ਚਾਚਾ ਨਰਾਇਣ ਕਈ ਵਾਰੀ ਚੱਕਰ ਮਾਰ ਜਾਂਦਾ। "ਹੁਣ ਤੁਹਾਡਾ ਕੀ ਵਿਚਾਰ ਏ? ਨਾਗਵੇਣੀ ਕਿਵੇਂ ਕਰੇਗੀ? ਉਹ ਆਕੇ ਸਾਡੇ ਕੋਲ ਰਹਿ ਪਵੇ ਸਾਨੂੰ ਖੁਸ਼ੀ ਹੋਵੇਗੀ।" ਉਸ ਆਕੇ ਸਰਸੋਤੀ ਨਾਲ ਗਲ ਕੀਤੀ।

ਸਰਸੋਤੀ ਕਹਿਣ ਲੱਗੀ, "ਕਰਨ ਕਰਾਉਣ ਵਾਲਾ ਕੁੱਝ ਨਹੀਂ। ਮੇਰੀ ਜ਼ਿੰਦਗੀ ਏ ਚਾਰ ਦਿਨ। ਮੈਂ ਇਥੇ ਜੰਮੀ ਪਲੀ ਤੇ ਇਥੇ ਪ੍ਰਾਂਣ ਤਿਆਗਾਂਗੀ। ਸਤਿਆਭਾਮਾ ਆਪਣੇ ਭਰਾ ਦੇ ਘਰ ਜਾਣਾ ਚਹੁੰਦੀ ਸੀ ਫ਼ਿਰ ਕਹਿਣ ਲਗੀ ਨਹੀਂ ਜਾਣਾ ਨਾਗਵੇਣੀ ਤਾਂ ਆਪਣੇ ਪਿਤਾ ਦੇ ਘਰ ਹੀ ਚਲੀ ਜਾਵੇ। ਉਥੇ ਅਰਾਮ ਨਾਲ ਰਹੇਗੀ। ਪਤੀ ਵਲੋਂ ਉਸਨੂੰ ਜੋ ਦੁਖ ਤੇ ਕਸ਼ਟ ਮਿਲੇ ਨੇ ਉਹ ਥੋਹੜੇ ਨੇ ਜੋ ਹੁਣ ਇਸ ਤਰ੍ਹਾਂ ਉਹ ਇਥੇ ਰਵੇ।" ਨਰਾਇਣ ਨੂੰ ਨਿਰਾਸ ਹੋਕੇ ਵਾਪਸ ਆਉਣਾ ਪਿਆ। ਸਤਿਆਭਾਮਾ ਦੇ ਭਰਾ ਜਨਾਰਧਨ ਨੂੰ ਜਦੋਂ ਆਪਣੇ ਭਣੇਵੇਂ ਦੇ ਲਾਪਤਾ ਹੋਣ ਦੀ ਖਬਰ ਮਿਲੀ ਤਾਂ ਉਹ ਆਪਣੀ ਭੈਣ ਨੂੰ ਲੈਣ ਆ ਗਿਆ। "ਆਕੇ ਸਾਲ ਕੁ ਮੇਰੇ ਕੋਲ ਰਹੁ।" ਸਰਸੋਤੀ ਨੇ ਨਾਗਵੇਣੀ ਨੂੰ ਵੀ ਕਿਹਾ ਕਿ ਉਹ ਉਹਦੀ ਖਾਤਰ ਕਾਹਦੇ ਲਈ ਇਥੇ ਬੁਝਣਾ ਚਹੁੰਦੀ ਸੀ।" ਅਗੋਂ ਨਾਗਵੇਣੀ ਅਖਾਂ ਭਰਕੇ ਬੋਲੀ "ਅੱਪਾ ਦਾ ਰਿੱਣ ਚੁਕਾਉਣ ਲਈ ਮੈਂ ਇਥੇ ਨਹੀਂ ਰਹਿ ਸਕਦੀ। ਕੀ ਪਤਾ ਕਦੋਂ ਉਹਨਾਂ ਦੀ ਮੱਤ ਟਿਕਾਣੇਂ ਆ ਜਾਵੇ ਤੇ ਮੈਨੂੰ ਲੈਣ ਲਈ ਆ ਜਾਣ। ਜੇ ਬੁਲਾਉਣ ਤਾਂ ਸਾਨੂੰ ਦੋਵਾਂ ਨੂੰ ਬੁਲਾਉਣਾ ਪਏਗਾ। ਨਹੀਂ ਤਾਂ ਮੈਂ ਤੁਹਾਨੂੰ ਕਲਿਆਂ ਨੂੰ ਛਡਕੇ ਨਹੀਂ ਜਾਣਾ।"

ਨਾਗਵੇਣੀ ਕੱਚੀ ਉਮਰ ਦੀ ਸੀ। ਉਸਨੂੰ ਜਿੰਦਗੀ ਦਾ ਕੋਈ ਅਨੁਭਵ ਨਹੀਂ ਸੀ। ਉਹ ਝਟ ਭਾਵਾਂ ਦੇ ਵਹਿਣ ਵਿੱਚ ਵਹਿ ਜਾਂਦੀ। ਉਸਦੇ ਠੁਹਕਰ ਖਾਧੇ ਪਿਆਰ ਭਰੇ ਦਿਲ ਵਿਚੋਂ ਇਹੋ ਜਿਹੀਆਂ ਗਲਾਂ ਨਿਕਲਦੀਆਂ। ਇਸ ਹਾਲਤ ਵਿੱਚ ਸਰਸੋਤੀ ਨਾਗਵੇਣੀ ਦੀ ਦਾਦੀ ਬਣ ਗਈ। ਨਾਗਵੇਣੀ ਉਸਦੀ ਜੁਆਨ ਪੋਤਰੀ। ਸਰਸੋਤੀ ਘਰ ਦੀ ਵਡੇਰੀ ਤੀਵੀ ਵਾਂਗ ਘਰ ਨੂੰ ਸੰਬਰਦੀ, ਦੀਵਾ ਬਾਲਦੀ। ਨਾਗਵੇਣੀ ਰੋਟੀ ਟੂਕ ਕਰਦੀ। ਉਹਨਾਂ ਨੂੰ ਕੁੱਝ ਬੀਜਣ ਜਾਂ ਉਗਾਉਣ ਦੀ ਕੋਈ ਚਿੰਤਾ ਨਹੀਂ ਸੀ। "ਕਾਹਦੇ ਲਈ ਇਹ ਮੁਸੀਬਤ ਗਲ ਪਉਣੀ ਏ। ਜਦੋਂ ਤਾਂਈ ਰੱਬ ਕੋਲ ਨਹੀਂ ਸਦਦਾ, ਉਸਦਾ ਨਾਮ ਲੈਕੇ ਦਿਨ ਕੱਟੀ ਜਾਣੇਂ ਆਂ।" ਦੋਵਾਂ ਨੇ ਫ਼ੈਸਲਾ ਕਰ ਲਿਆ।

ਇਸ ਸਭ ਕੁੱਝ ਤੋਂ ਲੇ ਕੇ ਮਹੀਨਿਆਂ ਬਾਦ ਇਕ ਦਿਨ ਨਾਗਵੇਣੀ ਨੂੰ ਪਿਤਾ ਵਲੋਂ ਚਿਠੀ ਆਈ ਕਿ ਉਸਦਾ ਪਤੀ ਬਲਾਰੀ ਵਿੱਚ ਸੀ ਤੇ ਉਥੇ ਕਿਸੇ ਸਰਕਾਰੀ ਨੌਕਰੀ ਤੇ ਲੱਗਾ ਹੋਇਆ ਸੀ। ਇਸਤੋਂ ਵੱਧ ਉਸਨੂੰ ਹੋਰ ਖਬਰ ਨਹੀਂ ਸੀ। ਏਨੀਂ ਕੁ ਜਾਨਕਾਰੀ ਦਾ ਕਿਸੇ ਨੂੰ ਕੀ ਫ਼ਾਇਦਾ ਸੀ।

ਹੁਣ ਨਾਗਵੇਣੀ ਦੀ ਤਪਸਿਆ ਦਾ ਸਮਾਂ ਸੀ। ਸਰਸੋਤੀ ਨੇ ਨਮ: ਸ਼ਿਵਾ ਦਾ ਜਾਪ ਉਸਨੂੰ ਦਸਿਆ ਸੀ। ਜਦੋਂ ਵਕਤ ਮਿਲਦਾ ਇਹੋ ਜਪਦੀ ਰਹਿੰਦੀ। ਜਦੋਂ ਬੜੀ ਅੱਕ ਜਾਂਦੀ ਤਾਂ ਚਾਚੇ ਨੂੰ ਮਿਲਣ ਈਰੋਡੀ ਚਲੀ ਜਾਂਦੀ। ਘਰ ਵਿੱਚ ਬੁੱਢੀ ਹੈ ਸੀ। ਉਸਦੇ ਸਹੁਰੇ ਦੀ ਜਮੀਨ ਦੀ ਦੇਖ ਭਾਲ ਦੀ ਕੋਈ ਚਿੰਤਾ ਨਹੀਂ ਸੀ। ਕੋਈ ਮੁਸ਼ਕਿਲ ਹੁੰਦੀ ਤਾਂ ਉਸਦਾ ਚਾਚਾ ਆਕੇ ਮੁਜਾਰਿਆਂ ਕੋਲੋਂ ਠੇਕਾ ਵਸੂਲ ਕਰ ਲੈਂਦਾ। ਵਕੀਲ ਮੰਗਲੋਰ ਤੋਂ ਚਿਠੀ ਲਿਖਦਾ ਰਹਿੰਦਾ ਕਿ ਪੈਸਾ ਇਥੇ ਜਮਾਂ ਕਰਾਉ। ਇਥੇ ਹੀ ਰਹਿਣ ਦਿਉ। ਸਲਾਹ ਦਿੰਦਾ ਰਹਿੰਦਾ। ਲੱਛੇ ਦੇ ਹਿੱਸੇ ਆਈ ਦਾਦੇ ਦੀ ਜ਼ਮੀਨ ਦਾ ਹਿਸਾਬ ਕਿਤਾਬ ਸ਼ੀਨੇ ਮਈਏ ਦੇ ਹੱਥ ਸੀ। ਉਹੀ ਉਸਦੀ ਦੇਖਭਾਲ ਕਰ ਰਿਹਾ ਸੀ। ਉਹ ਇਹਨਾਂ ਦੇ ਹੱਥ ਵਾਪਸ ਨਹੀਂ ਸੀ ਆ ਸਕਦੀ।

ਲੱਛੇ ਨੂੰ ਘਰ ਛਡਕੇ ਗਿਆਂ ਤਿੰਨ ਸਾਲ ਹੋ ਗਏ ਸਨ। ਇਕ ਵਾਰੀ ਉਹ ਪਿੰਡ ਆਇਆ। ਘਰ ਆਉਣ ਦੀ ਬਜਾਏ ਸਿੱਧਾ ਸ਼ੀਨੇ ਮਈਏ ਦੇ ਘਰ ਚਲਾ ਗਿਆ। ਇਕ ਦਿਨ ਸਵੇਰੇ-ਸਵੇਰੇ ਆਪਣੇ ਘਰ ਆਇਆ। ਘਰ ਵਿੱਚ ਉਦਾਸੀ ਛਾਈ ਹੋਈ ਸੀ। ਘਰ ਦੇ ਬੰਦਿਆਂ ਤੇ ਉਦਾਸੀ ਛਾਈ ਹੋਈ ਸੀ। ਨਾਗਵੇਣੀ ਤਲਾਅ ਵਿੱਚੋਂ ਨਹਾਕੇ ਆ ਰਹੀ ਸੀ। ਉਸਨੂੰ ਦੂਰੋਂ ਕੋਈ ਘਰ ਆਇਆ ਦਿਸਿਆ। ਉਸ ਤੇਜੀ ਨਾਲ ਕਦਮ ਪੁਟਣੇਂ ਸ਼ੁਰੂ ਕੀਤੇ। ਘਰ ਆਏ ਨੂੰ ਉਹ ਛੇਤੀਂ ਨਾਲ ਪਛਾਣ ਨਾ ਸਕੀ। ਮੂੰਹ ਤੇ ਵਡੀਆਂ ਵਡੀਆਂ ਮੁੱਛਾਂ ਉਗੀਆਂ ਹੋਈਆਂ ਸਨ। ਕਪੜੇ ਵੀ ਹੋਰ ਤਰ੍ਹਾਂ ਦੇ ਪਾਏ ਹੋਏ ਸਨ। ਸ਼ਹਿਰੀਆਂ ਵਰਗੇ। ਲੱਛਾ ਆਪਣੇ ਨਵੇਂ ਜੀਵਨ ਦੀ ਪੂਰੀ ਸ਼ਾਨ ਨਾਲ ਆਇਆ ਸੀ।

"ਕਿਉਂ ਪਛਾਣਿਆ ਨਹੀਂ?" ਨਾਗਵੇਣੀ ਨੇ ਮੂੰਹ ਉਤੇ ਚੁਕਕੇ ਵੇਖਿਆ। ਅਵਾਜ਼ ਤਾਂ ਜਾਣੀ ਪਛਾਣੀ ਸੀ। ਬੋਹੜਾ ਦੁਖ ਸੁਖ ਮਿਲਿਆ ਹਾਸਾ ਉਸਦੇ ਚਿਹਰੇ ਤੇ ਫੈਲ ਗਿਆ।

"ਕਿਉਂ ਇਸ ਤਰ੍ਹਾਂ ਤਾਅਨੇ ਮਾਰਦੇ ਹੋ?" ਕਹਿਕੇ ਨਾਗਵੇਣੀ ਰੋ ਪਈ। ਲੱਛਾ ਬਾਹਰ ਬਰਾਂਡੇ ਵਿੱਚ ਬੈਠ ਗਿਆ। ਸਰਸੋਤੀ ਝਟਪਟ ਬਾਹਰ ਆ ਗਈ। "ਪੁੱਤਰ ਕਦੋਂ ਆਇਐਂ? ਪੁੱਤਰ ਕਿਧਰੋਂ ਆਇਐਂ?" ਉਸ ਕਈ ਪ੍ਰਸ਼ਨ ਪੁੱਛ ਲਏ।

ਕਦੋਂ ਆਇਆਂ ਦਾ ਜੁਆਬ ਦੇਕੇ ਉਸਨੂੰ ਸ਼ਰਮ ਆ ਗਈ। "ਪੁੱਤਰ ਜਿੰਨ੍ਹਾਂ ਜੰਮਿਆਂ ਪਾਲਿਆ ਉਹਨਾਂ ਨੂੰ ਭੁਲ ਜਾਵੇਂ ਤਾਂ ਕੋਈ ਦੁਖ ਨਹੀਂ। ਅਗਨੀ ਨੂੰ ਸਾਖੀ ਮੰਨਕੇ ਜਿਸਦਾ ਹੱਥ ਫੜਿਆ ਈ ਉਸਨੂੰ ਕਿਉਂ ਕੁਖ ਦੇਣ ਡਿਹੈਂ?"

ਮਰਨ ਵੇਲੇ ਸਾਰਿਆਂ ਦੇ ਸਾਹਮਣੇ ਉਸਨੂੰ ਪਿਤਾ ਦੇ ਕਹੇ ਸ਼ਬਦ ਯਾਦ ਆਏ ਤਾਂ ਉਹ ਬੇਚੈਨ ਹੋ ਗਿਆ। ਉਹ ਮੋਨ ਬੈਠਾ ਰਿਹਾ। ਘੁੱਪ ਹਨੇਰੇ ਵਿੱਚ ਜਿਵੇਂ ਸੂਰਜ ਚੜ ਆਇਆ ਹੋਵੇ। ਇਸ ਘਰ ਵਿੱਚ ਲੱਛੇ ਦੇ ਆਉਣ ਨਾਲ ਬੋਹੜੀ ਜਿਹੀ ਰੋਸ਼ਨੀ ਆ ਗਈ।

ਨਾਗਵੇਣੀ ਦੀ ਸੁੰਦਰਤਾ ਤੇ ਜੁਆਨੀ ਵੇਖ ਲੱਛੇ ਦੀਆਂ ਅੱਖਾਂ ਚੁੰਧਿਆ ਗਈਆਂ। ਇਸ ਰੂਪਰਾਸ਼ੀ ਨੂੰ ਵਿਸਾਰਕੇ ਉਹ ਕਿਥੇ ਭੱਜਾ ਫਿਰਦਾ ਸੀ। ਉਸਨੂੰ ਆਪਣੀ ਮੂਰਖਤਾ ਦਾ ਅਹਿਸਾਸ ਹੋਇਆ। ਖਾਣ ਪੀਣ ਵੇਲੇ ਉਹ ਚੁਪ-ਚਾਪ ਮਹਿਮਾਨਾਂ ਵਾਂਗ ਘਰਦਿਆਂ ਦੇ ਪਿੱਛੇ ਪਿੱਛੇ ਰਿਹਾ। ਦੁਪਹਿਰੇ ਰੋਟੀ ਖਾਣ ਮਗਰੋਂ ਦੱਸਣ ਲੱਗਾ ਕਿ ਹੁਣ ਉਹ ਮਾਲ ਅਫ਼ਸਰ ਸੀ। ਬਲਾਰੀ ਵਿੱਚ। ਬੜੀ ਦੂਰ ਸੀ। ਪਰ ਸਹੂਲਤਾਂ ਬੜੀਆਂ ਨੇ। ਮੇਰਾ ਕੰਮ ਵੇਖਕੇ ਮੈਨੂੰ ਛੇਤੀ ਹੀ ਤਹਿਸੀਲਦਾਰ ਬਣਾ ਦੇਣਗੇ। ਮੇਰਾ ਬੀ.ਏ. ਪਾਸ ਕੀਤਾ ਐਵੇਂ ਨਹੀਂ ਗਿਆ। ਤਨਖਾਹ ਭਾਂਵੇਂ ਘੱਟ ਏ ਹੋਰ ਬਥੇਰੇ ਫ਼ਾਇਦੇ ਨੇਂ। ਆਪਣੀ ਨੌਕਰੀ ਬਾਰੇ ਉਸ ਖ਼ੂਬ ਵਧਾ ਚੜ੍ਹਾਕੇ ਦੱਸਿਆ।

ਰਾਤ ਪੈ ਗਈ। ਰੋਟੀ ਖਾਧੀ ਗਈ। ਮੂੰਹ ਤੇ ਮੁਸਕਰਾਹਟ ਲਿਆਉਣ ਲਈ ਨਾਗਵੇਣੀ ਨੇ ਬੜਾ ਹੌਂਸਲਾ ਕਰ ਲਿਆ। ਉਸੇ ਵੇਲੇ ਲੱਛਾ ਘਰੋਂ ਬਾਹਰ ਨਿਕਲ ਟੁਰਿਆ। "ਕਿਧੱਰ ਨੂੰ?" "ਸ਼ੀਨੇ ਮਈਏ ਦੇ ਘਰ।" "ਕਲ ਵੀ ਤਾਂ ਉਥੇ ਹੀ ਰਹੇ ਸੀ। ਅੱਜ ਨਾ ਜਾਉ।"

"ਕਿਉਂ?"

"ਇਥੇ ਨਹੀਂ ਰਹਿ ਸਕਦੇ। ਇਹ ਵੀ ਤਾਂ ਤੁਹਾਡਾ ਘਰ ਏ। ਮੈਂ ਕੋਈ ਉਪਰੀ ਆਂ।" ਨਾਗਵੇਣੀ ਨੇ ਕਿਹਾ।

ਅਖੀਰਲੀ ਗਲ ਕਹਿੰਦਿਆਂ ਉਸਦੀ ਜੀਭ ਕੰਬ ਗਈ।

"ਪਤਾ ਨਹੀਂ ਮੇਰਾ ਇਥੇ ਰਹਿਣਾ ਤੈਨੂੰ ਚੰਗਾ ਲੱਗੇ ਕਿ ਨਾ। ਸੋਚਕੇ ਟੁਰ ਪਿਆ।" ਲੱਛਾ ਬੋਲਿਆ।

"ਜਿਸਦੀ ਬਾਂਹ ਫੜੀ, ਉਸਨੂੰ ਬੋਲੀਆਂ ਮਾਰ-ਮਾਰ ਕਿਉਂ ਦੁਖੀ ਕਰਦੇ ਉ।"

ਲੱਛੇ ਨੇ ਨਾਗਵੇਣੀ ਦੇ ਜੋਬਨ ਨੂੰ ਫਿਰ ਆਪਣੇ ਕਾਬੂ ਵਿੱਚ ਕਰ ਲਿਆ। ਧਰਮ ਤੇ ਪਿਆਰ ਦੀ ਟੱਸੀ ਨਾਲ ਬੱਝੀ ਉਸਦੀ ਜਾਨ, ਉਸਦਾ ਹਿਰਦਾ ਹੋਰ ਸਭ ਕੁੱਝ ਭੁਲ ਗਿਆ। ਉਹ ਫਿਰ ਉਸਦੀਆਂ ਬਾਹਵਾਂ ਵਿੱਚ ਜਾ ਪਈ। ਪਤੀ ਤੇ ਆਇਆ ਸਾਰਾ ਗੁੱਸਾ, ਸਾਰਾ ਕ੍ਰੋਧ ਉਸਨੂੰ ਵਿਸਰ ਗਿਆ।

ਛੁਟੀਆਂ ਮੁੱਕਣ ਤਾਂਈ ਲੱਛਾ ਘਰ ਹੀ ਰਿਹਾ। ਬੜੀ ਸੋਹਣੀ ਤਰ੍ਹਾਂ ਖੁਸ਼ੀ ਖੁਸ਼ੀ ਸਭ ਨਾਲ ਗਲਾਂ ਬਾਤਾਂ ਕਰਦਾ ਰਿਹਾ। ਘੁੰਮਦਾ ਫ਼ਿਰਦਾ ਰਿਹਾ। ਨਾਗਵੇਣੀ ਨੇ ਉਸਦੇ ਨਾਲ ਪੈਸੇ ਦੇ ਹਿਸਾਬ ਕਿਤਾਬ ਬਾਰੇ ਵੀ ਗਲ ਕੀਤੀ।

ਇਕ ਦਿਨ ਸਾਰੀਆਂ ਖੁਸ਼ੀਆਂ ਦਾ ਅੰਤ ਹੋ ਗਿਆ। "ਮੇਰੀਆਂ ਛੁਟੀਆਂ ਮੁੱਕ ਚਲੀਆਂ ਨੇਂ। ਮੈਂ ਬਲਾਰੀ ਨੌਕਰੀ ਤੇ ਹਾਜ਼ਰ ਹੋਣੈ।"

"ਇਥੇ ਰਹਿ ਜਾਵੇਂ ਤਾਂ ਚੰਗਾ ਨਹੀਂ।" ਸਰਸੋਤੀ ਨੇ ਕਿਹਾ।

"ਜਾਣਾ ਹੀ ਠੀਕ ਏ ਤਾਂ ਚਲੇ ਜਾਣ। ਪਰ ਸਾਨੂੰ ਦੋਵਾਂ ਨੂੰ ਵੀ ਨਾਲ ਲੈਕੇ ਜਾਣ। ਇਥੇ ਦਾ ਸਾਰਾ ਕਾਰੋਬਾਰ ਚਾਚਾ ਵੇਖ ਲਵੇਗਾ।" ਲੱਛਾ ਥੋਹੜਾ ਸੋਚਕੇ ਬੋਲਿਆ "ਮੈਂ ਉਥੇ ਜਾਕੇ ਘਰ ਵੇਖ ਲਵਾਂ। ਰਹਿਣ ਦਾ ਇੰਤਜ਼ਾਮ ਕਰਕੇ ਤੁਹਾਨੂੰ ਬੁਲਾ ਲਵਾਂਗਾ।"

"ਠੀਕ ਏ ਇਵੇਂ ਹੀ ਸਹੀ।" ਸਰਸੋਤੀ ਦੇ ਜੀਵਨ ਦੀ ਇਕੋ ਇਕ ਖਾਹਿਸ਼ ਸੀ ਕਿ ਇਹ ਦੋਵੇਂ ਕਿਸੇ ਤਰ੍ਹਾਂ ਕੱਠੇ ਹੋ ਜਾਣ। ਆਪ ਤਾਂ ਉਸ ਕੋਡੀ ਵਿੱਚ ਰਹਿਣ ਦਾ ਹੀ ਫ਼ੈਸਲਾ ਕੀਤਾ ਹੋਇਆ ਸੀ। ਉਹ ਇਸਦੀ ਮਿੱਟੀ ਵਿੱਚ ਹੀ ਰਲ ਜਾਣਾਂ ਚਹੁੰਦੀ ਸੀ। ਹਰ ਪਲ ਹਰ ਘੜੀ ਉਹ ਇਹੋ ਹੀ ਸੋਚਦੀ ਰਹਿੰਦੀ ਸੀ।

## 17

ਬਲਾਰੀ ਤੋਂ ਮਾਲ ਅਫ਼ਸਰ ਲਕਸ਼ਮੀ ਨਰਾਇਣ ਦੀ ਚਿੱਠੀ ਕਈ ਵਾਰੀ ਆਉਂਦੀ। ਨਾਗਵੇਣੀ ਵੀ ਉਸਨੂੰ ਲਿਖਦੀ ਰਹਿੰਦੀ। ਇਸ ਤਰ੍ਹਾਂ ਉਹਨਾਂ ਦੋਵਾਂ ਦੇ ਮਿਲਣ ਤੇ ਇਕ ਦੂਜੇ ਲਈ ਪਿਆਰ ਦਾ ਉਸਦੇ ਪਿਤਾ ਨੂੰ ਕੋਈ ਪਤਾ ਨਹੀਂ ਸੀ। ਨਾਗਵੇਣੀ ਹਰ ਚਿੱਠੀ ਵਿੱਚ ਉਸਨੂੰ ਲਿਖਦੀ "ਮੈਨੂੰ ਇਥੇ ਇਸ ਤਰ੍ਹਾਂ ਰੁੱਲਣ ਲਈ ਨਾ ਛਡੋ ਤੇ ਨਾ ਹੀ ਆਪਣੀ ਭੂਆ ਨੂੰ ਇਸ ਉਮਰ ਵਿੱਚ ਦੁਖੀ ਹੋਣ ਲਈ ਛੱਡੋ।" ਅਗੋਂ ਉਹ ਜੁਆਬ ਦਿੰਦਾ "ਮੈਨੂੰ ਘੁੰਮਣਾ ਫ਼ਿਰਨਾਂ ਪੈਂਦਾ ਏ।' ਘੜੀ ਘੜੀ ਮੇਰੀ ਬਦਲੀ ਹੋ ਜਾਂਦੀ ਏ। ਮੈਂ ਜਲਦੀ ਆਵਾਂਗਾ। ਕੁੱਝ ਚਿਰ ਬਾਦ

ਆਵਾਂਗਾਂ।" ਇਹੋ ਜਿਹੇ ਜੁਆਬ ਦਿੰਦਾ ਰਹਿੰਦਾ। ਅਖੀਰ ਨਾਗਵੇਣੀ ਨੇ ਲਿਖ ਘਲਿਆ ਕਿ "ਮੈਂ ਮਾਂ ਬਨਣ ਵਾਲੀ ਹਾਂ ਤੇ ਤੁਸੀਂ ਪਿਤਾ ਸੋ ਜਲਦੀ ਕੋਈ ਜੁਗਾੜ ਬਨਾਉ।"

ਛੇ ਮਹੀਨਿਆਂ ਬਾਦ ਲਕਸ਼ਮੀ ਨਰਾਇਣ ਦੀ ਚਿੱਠੀ ਬਲਾਰੀ ਤੋਂ ਆਉਣ ਦੀ ਬਜਾਏ ਕੇਰਲਾ ਤੋਂ ਆਈ ਕੁੱਝ ਮਿੱਤਰਾਂ ਦੀ ਸਹਾਇਤਾ ਨਾਲ ਮੈਨੂੰ ਇਥੇ ਆਬਕਾਰੀ ਦੇ ਮਹਿਕਮੇ ਵਿੱਚ ਇਨਸਪੈਕਟਰ ਦੀ ਨੌਕਰੀ ਮਿਲ ਗਈ ਏ। ਇਹ ਪਹਿਲੇ ਨਾਲੋਂ ਚੰਗੀ ਏ! ਇਸ ਵਿੱਚ ਉਪਰਲੀ ਕਮਾਈ ਜ਼ਿਆਦਾ ਏ। ਛੇਤੀਂ ਹੀ ਆਪਣੇ ਜ਼ਿਲੇ ਵਿੱਚ ਮੇਰੀ ਬਦਲੀ ਹੋ ਜਾਵੇਗੀ।' ਲੱਛੇ ਨੇ ਲਿਖ ਘਲਿਆ।

ਇਹ ਤਾਂ ਸੱਚ ਸੀ ਕਿ ਲਕਸ਼ਮੀ ਨਰਾਇਣ ਕੇਰਲਾ ਵਿੱਚ ਆ ਗਿਆ ਸੀ ਤੇ ਇਹ ਵੀ ਸੱਚ ਸੀ ਕਿ ਉਸਨੂੰ ਉਥੇ ਨੌਕਰੀ ਮਿਲ ਗਈ ਸੀ। ਪਰ ਉਸਨੂੰ ਉਥੇ ਟਿਕੇ ਰਹਿਣ ਦੀ ਖਾਹਿਸ਼ ਕੋਈ ਨਹੀਂ ਸੀ। ਉਸਨੂੰ ਤਾਂ ਪੈਸਾ ਬਨਾਉਣ ਦੀ ਖਾਹਿਸ਼ ਸੀ ਸੋ ਇਸ ਲਈ ਉਸਦੀ ਨਜ਼ਰ ਅੱਗੇ ਅੱਗੇ ਸੀ। ਪੈਸਾ ਬਨਾਉਣ ਲਈ ਉਹ ਠੀਕ ਮਹਿਕਮੇ ਵਿੱਚ ਹੀ ਆ ਗਿਆ ਸੀ। ਉਸ ਕੋਲ ਕਈ ਪਾਸਿਉਂ ਤੋਹਫ਼ੇ, ਪੈਸੇ ਚੜ੍ਹਾਵੇ ਆਉਂਦੇ। ਪਰ ਉਸ ਕੋਲ ਟਿਕਦੇ ਕਿੰਨੇ, ਕੁੱਝ ਪਤਾ ਨਹੀਂ ਸੀ। ਜਿੰਨਾ ਪੈਸਾ ਆਉਂਦਾ ਉਸਤੋਂ ਉਹ ਵੱਧ ਉਡਾ ਦਿੰਦਾ ਸੀ। ਦਫ਼ਤਰ ਵਿੱਚ ਉਹ ਕੰਮ ਬੜੀ ਹੁਸ਼ਿਆਰੀ ਨਾਲ ਕਰਦਾ ਸੀ। ਇਸ ਲਈ ਤਰੱਕੀ ਦੇ ਵੀ ਮੌਕੇ ਸਨ।

ਪਰ ਉਸਦੀ ਫਜ਼ੂਲਖਰਚੀ ਤੇ ਅਵਾਰਾਗਰਦੀ ਉਸਨੂੰ ਚੈਨ ਨਹੀਂ ਸੀ ਲੈਣ ਦਿੰਦੀ। ਹਮੇਸ਼ਾਂ ਜ਼ਨਾਨੀਆਂ ਪਿੱਛੇ ਭਜਦਾ ਰਹਿੰਦਾ। ਐਨੀਂ ਕਮਾਈ ਹੋਣ ਦੇ ਬਾਵਜੂਦ ਉਹ ਹਮੇਸ਼ਾਂ ਨੰਗ ਰਹਿੰਦਾ ਸੀ। ਇਕ ਵਾਰੀ ਘਰੋਂ ਪੈਸਾ ਮੰਗਾਉਣ ਲਈ ਉਸ ਚਿਠੀ ਲਿਖਣ ਲਈ ਸੋਚਿਆ। ਪਰ ਅਗੋਂ ਨਾਂਹ ਹੋ ਜਾਵੇ ਤੇ ਉਸਦਾ ਅਪਮਾਨ ਹੋਵੇ। ਸੋ ਉਸ ਇਕ ਹੋਰ ਤਰੀਕਾ ਲਭਿਆ। ਉਸ ਪਤਨੀ ਨੂੰ ਲਿਖਿਆ "ਉਥੇ ਜ਼ਮੀਨ ਦੇ ਪੈਸਿਆਂ ਨੂੰ ਐਨੇਂ ਘਟ ਸੂਦ ਤੇ ਦਿਤਾ ਹੋਇਐ। ਇਥੇ ਬੜਾ ਜ਼ਿਆਦਾ ਸੂਦ ਮਿਲਦੈ। ਇਸ ਲਈ ਫ਼ਸਲ ਹੁੰਦਿਆਂ ਹੀ ਧਾਨ ਵੇਚਕੇ ਪੈਸੇ ਮੈਨੂੰ ਇਥੇ ਭੇਜ ਦੇਹ। ਮੈਂ ਵਧੇਰੇ ਸੂਦ ਤੇ ਚਾੜ੍ਹ ਦਿਆਂਗਾ।" ਉਸ ਬੜੀ ਚਲਾਕੀ ਨਾਲ ਚਿਠੀ ਲਿਖੀ।

ਜਦੋਂ ਇਹ ਚਿਠੀ ਆਈ ਤਾਂ ਨਾਗਵੇਣੀ ਦੀ ਸਿਹਤ ਬੜੀ ਖਰਾਬ ਸੀ। ਉਸਨੂੰ ਛੇਵਾਂ ਮਹੀਨਾਂ ਚੜਿਆ ਹੋਇਆ ਸੀ। ਇਸ ਚਿਠੀ ਨੇ ਉਸਦੇ ਹੋਸ਼ ਹਵਾਸ ਉਡਾ ਦਿਤੇ। ਫ਼ਸਲ ਉਸਦੇ ਚਾਚੇ ਨੇ ਵੇਚਕੇ ਪੈਸੇ ਉਸਦੇ ਨਾ ਤੇ ਸੂਦ ਤੇ ਦੇ ਦਿਤੇ ਸਨ। ਹੁਣ ਉਹ ਪਤੀ ਨੂੰ ਕੀ ਜੁਆਬ ਦੇਵੇ। ਆਪ ਹੀ ਲਿਖ ਦੇਵੇ ਯਾਂ ਚਾਚੇ ਨੂੰ ਪੁਛਕੇ ਲਿਖੇ ਉਹ ਸੋਚੀਂ ਪੈ ਗਈ। ਸਰਸੋਤੀ ਪੁਛਣ ਲੱਗੀ "ਕੀ ਲਿਖਿਐ ਲੱਛੇ ਨੇ। ਆਉਣ ਬਾਰੇ ਕੁੱਝ ਲਿਖਿਐ?" ਜਦੋਂ ਚਿੱਠੀ ਵਿੱਚ ਲਿਖੀ ਗਲ ਪਤਾ ਲੱਗੀ ਤਾਂ ਉਹ ਝੱਟ ਬੋਲ ਪਈ "ਉੱਕਾ ਨਹੀਂ ਭੇਜਣਾ। ਇਥੋਂ ਪੈਸਾ ਭੇਜੋ ਤਾਂ ਕਿ

ਉਹ ਉਥੇ ਬੈਠਾ ਫੂਕੀ ਜਾਵੇ। ਉਸਨੂੰ ਮਿਲਦੇ ਪੰਜਾਹ ਰੁਪਏ ਉਸਦੇ ਖਰਚ ਲਈ ਥੋਹੜੇ ਨਹੀਂ।" ਨਾਗਵੇਣੀ ਪਤੀ ਤੇ ਇਸ ਤਰ੍ਹਾਂ ਸ਼ਕ ਨਹੀਂ ਸੀ ਕਰ ਸਕਦੀ। ਪਰ ਉਸਨੂੰ ਕੁੱਝ ਤਾਂ ਜੁਆਬ ਦੇਣਾ ਹੀ ਸੀ। ਜੇ ਉਹ ਲਿਖ ਦੇਵੇ ਬਚਿਆ ਹੋਇਆ ਪੈਸਾ ਸੂਦ ਤੇ ਦੇ ਦਿੱਤਾ ਸੀ ਤਾਂ ਉਸ ਕਹਿਣੈਂ ਤੂੰ ਹੀ ਮਾਲਕਿਣ ਏਂ ਮੈਨੂੰ ਪੁਛਣ ਦੀ ਤਾਂ ਲੋੜ ਹੀ ਨਹੀਂ ਸੀ। ਕੀ ਕਰੇ? ਸੋਚਦੀ ਰਹੀ। ਕੋਈ ਰਾਹ ਨਾ ਦਿਸਦਾ ਵੇਖ ਉਹ ਚਾਚੇ ਨੂੰ ਪੁੱਛਣ ਚਲੀ ਗਈ। ਚਾਚੇ ਨੇ ਕਿਹਾ "ਲਿਖ ਦੇਹ ਕਿ ਇਥੇ ਚੰਗਾ ਸੂਦ ਮਿਲਦਾ ਸੀ। ਇਸ ਲਈ ਚਾਚੇ ਨੇ ਆਪਣੇ ਨਾ ਤੇ ਸੂਦ ਤੇ ਪੈਸਾ ਦੇ ਦਿਤਾ ਏ। ਧਾਨ ਤਾਂ ਸਿਰਫ਼ ਘਰ ਦੇ ਗੁਜ਼ਾਰੇ ਲਈ ਹੀ ਹੁੰਦਾ ਏ।"

ਜਿਸ ਦਿਨ ਨਾਗਵੇਣੀ ਨੇ ਚਿਠੀ ਲਿਖੀ ਉਸੇ ਦਿਨ ਲੱਛੇ ਵਲੋਂ ਇੱਕ ਹੋਰ ਚਿਠੀ ਆ ਗਈ। 'ਪੰਜ ਸੌ ਰੁਪਿਆ ਜਲਦੀ ਨਾਲ ਭੇਜੋ। ਸੂਦ ਦਰ ਸੂਦ ਤੇ ਪੈਸਾ ਲੈਣ ਵਾਲਾ ਇਕ ਗਾਹਕ ਹੈਗਾ ਏ। ਸਾਡੇ ਪਿੰਡ ਤਾਂ ਛੇ ਰੁਪਏ ਸੈਂਕੜੇ ਤੋਂ ਵੱਧ ਦੇਣ ਵਾਲਾ ਕੋਈ ਨਹੀਂ।"

ਨਾਗਵੇਣੀ ਨੇ ਸੋਚਿਆ ਹੁਣ ਹੋਰ ਕੀ ਲਿਖੇ। ਪਹਿਲੀ ਚਿਠੀ ਵਿੱਚ ਹੀ ਤਾਂ ਉਸ ਸਭ ਕੁੱਝ ਲਿਖ ਦਿਤਾ ਸੀ। ਸੋ ਉਸ ਹੋਰ ਕੋਈ ਜੁਆਬ ਨਾ ਦਿਤਾ। ਇਕ ਮਹੀਨੇ ਵਿੱਚ ਪੈਸੇ ਲਈ ਉਤੋੜਤੀ ਕਈ ਚਿਠੀਆਂ ਆਈਆਂ। ਹਾਰਕੇ ਉਸ ਹੋਰ ਤਰੀਕਾ ਅਪਣਾਇਆ ਅਖੀਰਲੀ ਚਿਠੀ ਵਿੱਚ ਲਿਖਿਆ ਮੇਰੀ ਸਿਹਤ ਠੀਕ ਨਹੀਂ ਇਲਾਜ ਲਈ ਦੋ ਸੌ ਰੁਪਏ ਭੇਜੋ।' ਸਰਸੋਤੀ ਨੂੰ ਲੱਛੇ ਤੇ ਕੋਈ ਭਰੋਸਾ ਨਹੀਂ ਸੀ ਰਹਿ ਗਿਆ। ਪਰ ਨਾਗਵੇਣੀ ਡਰਦੀ ਸੀ। ਉਹ ਚਾਚੇ ਕੋਲ ਜਾਕੇ ਰੋਈ। ਚਾਚਾ ਕਹਿਣ ਲੱਗਾ ਤੂੰ ਉਸਨੂੰ ਗਲਤ ਰਾਹ ਤੇ ਪਾਏਂਗੀ। ਉਸਨੂੰ ਲਿਖ ਪੈਸਾ ਮਿਲਦਿਆਂ ਹੀ ਪਿੰਡ ਆ ਜਾਵੇ।" ਦੋ ਸੌ ਰੁਪਿਆ ਲਕਸ਼ਮੀ ਨਰਾਇਣ ਨੂੰ ਮਿਲ ਗਿਆ। ਉਹ ਮੁੱਕਣ ਤੇ ਹੋਰ ਚਿਠੀ ਲਿਖ ਦਿਤੀ। ਕਾਰਨ ਤਕਰੀਬਨ ਉਹੀ ਲਿਖੇ ਹੋਏ ਸਨ। ਇਸਦਾ ਜੁਆਬ ਨਾਗਵੇਣੀ ਦੇ ਚਾਚੇ ਨੇ ਦਿਤਾ। "ਤੂੰ ਜਲਦੀ ਨਾਲ ਪਿੰਡ ਆ ਜਾਹ। ਇਥੇ ਅਰਾਮ ਤੇ ਇਲਾਜ ਨਾਲ ਛੇਤੀਂ ਠੀਕ ਹੋ ਜਾਵੇਂਗਾ। ਨਾਲ ਤੇਰੀ ਪਤਨੀਂ ਦੇ ਜਣੇਪੇ ਦਾ ਸਮਾਂ ਨੇੜੇ ਆ ਰਿਹੈ। ਸਰਸੋਤੀ ਮਾਂ ਦੀ ਵਡੇਰੀ ਉਮਰ ਹੋ ਗਈ ਏ। ਉਸ ਕੋਲੋਂ ਹੁਣ ਕੋਈ ਕੰਮ ਨਹੀਂ ਹੋ ਸਕਦਾ। ਉਸਨੂੰ ਛੱਡ ਘਰ ਨੂੰ ਛੱਡ ਨਾਗਵੇਣੀ ਉਥੋਂ ਹਿੱਲਣ ਦਾ ਨਾ ਨਹੀਂ ਲੈਂਦੀ। ਇਸ ਵੇਲੇ ਘਰ ਵਿੱਚ ਇਕ ਆਦਮੀ ਹੋਣਾਂ ਚਾਹੀਦੈ।" ਹੋਰ ਕਈ ਮਤਾਂ ਦੇਕੇ ਉਸ ਖਤ ਲਿਖਿਆ।

ਬੜੇ ਦਿਨਾਂ ਤਾਂਈ ਕੋਈ ਜੁਆਬ ਨਾ ਆਇਆ। ਲਕਸ਼ਮੀ ਨਰਾਇਣ ਨੂੰ ਨਾ ਕੋਈ ਬੀਮਾਰੀ ਸੀ ਤੇ ਨਾ ਉਹ ਘਰ ਆਇਆ। "ਇਹ ਸਹੁਰਾ ਨਰਾਇਣ ਚਾਚਾ ਮੇਰੇ ਰਾਹ ਵਿੱਚ ਅੜਿਆ ਹੋਇਆ ਏ। ਮੇਰੇ ਪਿਉ ਦੇ ਪੈਸੇ ਨੇਂ। ਮੈਨੂੰ ਲੈਣ ਤੋਂ ਰੋਕਦਾ ਏ।" ਬੁੜ੍ਹਕਦਾ ਉਹ ਕੇਰਲਾ ਵਿੱਚ ਹੀ ਟਿਕਿਆ ਰਿਹਾ। ਉਸਨੂੰ

ਏਨੀਂ ਵੀ ਸਮਝ ਨਹੀਂ ਸੀ ਕਿ ਇਸ ਔਖੇ ਵੇਲੇ ਉਹ ਨਾਗਵੇਣੀ ਨੂੰ ਦੋ ਗਲਾਂ ਪਿਆਰ ਦੀਆਂ ਹੀ ਲਿਖ ਦੇਵੇ।

ਨਾਗਵੇਣੀ ਨੂੰ ਨੌਵਾਂ ਮਹੀਨਾਂ ਚੜ੍ਹ ਪਿਆ। ਉਸਦੇ ਚਾਚੇ ਨੇ ਉਸਨੂੰ ਆਪਣੇ ਘਰ ਲਿਜਾਣ ਲਈ ਬੜਾ ਜ਼ੋਰ ਲਾਇਆ ਪਰ ਉਹ ਨਾ ਮੰਨੀ। ਮੈਂ ਦਾਦੀ ਦੇ ਨਾਲ ਹੀ ਰਹਾਂਗੀ। ਉਸ ਜ਼ਿੱਦ ਫੜ ਲਈ। ਇਕ ਤਾਂ ਉਹ ਐਨੀ ਬੁੱਢੀ ਹੋ ਗਈ ਏ ਨਾਲੇ ਭਰਾ ਭਰਜਾਈ ਦੇ ਜਾਣ ਦਾ ਉਸਨੂੰ ਐਨਾਂ ਦੁਖ ਸੀ। ਸਰਸੋਤੀ ਉਸਨੂੰ ਕਹਿੰਦੀ "ਨਾਗੂ ਤੂੰ ਮੇਰੇ ਤੇ ਐਨੀਂ ਆਸ ਕਿਉਂ ਲਾਈ ਬੈਠੀ ਏਂ। ਸਤਿਆਭਾਮਾ ਇਥੇ ਹੁੰਦੀ ਤਦ ਵੀ ਗਲ ਸੀ।" ਸਰਸੋਤੀ ਨੇ ਡਰਦਿਆਂ ਕਿਹਾ। ਨੌਕਰ ਨੂੰ ਪਡੁਮਣੂਰ ਸਤਿਆਭਾਮਾ ਨੂੰ ਬੁਲਾਉਣ ਲਈ ਭੇਜ ਦਿਤਾ। ਸਤਿਆਭਾਮਾ ਝਟ ਹੀ ਆ ਗਈ। ਆਕੇ ਨੂੰਹ ਦੀ ਜੋ ਹਾਲਤ ਵੇਖੀ ਤਾਂ ਉਸਨੂੰ ਬੜਾ ਦੁਖ ਤੇ ਗਲਾਨੀ ਹੋਈ ਕਿ ਉਹ ਕਿਉਂ ਇਹਨਾਂ ਨੂੰ ਛਡਕੇ ਐਨਾਂ ਚਿਰ ਉਥੇ ਬੈਠੀ ਰਹੀ। ਸਰਸੋਤੀ ਨੂੰ ਸਤਿਆਭਾਮਾ ਦੇ ਆਉਣ ਨਾਲ ਬੜਾ ਹੌਂਸਲਾ ਹੋ ਗਿਆ। "ਨਾਗਵੇਣੀ ਭਗਵਾਨ ਨੇ ਸਤਿਆ ਨੂੰ ਬੜੇ ਵੇਲੇ ਸਿਰ ਭੇਜ ਦਿਤੇ।" ਸਤਿਆ ਨੇ ਆਉਂਦਿਆਂ ਹੀ ਸਾਰਾ ਕੰਮ ਸੰਭਾਲ ਲਿਆ। ਨੂੰਹ ਨੂੰ ਕਿਸੇ ਕੰਮ ਨੂੰ ਹੱਥ ਨਾ ਲਾਉਂਣ ਦਿੰਦੀ। ਪੁੱਤਰ ਵਲੋਂ ਆਈਆਂ ਚਿਠੀਆਂ ਬਾਰੇ ਪਤਾ ਲੱਗਾ ਤਾਂ ਉਹ ਗੁਸੇ ਨਾਲ ਭੜਕ ਉੱਠੀ। "ਉਸਦਾ ਨਾਂ ਨਾ ਲੈ ਮੇਰੇ ਅੱਗੇ।"

ਫ਼ਗੱਣ ਚੜਦਿਆਂ ਪੂਰਨਮਾਸ਼ੀ ਵਾਲੇ ਦਿਨ ਨਾਗਵੇਣੀ ਨੂੰ ਪ੍ਰਸੂਤ ਦੀਆਂ ਪੀੜਾਂ ਸ਼ੁਰੂ ਹੋ ਗਈਆਂ। ਖਬਰ ਮਿਲਣ ਤੇ ਈਰੋਡੀ ਤੋਂ ਉਸਦੀ ਚਾਚੀ ਭੱਜੀ ਆਈ। ਉਹ ਸ਼ਾਰਾ ਦਿਨ ਨਾਗਵੇਣੀ ਅਸਹਿ ਪੀੜ ਸਹਿੰਦੀ ਰਹੀ। ਸਰਸੋਤੀ ਉਸ ਕੋਲੋਂ ਹਿੱਲੀ ਨਾਂ। ਕੋਲ ਬੈਠੀ ਉਸਨੂੰ ਹੌਂਸਲਾ ਦਿੰਦੀ ਰਹੀ। ਉਸਦੀ ਚਾਚੀ ਨੂੰ ਨਾਗਵੇਣੀ ਦੀ ਹਾਲਤ ਵੇਖ ਬੜਾ ਦੁਖ ਹੋਇਆ। ਨਾ ਉਸਦੀਆਂ ਕੋਈ ਗਰਭਵਤੀ ਹੋਣ ਦੀਆਂ ਰਸਮਾਂ ਪੂਰੀਆਂ ਹੋਈਆਂ ਸਨ ਨਾ ਪਤੀ ਵਲੋਂ ਕੋਈ ਪਿਆਰ ਭਰੇ ਬੋਲ ਮਿਲੇ ਸਨ। ਪਰ ਨਾਗਵੇਣੀ ਨੂੰ ਇਹਨਾਂ ਤੋਂ ਵੀ ਵੱਡਾ ਡਰ ਅੰਦਰੋਂ ਅੰਦਰ ਖਾ ਰਿਹਾ ਸੀ। ਪਹਿਲੀ ਵਾਰੀ ਗਰਭਵਤੀ ਹੋਣ ਤੇ ਜੋ ਦੁਖ ਉਸਨੂੰ ਸਹਾਰਨੇ ਪਏ ਸਨ। ਉਦੋਂ ਤਿੰਨ ਮਹੀਨਿਆਂ ਦਾ ਗਰਭ ਸੀ ਤੇ ਸਭ ਕੁੱਝ ਖਤਮ ਹੋ ਗਿਆ ਸੀ। ਉਹ ਨਿਰਾਸ਼ਾ ਦੇ ਖੂਹ ਵਿੱਚ ਜਾ ਢੱਠੀ ਸੀ। ਸਰਸੋਤੀ ਨੂੰ ਇਸ ਬਾਰੇ ਕੁੱਝ ਪਤਾ ਨਹੀਂ ਸੀ। ਚਾਚੀ ਉਸਦੇ ਮਨ ਵਿਚਲੇ ਉਤਾਰ ਚੜਾਅ ਸਮਝਦੀ ਸੀ। ਉਸਦੇ ਚਿਹਰੇ ਤੇ ਉਕਰੇ ਡਰ ਤੋਂ ਉਹ ਸਭ ਸਮਝ ਰਹੀ ਸੀ। ਸੋ ਹੌਂਸਲਾ ਦਿੰਦਿਆਂ ਕਹਿਣ ਲੱਗੀ "ਬੱਚੀ ਕਿਉਂ ਘਬਰਾਨੀਂ ਏਂ ਰੱਬ ਤੇ ਭਰਸਾ ਰਖ। ਐਤਕੀਂ ਪਹਿਲਾਂ ਵਾਂਗ ਨਹੀਂ ਹੁੰਦਾ। ਭਗਵਾਨ ਮਿਹਰ ਕਰੇਗਾ।" ਸਰਸੋਤੀ ਨੂੰ 'ਪਹਿਲੇ ਵਾਂਗ' ਦੀ ਸਮਝ ਨਾ ਆਈ। ਇਹ ਗਲ ਉਸਦੇ ਕੰਨਾਂ ਨੂੰ ਬੜੀ ਅਜੀਬ ਲਗੀ। "ਪਹਿਲੀ ਵਾਰੀ ਵਾਂਗ ਕੀਏ?" ਉਸ ਪੁਛਿਆ। ਨਾਗਵੇਣੀ ਚੀਕ ਪਈ "ਰੱਬ

ਦਾ ਵਾਸਤਾ ਜੇ, ਇਹ ਗੱਲ ਨਾ ਦੁਹਰਾਉ।" ਉਸਦੀ ਚਾਚੀ ਨੇ ਜੀਭ ਟੁੱਕੀ ਉਸਨੂੰ ਆਪਣੀ ਮੂਰਖਤਾ ਦਾ ਅਹਿਸਾਸ ਹੋ ਗਿਆ ਸੀ। ਸਰਸੋਤੀ ਦਾ ਮੂੰਹ ਵੀ ਪੀਲਾ ਪੈ ਗਿਆ ਸੀ। ਪਰ ਉਹ ਚੁਪ ਰਹੀ। ਨਾਗਵੇਣੀ ਦੀ ਚੀਕ ਸੁਣ ਉਸਨੂੰ ਹੌਂਸਲਾ ਦਿਤਾ। "ਡਰ ਨਾ ਬੱਚੀ ਕੁੱਝ ਨਹੀਂ ਹੁੰਦਾ। ਭਗਵਾਨ ਤੇ ਭਰੋਸਾ ਰਖ।"

ਨਾਗਵੇਣੀ ਨੇ ਅੱਖਾਂ ਮੀਚ ਲਈਆਂ। ਕੁੱਝ ਚਿਰ ਲਈ ਉਹ ਬੇਹੋਸ਼ ਹੋ ਗਈ। ਸਾਰੇ ਉਥ ਕੱਠੇ ਹੋ ਗਏ। ਅਖੀਰ ਉਸਦੇ ਮੂੰਹ ਤੇ ਪਾਣੀ ਛਿੜਕਿਆ। ਪੱਖਾ ਝਲਿਆ। ਇਕ ਕੋਨੇ ਵਿੱਚ ਬੈਠੀ ਚਾਚੀ ਉਸ ਦੇ ਕੋਲ ਆ ਗਈ।

ਅੱਧੀ ਰਾਤੀਂ ਸਾਰਿਆਂ ਦੇ ਚਿਹਰੇ ਖਿੜ ਗਏ। ਨਾਗਵੇਣੀ ਥੱਕ ਟੁੱਟਕੇ ਸੌਂ ਗਈ ਸੀ। ਉਸਨੇ ਮੁੰਡੇ ਨੂੰ ਜਨਮ ਦਿਤਾ ਸੀ। ਅਜੇ ਉਸਦੇ ਮੂਹੋਂ ਕੋਈ ਗਲ ਨਹੀਂ ਸੀ ਨਿਕਲੀ। ਸਾਹਮਣੇ ਬੈਠੀ ਸਰਸੋਤੀ ਨੇ ਵਾਜ ਮਾਰੀ "ਬੱਚੀ, ਬੱਚਾ—" ਬੱਚੇ ਦੇ ਰੋਣ ਦੀ ਅਵਾਜ ਸੁਣਕੇ ਨਾਗਵੇਣੀ ਦਾ ਮੂੰਹ ਖਿੜ ਗਿਆ। "ਹੇ ਭਗਵਾਨ!" ਉਹ ਬੋਲੀ।

"ਹਾਂ ਬੱਚੀ ਭਗਵਾਨ ਦੇ ਘਰ ਬੜਾ ਕੁੱਝ ਏ। ਜਦੋਂ ਬਾਕੀ ਸਾਰੇ ਸਾਥ ਛੁੱਟ ਜਾਣ ਉਸਦਾ ਆਸਰਾ ਨਹੀਂ ਛੁਟਦਾ।" ਸਰਸੋਤੀ ਬੋਲੀ। ਨਾਗਵੇਣੀ ਇਸ ਗਲ ਦਾ ਅਰਥ ਸਮਝਕੇ ਅਸਪਸ਼ਟ ਜਿਹੀ ਅਵਾਜ਼ ਵਿੱਚ ਬੋਲੀ "ਇੰਜ ਨਾ ਕਹੋ, ਉਹ ਆਉਣਗੇ।"

ਅਗਲੇ ਦਿਨ ਸਵੇਰੇ ਇਸ ਖੁਸ਼ਖਬਰੀ ਦੀ ਲੱਛੇ ਨੂੰ ਚਿਠੀ ਭੇਜੀ ਗਈ ਤੇ ਨਾਮਕਰਨ ਸਮੇਂ ਪਹੁੰਚਣ ਦੀ ਤਕੀਦ ਕੀਤੀ ਗਈ। ਅਗਲੇ ਦਿਨ ਨਾਗਵੇਣੀ ਦੇ ਕਹਿਣ ਤੇ ਤਾਰ ਵੀ ਭੇਜ ਦਿਤੀ ਗਈ। ਨਾਗਵੇਣੀ ਭਾਂਵੇ ਐਨੀਂ ਕਮਜ਼ੋਰ ਹੋ ਗਈ ਸੀ ਤੱਦ ਵੀ ਆਪਣੇ ਕੋਲ ਪਏ ਗੁਲਾਬੀ ਰੰਗ ਦੇ ਨੰਨ੍ਹੇ ਜਿਹੇ ਮੁਖੜੇ ਨੂੰ ਵੇਖ ਵੇਖ ਉਹ ਖੁਸ਼ ਹੋ ਉਠਦੀ। ਉਸਨੂੰ ਆਪਣੀ ਸਾਰੀ ਤਕਲੀਫ਼ ਭੁੱਲ ਗਈ। ਛੇਵਾਂ ਦਿਨ ਵੀ ਲੰਘ ਗਿਆ। ਸਾਰੇ ਉਸਦੇ ਆਲੇ ਦੁਆਲੇ ਬੈਠੇ ਹੋਏ ਸਨ। ਉਸ ਦਿਨ ਸਵੇਰੇ ਉਸਦੀ ਚਾਚੀ ਈਰੋਡੀ ਗਈ ਸੀ। ਕਹਿਣ ਲੱਗੀ "ਮੈਂ ਜ਼ਰਾ ਘਰ ਦਾ ਹਾਲ ਚਾਲ ਵੇਖ ਆਵਾਂ।" ਦੁਪਹਿਰੇ ਸਾਰਿਆਂ ਰੋਟੀ ਖਾਧੀ ਬੱਚਾ ਅਰਾਮ ਨਾਲ ਸੁੱਤਾ ਹੋਇਆ ਸੀ। ਨਾਗਵੇਣੀ ਵੀ ਬੜੀ ਸ਼ਾਂਤ ਲੰਮੀ ਪਈ ਹੋਈ ਸੀ। ਸਾਹਮਣੇ ਬੈਠੇ ਵਡਿਆਂ ਵਲ ਵੇਖ ਰਹੀ ਸੀ। ਹੋਲੀ ਜਿਹੀ ਬੋਲੀ "ਉਸ ਦਿਨ ਮੈਂ ਚੀਕ ਮਾਰੀ ਸੀ—"

"ਆਹੋ ਬੱਚੀ—ਕਈਵਾਰੀ ਇਸ ਤਰ੍ਹਾਂ ਹੋ ਜਾਂਦੈ—ਉਸ ਦਿਨ ਡਰ ਗਈ ਸੀ ਤੂੰ?" ਸਰਸੋਤੀ ਨੇ ਪੁਛਿਆ।

"ਮੈਂ ਉਸ ਵੇਲੇ ਉਥੇ ਨਹੀਂ ਸੀ—ਤੇਰੀ ਚੀਕ ਸੁਣਕੇ ਆਈ—ਤੂੰ ਕੁੱਝ ਵੇਖਿਆ ਸੀ—" ਸਤਿਆਭਾਮਾ ਪੁੱਛਣ ਲਗੀ।

"ਕੁੱਝ ਨਹੀਂ ਸੀ ਵੇਖਿਆ—ਚਾਚੀ ਕੁੱਝ ਕਹਿਣ ਲੱਗੀ ਸੀ ਨਾ ਉਸਦੀ ਗਲ ਸੁਣਕੇ ਮੈਂ ਡਰ ਗਈ।"

"ਆਹੋ—ਕੁੱਝ ਕਹਿ ਰਹਿ ਸੀ—ਪਿਛਲੀ ਵਾਰੀ—ਇਹੋ ਸੁਣਿਆ ਸੀ ਮੈਂ—ਕੀ ਗਲ ਸੀ।"

ਨਾਗਵੇਣੀ ਹੱਸ ਪਈ "ਤੁਹਾਨੂੰ ਨਹੀਂ ਪਤਾ ਮੈਂ ਦੂਜੀ ਵਾਰੀ ਹੁਣ ਗਰਭਵਤੀ ਹੋਈ ਆਂ—ਪਿਛਲੀ ਵਾਰੀ ਤੀਜੇ ਮਹੀਨੇ ਬਾਦ ਹੀ—" ਪੁਰਾਣੀ ਗਲ ਯਾਦ ਕਰਕੇ ਉਹ ਰੋ ਪਈ। ਉਸਤੋਂ ਅਗੋਂ ਨਾ ਬੋਲਿਆ ਗਿਆ ਤੇ ਉਹ ਰੋਂਦੀ ਰਹੀ।

ਸਤਿਆਭਾਮਾ, ਸਰਸਵਤੀ ਅਨਜਾਣਾਂ ਵਾਂਗ ਨਾਗਵੇਣੀ ਦਾ ਮੂੰਹ ਵੇਖਦੀਆਂ ਰਹੀਆਂ। "ਨਾ ਰੋ ਬੱਚੀ—ਐਤਕੀਂ ਭਗਵਾਨ ਨੇ ਬੜੀ ਮਿਹਰ ਕੀਤੀ ਏ ਤੇਰੇ ਤੇ"—ਉਹਨਾਂ ਵਾਸਤੇ ਇਹ ਨਵੀਂ ਗਲ ਸੀ। "ਸਾਨੂੰ ਤਾਂ ਕਿਸੇ ਨੇ ਦਸਿਆ ਹੀ ਨਹੀਂ।"

ਕੁੱਝ ਚਿਰ ਮਗਰੋਂ ਨਾਗਵੇਣੀ ਬੋਲੀ "ਚਾਚੀ ਆਕੇ ਦਸੇਗੀ ਮੇਰੇ ਮੂੰਹੋਂ ਤਾਂ ਉਹ ਗਲ ਨਿਕਲਦੀ ਹੀ ਨਹੀਂ।"

ਚਾਚੀ ਰਾਤੀਂ ਵਾਪਸ ਆ ਗਈ ਤੇ ਆਕੇ ਉਸਨੇ ਸਾਰੀ ਗਲ ਦੱਸੀ। "ਘਰ ਵਾਲੇ ਵਲੋਂ ਦੁਖੀ ਸੀ। ਫ਼ਿਰ ਗਰਭਪਾਤ ਹੋ ਗਿਆ। ਫ਼ਿਰ ਪੀੜਾਂ ਤੇ ਬੀਮਾਰੀ ਨੇ ਕਿੰਨਾ ਚਿਰ ਪਿਛਾ ਨਾ ਛਡਿਆ। ਐਤਕੀਂ ਵੀ ਉਸਨੂੰ ਡਰ ਸੀ ਕਿ ਬੱਚਾ ਕਿਤੇ ਨਾ ਬਚੇ। ਡਰਕੇ ਉਸ ਚੀਕ ਮਾਰੀ।"

ਸਰਸੋਤੀ ਇਸ ਫੈਸਲੇ ਤੇ ਪੁੱਜੀ "ਬੱਚੀ ਤੂੰ ਕੁੱਝ ਵੀ ਕਹੁ ਤੀਵੀਂ ਦਾ ਜਨਮ ਤਾਂ ਪਿਛਲੇ ਕਿਸੇ ਪਾਪ ਦਾ ਫ਼ਲ ਹੁੰਦਾ ਏ। ਇਹ ਤਾਂ ਨਰਕ ਭੋਗਣ ਲਈ ਹੁੰਦਾ ਏ। ਕਿਸੇ ਸੁਖ ਵਾਸਤੇ ਨਹੀਂ।" ਸਾਰੀਆਂ ਉਸਦੇ ਨਾਲ ਸਹਿਮਤ ਸਨ।

ਨਾਗਵੇਣੀ ਘੜੀ ਮੁੜੀ ਪੁਛਦੀ "ਕੋਈ ਚਿਠੀ ਆਈ ਏ? ਤਾਰ ਦਾ ਜੁਆਬ ਆਇਆ ਏ।" ਉਸਨੂੰ ਬੱਚੇ ਦਾ ਨਾਮਕਰਣ ਕਰਨ ਦੀ ਬੜੀ ਰੀਝ ਸੀ। ਬੱਚੇ ਨੂੰ ਗੋਦ ਵਿੱਚ ਲੈਕੇ ਪਤੀ ਨਾਲ ਬੈਠਣ ਦੀ ਬੜੀ ਰੀਝ ਸੀ। ਭਾਵੇਂ ਪਤੀ ਨਾਲ ਉਨਾਂ ਪਿਆਰ ਨਹੀਂ ਸੀ ਰਿਹਾ ਪਰ ਜੀਣ ਦੀ ਰੀਝ ਅਜੇ ਪੂਰੀ ਹੈ ਸੀ। ਜ਼ਿੰਦਗੀ ਨਾਲ ਪਿਆਰ ਕਾਇਮ ਸੀ। ਨੌਵੇਂ ਦਿਨ ਚਿਠੀ ਆਈ। ਨਰਾਇਣ ਚਾਚਾ ਹੰਗਾਰਕੱਟੇ ਦੇ ਡਾਕਖਾਨੇ ਵਿਚੋਂ ਚਿੱਠੀ ਲੈਕੇ ਆਇਆ ਉਹ ਚਿੱਠੀ ਨਹੀਂ—ਤਾਰ ਸੀ। ਇਹਨਾਂ ਦੀ ਭੇਜੀ ਹੋਈ ਤਾਰ ਵਾਪਸ ਆ ਗਈ ਸੀ। ਜਿਸਦੇ ਪਤੇ ਤੇ ਭੇਜੀ ਸੀ ਉਹ ਨਹੀਂ ਸੀ ਮਿਲ ਰਿਹਾ—ਉਸਨੂੰ ਵੇਖਕੇ ਨਾਗਵੇਣੀ ਕਹਿਣ ਲਗੀ "ਉਹਨਾਂ ਦੀ ਬਦਲੀ ਕਿਸੇ ਹੋਰ ਸ਼ਹਿਰ ਹੋ ਗਈ ਹੋਣੀ ਏ।"

"ਬਦਲੀ ਹੋ ਜਾਵੇ ਤਾਂ ਉਥੇ ਚਿੱਠੀ ਭੇਜ ਦਿੰਦੇ ਨੇਂ। ਉਹ ਤਾਂ ਸ਼ਹਿਰ ਛੱਡਕੇ ਕਿਤੇ ਹੋਰ ਚਲਾ ਗਿਆ ਜਾਪਦੈ।" ਨਰਾਇਣ ਚਾਚੇ ਨੇ ਕਿਹਾ।

ਉਸਦੇ ਬੱਚੇ ਦਾ ਨਾਮਕਰਣ ਕਰਨ ਦੀ ਰੀਝ ਅਧੂਰੀ ਰਹਿ ਗਈ। ਬੱਚੇ ਨੂੰ ਕਿਸੇ ਨਾਂ ਨਾਲ ਤਾਂ ਬੁਲਾਉਣਾ ਹੀ ਸੀ। ਬੱਚੇ ਦਾ ਨਾਂ ਦਾਦੇ ਦੇ ਨਾਂ ਤੇ ਰਖਣ ਦਾ ਵਿਚਾਰ ਸੀ। ਪਰ ਹੁਣ ਸਾਰੇ ਉਸਨੂੰ ਨਿੱਕਾ, ਛੋਟੂ ਕਹਿਕੇ ਬੁਲਾਉਣ ਲੱਗ ਪਏ। ਛੋਟੂ ਤਾਂ ਕੁੱਝ ਦਿਨ ਹੀ ਚਲਿਆ ਪਰ ਨਿੱਕਾ ਸਾਰਿਆਂ ਦੇ ਮੂੰਹ ਤੇ ਪੱਕ ਗਿਆ। ਨਾਗਵੇਣੀ ਨਿੱਕੇ ਦੀ ਪਾਲਣਾਂ ਵਿੱਚ ਲੱਗ ਕੇ ਆਪਣੇ ਮਨ ਦੇ ਸਾਰੇ ਦੁਖ ਭੁੱਲ ਗਈ। ਬੱਚਾ ਚੰਗਾ ਪਲਣ ਲੱਗ ਪਿਆ। ਦੋ ਮਹੀਨੇ ਲਈ ਪਿੰਡ ਛੁਟੀ ਆਇਆ ਉਸਦਾ ਨਾਨਾ ਸੋਨੇ ਦੀ ਤੜਾਗੀ ਲੈਕੇ ਆਇਆ। ਅਧੀਆਂ ਛੁਟੀਆਂ ਉਸ ਧੀ ਕੋਲ ਹੀ ਗੁਜ਼ਾਰੀਆਂ। ਦੋਹਤੇ ਨੂੰ ਚੁੱਕ ਉਹ ਖਿਡਾਂਦਾ ਰਹਿੰਦਾ। ਇੱਕ ਦਿਨ ਧੀ ਕੋਲ ਬੈਠਾ ਤਾਂ ਕਹਿਣ ਲੱਗਾ "ਪੁਤਰੀ ਮੈਨੂੰ ਜਦੋਂ ਪਤਾ ਲਗਾ ਕਿ ਤੇਰੇ ਪੈਰ ਫ਼ਿਰ ਭਾਰੇ ਨੇਂ ਤਾਂ ਮੇਰੀ ਤਾਂ ਸੁਣ ਕੇ ਜਾਨ ਹੀ ਨਿਕਲ ਗਈ। ਪਿਛਲੀ ਵਾਰੀ ਜੋ ਤੇਰੀ ਹਾਲਤ ਹੋਈ ਸੀ ਸੋਚਕੇ ਮੈਂ ਤਾਂ ਡਰੀ ਜਾਂਦਾ ਸੀ। ਜਦੋਂ ਖ਼ੁਸ਼ੀ ਦੀ ਖਬਰ ਪਤਾ ਲਗੀ ਤਾਂ ਜਾਨ ਵਿੱਚ ਜਾਨ ਆਈ।"

ਵੱਡੀ ਭੈਣ ਨੂੰ ਮਿਲਣ ਕ੍ਰਿਸ਼ਨਾਵੇਣੀ ਵੀ ਆਈ। ਉਹ ਬਾਰ੍ਹਾਂ ਸਾਲਾਂ ਦੀ ਹੋ ਗਈ ਸੀ। ਨਾਗਵੇਣੀ ਪਿਤਾ ਨੂੰ ਕਹਿਣ ਲੱਗੀ "ਅੱਪਾ ਅਜੇ ਕ੍ਰਿਸ਼ਨੀ ਦਾ ਵਿਆਹ ਨਹੀਂ ਕਰਨਾਂ।"

"ਤੇਰਾ ਵਿਆਹ ਕਰਕੇ ਮੈਂ ਤਾਂ ਡਰ ਗਿਆਂ। ਤੂੰ ਜੋ ਨਰਕ ਭੋਗ ਰਹੀ ਏਂ ਕਿਤੇ ਉਹ ਵੀ ਉਸ ਨਰਕ ਵਿੱਚ ਨਾ ਫ਼ਸ ਜਾਵੇ।"

"ਕੀ ਕੀਤਾ ਜਾ ਸਕਦੈ। ਪਰ ਜੋ ਕੁੱਝ ਮੇਰੇ ਭਾਗਾਂ ਵਿੱਚ ਲਿਖਿਐ ਉਸਦੇ ਭਾਗਾਂ ਵਿੱਚ ਥੋਹੜਾ ਇਹੋ ਕੁੱਝ ਹੋਵੇਗਾ।" ਨਾਗਵੇਣੀ ਨੇ ਜੁਆਬ ਦਿਤਾ।

"ਭਾਗਾਂ ਵਿੱਚ ਲਿਖਿਆ ਪਤਾ ਹੁੰਦਾ ਤਾਂ ਇਹ ਵਿਆਹ ਕਰਦਾ। ਇਹ ਮੁੰਡਾ ਕੁੰਦਾਪੁਰ ਵਿੱਚ ਪੜ੍ਹਦਾ ਸੀ। ਕਿਸੇ ਨੂੰ ਇਸਦੇ ਬਾਰੇ ਪੁਛਦੇ ਤਾਂ ਸੱਭ ਪਤਾ ਲਗ ਜਾਂਦਾ। ਹੁਣ ਸਾਰੇ ਕਹਿੰਦੇ ਨੇਂ—ਇਹ ਤਾਂ ਪਹਿਲਾਂ ਹੀ ਭਾਗਾਂ ਵਿੱਚ ਲਿਖਿਆ ਹੋਇਆ ਸੀ।"

ਨਾਗਵੇਣੀ ਹੋਰ ਦੁਖੀ ਹੋ ਗਈ। ਲੱਛੇ ਦੀ ਵਿਆਹ ਤੋਂ ਪਹਿਲਾਂ ਦੀ ਗਲਬਾਤ ਬਾਰੇ ਉਸਦੇ ਪਿਤਾ ਨੇ ਉਸਨੂੰ ਅੱਜ ਤਾਂਈ ਨਹੀਂ ਸੀ ਦਸਿਆ। ਉਸਦਾ ਖਿਆਲ ਸੀ ਕਿ ਉਸਦਾ ਪਤੀ ਮੰਗਲੋਰ ਰਹਿੰਦਿਆਂ ਹੀ ਵਿਗੜਿਆ ਸੀ। ਤਦ ਵੀ ਉਹ ਆਪਣੇ ਪਿਤਾ ਦੇ ਪਿੱਛੇ ਪੈ ਗਈ ਕਿ ਕਿਸੇ ਤਰ੍ਹਾਂ ਲੱਛੇ ਨੂੰ ਲਭਕੇ ਮਨਾਕੇ ਇਕ ਵਾਰੀ ਘਰ ਲੈ ਆਵੇ। ਜੋ ਕੁੱਝ ਵੀ ਹੈ ਸੀ, ਉਹ ਉਸਦੇ ਬੱਚੇ ਦਾ ਪਿਤਾ ਸੀ। ਉਸਦੇ ਮਨ ਵਿੱਚ ਕੀ ਕੀ ਖਾਹਿਸ਼ਾਂ ਸਨ। ਪਰ ਉਸਦੇ ਪਿਤਾ ਦਾ ਇਕੋ ਜੁਆਬ

ਸੀ। "ਪੁਤਰੀ ਉਹ ਤਾਂ ਤਾਂਬਾ ਏ ਉਸਨੂੰ ਸੋਨਾ ਨਹੀਂ ਬਣਾਇਆ ਜਾ ਸਕਦਾ। ਮੈਂ ਉਸਦੇ ਬਾਰੇ ਬੜਾ ਸੋਚਿਆ ਵਿਚਾਰਿਆ ਏ। ਉਸਦਾ ਕੋਈ ਠਹੁਰ ਠਿਕਾਣਾ ਨਹੀਂ, ਸੁਣਿਆ ਏ ਕਿ ਕੇਰਲਾ ਵਿੱਚ ਆਪਣੇ ਅਫ਼ਸਰ ਨਾਲ ਝਗੜਾ ਕਰਕੇ ਨੌਕਰੀ ਛਡਕੇ ਉਹ ਚਲਾ ਗਿਆ ਏ।" ਪਿਤਾ ਦੀ ਗਲ ਸੁਣਕੇ ਨਾਗਵੇਣੀ ਹੋਰ ਦੁਖੀ ਹੋ ਗਈ।

ਅਸਲ ਗੱਲ ਤਾਂ ਇਹ ਸੀ ਕਿ ਐਤਕੀਂ ਮੰਗਲੌਰ ਜਾਣ ਤੋਂ ਪਹਿਲਾਂ ਵਕੀਲ ਵਾਸੂਦੇਵ ਆਪਣੇ ਵੱਡੇ ਪੁਤਰ ਤੇ ਛੋਟੀ ਧੀ ਦਾ ਵਿਆਹ ਕਰਨ ਲਈ ਚੋਖਾ ਉਤਾਵਲਾ ਸੀ। ਪੁੱਤਰ ਪੜ ਲਿਖਕੇ ਉਸ ਵਾਂਗ ਵਕੀਲ ਬਣ ਗਿਆ ਸੀ। ਉਹ ਵਿਆਹ ਦੇ ਯੋਗ ਸੀ। ਹੁਣ ਤਾਂਈ ਤਾਂ ਉਹ ਵਿਆਹ ਲਈ ਨਹੀਂ ਸੀ ਮੰਨਦਾ। ਹੁਣ ਘਰ ਆਉਣ ਪਿਛੋਂ ਕਈ ਰਿਸ਼ਤੇ ਆਉਣ ਤੇ ਸਾਰਿਆਂ ਦੇ ਜ਼ੋਰ ਪਾਉਣ ਤੇ ਉਹ ਮੰਨ ਗਿਆ ਸੀ। ਪਰ ਕੁੜੀ ਬਾਰੇ ਇਸ ਤਰ੍ਹਾਂ ਨਹੀਂ ਸੀ। ਜਿਹੜੇ ਵੀ ਰਿਸ਼ਤੇ ਆਉਂਦੇ। ਉਹ ਮੁੰਡੇ ਨੂੰ ਚੰਗੀ ਤਰ੍ਹਾਂ ਵੇਖਣ ਭਾਲਣ, ਉਸਦੇ ਅਗੇ ਪਿਛੇ ਦੀ ਪੂਰੀ ਖੋਜ ਭਾਲ ਕਰੇ ਬਿਨਾਂ ਉਹ ਕੋਈ ਗਲ ਕਰਨ ਲਈ ਤਿਆਰ ਨਹੀਂ ਸੀ। ਉਹ ਵੱਡੀ ਧੀ ਦਾ ਵਿਆਹ ਕਰਕੇ ਬੜਾ ਦੁਖੀ ਸੀ। ਕਈ ਵਾਰੀ ਸੋਚਦਾ ਮੁੰਡੇ ਨੂੰ ਘਰ ਲਿਆਕੇ ਪਾਲਕੇ, ਉਸਨੂੰ ਚੰਗੀ ਤਰ੍ਹਾਂ ਪਰਖਕੇ ਹੀ ਧੀ ਦਾ ਉਸ ਨਾਲ ਵਿਆਹ ਕਰੇ। ਪਰ ਉਹ ਸੋਚਦਾ ਜੇ ਇਸ ਤਰ੍ਹਾਂ ਕਰਨ ਮਗਰੋਂ ਵੀ ਪਿਛੋਂ ਮੁੰਡਾ ਭੈੜਾ ਨਿਕਲ ਆਇਆ। ਉਹ ਬੜਾ ਨਿਰਾਸ਼ ਹੋ ਜਾਂਦਾ।

ਵਾਸੂਦੇਵ ਵਰਗੇ ਨਾਮੀ ਤੇ ਅਮੀਰ ਬੰਦੇ ਨੂੰ ਕੁੜੀ ਦੇ ਰਿਸ਼ਤਿਆਂ ਦੀ ਕੋਈ ਕਮੀ ਨਹੀਂ ਸੀ। ਉਹ ਤਾਂ ਲੱਛੇ ਕਰਕੇ ਡਰੀ ਬੈਠਾ ਸੀ। ਪਰ ਸਾਰੇ ਮੁੰਡੇ ਉਸ ਵਰਗੇ ਤਾਂ ਨਹੀਂ ਹੋਣ ਲਗੇ। ਚੰਗੇ ਰਿਸ਼ਤੇ ਵੀ ਆ ਰਹੇ ਸਨ। ਸਦਾਸ਼ਿਵ ਦਾ ਵਿਆਹ ਹੋ ਗਿਆ। ਉਸਦੀ ਵਹੁਟੀ ਦੇ ਭਰਾ ਨਾਲ ਕ੍ਰਿਸ਼ਨੀ ਦਾ ਵਿਆਹ ਹੋ ਗਿਆ। ਅੱਟੇ ਸੱਟੇ ਦੇ ਵਿਆਹ ਨਾਲ ਕੁੜਮਾਂ ਦਾ ਆਪੋ ਵਿੱਚ ਪਿਆਰ ਰਹੇਗਾ। ਇਕ ਦੂਜੇ ਨੂੰ ਕੋਈ ਤੰਗ ਨਹੀਂ ਕਰੇਗਾ। ਨਾਗਵੇਣੀ ਆਪਣੇ ਬੱਚੇ ਨੂੰ ਲੈਕੇ ਭੈਣ ਦੇ ਵਿਆਹ ਤੇ ਈਰੋਡੀ ਗਈ—ਪਰ ਭਰਾ ਦੇ ਵਿਆਹ ਤੇ ਉਹ ਨਾਂ ਜਾ ਸਕੀ। ਇਹ ਦੋਵੇਂ ਵਿਆਹ ਬਰਸਾਤਾਂ ਤੋਂ ਪਹਿਲਾਂ ਹੋ ਗਏ। ਵਕੀਲ ਹੁਰੀਂ ਵਾਪਸ ਮੰਗਲੌਰ ਜਾਕੇ ਆਪਣੇ ਕੰਮ ਵਿੱਚ ਰੁੱਝ ਗਏ।

ਕੋਡੀ ਵਿੱਚ ਤਿੰਨ ਅਨਾਥ ਰਹਿ ਗਈਆਂ। ਉਹ ਸੋਚਦੀਆਂ ਸਨ ਕਿ ਵਿਹਲਿਆਂ ਬਹਿਕੇ ਹੱਥ ਤੇ ਹੱਥ ਧਰਨ ਨਾਲੋਂ ਤਾਂ ਚੰਗਾ ਏ ਕਿ ਥੋਹੜੀ ਬਹੁਤੀ ਖੇਤੀ ਬਾੜੀ ਦਾ ਕੰਮ ਕੀਤਾ ਜਾਏ। ਸਰਸੋਤੀ ਬੋਲੀ "ਮੇਰੇ ਤੋਂ ਜੋ ਥੋਹੜਾ ਬਹੁਤਾ ਹੁੰਦਾ ਏ ਮੈਂ ਕਰਾਂਗੀ। ਘਰ ਦੇ ਨਾਲ ਲਗਦੇ ਖੇਤਾਂ ਤੋਂ ਅਗੇ ਜਾਣਾ ਮੇਰੇ ਵੱਸ ਦੀ ਗਲ ਨਹੀਂ।" ਸਤਿਆਭਾਮਾ ਨੇ ਪਤੀ ਦੇ ਜੀਉਂਦਿਆਂ ਖੇਤਾਂ ਵਿੱਚ ਕਦੀ ਕੰਮ ਨਹੀਂ ਸੀ ਕੀਤਾ। ਹੁਣ ਵਕਤ ਬਿਤਾਉਣ ਲਈ ਸੋਚਣ ਲੱਗੀ ਥੋਹੜੇ ਬੀਅ ਖੇਤਾਂ

ਵਿੱਚ ਸੁੱਟਕੇ ਕੁੱਝ ਤਾਂ ਕੀਤਾ ਜਾਏ। ਇਸ ਤਰ੍ਹਾਂ ਨਰਾਤਿਆਂ ਤਾਂਈ ਆਪਣੀ ਫ਼ਸਲ ਹੋ ਜਾਵੇਗੀ। ਲੋਕਾਂ ਦੇ ਘਰੋਂ ਖੀਰ ਬਨਾਉਣ ਲਈ ਨਵੇਂ ਚੌਲ ਨਹੀਂ ਮੰਗਣੇ ਪੈਣਗੇ।

ਨਾਗਵੇਣੀ ਕਹਿਣ ਲੱਗੀ ਤਿੰਨ ਮੁੜੀ ਤੋਂ ਘੱਟ ਖੇਤੀ ਨਹੀਂ ਕਰਨੀ। ਐਤਕੀਂ ਕੁਲਥੀ, ਤੇ ਅਵਡੇ ਬੀਜਾਂਗੇ। ਖੀਰਿਆਂ ਲਈ ਪਾਣੀ ਚਾਹੀਦੈ ਉਹ ਕੰਮ ਨਹੀਂ ਹੋ ਸਕਣਾਂ ਸੋ ਉਹ ਨਹੀਂ ਬੀਜਦੇ। ਉਸਨੂੰ ਖੇਤੀ ਬਾਰੇ ਕੱਖ ਨਹੀਂ ਸੀ ਪਤਾ। ਤਦ ਵੀ ਉਹ ਸਰਸੋਤੀ ਦੀ ਇਸੇ ਗਲ ਨਾਲ ਸਹਿਮਤ ਸੀ ਕਿ ਹੱਥ ਤੇ ਹੱਥ ਧਰਕੇ ਬੈਠਣ ਨਾਲੋਂ ਤਾਂ ਚੰਗਾ ਏ ਕਿ ਕੋਈ ਕੰਮ ਕੀਤਾ ਜਾਏ।

ਪਰ ਉਸਦੇ ਸੁਫ਼ਨੇ ਪੂਰੇ ਹੋਣ ਵਾਲੇ ਨਹੀਂ ਸਨ। ਨਿੱਕਾ ਛੇ ਮਹੀਨਿਆਂ ਦਾ ਸੀ ਕਿ ਉਸਨੂੰ ਜਿਗਰ ਦੀ ਤਕਲੀਫ਼ ਹੋ ਗਈ। ਬੱਚੇ ਦਾ ਹਸਣਾਂ ਖੇਡਣਾਂ ਬੰਦ ਹੋ ਗਿਆ। ਸਾਰਾ ਦਿਨ ਰੋਂਦਾ ਰਹਿੰਦਾ। ਨਾਗਵੇਣੀ ਦਾ ਮਨ ਖੇਤੀ ਬਾੜੀ ਵਲੋਂ ਹੱਟ ਬੱਚੇ ਦੀ ਸਿਹਤ ਬਾਰੇ ਚਿੰਤਿਤ ਰਹਿਣ ਲੱਗ ਪਿਆ। ਪਰ ਵਿੱਚ ਦੋਵੇਂ ਵਡੀਆਂ ਜੋ ਕੁੱਝ ਵੀ ਕੋਈ ਦਸਦਾ ਉਥੋਂ ਜਾਕੇ ਦਵਾ ਦਾਰੂ ਲੈ ਆਉਂਦੀਆਂ। ਪਿੰਡ ਦੇ ਸਾਰੇ ਦੇਵਤਿਆਂ ਅੱਗੇ ਮੰਨਤਾਂ ਮੰਨੀਆਂ ਗਈਆਂ। ਨਰਾਤਿਆਂ ਤੋਂ ਤਿੰਨ ਮਹੀਨੇ ਬਾਦ ਜੋ ਤਕਲੀਫ਼ ਉਹਨਾਂ ਸਾਰਿਆਂ ਨੂੰ ਵੇਖਣੀ ਪਈ ਉਹ ਵਰਨਣ ਤੋਂ ਬਾਹਰ ਏ। ਪਰ ਕੋਈ ਟੋਟਕਾ, ਕੋਈ ਦੁਆਈ, ਕੋਈ ਦਵਾ ਨਾ ਲੱਗੀ। ਇਕ ਦਿਨ ਹਸਦਾਂ ਖੇਡਦਾ ਨਿੱਕਾ ਬਰਾਂਡੇ ਵਿੱਚ ਸੌਂ ਗਿਆ। ਉਸ ਦਿਨ ਕਿੰਨੇਂ ਦਿਨਾਂ ਮਗਰੋਂ ਉਹ ਹਸਿਆ ਸੀ। ਤਾ-ਤਾ-ਤਾ ਕਰਕੇ ਖੇਡਦੇ ਬੱਚੇ ਨੂੰ ਵੇਖ ਨਾਗਵੇਣੀ ਕਹਿਣ ਲੱਗੀ "ਅੱਜ ਇਸਦਾ ਚਿਹਰਾ ਥੋਹੜਾ ਠੀਕ ਲੱਗ ਰਿਹੈ।"

ਉਸ ਦਿਨ ਤੋਂ ਮਗਰੋਂ ਉਹ ਆਪਣੇ ਆਪ ਨੂੰ ਫ਼ਿਟਕਾਰਾਂ ਪਾਉਂਦੀ ਰਹੀ ਕਿ ਕਿਉਂ ਉਸ ਮੂੰਹੋਂ ਇਹ ਗਲ ਕਢੀ। ਉਸਨੇ ਹੀ ਬੱਚੇ ਨੂੰ ਨਜ਼ਰ ਲਾ ਦਿਤੀ। ਉਸੇ ਦਿਨ ਬੱਚਾ ਗੁਜ਼ਰ ਗਿਆ। ਉਸਦੇ ਰੁਝੇਵੇਂ ਵਿੱਚ ਉਹ ਆਪਣੇ ਸਾਰੇ ਦੁੱਖ ਚਿੰਤਾਵਾਂ ਭੁੱਲ ਗਈ ਸੀ ਉਹ ਵੀ ਉਸਨੂੰ ਛੱਡਕੇ ਚਲਾ ਗਿਆ। ਰੋ ਰੋਕੇ ਉਸ ਆਪਣਾ ਬੁਰਾ ਹਾਲ ਕਰ ਲਆ। ਰੋ ਰੋ ਕਹਿੰਦੀ "ਬੱਚੇ ਦੀ ਕਿਸਮਤ ਵਿੱਚ ਪਿਉ ਦਾ ਮੂੰਹ ਵੇਖਣਾ ਵੀ ਨਹੀਂ ਸੀ ਲਿਖਿਆ।"

ਸਤਿਆਭਾਮਾ ਆਪਣੀਆਂ ਚੂਰ-ਚੂਰ ਹੋਕੇ ਬਿਖਰੀਆਂ ਆਂਦਰਾਂ, ਨੂੰ ਕਠਿਆਂ ਕਰਕੇ ਨੂੰਹ ਨੂੰ ਹੌਂਸਲਾ ਦਿੰਦੀ। "ਨਾ ਰੋ ਬੱਚੀ, ਜੋ ਕਿਸਮਤ ਵਿੱਚ ਲਿਖਿਐ ਉਸਨੂੰ ਅਸੀ ਮੇਟ ਨਹੀਂ ਸਕਦੇ ਹਾਂ।"

ਮੌਤ ਦੇ ਕੰਢੇ ਖਲੋਤੀ ਸਰਸੋਤੀ ਨਾਗਵੇਣੀ ਨੂੰ ਰੋਂਦਿਆਂ ਵੇਖਦੀ ਤਾਂ ਉਸਦਾ ਦਿਲ ਧੱਕ ਕਰਕੇ ਰਹਿ ਜਾਂਦਾ। ਉਹ ਕੋਈ ਨਾ ਕੋਈ ਕਹਾਣੀ, ਕੋਈ ਨਾ ਕੋਈ ਬਿਰਤਾਂਤ ਸੁਣਾਕੇ ਉਸਨੂੰ ਹੌਂਸਲਾ ਦੇਣ ਦਾ ਯਤਨ ਕਰਦੀ। "ਪੁਤਰੀ,

ਗੰਧਾਰੀ ਨੇ ਸੌ ਪੁੱਤਰ ਜੰਮੇ ਅਖੀਰ ਉਸ ਕੋਲ ਇਕ ਵੀ ਨਾ ਬਚਿਆ। ਅਸੀਂ ਕਿਉਂ ਆਏ ਆਂ, ਕਿਥੋਂ ਆਏ ਆਂ, ਕਿਥੇ ਜਾਣਾ ਏ, ਸਿਰਫ਼ ਬੱਚੇ ਜੰਮਣ ਪਾਲਣ ਲਈ ਹੀ ਆਏ ਹਾਂ—ਉਸਦੀਆਂ ਉਹੀ ਜਾਣੇ, ਉਹ ਸਭ ਗਲਾਂ ਸਾਡੀ ਸਮਝ ਤੋਂ ਬਾਹਰ ਨੇ।"

ਦੁਖ ਦੀਆਂ ਘੜੀਆਂ ਵਿੱਚ ਸਰਸੋਤੀ ਦੀਆਂ ਇਹ ਗਲਾਂ ਉਸਦੇ ਮਨ ਨੂੰ ਸ਼ਾਂਤੀ ਦਿੰਦੀਆਂ। "ਦਾਦੀ ਤੂੰ ਜਿੰਨੇ ਦੁਖ ਵੇਖੇ, ਸਹੇ, ਮੈਂ ਤਾਂ ਉਸਦੇ ਮੁਕਾਬਲੇ ਕੁਝ ਵੀ ਨਹੀਂ ਵੇਖਿਆ। ਡਿੱਠਾ। ਪਰ ਆਪਣੀ ਬਦਕਿਸਮਤੀ ਯਾਦ ਕਰ ਕਰ ਦੁਖ ਹੁੰਦੇ। ਦੁਖ ਸਹਿਣ ਤੇ ਸਬਰ ਕਰਨ ਦੀ ਜਾਚ ਸਿਖਣੀ ਪਵੇਗੀ—ਸਿਖ ਜਾਵਾਂਗੀ।" ਨਾਗਵੇਣੀ ਕਹਿੰਦੀ।

ਇਕ ਦੋ ਸਾਲ ਲਕਸ਼ਮੀ ਨਰਾਇਣ ਦੀ ਕਿਸੇ ਨੂੰ ਵੀ ਕੋਈ ਖਬਰ ਸਾਰ ਨਾ ਮਿਲੀ। ਅਖੀਰ ਇਕ ਦਿਨ ਸ਼ੀਨੇ ਮਈਏ ਦਾ ਵੱਡਾ ਪੁੱਤਰ ਪਿੰਡ ਆਇਆ। ਉਸਦਾ ਪਿਤਾ ਮੰਜੀ ਤੇ ਪਿਆ ਸੀ। ਸਰਸੋਤੀ ਵੀ ਮੌਤ ਦੀਆਂ ਘੜੀਆਂ ਗਿਣਦੇ ਸ਼ੀਨੇ ਮਈਏ ਨੂੰ ਵੇਖਣ ਗਈ। "ਆ ਸਰਸੋਤੀ! ਲੱਛੇ ਦੇ ਪੁੱਤਰ ਦਾ ਬੜਾ ਦੁਖ ਏ। ਭਗਵਾਨ ਸਾਡੇ ਵਰਗਿਆਂ ਨੂੰ ਛੱਡ ਉਸ ਛੋਟੇ ਜਿਹੇ ਬੱਚੇ ਨੂੰ ਲੈ ਗਿਐ।" ਜਦੋਂ ਸਰਸੋਤੀ ਬਾਹਰ ਆਉਣ ਲਗੀ ਤਾਂ ਉਹ ਬੜੀ ਨਿਰਾਸ ਹੋਕੇ ਬੋਲੀ "ਚੰਗਾ ਪੁਤਰ ਨਰਸਿੰਘ ਚਲਣੀ ਆਂ। ਸਾਡੇ ਲੱਛੇ ਦਾ ਕੁਝ ਪਤਾ ਏ।"

"ਆਹੋ ਪਤਾ ਕਿਉਂ ਨਹੀਂ, ਉਹ ਬੜੇ ਮਜ਼ੇ ਨਾਲ ਚੌਰੰਗ੍ਰੀਪੇਟ ਵਿੱਚ ਰਹਿੰਦੇ। ਕਈ ਵਾਰੀ ਬੰਗਲੌਰ ਆਉਂਦਾ ਏਂ। ਸਾਨੂੰ ਮਿਲਦੈ। ਉਥੇ ਸ਼ਾਇਦ ਨੌਕਰੀ ਕਰਦੈ। ਕੋਈ ਕਹਿੰਦਾ ਸੀ ਉਹ ਸਭ ਕੁਝ ਗੁਆ ਬੈਠੇ। ਮੈਨੂੰ ਆਉਣ ਤੋਂ ਪੰਦਰਾਂ ਕੁ ਦਿਨ ਪਹਿਲਾਂ ਮਿੱਲਿਆ ਸੀ। ਕਹਿੰਦਾ ਸੀ ਘਰੋਂ ਚਿਠੀ ਆਈ ਏ।"

"ਸਭ ਝੂਠ। ਘਰ ਦਾ ਮੂੰਹ ਵੇਖਿਆਂ ਉਸਨੂੰ ਤਿੰਨ ਸਾਲ ਹੋ ਗਏ ਨੇਂ। ਇਕ ਦੋ ਵਾਰੀ ਆਪਣੇ ਬਾਰੇ ਲਿਖਿਆ ਸੀ ਉਸਨੇ ਉਸਤੋਂ ਬਾਦ ਕੁੱਝ ਪਤਾ ਨਹੀਂ। ਜਦੋਂ ਚਿੱਠੀ ਲਿਖਦਾ ਏ, ਇਹੋ ਲਿਖਦੈ ਆਹ ਭੇਜੋ, ਔਹ ਭੇਜੋ। ਪੈਸੇ ਨਹੀਂ ਭੇਜੇ ਤਾਂ ਉਸ ਚਿਠੀ ਲਿਖਣੀ ਬੰਦ ਕਰ ਦਿਤੀ।"

ਉਸ ਦਿਨ ਨਰਸਿੰਘ ਨੇ ਵਧੇਰੇ ਗਲ ਨਾ ਕੀਤੀ। ਸ਼ੀਨਾ ਮਈਆ ਬੜਾ ਬੀਮਾਰ ਸੀ। ਉਹ ਝੱਟ ਪੱਟ ਅੰਦਰ ਪਿਉ ਕੋਲ ਚਲਾ ਗਿਆ। ਸਤਾਂ ਅਠਾਂ ਦਿਨਾਂ ਮਗਰੋਂ ਉਹ ਪਰਲੋਕ ਸਿਧਾਰ ਪਿਆ। ਉਸਦੀ ਕਿਰਿਆ ਕਰਮ ਮੁਕਣ ਤਾਂਈ ਸਰਸੋਤੀ ਉਹਨਾਂ ਦੇ ਸ਼ੋਕ ਦੀ ਭਾਗੀਦਾਰ ਬਣੀ ਰਹੀ। ਹੁਣ ਇਹ ਸੁਆਲ ਉਠਿਆ ਕਿ ਘਰ ਦੀ ਦੇਖਭਾਲ ਕੌਣ ਕਰੇਗਾ? ਅਖੀਰ ਫ਼ੈਸਲਾ ਹੋਇਆ ਕਿ ਵੱਡੇ ਬੰਗਲੌਰ ਰਹਿਣ ਤੇ ਛੋਟੇ ਘਰ ਦੀ ਦੇਖਭਾਲ ਕਰਨ। ਘਰ ਦੀ ਦੇਖਭਾਲ ਦਾ ਜ਼ਿੰਮਾ ਸ਼ੀਨੇ ਦੇ ਚੌਥੇ ਪੁੱਤਰ ਵਰਟੇ ਤੇ ਆਇਆ। ਨਰਸਿੰਘ ਨੇ ਵਾਪਸ ਬੰਗਲੌਰ ਜਾਣਾ ਸੀ। ਜਾਣ

ਤੋਂ ਪਹਿਲਾਂ ਉਸ ਜ਼ਮੀਨ ਜਾਇਦਾਦ ਦੇ ਕਾਗਜ਼ ਪੱਤਰ ਵੇਖੇ। ਲੱਛੇ ਨੇ ਸ਼ੀਨੇ ਮਈਏ ਤੋਂ ਆਪਣੇ ਵਡੇਰਿਆਂ ਦੀ ਜ਼ਮੀਨ ਗਹਿਣੇ ਰਖ ਉਧਾਰ ਲਿਆ ਸੀ। ਅਜ ਤਾਂਈ ਉਸਦਾ ਸੂਦ ਵੀ ਨਹੀਂ ਸੀ ਦਿਤਾ। ਅਸਲ ਤੇ ਸੂਦ ਮਿਲਾਕੇ ਤਿੰਨ ਹਜ਼ਾਰ ਤੋਂ ਵਧੇਰੇ ਸੀ। ਲੱਛੇ ਨਾਲ ਗਲ ਕਰਨ ਦਾ ਕੋਈ ਫ਼ਾਇਦਾ ਨਹੀਂ ਸੀ ਸੋ ਉਹ ਸਿੱਧਾ ਉਸਦੇ ਘਰ ਗਿਆ। "ਕੀ ਹਾਲ ਏ ਸਰਸੁਤੀ ਮਾਂ?" ਇਕ ਪਾਸੇ ਨਾਗਵੇਣੀ ਕੋਈ ਕੰਮ ਕਰ ਰਹੀ ਸੀ। ਕਹਿਣ ਲੱਗਾ, "ਉਹ ਲੱਛੇ ਦੀ ਵਹੁਟੀ ਏ?" "ਆਹੋ ਪੁੱਤਰਾ ਸਾਡੀ ਨਾਗੂ ਏ, ਕਿਸ ਘੜੀ ਉਸ ਲੱਛੇ ਦਾ ਹੱਥ ਫੜਿਆ ਇਕ ਦਿਨ ਵੀ ਸੁਖ ਨਹੀਂ ਪਾਇਆ ਵਿਚਾਰੀ ਨੇਂ। ਸਾਡੇ ਵਰਗੀਆਂ ਤਾਂ ਪਤੀ ਬਿਨਾਂ ਵਿਧਵਾ ਹੋਈਆਂ, ਇਹ ਵਿਚਾਰੀ ਪਤੀ ਦੇ ਹੁੰਦਿਆਂ ਸੁੰਦਿਆਂ ਵਿਧਵਾ ਹੋ ਗਈ ਏ।" ਸਰਸੋਤੀ ਆਪਣੇ ਘਰ ਦੇ ਦੁਖ ਸੁਨਾਉਣ ਲੱਗ ਪਈ।

ਨਰਸਿੰਘ ਨੂੰ ਆਪਣੀ ਗਲ ਸੁਨਾਉਣ ਦਾ ਮੌਕਾ ਚੌਖੇ ਚਿਰ ਮਗਰੋਂ ਮਿਲਿਆ। ਜ਼ਨਾਨੀਆਂ ਦੇ ਰੋਣੇ ਧੋਣੇ ਸੁਣਾ ਚੁੱਕਣ ਤਾਂਈ ਉਹ ਚੁਪ ਬੈਠਾ ਰਿਹਾ। ਫਿਰ ਹੌਲੀ ਜਿਹੀ ਬੋਲਿਆ। "ਮੈਨੂੰ ਤਾਂ ਇਸ ਗਲ ਬਾਰੇ ਕੁੱਝ ਪਤਾ ਨਹੀਂ ਸੀ। ਐਤਕੀਂ ਜਾਇਦਾਦ ਦੇ ਕਾਗਜ਼ ਵੇਖੇ ਤਾਂ ਪਤਾ ਲੱਗਾ ਕਿ ਲੱਛੇ ਨੇ ਜ਼ਮੀਨ ਗਹਿਣੇ ਰਖਕੇ ਦੋ ਹਜ਼ਾਰ ਰੁਪਏ ਉਧਾਰ ਲਏ ਸਨ। ਅਜ ਤਾਂਈ ਇਕ ਪੈਸਾ ਵਾਪਸ ਨਹੀਂ ਸੀ ਕੀਤਾ। ਮੈਂ ਛੇ ਮਹੀਨਿਆਂ ਬਾਦ ਫ਼ਿਰ ਪਿੰਡ ਆਵਾਂਗਾ, ਉਦੋਂ ਤਾਂਈ ਕੋਈ ਬੰਦੋਬਸਤ ਕਰ ਦੇਣਾ।"

ਸਰਸੋਤੀ, ਸਤਿਆਭਾਮਾ ਨੂੰ ਇਸ ਬਾਰੇ ਕੁੱਝ ਪਤਾ ਨਹੀਂ ਸੀ। ਹੋਰ ਤਾਂ ਹੋਰ ਰਾਮ ਆਈਤਾਤੜ ਦੀ ਪਿਠ ਪਿੱਛੇ ਹੋਈ ਇਸ ਕਰਤੂਤ ਦਾ ਉਸਨੂੰ ਵੀ ਨਹੀਂ ਸੀ ਪਤਾ। ਹੁਣ ਉਸ ਜ਼ਮੀਨ ਨੂੰ ਛੁਡਾਣਾ ਕਿਸ ਸੀ। ਸਰਸੋਤੀ ਨੂੰ ਆਪਣੇ ਪਿਤਰਾਂ ਦੀ ਜਾਇਦਾਦ ਗਹਿਣੇ ਪਈ ਸੁਣ ਬੜਾ ਧੱਕਾ ਲੱਗਾ। ਇਹ ਖਬਰ ਈਰੋਡੀ ਪੁੱਜੀ ਉਥੋਂ ਵਕੀਲ ਤਾਂਈ ਅਪੜੀ। ਵਕੀਲ ਨੇ ਸੁਨੇਹਾ ਭੇਜਿਆ ਕਿ ਉਹ ਛੁਟੀਆਂ ਵਿੱਚ ਆਕੇ ਇਸਦਾ ਫ਼ੈਸਲਾ ਕਰੇਗਾ।

ਛੁਟੀਆਂ ਵਿੱਚ ਵਕੀਲ ਆਇਆ। ਇਸਦੇ ਫ਼ੈਸਲੇ ਲਈ ਨਰਸਿੰਘ ਵੀ ਬੰਗਲੋਰ ਤੋਂ ਆਇਆ। ਫ਼ੈਸਲਾ ਹੋਇਆ ਕਿ ਨਰਸਿੰਘ ਆਪਣੇ ਪੈਸੇ ਲਈ ਕੇਸ ਦਰਜ ਕਰਾਏਗਾ। ਜਾਇਦਾਦ ਦੀ ਬੋਲੀ ਪਾਈ ਜਾਏਗੀ। ਤੇ ਨਾਗਵੇਣੀ ਉਸਨੂੰ ਖਰੀਦ ਲਵੇਗੀ। ਲੱਛੇ ਨੂੰ ਜੋ ਨੋਟਿਸ ਭੇਜਿਆ ਗਿਆ ਸੀ, ਉਸਨੇ ਉਸਦੀ ਕੋਈ ਪ੍ਰਵਾਹ ਨਾ ਕੀਤੀ। ਨਰਸਿੰਘ ਨੂੰ ਪੈਸਾ ਦੇ ਦਿੱਤਾ ਗਿਆ। ਵਕੀਲ ਨੂੰ ਤਸੱਲੀ ਸੀ ਕਿ ਜਦੀ ਜਾਇਦਾਦ ਹਥੋਂ ਨਹੀਂ ਸੀ ਨਿਕਲੀ। ਪਰ ਹੁਣ ਲੱਛੇ ਦਾ ਜਾਇਦਾਦ ਤੇ ਕੋਈ ਹੱਕ ਨਹੀਂ ਸੀ ਰਹਿ ਗਿਆ। ਬੱਚੇ ਦੀ ਮੌਤ ਮਗਰੋਂ ਨਾਗਵੇਣੀ ਬਿਲਕੁਲ ਬੇਲਾਗ ਤੇ ਉਦਾਸ ਰਹਿਣ ਲੱਗ ਪਈ ਸੀ—ਉਸਨੂੰ ਕੋਈ ਫ਼ਰਕ ਨਹੀਂ ਸੀ ਪੈਂਦਾ ਕਿ ਜਾਇਦਾਦ ਕਿਸ ਕੋਲ ਰਹਿੰਦੀ ਏ। ਉਸਦੀ ਉਦਾਸੀ

ਵੇਖ ਵਾਸੁਦੇਵ ਨੂੰ ਲਗਦਾ ਉਸ ਆਪਣੇ ਹੱਥਾਂ ਨਾਲ ਆਪਣੀ ਕੁੜੀ ਦਾ ਸੰਘ ਘੁਟ ਦਿੱਤਾ ਸੀ।

ਵਕਤ ਬੀਤਦਾ ਗਿਆ। ਵਕਤ ਨੇ ਕਦੋਂ ਕਿਸੇ ਦੀ ਉਡੀਕ ਕੀਤੀ ਏ। ਲਕਸ਼ਮੀ ਨਰਾਇਣ ਨੂੰ ਕਦੋਂ ਅਕਲ ਆਉਂਦੀ ਏ ਇਸ ਲਈ ਵਕਤ ਨੇ ਕਿਤੇ ਉਡੀਕਣਾ ਸੀ।

ਨਾਗਵੇਣੀ ਬੀਤ ਗਏ ਸਾਲਾਂ ਦੀ ਗਿਣਤੀ ਕਰਦੀ ਰਹਿੰਦੀ। ਬਰਖਾ ਦੀ ਰੁਤ ਆ ਗਈ। ਸੌਣ ਵਿਚ ਕੀ ਬੀਜੀਏ, ਹਾੜ ਵਿੱਚ ਕੀ ਬੀਜਨੈਂ ਪਿਛਵਾੜੇ ਖੀਰਿਆਂ ਦੀ ਬਿਜਾਈ—ਸਾਰੀਆਂ ਗਿਣਤੀਆਂ ਕਰਦੀ ਰਹਿੰਦੀ। ਵਿਚ ਵਿਚ ਸੋਚਦੀ ਮੰਗਲ ਸੂਤਰ ਉਸਦੇ ਗਲ ਪਿਆਂ ਕਿੰਨੇ ਸਾਲ ਹੋ ਗਏ—ਉਸਤੋਂ ਵਿਛੜਿਆਂ ਕਿੰਨੇ ਸਾਲ ਲੰਘ ਗਏ—ਨਿੱਕੇ ਨੂੰ ਗਿਆਂ ਕਿੰਨੇ ਵਰ੍ਹੇ ਬੀਤ ਗਏ। ਸਰਸੋਤੀ ਹੁਣ ਉਸਦੇ ਲਈ ਇਕ ਬੱਚੇ ਦੀ ਤਰ੍ਹਾਂ ਸੀ। ਉਸਦੀ ਉਮਰ ਸੱਤਰਾਂ ਤੋਂ ਉਪਰ ਹੋ ਗਈ ਸੀ। ਉਸਨੂੰ ਹੁਣ ਠੀਕ ਤਰ੍ਹਾਂ ਦਿਸਦਾ ਨਹੀਂ ਸੀ। ਮਾਸ ਝੁਰੜੀਆਂ ਬਣਿਆਂ ਲਟਕਦਾ ਸੀ। ਘਰ ਵਿੱਚ ਤੇ ਜਾਣੀ ਪਹਿਚਾਣੀ ਥਾਂ ਤੇ ਅੰਦਾਜੇ ਨਾਲ ਟੁਰ ਫ਼ਿਰ ਲੈਂਦੀ ਸੀ। ਉਸ ਨਾਲ ਗਲਾਂ ਕਰ ਨਾਗਵੇਣੀ ਨੂੰ ਬੜੀ ਧਰਵਾਸ ਮਿਲਦੀ। ਉਸ ਲਈ ਸਰਸੋਤੀ ਘਰ ਦੀ ਪੂਜਯ ਮੂਰਤੀ ਵਾਂਗ ਸੀ। ਸਰਸੋਤੀ ਵੀ ਉਸਦਾ ਹੱਥ ਫੜ ਉਸਨੂੰ ਆਪਣੇ ਬਚਪਨ, ਜੁਆਨੀ, ਗਰੀਬੀ, ਹਡਤੋੜ ਮਿਹਨਤ, ਦੁਖ ਭਰੇ ਦਿਨਾਂ ਦੀ ਕਹਾਣੀ ਸੁਣਾਉਂਦੀ। ਆਪਣੇ ਭਰਾ ਆਈਤਾੜ ਦੀਆਂ ਗਲਾਂ, ਆਪਣੀ ਭਰਜਾਈ ਪਾਰਵਤੀ ਉਹਨਾਂ ਦੇ ਵਿਆਹੁਤਾ ਜੀਵਨ ਬਾਰੇ ਦਸਦੀ। ਅਖੀਰ ਵਿੱਚ ਕਹਿੰਦੀ "ਐਨਾਂ ਕੁੱਝ ਵੇਖ ਚੁਕਣ ਦੇ ਬਾਦ ਵੀ ਇਹ ਦ ਮੌਤ ਦੇ ਹੜਾਂ ਵਿਚੋਂ ਤੈਰੰਕੇ ਨਿਕਲ ਆਉਂਦਾ ਰਿਹਾ ਏ। ਮੈਂ ਹੁਣ ਕਾਹਦੇ ਲਈ ਜੀਣਾ ਏ।"

ਨਾਗਵੇਣੀ ਬੱਚੇ ਵਾਂਗੂ ਕਹਿੰਦੀ "ਦਾਦੀ ਜਿੰਨ੍ਹਾਂ ਚਿਰ ਮੈਂ ਜੀਂਦੀ ਆਂ ਤੈਨੂੰ ਵੀ ਜੀਣਾ ਪਏਗਾ।"

"ਬੱਚੀ ਤੇਰੀ ਤੇ ਅਜੇ ਨਿੱਕੀ ਜਿੰਨੀ ਉਮਰ ਏ। ਤੇਰੀ ਲੰਮੀ ਉਮਰ ਹੋਵੇ, ਭਗਵਾਨ ਕਲ ਨੂੰ ਤੇਰੇ ਆਦਮੀ ਨੂੰ ਸੁਮੱਤ ਦੇਵੇ, ਉਹ ਤੇਰੇ ਕੋਲ ਆ ਜਾਵੇ। ਪਰ ਮੈਂ ਜੀਅ ਕੇ ਕੀ ਕਰਨੈਂ। ਮੈਂ ਵੀ ਪਾਗਲ ਆਂ। ਸਿਰਫ਼ ਇਕ ਖਾਹਿਸ਼ ਹੈ ਵੇ। ਪਰ ਉਹ ਪੂਰੀ ਹੋਣ ਵਾਲੀ ਨਹੀਂ। ਭਰਾ ਹੁੰਦਾ ਤਾਂ ਉਸਨੂੰ ਦਸਦੀ ਤਾਂ ਉਹ ਮੇਰੀ ਖਾਹਿਸ਼ ਪੂਰੀ ਕਰ ਦਿੰਦਾ। ਹੁਣ ਤਾਂ ਕਹਿਣਾ ਫ਼ਜ਼ੂਲ ਏ।"

"ਕਿਹੜੀ ਖਾਹਿਸ਼ ਏ ਦਾਦੀ ? ਤੇਰਾ ਤਾਂ ਸਾਰਾ ਜੀਵਨ ਹੀ ਯਗ ਦੀ ਅਹੂਤੀ ਵਾਂਗ ਰਿਹੈ।" ਨਾਗਵੇਣੀ ਬੋਲੀ।

"ਬਚੀਏ ਦਿਲ ਕਰਦੈ, ਮਰਨ ਤੋਂ ਪਹਿਲਾਂ ਮੈਂ ਕਾਸ਼ੀ ਹੋ ਆਉਂਦੀ।

ਭਗਵਾਨ ਚਾਹੇ ਤਾਂ ਉਥੇ ਹੀ ਪ੍ਰਾਣ ਨਿਕਲ ਜਾਣ। ਇਹ ਸਭ ਦੀ ਕਿਸਮਤ ਵਿੱਚ ਨਹੀਂ ਹੁੰਦਾ। ਨਹੀਂ ਤਾਂ ਭਾਗੀਰਥੀ ਨਦੀ ਵਿੱਚ ਇਸਨਾਨ ਕਰਕੇ ਨਾ ਆ ਜਾਂਦੀ। ਹੁਣ ਕਹਿਣ ਦਾ ਕੀ ਲਾਭ। ਅਖੋਂ ਦਿਸਦਾ ਨਹੀਂ। ਮੁੰਡਾ ਭੈੜੇ ਪਾਸੇ ਪਿਐ। ਹੁਣ ਕਾਹਦੀ ਕਾਸ਼ੀ! ਹੁਣ ਤਾਂ ਘਰ ਹੀ ਕਾਸ਼ੀ ਏ।"

ਆਪਣੀ ਪੂਰੀ ਨਾ ਹੋਣ ਵਾਲੀ ਖਾਹਿਸ਼ ਦੀ ਪੂਰਤੀ ਉਹ ਕਾਸ਼ੀ ਦੀਆਂ ਕਹਾਣੀਆਂ ਸੁਣਾ ਸੁਣਾ ਕਰਦੀ। ਉਸਦਾ ਪਿਤਾ ਕੋਦੰਡ ਆਈਤਾੜ ਕਿਵੇਂ ਆਪਣੇ ਪਿਤਾ ਨਾਲ ਪੈਦਲ ਕਾਸ਼ੀ ਯਾਤਰਾ ਕਰਕੇ ਆਇਆ ਸੀ। ਉਹ ਸਭ ਬਿਰਤਾਂਤ ਨਾਗਵੇਣੀ ਨੂੰ ਸੁਣਾਉਂਦੀ।

ਛੇਵੀਂ ਯੁਗਾਦੀ ਆ ਗਈ। ਛੇਵੀਂ ਯੁਗਾਦੀ ਦਾ ਮਤਲਬ ਨਿੱਕੇ ਨੂੰ ਗਿਆਂ ਛੇ ਸਾਲ਼ ਹੋ ਗਏ ਸਨ। ਉਹ ਉਸ ਦਿਨ ਮਗਰੋਂ ਘਰੋਂ ਬਾਹਰ ਘੱਟ ਹੀ ਗਈ ਸੀ। ਜੇ ਕਦੀ ਈਰੋਡੀ ਜਾਂਦੀ ਵੀ ਤਾਂ ਸਵੇਰੇ ਜਾਕੇ ਸ਼ਾਮੀਂ ਵਾਪਸ ਆ ਜਾਂਦੀ। ਸਰਸੋਤੀ ਨੂੰ ਅਖੋਂ ਦਿਸਦਾ ਨਹੀਂ ਸੀ ਜੇ ਕਿਤੇ ਉਹ ਤਲਾਅ ਜਾਂ ਖੂਹ ਵਿੱਚ ਡਿੱਗ ਪਵੇ। ਇਸੇ ਡਰ ਨਾਲ ਉਹ ਭੱਜੀ-ਭੱਜੀ ਵਾਪਸ ਆ ਜਾਂਦੀ।

ਯੁਗਾਦੀ ਵੀ ਲੰਘ ਗਈ। ਵੈਸ਼ਾਖ ਦਾ ਮਹੀਂਨਾ ਚੜ੍ਹ ਪਿਆ। ਕੁੜੀ ਦੇ ਘਰ ਦਾ ਹਾਲ ਚਾਲ ਵੇਖਣ ਵਕੀਲ ਆਇਆ। ਹੋਰ ਸਭ ਹਾਲ ਚਾਲ ਦਸਣ ਦੇ ਨਾਲ ਉਸ ਲੱਛੇ ਦੀ ਵੀ ਖਬਰ ਦਿੱਤੀ। "ਮੈਸੂਰ ਕਿ ਬੰਗਲੌਰ ਜਾਕੇ ਉਸ ਹੋਟਲ ਬਣਾਇਆ ਏ ਜੂਏ ਵਿੱਚ ਸਭ ਕੁਝ ਹਾਰ ਦਿਤਾ। ਉਥੋਂ ਭੱਜ ਗਿਆ। ਇਹ ਉਸਦਾ ਕੰਮ ਏ। ਪਰਸੋਂ ਮੈਂ ਘਰ ਨਹੀਂ ਸੀ ਤੇ ਸਦਾਸਿਵ ਕੋਲ ਆਇਆ ਕਹਿਣ ਲੱਗਾ 'ਘਰ ਜਾਨੈ ਮੋਟਰ ਲਈ ਪੈਸੇ ਚਾਹੀਦੇ ਨੇ।' ਸਦਾਸ਼ਿਵ ਨੇ ਪੰਜ ਰੁਪਏ ਦਿਤੇ। ਘਰ ਚਲਣ ਲਈ ਕਿਹਾ ਪਰ ਉਹ ਨਾ ਮੰਨਿਆ।"

"ਉਸਨੂੰ ਕਦੀ ਅਕਲ ਆਏਗੀ" ਸਰਸੋਤੀ ਨੇ ਹੈਰਾਨ ਹੋਕੇ ਪੁਛਿਆ।

"ਨਹੀਂ ਮੈਂ ਤਾਂ ਸੱਭ ਉਮੀਦ ਲਾਹ ਬੈਠਾਂ।"

"ਘਰ ਵਾਪਸ ਆਏਗਾ।" ਸਰਸੋਤੀ ਨੇ ਪਛਿਆ।"

"ਜਿੰਨਾ ਚਿਰ ਮੈਂ ਇਥੇ ਹਾਂ ਨਹੀਂ ਆਉਣ ਲੱਗਾ। ਜੇ ਆਇਆ ਤਾਂ ਪੈਸੇ ਲੈਣ ਹੀ ਆਏਗਾ। ਪੈਸੇ ਮੰਗੇ ਤਾਂ ਕਹਿ ਦੇਈਂ ਪੈਸੇ ਮੇਰੇ ਕੋਲ ਨੇ।"

ਉਹ ਰਾਤ ਵਾਸੂਦੇਵ ਉਥੇ ਹੀ ਰਿਹਾ। ਧੀ ਨਾਲ ਗਲਾਂ ਬਾਤਾਂ ਕਰਦਾ ਰਿਹਾ। ਛੋਟੀ ਧੀ ਬਾਰੇ ਉਸ ਖੁਸ਼ੀ-ਖੁਸ਼ੀ ਦਸਿਆ। ਉਹ ਦੋਵੇਂ ਮਦਰਾਸ ਵਿੱਚ ਸਨ। ਬੜੀ ਵਾਰੀ ਘਰ ਆਉਂਦੇ ਸਨ। ਜੁਆਈ ਬੜਾ ਚੰਗਾ ਏ। ਸੌ ਰੁਪਿਆ ਤਨਖਾਹ ਲੈਂਦੇ। ਨਾਗਵੇਣੀ ਨੂੰ ਸਾਰੇ ਭੈਣਾਂ ਭਰਾਵਾਂ ਦਾ ਸੁਖ ਸਮਾਚਾਰ ਮਿਲ ਗਿਆ। ਪਿਉ ਨੂੰ ਖੁਸ਼ੀ ਦੀ ਰੌਅ ਵਿੱਚ ਵੇਖ ਨਾਗਵੇਣੀ ਬੋਲੀ "ਅੱਪਾ ਮੈਂ ਇੱਕ ਗਲ ਕਹਿਣੀ ਏ ਮੰਨੋਗੇ?"

"ਮੇਰੇ ਕੋਲੋਂ ਜੋ ਹੋ ਸਕਿਆ ਕਰਾਂਗਾ।" ਵਾਸੂਦੇਵ ਨੇ ਕਿਹਾ। "ਗਲ ਸਿਰਫ਼ ਏਨੀ ਏ ਕਿ ਸਰਸੋਤੀ ਦਾਦੀ ਦੀ ਉਮਰ ਵਡੇਰੀ ਹੋ ਚੁਕੀਏ। ਇਹ ਘਰ ਅਜ ਇਥੇ ਖੜਾ ਏ ਤਾਂ ਉਸਦੀ ਬਦੋਲਤ। ਉਸਦੀ ਇਕੋ ਇਕ ਖਾਹਿਸ਼ ਪੂਰੀ ਕਰੋਗੇ?"

"ਕੀ ਏ ਦੱਸ ਨਾ ਤੂੰ?"

"ਉਹ ਕਾਸ਼ੀ ਜਾਣਾ ਚਾਹੁੰਦੀ ਏ। ਪਰ ਉਸਦੀ ਕਹਿਣ ਦੀ ਹਿੰਮਤ ਨਹੀਂ ਪੈਂਦੀ। ਕੌਣ ਇਸ ਅੰਨ੍ਹੀ ਦਾ ਭਾਰ ਸੰਭਾਲੇਗਾ? ਪਤਾ ਨਹੀਂ ਉਸਦੀਆਂ ਅਸੀਸਾਂ ਨਾਲ ਮੇਰਾ ਉਜੜਿੱਆ ਘਰ ਫਿਰ ਵੱਸ ਜਾਵੇ।"

ਵਾਸੂਦੇਵ ਕੁੱਝ ਚਿਰ ਚੁਪ ਰਿਹਾ। "ਠੀਕ ਏ, ਬੱਚੀ ਮੈਂ ਵੀ ਤਾਂ ਬੁੱਢਾ ਹੋ ਚਲਿਆਂ। ਆਪਣੀ ਵਕਾਲਤ ਸਦਾਸ਼ਿਵ ਨੂੰ ਸੌਂਪ ਮੈਂ ਚਲਾ ਜਾਵਾਂਗਾ। ਤੈਨੂੰ ਵੀ ਲੈ ਜਾਵਾਂਗਾ। ਉਹਨਾਂ ਨੂੰ ਵੀ ਲੈ ਜਾਵਾਂਗਾ।"

ਨਾਗਵੇਣੀ ਬੋਲੀ "ਮੈਂ ਨਹੀਂ ਜਾਣਾ ਅੱਪਾ। ਛੋਟੀ ਅੰਮਾ ਸ਼ਾਇਦ ਜਾਏਗੀ। ਮੈਂ ਤਾਂ ਇਥੇ ਹੀ ਕਾਸ਼ੀ ਰਚਾਵਾਂਗੀ।" ਵਾਸੂਦੇਵ ਲਈ ਧੀ ਨੂੰ ਮਨਾਉਣਾ ਸੌਖੀ ਗਲ ਨਹੀਂ ਸੀ। ਅਖੀਰ ਵਿੱਚ ਫ਼ੈਸਲਾ ਹੋਇਆ ਘਰ ਦੀਆਂ ਦੋਵੇਂ ਵਡੇਰੀਆਂ ਹੀ ਜਾਣਗੀਆਂ।

ਵਕੀਲ ਦੇ ਫੈਸਲੇ ਤੋਂ ਤੀਜੇ ਦਿਨ ਹੀ ਸਫ਼ਰ ਦੀ ਤਿਆਰੀ ਸ਼ੁਰੂ ਹੋ ਗਈ।

ਅਗਲੇ ਦਿਨ ਨਾਗਵੇਣੀ ਕਹਿਣ ਲਗੀ "ਅੱਪਾ ਕਾਸ਼ੀ ਜਾ ਰਹੇ ਨੇਂ। ਤੁਸੀਂ ਦੋਵੇਂ ਵੀ ਨਾਲ ਚਲੇ ਜਾਉ।" ਸਰਸੋਤੀ ਬੋਲੀ "ਬਚੀਏ ਤੈਨੂੰ ਕਹਿਣ ਦਾ ਮੇਰਾ ਮਤਲਬ ਇਹ ਤਾਂ ਨਹੀਂ ਸੀ। ਮੇਰੇ ਵਰਗੀ ਅੰਨ੍ਹੀ ਨੂੰ ਨਾਲ ਲੈਕੇ ਉਹ ਕਿਥੇ ਔਖੇ ਹੁੰਦੇ ਫਿਰਨਗੇ। ਮੈਂ ਜੇ ਕਿਤੇ ਰਾਹ ਵਿੱਚ ਹੀ ਮਰ ਗਈ ਫ਼ਿਰ ਮੇਰੇ ਕਾਰਨ ਕਿਸੇ ਨੂੰ ਐਨੀਂ ਤਕਲੀਫ਼ ਹੋਵੇ—ਉਹ ਕਾਹਦੀ ਕਾਸ਼ੀ ਯਾਤਰਾ ਹੋਣੀ ਏ। ਸਤਿਆ ਤੂੰ ਚਲੀ ਜਾਹ।"

ਸਤਿਆਭਾਮਾ ਖੁਸ਼ ਹੋ ਗਈ ਪਰ ਝੱਟ ਹੀ ਸੋਚਕੇ ਬੋਲੀ "ਘਰ ਕੌਣ ਰਹੇਗਾ? ਨਾਗਵੇਣੀ ਨੇ ਬੜਾ ਜ਼ੋਰ ਪਾਕੇ ਕਿਹਾ "ਕੁੱਝ ਨਹੀਂ ਹੁੰਦਾ ਤੁਸੀ ਦੋਵੇਂ ਜਾਉ।" ਉਸ ਅਖਾਂ ਵਿੱਚੋਂ ਹੰਝੂ ਵੱਹਾ ਦੋਵਾਂ ਨੂੰ ਜਾਣ ਲਈ ਮਜਬੂਰ ਕਰ ਦਿਤਾ। "ਰੇਲ ਹੈ, ਮੋਟਰ ਹੈ, ਇਕ ਮਹੀਨੈ ਵਿਚ ਜਾਕੇ ਤੁਸੀਂ ਵਾਪਸ ਵੀ ਆ ਜਾਣਾ ਏ। ਤੁਸੀਂ ਕਿਹੜਾ ਟੁਰਕੇ ਜਾਣਾ ਏ।" ਉਸਦੇ ਹੰਝੂ ਜਿੱਤ ਗਏ। ਦੋਵੇਂ ਜਾਣ ਲਈ ਤਿਆਰ ਹੋ ਪਈਆਂ। ਫ਼ਸਲਾਂ ਦੀ ਬਿਜਾਈ ਤੇ ਉਹ ਗਈਆਂ ਤੇ ਕਟਾਈ ਸਮੇਂ ਉਹਨਾਂ ਵਾਪਸ ਮੁੜ ਆਉਣਾ ਸੀ।

ਟੁਰਨ ਦਾ ਦਿਨ ਆਇਆ। ਨਾਗਵੇਣੀ ਖੁਸ਼ੀ ਨਾਲ ਫੁੱਲੀ ਨਹੀਂ ਸੀ ਸਮਾਂਦੀ। ਪਿਛਲੀ ਰਾਤ ਉਹ ਦਾਦੀ ਨਾਲ ਸਾਰੀ ਰਾਤ ਗੱਲਾਂ ਕਰਦੀ ਰਹੀ।

ਵਕੀਲ ਉਹਨਾਂ ਨੂੰ ਲੈਣ ਆਇਆ। ਉਹ ਸਫ਼ਰ ਲਈ ਤਿਆਰ ਸਨ। ਘਰੋਂ ਟੁਰਨ ਵੇਲੇ ਸਰਸੋਤੀ ਦੀਆਂ ਆਂਦਰਾਂ ਨੂੰ ਵਲ੍ਹੇਟ ਪੈਣੇ ਸ਼ੁਰੂ ਹੋ ਗਏ। "ਨਾਗੂ, ਪਤਾ ਨਹੀਂ ਮੈਂ ਵਾਪਸ ਆਉਣਾ ਏ ਕਿ ਨਹੀਂ। ਭਗਵਾਨ ਤੇਰੀ ਸਹਾਇਤਾ ਕਰੇ। ਮੈਂ ਕਿਤੇ ਵੀ ਮਰ ਜਾਵਾਂ ਉਸ ਨਾਲ ਕੋਈ ਫਰਕ ਨਹੀਂ ਪੈਂਦਾ।" "ਨਹੀਂ ਦਾਦੀ ਤੂੰ ਇਥੇ ਵਾਪਸ ਆਏਂਗੀ। ਤੇਰੇ ਪੈਰਾਂ ਦੀ ਧੂੜੀ ਅਜੇ ਮੈਂ ਲੈਣੀ ਏ।" ਨਾਗਵੇਣੀ ਨੇ ਹੌਂਸਲਾ ਦਿੰਦਿਆਂ ਕਿਹਾ।

ਨਾਗੂ ਚਹੁੰਦੀ ਸੀ ਬੁੱਢੀ ਨੂੰ ਮੰਜੀ ਤੇ ਲਿਟਾਕੇ ਲਿਜਾਇਆ ਜਾਵੇ। ਪਰ ਸਰਸੋਤੀ ਦੀ ਜ਼ਿੱਦ ਸੀ ਕਿ ਉਹ ਤੁਰਕੇ ਜਾਏਗੀ। ਅਖੀਰ ਨਾਗੂ ਦਾ ਹੱਥ ਫ਼ੜ ਨਦੀ ਦੇ ਕੰਢੇ ਤਾਂਈ ਉਹ ਟੁਰਕੇ ਗਈ। ਸਾਰਾ ਪਿੰਡ ਵਾਜੇ ਲੈਕੇ ਨਦੀ ਦੇ ਕਿਨਾਰੇ ਉਹਨਾਂ ਨੂੰ ਵਿਦਾ ਕਰਨ ਆਇਆ। ਨਾਗਵੇਣੀ ਉਹਨਾਂ ਨਾਲ ਈਰੋਡੀ ਤਕ ਗਈ ਉਹਨਾਂ ਨੂੰ ਵਿਦਾ ਕਰਕੇ ਗਿਲੀਆਂ ਅਖਾਂ ਨਾਲ ਘਰ ਵਾਪਸ ਆਈ। ਉਸਦੇ ਚਾਚੇ ਨੇ ਕਿਹਾ "ਨਾਗੂ ਅਜ ਰਾਤੀਂ ਇਥੇ ਰਹਿ ਜਾਹ। ਉਥੇ ਨੌਕਰ ਨੂੰ ਭੇਜ ਦੇਨਾਂ।" "ਭਗਵਾਨ ਅੱਗੇ ਮੈਂ ਦੀਵਾ ਬਾਲਣੈ। ਅਜ ਤਾਂਈ ਦਾਦੀ ਨੇ ਕਦੀ ਇਕ ਦਿਨ ਵੀ ਇਸ ਕੰਮ ਵਿੱਚ ਨਾਗਾ ਨਹੀਂ ਪਾਇਆ। ਇਹ ਕੰਮ ਉਹ ਮੈਨੂੰ ਸੌਂਪਕੇ ਗਈ ਏ। ਮੈਂ ਜੇ ਖੁੰਝ ਗਈ ਤਾਂ ਠੀਕ ਨਹੀਂ।" ਚਾਚੇ ਨੇ ਰੁੱਕਣ ਲਈ ਦੁਬਾਰਾ ਨਾ ਕਿਹਾ।

ਨਾਗਵੇਣੀ ਦੇ ਪਿੱਛੇ ਹੀ ਉਸਦੇ ਚਾਚੇ ਨੇ ਇਕ ਨੌਕਰ ਭੇਜਿਆ। ਦੋਵੇਂ ਘਰ ਪੁੱਜੇ। ਘਰ ਕੋਲ ਪਹੁੰਚਕੇ ਵੇਖਿਆ ਕੋਈ ਵਿਹੜੇ ਵਿੱਚ ਘੁੰਮ ਰਿਹਾ ਸੀ। ਨੌਕਰ ਬੋਲਿਆ "ਅੰਮਾ ਕੋਈ ਚੋਰ ਜਾਪਦੈ। ਘਰ ਖਾਲੀ ਵੇਖਦਿਆਂ ਹੀ ਘੁੱਸ ਆਇਐ।" "ਚੋਰ ਨੇਂ ਇਥੋਂ ਕੀ ਲੈਣੈ?" ਨਾਗਵੇਣੀ ਨੇ ਅੱਗੋਂ ਜੁਆਬ ਦਿੱਤਾ। ਪਰ ਉਸਨੂੰ ਵੀ ਕੋਈ ਦਿਸਿਆ। ਉਸਦੇ ਕਪੜੇ ਪਾਟੇ ਹੋਏ ਸਨ। ਵਾਲ ਰੁੱਖੇ ਖਿੰਡਰੇ ਹੋਏ। ਦਾਹੜੀ ਵਧੀ ਹੋਈ—ਅੱਖਾਂ ਲਾਲ। "ਕੌਣ ਏਂ ਤੂੰ?" ਨੌਕਰ ਨੇ ਪੁਛਿਆ।

ਅਗੋਂ ਕੋਈ ਜੁਆਬ ਨਾ ਆਇਆ।

"ਕੌਣ ਏਂ ਬੋਲਦਾ ਨਹੀਂ, ਕੀ ਕਰਨ ਆਇਐਂ?" ਨੌਕਰ ਨੇ ਫ਼ਿਰ ਪੁਛਿਆ।

ਉਹ ਅਗੋਂ ਫੋਕੀ ਹਾਸੀ ਹਸਿਆ। ਨਾਗਵੇਣੀ ਅਗੇ ਵਧੀ—ਇਹ ਉਹ ਤਾਂ ਨਹੀਂ—ਹਾਂ ਇਹ ਲੱਛਾ ਹੀ ਸੀ।

"ਤੁਸੀਂ—ਆ ਗਏ ਉ।"

"ਹਾਂ ਆ ਗਿਆਂ। ਪਛਾਣ ਲਿਐ?"

ਨੌਕਰ ਦੇ ਮੂੰਹ ਵਲ ਖੁਸ਼ੀ ਨਾਲ ਵੇਖ ਉਹ ਬੋਲੀ —"ਉਹ ਨੇ।"

## 18

ਲਕਸ਼ਮੀ ਨਰਾਇਣ ਘਰ ਆਉਣ ਤੋਂ ਬਾਦ ਦੋ ਤਿੰਨ ਦਿਨਾਂ ਤਾਈਂ ਬਿਲਕੁਲ ਮਹਿਮਾਨਾਂ ਵਾਂਗ ਰਿਹਾ। ਉਸ ਨਾਲ ਬਹੁਤੀ ਗਲ ਬਾਤ ਕਰਨ ਨੂੰ ਨਾਗਵੇਣੀ ਦਾ ਮਨ ਨਹੀਂ ਸੀ ਕਰ ਰਿਹਾ। ਉਸਦੇ ਮਨ ਵਿੱਚ ਪਤੀ ਲਈ ਕੋਈ ਪ੍ਰੇਮ ਭਾਵਨਾ ਨਹੀਂ ਸੀ ਰਹਿ ਗਈ ਜਾਪਦੀ। ਨਿੱਕੇ ਦੇ ਟੁਰ ਜਾਣ ਮਗਰੋਂ ਉਸਦਾ ਮਨ ਬੜਾ ਕਰੜਾ ਹੋ ਗਿਆ ਸੀ। ਪਰ ਘਰ ਆਏ ਨੂੰ ਚਲੇ ਜਾਣ ਲਈ ਵੀ ਕਿਵੇਂ ਕਹਿੰਦੀ। ਆਪਸ ਵਿੱਚ ਉਹਨਾਂ ਦੀ ਗਲ ਬਾਤ ਇਥੋਂ ਤਕ ਹੀ ਸੀਮਿਤ ਸੀ "ਨਹਾ ਲਿਆ ਏ। ਰੋਟੀ ਖਾ ਲਉ।" ਸੌਣ ਦਾ ਵੇਲਾ ਆਉਂਦਾ ਤਾਂ ਬਾਹਰ ਬਰਾਂਡੇ ਵਿੱਚ ਬਿਸਤਰਾ ਵਿਛਾ ਦਿੰਦੀ। ਆਪ ਅੰਦਰ ਜਾਕੇ ਸੌਂ ਜਾਂਦੀ। ਘਰ ਦੇ ਬਾਹਰ ਨੌਕਰ ਸੌਂਦਾ ਸੀ। ਲਕਸ਼ਮੀ ਨਰਾਇਣ ਵੀ ਉਸ ਨਾਲ ਗਲ ਕਰਨ ਲਈ ਕੋਈ ਖਾਸ ਯਤਨ ਨਹੀਂ ਸੀ ਕਰਦਾ। ਉਸਦੇ ਪਿਛੋਂ ਜੋ ਜੋ ਕੁੱਝ ਵਾਪਰਿਆ ਸੀ ਉਸਨੂੰ ਸਭ ਪਤਾ ਸੀ। ਪਿੰਡ ਆਉਣ ਤੋਂ ਪਹਿਲਾਂ ਦੀਆਂ ਸਾਰੀਆਂ ਖਬਰਾਂ ਉਸ ਲੈ ਲਈਆਂ ਸੀ।

ਪਰ ਉਹ ਬਹੁਤਾ ਚਿਰ ਉਦਾਸ ਤੇ ਨਿਰਾਸ ਹੋਕੇ ਬਹਿਣ ਵਾਲਾ ਵੀ ਨਹੀਂ ਸੀ। ਦੋ ਚਾਰ ਦਿਨ ਤਾਂ ਚੁਪ ਕਰਕੇ ਬੈਠਾ ਰਿਹਾ। ਪੰਜਵੇਂ ਦਿਨ ਉਸ ਮੂੰਹ ਖੋਹਲ ਲਿਆ। ਨਾਗਵੇਣੀ ਰਸੋਈ ਵਿੱਚ ਗਿਲੀਆਂ ਲਕੜਾਂ ਨੂੰ ਫੂਕਾਂ ਮਾਰ ਮਾਰ ਅੱਗ ਬਾਲ ਰਹੀ ਸੀ। ਅੰਦਰ ਆਕੇ ਪੁਛੱਣ ਲੱਗਾ "ਨਾਗਵੇਣੀ ਮੈਂ ਇਥੇ ਠਹਿਰਾਂ ਕਿ ਚਲਾ ਜਾਵਾਂ?"

"ਮੈਂ ਕੁੱਝ ਕਿਹੈ?" ਨਾਗਵੇਣੀ ਬੋਲੀ।

"ਨਹੀਂ ਤੂੰ ਨਹੀਂ ਕਿਹਾ— ਤੂੰ ਕੋਈ ਗਲ ਵੀ ਤਾਂ ਨਹੀਂ ਕਰਦੀ।" "ਮੇਰੇ ਕੋਲ ਗਲ ਕਰਨ ਲਈ ਰਹਿ ਕਿਹੜੀ ਗਈ ਏ—ਤੂੰ ਕਥੋਂ ਹੌਲਿਆਂ ਸਮਝ ਸਾਨੂੰ ਛੱਡ ਚਲਾ ਗਿਆ। ਹੁਣ ਉਲਟਾ ਮੈਨੂੰ ਹੀ ਦੋਸ਼ ਦੇ ਰਿਹੈਂ।"

"ਉਹ ਤਾਂ ਸਭ ਹੋ ਗਿਆ। ਮੇਰੀ ਕਿਸਮਤ ਹੀ ਖੋਟੀ ਏ। ਮੈਂ ਜੋ ਵੀ ਕੀਤਾ ਕਿਤੇ ਕਾਮਯਾਬ ਨਾ ਹੋਇਆ। ਕਿੰਨੀ ਮਿਹਨਤ ਕੀਤੀ—ਕਿਤੇ ਵੀ ਲਾਭ ਨਹੀਂ ਹੋਇਆ। ਹਰ ਥਾਂ ਨੁਕਸਾਨ ਹੀ ਹੋਇਆ। ਪਰ ਇਹ ਸਾਰਾ ਕੁੱਝ ਮੈਂ ਕਿਸਨੂੰ ਦਸਾਂ?"

ਨਾਗਵੇਣੀ ਨੂੰ ਉਸਦੀਆਂ ਗਲਾਂ ਦੀ ਸਮਝ ਨਾ ਆਈ।

"ਬਾਹਰ ਤਾਂ ਬਥੇਰੀ ਮਿਹਨਤ ਕਰਕੇ ਵੇਖ ਲਈਏ—ਹੁਣ ਇਥੇ ਰਹਿਣ ਲਈ ਆਇਆਂ।"

ਨਾਗਵੇਣੀ ਕੁੱਝ ਨਾ ਬੋਲੀ। ਇਹ ਵੇਖ ਲਕਸ਼ਮੀ ਨਰਾਇਣ ਸੋਚਾਂ ਵਿੱਚ ਪੈ ਗਿਆ। "ਤੂੰ ਨਹੀਂ ਚਹੁੰਦੀ ਮੈਂ ਇਥੇ ਰਵਾਂ ਤਾਂ ਦੱਸ ਦੇਹ। ਮੈਂ ਕਿਸੇ ਤੇ ਭਾਰ ਬਣਕੇ ਨਹੀਂ ਰਹਿਣਾਂ ਚਹੁੰਦਾ। ਇਹ ਮੇਰੇ ਪਿਤਾ ਦੀ ਜਾਇਦਾਦ ਸੀ। ਉਹ ਮੈਨੂੰ

ਤੇਰੇ ਅੱਗੇ ਹੱਥ ਅੱਡ ਭਿਖਿਆ ਮੰਗਣ ਜੋਗਾ ਕਰ ਗਿਐ। ਮੈਂ ਕਿਸੇ ਥਾਂ ਜੋਗਾ ਨਹੀਂ ਰਿਹਾ। ਇਹ ਸਭ ਸਹਿਕੇ ਵੀ ਮੈਂ ਇਥੇ ਰਹਿਣ ਲਈ ਤਿਆਰ ਹੋ ਪਿਆ। ਸੋਚਿਆ ਸੀ ਇਥੇ ਰਹਾਂਗਾ। ਜੇ ਤੂੰ ਨਹੀਂ ਚਹੁੰਦੀ ਤਾਂ ਮੈਂ ਇਥੇ ਨਹੀਂ ਰਹਿੰਦਾ। ਮੇਰੇ ਨਾ ਜਿਹੜੀ ਥੋਹੜੀ ਜਿੰਨੀ ਜਾਇਦਾਦ ਸੀ, ਉਸਨੂੰ ਵੀ ਛੁਡਾਉਣ ਦੇ ਬਹਾਨੇਂ ਤੇਰੇ ਪਿਤਾ ਨੇ ਤੇਰੇ ਨਾ ਕਰਾ ਦਿੱਤੀ।"

ਨਾਗਵੇਣੀ ਕੁੱਛ ਚਿਰ ਚੁਪ ਚਾਪ ਪਤੀ ਦੀਆਂ ਗਲਾਂ ਸੁਣਦੀ ਰਹੀ। ਉਸਤੋਂ ਹੋਰ ਚੁਪ ਨਾ ਰਿਹਾ ਗਿਆ। ਉਹ ਬੋਲ ਉੱਠੀ। "ਇਹ ਮੇਰੇ ਲਈ ਯਾਂ ਆਪਣੀ ਧੀ ਲਈ ਮੇਰੇ ਅੱਪਾ ਨੇ ਨਹੀਂ ਕੀਤਾ। ਇਹ ਤਾਂ ਜੱਦੀ ਜਾਇਦਾਦ ਹਥੋਂ ਨਾ ਜਾਏ ਇਸ ਲਈ ਕੀਤਾ। ਸ਼ੀਨੇ ਮਈਏ ਨੂੰ ਤਿੰਨ ਹਜ਼ਾਰ ਰੁਪਈਏ ਦਿਤੇ। ਉਹ ਕਿਸਦਾ ਨੁਕਸਾਨ ਹੋਇਆ? ਤੇਰਾ? ਤੇਰੇ ਅੱਪਾ ਨੇ ਇਹ ਘਰ ਐਨੀਆਂ ਰੀਝਾਂ ਨਾਲ ਬਣਾਇਆ। ਤੂੰ ਕੀ ਚਹੁੰਦਾ ਸੈਂ ਅਸੀ ਵੀ ਉਸਨੂੰ ਹਥੋਂ ਨਿਕਲ ਜਾਣ ਦਿੰਦੇ? ਜੋ ਕੁੱਝ ਵੀ ਇਥੇ ਬਚਿਐ ਉਹ ਤੇਰੇ ਲਈ ਏ, ਮੈਂ ਤਾਂ ਨਹੀਂ ਸਾਰਾ ਖਾ ਜਾਣਾ।"

ਉਸਦੀ ਗਲ ਬੜਾ ਕੌੜਾ ਸੱਚ ਸੀ। ਲਕਸ਼ਮੀ ਨਰਾਇਣ ਕੋਲ ਕੋਈ ਜੁਆਬ ਨਹੀਂ ਸੀ। ਉਹ ਇਕ ਦਮ ਮੌਨ ਹੋ ਗਿਆ। ਅਗਲੇ ਤਿੰਨ ਦਿਨ ਖਾਣ ਵਿੱਚ ਸੌਣ ਵਿੱਚ ਯਾਂ ਇਕ ਦੋ ਵਾਰੀ ਆਪਣੇ ਪੁਰਾਣੇ ਮਿੱਤਰ ਵਰਟੇ ਮਈਏ ਦੇ ਘਰ ਆ ਜਾਕੇ ਹੀ ਬਿਤਾ ਦਿਤੇ। ਪਿੰਡ ਆਉਣ ਮਗਰੋਂ ਉਸਦੀ ਵਧੀ ਹੋਈ ਦਾਹੜੀ ਸਾਫ਼ ਹੋ ਗਈ। ਫ਼ਟੇ ਪੁਰਾਣੇ ਕਪੜਿਆਂ ਦੀ ਥਾਂ ਚੰਗੇ ਕਪੜੇ ਪਾ ਲਏ। ਪਰ ਉਸਦੀ ਸਿਹੱਤ ਹੁਣ ਪਹਿਲਾਂ ਵਾਲੀ ਨਹੀਂ ਸੀ ਰਹੀ। ਉਸਦਾ ਭਰਿਆ ਹੋਇਆ ਸ਼ਰੀਰ ਸਾਰਾ ਸੁੱਕ ਗਿਆ ਸੀ। ਉਸਨੂੰ ਵੇਖ ਨਾਗਵੇਣੀ ਵੀ ਫਿਕਰਮੰਦ ਰਹਿੰਦੀ। ਇਕ ਦਿਨ ਰੋਟੀ ਖਾਣ ਬੈਠਾ ਤਾਂ ਉਸ ਪੁਛਿਆ "ਐਨੀਂ ਕਮਜ਼ੋਰੀ ਕਿਵੇਂ ਆ ਗਈ। ਕਮਜ਼ੋਰੀ ਹੋ ਗਈ ਸੀ ਤਾਂ ਉਸਦਾ ਇਲਾਜ ਕਰਨਾ ਸੀ। ਹੁਣ ਕਿਸੇ ਕੋਲੋਂ ਦੁਆਈ ਲਉ। ਐਥੋਂ ਨਹੀਂ ਤਾਂ ਉਡੱਪੀ ਤੋਂ ਡਾਕਟਰ ਕੋਲੋਂ ਦੁਆਈ ਲੈ ਆਉ।

"ਡਾਕਟਰ ਕੋਲੋਂ ਦੁਆਈ ਮੁਫ਼ਤ ਮਿਲ ਜਾਂਦੀ ਏ। ਪੈਸੇ ਦੇਣੇ ਪੈਂਦੇ ਨੇ।"

"ਉਸ ਲਈ ਮੈਂ ਨਾਂਹ ਕੀਤੀ ਏ।" ਉਸੇ ਦਿਨ ਨਾਗਵੇਣੀ ਕੋਲੋਂ ਪੰਜ ਰੁਪਏ ਲੈਕੇ ਉਹ ਸ਼ਾਮੀਂ ਉਡਪੀ ਚਲਾ ਗਿਆ। ਤਿੰਨ ਦਿਨਾਂ ਤਾਂਈ ਮੁੜਕੇ ਨਾ ਆਇਆ। ਆਇਆ ਤਾਂ ਕਹਿਣ ਲੱਗਾ। "ਠੀਕ ਪੰਜਾਹ ਰੁਪਏ ਚਾਹੀਦੇ ਨੇ ਦੁਆਈ ਵਾਸਤੇ। ਇਕ ਦਿਨ ਲਈ ਦਿਤੀ ਏ, ਐਨੀ ਕੌੜੀ ਦੁਆਈ ਕੌਣ ਪੀਏਗਾ।"

"ਠੀਕ ਹੋਣ ਲਈ ਪੀਣੀ ਪਏਗੀ। ਪਰ ਮੈਂ ਪੰਜਾਹ ਰੁਪਏ ਕਿਥੋਂ ਦਿਆਂ? ਅੱਪਾ ਯਾਤਰਾ ਤੋਂ ਵਾਪਸ ਆ ਜਾਣ ਤਾਂ ਲੈਕੇ ਦੇ ਦਿਆਂਗੀ।"

"ਠੀਕ ਏ, ਅਜ ਆਪਣੇ ਘਰ ਵਿੱਚ ਹੀ ਮੈਂ ਭਿਖਾਰੀ ਬਣ ਗਿਆਂ। ਤੂੰ ਅਰਜ਼ੀ ਦੇਹ, ਤੇਰਾ ਅੱਪਾ ਜਦੋਂ ਤਾਂਈ ਮੇਰੇ ਇਲਾਜ ਲਈ ਪੈਸਾ ਸੈਂਕਸ਼ਨ ਕਰੇਗਾ, ਉਦੋਂ ਤਾਂਈ ਮੈਂ ਸ਼ਮਸ਼ਾਨ ਦੀ ਅੱਧੀ ਯਾਤਰਾ ਕਰ ਲਵਾਂਗਾ।"

ਨਾਗਵੇਣੀ ਨੇ ਬੁਲ੍ਹ ਟੁਕ ਲਏ। ਹੁਣ ਤਾਂਈ ਉਹ ਕਈ ਸ਼ਮਸ਼ਾਨ ਯਾਤਰਾ ਵੇਖ ਚੁਕੀ ਸੀ। ਪਰ ਆਪਣੇ ਸੁਹਾਗ ਦੇ ਸੰਧੂਰ ਨੂੰ ਮਿਟੱਣ ਦਾ ਖਿਆਲ ਸੋਚਕੇ ਉਹ ਕੰਬ ਗਈ। ਉਹ ਸਾਰਾ ਦਿਨ ਚੁਪ ਰਹੀ। ਅਗਲੇ ਦਿਨ ਸਵੇਰੇ ਆਪਣੀ ਇਕ ਚੂੜੀ ਲਾਹਕੇ ਕਹਿਣ ਲੱਗੀ "ਲਉ ਇਸਨੂੰ ਵੇਚਕੇ ਦੁਆਈ ਲਿਆਕੇ ਇਥੇ ਰਹੁ। ਜੋ ਖਾਣ ਪੀਣ ਲਈ ਚਾਹੀਦੈ ਮੈਂ ਬਣਾਕੇ ਦਿਆਂਗੀ। ਚੰਗੀ ਖੁਰਾਕ ਘਰੋਂ ਬਾਹਰ ਨਹੀਂ ਮਿਲ ਸਕਦੀ।"

ਨਾਗਵੇਣੀ ਦੀ ਮਿਹਰ ਅਗੋਂ ਵੀ ਇਵੇਂ ਹੋਣ ਦੀ ਉਮੀਦ ਉਸਨੂੰ ਲੱਗ ਗਈ।

ਚੂੜੀ ਗਹਿਣੇ ਰਖਕੇ ਉਸ ਪੰਜਾਹ ਰੁਪਏ ਲਏ ਤੇ ਅਗਲੇ ਦਿਨ ਵਰਟੇ ਨੂੰ ਨਾਲ ਲੈਕੇ ਉਹ ਉਡਪੀ ਚਲਾ ਗਿਆ। ਵੈਦ ਕੋਲ ਗਿਆ। ਪਰ ਉਸਨੇ ਜੋ ਇਲਾਜ ਦਸਿਆ ਉਸ ਲਈ ਉਹ ਤਿਆਰ ਨਹੀਂ ਸੀ। ਇਸਤਰੀ ਦੇ ਨੇੜੇ ਜਾਣ ਤੋਂ ਉਸ ਰੋਕਿਆ। ਇਹ ਇਲਾਜ ਉਸਨੂੰ ਬੜਾ ਔਖਾ ਜਾਪਦਾ ਸੀ। ਉਸਨੇ ਦੁਆਈ ਵੀ ਦਿਤੀ। ਦੁਆਈ ਦੀ ਸ਼ੀਸ਼ੀ ਲੈਕੇ ਉਹ ਉਥੋਂ ਟੁਰ ਪਿਆ। ਪਰ ਘਰ ਆਉਣ ਦੀ ਥਾਂ ਇਕ ਵੇਸਵਾ ਦੇ ਕੋਠੇ ਤੇ ਚਲਾ ਗਿਆ। ਤਿੰਨਾਂ ਦਿਨਾਂ ਬਾਦ ਪਿੰਡ ਵਾਪਸ ਆਇਆ।

ਅੱਠ ਦਸ ਦਿਨ ਦੁਆਈ ਲਈ। "ਦੁਆਈ ਚੰਗੀ ਜਾਪਦੀ ਏ" ਉਸ ਆਪਣੇ ਮੂੰਹੋਂ ਕਿਹਾ। ਉਸਨੂੰ ਘਰ ਰਹਿਣਾ ਬੜਾ ਔਖਾ ਲੱਗਣ ਲੱਗਾ। ਸਿਰਫ਼ ਰੋਟੀ ਖਾਣ ਘਰ ਆਉਂਦਾ। ਬਾਕੀ ਦਾ ਸਮਾਂ ਵਰਟੇ ਨਾਲ ਬਿਤਾਂਦਾ। ਉਥੇ ਕਈ ਗਲਾਂ ਕਰਨ ਵਾਲੇ ਮਿਲ ਜਾਂਦੇ। ਵਰਟੇ ਦੇ ਕਈ ਕੰਮ ਸਨ—ਪੈਸਾ ਉਧਾਰ ਦਿੰਦਾ—ਲੈਂਦਾ, ਕੋਰਟ ਕਚਹਿਰੀ ਦਾ ਲੈਣ ਦੇਣ—ਜਾਇਦਾਦ ਦੀ ਵਿਕਰੀ ਖਰੀਦ ਆਦਿ—ਸੋ ਉਸ ਕੋਲ ਕਈ ਆਉਂਦੇ ਜਾਂਦੇ। ਉਥੇ ਲਕਸ਼ਮੀ ਨਰਾਇਣ ਦਾ ਵਕਤ ਬੜੀ ਸੋਹਣੀ ਤਰ੍ਹਾਂ ਨਿਕਲ ਜਾਂਦਾ। ਉਸਦੇ ਆਉਣ ਦੀ ਖਬਰ ਈਰੋਡੀ ਪੁੱਜ ਗਈ। ਇਕ ਦਿਨ ਨਾਗਵੇਣੀ ਦਾ ਚਾਚਾ ਮਿਲਣ ਆਇਆ। ਕਹਿਣ ਲੱਗਾ "ਦੇਖ ਬੇਟੀ, ਤੂੰ ਉਸਦੀ ਦੇਖਭਾਲ, ਸੇਵਾ ਸੰਭਾਲ ਬੇਸ਼ਕ ਕਰ ਪਰ ਉਸਦੇ ਹੱਥ ਪੈਸਾ ਨਾ ਦੇਂਈਂ ਤੇ ਨਾ ਉਸਦੇ ਨੇੜੇ ਜਾਂਈ। ਉਸਨੂੰ ਪਤਾ ਨਹੀਂ ਕਿਹੀ ਲਾਇਲਾਜ ਬੀਮਾਰੀ ਲੱਗੀ ਹੋਈ ਹੈ।" ਚੇਤਾਵਨੀ ਦੇਕੇ ਚਾਚਾ ਚਲਾ ਗਿਆ।

ਵਰਟੇ ਨੂੰ ਪਿੰਡ ਵਿੱਚ ਇਕ ਸਹਾਇਕ ਦੀ ਲੋੜ ਸੀ। ਉਸਨੂੰ ਬੰਗਲੌਰ ਤੋਂ ਆਇਆਂ ਇਕ ਦੋ ਸਾਲ ਹੋ ਗਏ ਸਨ। ਪਿੰਡ ਦੀ ਵੀ ਬੋਹੜੀ ਜਾਣ ਪਛਾਣ ਹੋ

ਗਈ ਸੀ। ਉਥੇ ਵੱਡੇ ਸ਼ਹਿਰ ਵਿੱਚ ਉਹ ਬੜੀ ਸ਼ਾਨ ਨਾਲ ਰਹਿੰਦਾ ਸੀ। ਘੁੰਮਦਾ ਫਿਰਦਾ ਸੀ। ਪਿੰਡ ਵਿੱਚ ਆਕੇ ਰਹਿਣਾਂ ਉਸਨੂੰ ਪਸੰਦ ਨਹੀਂ ਸੀ। ਭਰਾ ਤੋਂ ਡਰਦਾ ਉਹ ਪਿੰਡ ਰਹਿ ਰਿਹਾ ਸੀ। ਇਸ ਲਈ ਆਪਣੇ ਬਚਪਨ ਦੇ ਸਾਥੀ ਲਕਸ਼ਮੀ ਨਰਾਇਣ ਦੀ ਦੋਸਤੀ ਫ਼ਿਰ ਮਿਲ ਜਾਣ ਤੇ ਉਹ ਬੜਾ ਉਤਸਾਹਿਤ ਹੋ ਗਿਆ। ਪਰ ਉਸਦੀ ਮਾਂ ਨੇ ਉਸਨੂੰ ਲੱਛੇ ਤੋਂ ਬਚਕੇ ਰਹਿਣ ਲਈ ਕਿਹਾ।

"ਮੈਂ ਕੋਈ ਬੱਚਾ ਆਂ ਜੋ ਲੱਛੇ ਦੇ ਪਿਛੇ ਲੱਗ ਜਾਵਾਂਗਾ। ਥੋਹੜਾ ਅਕੇਵਾ ਦੂਰ ਕਰਨ ਲਈ ਉਸ ਨਾਲ ਗਲ ਬਾਤ ਕਰ ਲੈਂਦਾ ਹਾਂ।" ਵਰਟੇ ਨੇ ਆਪਣੀ ਮਾਂ ਦੀ ਚਿੰਤਾ ਦੂਰ ਕਰਨ ਲਈ ਕਿਹਾ।

ਲੱਛੇ ਨੂੰ ਪਿੰਡ ਵਿੱਚ ਆਇਆਂ ਡੇਢ ਦੋ ਮਹੀਨੇ ਹੋ ਗਏ ਸਨ। ਨਾਗਵੇਣੀ ਦੀ ਸੇਵਾ ਤੇ ਨਿਯਮ ਬੱਧ ਜੀਵਨ ਕਰਕੇ ਉਸਦੀ ਸਿਹਤ ਵਿੱਚ ਕੁੱਝ ਫਰਕ ਪੈ ਗਿਆ। ਭਾਵੇਂ ਉਸਦੀ ਬੀਮਾਰੀ ਗਈ ਨਹੀਂ ਸੀ। ਉਹ ਇਲਾਜ ਵੀ ਤਾਂ ਠੀਕ ਤਰ੍ਹਾਂ ਨਹੀਂ ਸੀ ਕਰ ਰਿਹਾ। ਨਾਗਵੇਣੀ ਦੀਆਂ ਦੋਵੇਂ ਚੂੜੀਆਂ ਵਿੱਕ ਗਈਆਂ ਸਨ। ਪੰਜਾਹ ਪੰਜਾਹ ਰੁਪਏ ਇਵੇਂ ਚਲੇ ਗਏ।

ਲੱਛੇ ਲਈ ਆਪਣੀ ਕਾਮਪਰਵਿਰਤੀ ਤੇ ਕਾਬੂ ਪਾਉਣਾ ਬੜਾ ਮੁਸ਼ਕਿਲ ਸੀ। ਪਰ ਨਾਗਵੇਣੀ ਨਾਲ ਗਲ ਕਰਨ ਦਾ ਉਸਦਾ ਹੌਂਸਲ ਨਹੀਂ ਸੀ ਪੈਂਦਾ। ਦੋ ਬੱਚੇ ਮਰ ਗਏ ਸਨ। ਏਨਾਂ ਥੋਹੜਾ ਸੀ। ਸ਼ਾਮ ਪੈਂਦਿਆ ਈ ਉਸ ਨਾਲ ਬੜੀ ਸਾਵਧਾਨੀ ਨਾਲ ਗਲਬਾਤ ਕਰਦੀ। ਇਹ ਉਸ ਕੋਲੋਂ ਛੁਪਿਆ ਹੋਇਆ ਨਹੀਂ ਸੀ। ਇਸ ਲਈ ਇਕ ਦੋ ਵਾਰੀ ਉਸ ਕਿਹਾ ਵੀ ਸੀ "ਮੈਂ ਕੋਈ ਕੋਹੜ ਦਾ ਰੋਗੀ ਤਾਂ ਨਹੀਂ।" ਨਾਗਵੇਣੀ ਨੂੰ ਇਹੋ ਜਿਹੀਆਂ ਗਲਾਂ ਕਰ ਕਰ ਚੋਭਾ ਮਾਰਦਾ ਰਹਿੰਦਾ। ਨਾਗਵੇਣੀ ਸੁਣਕੇ ਚੁਪ ਰਹੀ। ਉਹ ਚਹੁੰਦੀ ਯਾਤਰਾ ਤੋਂ ਜਲਦੀ ਵਾਪਸ ਆਉਣ ਤੇ ਉਸਦੀ ਜਾਨ ਸੌਖੀ ਹੋਵੇ।

ਯਾਤਰਾ ਤੋਂ ਵਾਪਸ ਹੋਕੇ ਆਉਣ ਲਈ ਕੋਈ ਯੁਗ ਚਹੀਦਾ ਸੀ। ਕੋਦੰਡ ਆਈਤਾੜ ਆਪਣੇ ਪਿਤਾ ਨਾਲ ਉਹਨਾਂ ਦਿਨਾਂ ਵਿੱਚ ਪੈਦਲ ਤੁਰਕੇ ਗਏ ਸਨ। ਅੱਧਾ ਰਾਹ ਰੇਲ ਰਾਹੀਂ ਤੇ ਅੱਧਾ ਪੈਦਲ ਥਕਾਣ ਭਰਿਆ ਸਫ਼ਰ ਸੀ। ਅਜ ਕਲ ਇਹ ਗਲ ਨਹੀਂ ਸੀ। ਵਕੀਲ ਹੋਰੀ ਤਾਂ ਸਤਾਂ ਹਫ਼ਤਿਆਂ ਵਿੱਚ ਕਾਸ਼ੀ ਰਾਮੇਸ਼ਵਰ ਸਭ ਘੁੰਮਕੇ ਆ ਗਏ ਸਨ। ਨਾਗਵੇਣੀ ਨੂੰ ਉਹਨਾਂ ਦੇ ਆਉਣ ਦਾ ਪਤਾ ਲਗਾ ਤਾਂ ਉਹ ਭੱਜੀ ਭੱਜੀ ਈਰੋਡੀ ਗਈ ਉਨ੍ਹਾਂ ਦਾ ਸੁਆਗਤ ਕਰਨ। ਨਾਗਵੇਣੀ ਦਾਦੀ ਦੇ ਕੰਨ ਕੋਲ ਜਾਕੇ ਬੋਲੀ "ਜਿਸ ਦਿਨ ਤੁਸੀਂ ਗਏ ਉਹ ਉਸੇ ਦਿਨ ਹੀ ਆ ਗਏ।"

ਸਤਿਆਭਾਮਾ ਸਰਸੋਤੀ ਆਪਣੇ ਘਰ ਆ ਗਈਆਂ। ਦੋ ਦਿਨ ਉਨ੍ਹਾਂ ਦਾ ਘਰ ਯਾਤਰਾ ਦਾ ਘਰ ਬਣਿਆ ਰਿਹਾ। ਪਿੰਡ ਦੀਆਂ ਸੁਹਾਗਣਾਂ, ਬੁੱਢੇ ਬੁਢੀ਼ਆਂ

ਉਹਨਾਂ ਨੂੰ ਮਿਲਣ ਲਈ ਆਉਂਦੇ ਰਹੇ। "ਦਾਦੀ ਤੂੰ ਬੜੀ ਭਾਗਾਂ ਵਾਲੀ ਏਂ। ਨਹੀਂ ਤਾਂ ਇਸ ਉਮਰ ਵਿੱਚ ਯਾਤਰਾ ਕਰਕੇ ਵਾਪਸ ਆਉਣਾ ਕੋਈ ਸੌਖੀ ਗਲ ਨਹੀਂ।" ਉਸਦੇ ਪੈਰਾਂ ਨੂੰ ਹੱਥ ਲਾਉਂਦੇ। ਸਤਿਆਭਾਮਾ ਵੀ ਕਹਿੰਦੀ "ਸਾਡੇ ਧੰਨ ਭਾਗੇ ਨੇਂ।"

ਘਰ ਆਕੇ ਸਰਸੋਤੀ ਦੇ ਚਿਹਰੇ ਤੇ ਮੁਸਕਾਨ ਭਰੀ ਚਮਕ ਸੀ। ਉਸਦੀ ਮਨ ਦੀ ਤ੍ਰਿਪਤੀ ਦਾ ਕੋਈ ਅੰਤ ਨਹੀਂ ਸੀ। "ਬੱਚੀ ਨਾਗੂ, ਤੇਰਾ ਅੱਪਾ ਮੈਨੂੰ ਲੈ ਤੁਰਿਆ। ਤੂੰ ਮੇਰੇ ਮਨ ਦੀ ਆਸ ਪੂਰੀ ਕਰ ਦਿਤੀ। ਤੈਨੂੰ ਇਸ ਪੁੰਨ ਦਾ ਫਲ ਮਿਲੇ।" ਬਾਰ ਬਾਰ ਸਰਸੋਤੀ ਕਹਿੰਦੀ। ਇਸ ਬਾਲੜੀ ਨੂੰ ਸਰਸੋਤੀ ਦੀਆਂ ਅਸੀਸਾਂ ਤੇ ਪੂਰਾ ਭਰੋਸਾ ਸੀ। "ਤੁਹਾਡਿਆਂ ਸਾਰਿਆਂ ਦੀਆਂ ਅਸੀਸਾਂ ਨਾਲ ਉਨ੍ਹਾਂ ਦੀ ਸਿਹਤ ਠੀਕ ਹੋ ਜਾਏ।" ਨਾਗਵੇਣੀ ਕਹਿੰਦੀ।

"ਰੱਬ ਮਿਹਰ ਕਰੇ ਤਾਂ ਉਸਦੇ ਘਰ ਕਿਸ ਚੀਜ਼ ਦੀ ਕਮੀ ਏ।" ਸਰਸੋਤੀ ਨੇ ਕਿਹਾ।

ਉਸਦੀ ਗਲ ਸੁਣਕੇ ਸਤਿਆਭਾਮਾ ਕਹਿਣ ਲਗੀ। "ਸੁੱਕੀ ਲਕੜੀ ਜਿਸ ਦਿਨ ਹਰੀ ਹੋ ਗਈ, ਉਸ ਦਿਨ ਉਸਨੂੰ ਅਕਲ ਆ ਜਾਏਗੀ।" ਜਦੋਂ ਲੋਕਾਂ ਦਾ ਆਣਾ ਜਾਣਾ ਘੱਟ ਗਿਆ ਤਾਂ ਲੱਛਾ ਘਰ ਆ ਗਿਆ। ਪਰ ਉਸਨੇ ਕਿਸੇ ਨਾਲ ਗਲ ਨਾ ਕੀਤੀ। ਸਰਸੋਤੀ ਨੇ ਪੁਛਿੱਆ "ਕੀ ਹਾਲ ਏ?"

ਤਾਂ ਅਗੋਂ ਬੋਲਿਆ, "ਹਾਂ ਜੀ ਰਿਹਾਂ—ਨਾ ਪਿੰਡ ਵਾਲਿਆਂ ਨੂੰ ਮੇਰੀ ਲੋੜ ਏ ਨਾ ਯਮਰਾਜ ਨੂੰ।" ਉਸਦੀ ਗਲ ਸੁਣਕੇ ਉਹ ਦੁਖੀ ਹੋ ਗਈ ਤੇ ਕਹਿਣ ਲਗੀ।

"ਯਮਰਾਜ ਨੂੰ ਸਾਡੇ ਵਰਗਿਆਂ ਦੀ ਲੋੜ ਏ ਤੇਰੇ ਵਰਗੇ ਜੁਆਨ ਬੰਦਿਆਂ ਦੀ ਨਹੀਂ।"

ਉਸੇ ਗੁੱਸੇ ਤੇ ਚੋਭਾਂ ਮਾਰਦੇ ਲਹਿਜੇ ਵਿੱਚ ਨਾਗਵੇਣੀ ਨੇ ਸ਼ਾਮੀਂ ਉਸ ਨਾਲ ਗਲ ਕੀਤੀ "ਕਿਉਂ ਦਾਦੀ ਨੂੰ ਇਸ ਤਰ੍ਹਾਂ ਬੋਲਿਆ? ਕੌਣ ਇਸ ਘਰ ਵਿੱਚ ਤੇਰੀ ਮੌਤ ਮੰਗੇਗਾ? ਉਸ ਨਾਲ ਇਸ ਤਰ੍ਹਾਂ ਬੋਲਣਾਂ ਠੀਕ ਏ?" ਲੱਛੇ ਨੂੰ ਗੁੱਸਾ ਚੜ੍ਹ ਗਿਆ "ਜਾਇਦਾਦ ਦੀ ਆਕੜ ਵਿੱਚ ਤੂੰ ਮੈਨੂੰ ਅਕਲ ਸਿਖਾਉਣ ਲੱਗੀ ਏਂ। ਤੈਨੂੰ ਅਕਲ ਦੇਣ ਵਾਲਾ ਕੋਈ ਨਹੀਂ ਰਿਹਾ। ਦੋ ਮਿੰਟਾਂ ਵਿੱਚ ਤੇਰੀ ਅਕਲ ਟਿਕਾਣੇ ਲਿਆ ਦਿਆਂ।"

ਨਾਗਵੇਣੀ ਵੀ ਅਗੋਂ ਬੋਲ ਪਈ। "ਗਲ ਕਿਥੋਂ ਦੀ ਕਿੱਥੇ ਲਈ ਜਾਂਦੇ। ਮੈਂ ਤਾਂ ਏਨਾਂ ਹੀ ਕਿਹਾ ਸੀ ਕਿ ਦਾਦੀ ਨੂੰ ਕਾਹਦੇ ਲਈ ਚੋਭਵੀਆਂ ਗਲਾਂ ਕਰਦੇ ਉ?"

"ਘਰ ਦੀ ਮਾਲਕਿਨ ਤੂੰ ਏਂ ਮੈਨੂੰ ਪਤਾ ਏ। ਨਹੀਂ ਤਾਂ ਮੈਂ ਜਦੋਂ ਐਨਾਂ ਔਖਾ ਸਾਂ ਉਦੋਂ 300-400 ਰੁਪਏ ਭੇਜਣ ਦੀ ਥਾ ਤੂੰ ਮੈਨੂੰ ਪੰਜ ਸਾਲ ਲਈ ਦੇਸ਼ ਨਿਕਾਲਾ ਨਾ ਦੁਆ ਦਿੰਦੀ। ਇਹ ਪੰਜ ਸਾਲ ਮੈਂ ਬਨਬਾਸ ਦੇ ਕੱਟੇ। ਹੁਣ ਵੇਖ ਜਿੰਨ੍ਹਾਂ ਨੂੰ ਤੇਰਾ ਦਿਲ ਕਰਦੈ, ਇਹ ਤੇਰੇ ਵਧੇਰੇ ਨੇੜੇ ਨੇ, ਤੇਰੇ ਪਤੀ ਨਾਲੋਂ। ਇਹਨਾਂ ਨੂੰ ਢੇਰਾਂ ਰੁਪਈਏ ਦੇਕੇ ਕਾਸ਼ੀ ਰਾਮੇਸ਼ਵਰ ਭੇਜ ਰਹੀ ਏ। ਇਸ ਨਾਲ ਤਾਂ ਤੈਨੂੰ ਕੋਈ ਦੁਖ ਨਹੀਂ ਹੋਇਆ। ਮੈਂ ਯਮਰਾਜ ਕੋਲ ਨਾ ਜਾਵਾਂ ਤਾਂ ਹੋਰ ਕਿਸ ਕੋਲ ਜਾਵਾਂ। ਕਿੰਨਾ ਚਿਰ ਮੈਂ ਅੰਦਰੋਂ ਅੰਦਰ ਰਖੀ ਰਖਾਂ ਇਹਨਾਂ ਗਲਾਂ ਨੂੰ।"

ਨਾਗਵੇਣੀ ਨੂੰ ਲੱਗਾ ਉਸਦੀਆਂ ਗਲਾਂ ਦਾ ਜੁਆਬ ਦੇਣਾ ਫ਼ਜ਼ੂਲ ਸੀ—ਸੋ ਚੁਪ ਕਰਕੇ ਉਥੋਂ ਚਲੀ ਗਈ। ਸਤਿਆਭਾਮਾ ਨੂੰ ਵੀ ਉਸਦੀ ਗਲ ਸੁਣਕੇ ਬੜਾ ਦੁਖ ਹੋਇਆ। ਉਹ ਗੁੱਸੇ ਵਿਚ ਬੋਲੀ "ਤੇਰਾ ਤਿੰਨ ਹਜ਼ਾਰ ਦਾ ਕਰਜ਼ਾ ਲਾਹਿਆ ਏਨਾਂ ਥੋਹੜਾ ਏ। ਸਾਡੀ ਯਾਤਰਾ ਦਾ ਪੈਸਾ ਤੈਨੂੰ ਚੁਭਦੈ। ਤੈਨੂੰ ਮਾੜੀ ਜਿਹੀ ਵੀ ਅਕਲ ਹੁੰਦੀ ਤਾਂ ਇੰਜ ਨਾ ਕਹਿੰਦਾ।"

"ਸਤਿਆ ਤੂੰ ਚੁਪ ਕਰ ਜਾਹ। ਜੇ ਉਹ ਨਾ ਬੋਲੇਗਾ ਤਾਂ ਇਸ ਘਰ ਵਿੱਚ ਕੌਣ ਬੋਲੇਗਾ। ਮੈਂ ਮਰਨ ਦੇ ਕੰਢੇ ਬੈਠੀ ਹਾਂ। ਇਹ ਕੁੱਝ ਸੁਨਣਾ ਬਾਕੀ ਰਹਿ ਗਿਆ ਸੀ। ਚੰਗਾ ਜੋ ਕੁੱਝ ਭਾਗਾਂ ਵਿੱਚ ਲਿਖਿਆ ਸੀ, ਉਵੇਂ ਹੋਣੈਂ।" ਸਰਸੋਤੀ ਨੇ ਦੁਖੀ ਹੋਕੇ ਕਿਹਾ।

ਉਸ ਦਿਨ ਸਰਸੋਤੀ ਨੂੰ ਮਹਿਸੂਸ ਹੋਇਆ ਉਸ ਕਿਉਂ ਕਾਸ਼ੀ ਦੀ ਯਾਤਰਾ ਕਰਕੇ ਆਪਣੇ ਆਪਨੂੰ ਨਾਗਵੇਣੀ ਦੇ ਅਹਿਸਾਨ ਥੱਲੇ ਲੈ ਆਂਦਾ ਸੀ। ਅਰਥਾਤ ਨਾ ਚਹੁੰਦਿਆਂ ਹੋਇਆ ਵੀ ਲੱਛੇ ਦੇ ਅਹਿਸਾਨ ਥੱਲੇ। ਹੁਣ ਵੀ ਕੀ ਉਹ ਉਹਨਾਂ ਦੇ ਅਹਿਸਾਨ ਥੱਲੇ ਦੱਬੀ ਰਹੇ। ਇਹ ਗਲ ਉਸਦੇ ਮਨ ਨੂੰ ਨਾ ਜਚੀ। ਉਸ ਨਾਗਵੇਣੀ ਨਾਲ ਗਲ ਕੀਤੀ। "ਬੱਚੀ ਸਤਿਆਭਾਮਾ ਦਾ ਇਥੇ ਰਹਿਣਾ ਠੀਕ ਏ। ਮੈਂ ਤਾਂ ਦੂਸਰੀ ਗੋਤ ਦੀ ਹਾਂ। ਲੱਛੇ ਨੂੰ ਮੇਰਾ ਇਥੇ ਰਹਿਣਾਂ ਠੀਕ ਨਹੀਂ ਲਗਦਾ। ਮੇਰੇ ਲਈ ਤੂੰ ਜੋ ਪੈਸਾ ਖਰਚ ਕਰ ਰਹੀ ਏਂ ਉਹ ਵੀ ਠੀਕ ਨਹੀਂ। ਮੈਂ ਕਲ ਸਵੇਰੇ ਮੰਦਰਤੀ ਚਲੀ ਜਾਵਾਂਗੀ। ਉਹ ਮੈਨੂੰ ਇਸ ਉਮਰ ਵਿੱਚ ਘਰੋਂ ਬਾਹਰ ਨਹੀਂ ਕਢੱਣ ਲਗੇ।"

ਨਾਗਵੇਣੀ ਦਾ ਮਨ ਬੜਾ ਦੁਖੀ ਹੋ ਗਿਆ। ਦਾਦੀ ਦੇ ਮੂਹੋਂ ਇਹੋ ਜਿਹੀਆਂ ਗਲਾਂ ਸੁਣਕੇ ਉਹ ਗੁੱਸੇ ਵਿੱਚ ਆ ਗਈ। "ਦਾਦੀ ਇਹ ਜਾਇਦਾਦ ਕਿਸੇ ਦੀ ਨਹੀਂ। ਜੋ ਉਸਨੂੰ ਵਡਿਆਂ ਦੀ ਜਾਇਦਾਦ ਮਿਲੀ ਸੀ, ਉਸਨੂੰ ਉਹ ਕਦੋਂ ਦਾ ਗੁਆ ਚੁਕੈ। ਜੇ ਕਿਸੇ ਦਾ ਇਸ ਜਾਇਦਾਦ ਤੇ ਹੱਕ ਹੈ ਤਾਂ ਉਹ ਤੇਰਾ। ਤੇਰੀ ਮਿਹਨਤ ਤੇ ਕੁਰਬਾਨੀ ਤੋਂ ਬਿਨਾਂ ਇਹਨਾਂ ਦਾ ਕੀ ਹਾਲ ਹੋਣਾ ਸੀ। ਤੈਨੂੰ ਇਥੋਂ ਜਾਣ ਲਈ ਕਹਿਣ ਦੀ ਹਿੰਮਤ ਕਿਸ ਦੀ ਏ। ਜੇ ਉਸਨੇ ਇਥੇ ਰਹਿਣੈ ਤਾਂ ਉਸਨੂੰ ਤੈਨੂੰ ਆਦਰ ਤੇ ਸਤਿਕਾਰ ਦੇਣਾਂ ਪਵੇਗਾ। ਮੈਂ ਉਸ ਬਿਨਾਂ ਪੰਜ ਸਾਲ ਬਿਤਾ

ਦਿਤੇ। ਪਰ ਤੂੰ ਸਤ ਹਫ਼ਤਿਆਂ ਲਈ ਗਈ ਸੀ ਤਾਂ ਮੈਨੂੰ ਲਗਦਾ ਸੀ ਜਿਵੇਂ ਮੇਰੇ ਜੀਵਨ ਵਿੱਚ ਕੁੱਝ ਰਿਹਾ ਹੀ ਨਹੀਂ।"

ਨਾਗਵੇਣੀ ਨੇ ਇਹ ਗਲਾਂ ਸਰਸੋਤੀ ਨੂੰ ਹੌਂਸਲਾ ਦੇਣ ਲਈ ਕਹੀਆਂ ਸਨ, ਪਰ ਉਸਦਾ ਅਸਲੀ ਉਦੇਸ਼ ਪਤੀ ਨੂੰ ਸੁਨਾਉਣਾ ਸੀ। ਸਰਸੋਤੀ ਹੋਰ ਦੁਖੀ ਹੋ ਗਈ। "ਬਚੀਏ ਉਹ ਜਿਹੋ ਜਿਹਾ ਵੀ ਹੈ, ਤੇਰਾ ਪਤੀ ਏ। ਉਸਨੂੰ ਇਸ ਤਰ੍ਹਾਂ ਨਾ ਬੋਲ। ਮੈਂ ਰਵਾਂ ਯਾਂ ਨਾ ਰਵਾਂ ਤੂੰ ਉਸ ਨਾਲ ਵੈਰ ਨਾ ਮੁੱਲ ਲੈ।"

ਲੱਛਾ ਵੀ ਉਥੇ ਆ ਗਿਆ। "ਤੂੰ ਵਕੀਲ ਦੀ ਧੀ ਏਂ ਤੈਨੂੰ ਕਨੂੰਨ ਬਹੁਤ ਪਤਾ ਨੇਂ ਠੀਕ ਏ ਤੂੰ ਆਪਣੇ ਹੱਕ ਵਾਲੇ ਘਰ ਵਿੱਚ ਰਹਿ। ਮੈਂ ਭੱਟਕਣ ਲਈ ਜਾਨਾਂ। ਉਸ ਰਾਤੀਂ ਉਸ ਰੋਟੀ ਘਰ ਨਾ ਖਾਧੀ। ਬਾਹਰ ਨਿਕਲ ਗਿਆ। ਦੂਰ ਕਿਤੇ ਨਹੀਂ ਸੀ ਗਿਆ। ਆਪਣੇ ਮਿਤਰ ਵਰਟੇ ਦੇ ਘਰ। ਵਰਟੇ ਨੂੰ ਲੱਛੇ ਦੀਆਂ ਗਲਾਂ ਸੁਣਕੇ ਬੜਾ ਸੁਆਦ ਆਉਂਦਾ ਸੀ। ਉਸਦਾ ਮਿੱਤਰ ਸੀ ਸੋ ਉਸਨੂੰ ਉਥੇ ਰਹਿਣ ਲਈ ਤੇ ਖਾਣ ਲਈ ਤਾਂ ਮਿਲ ਹੀ ਗਿਆ।

ਅਗਲੇ ਇਕ ਦੋ ਮਹੀਨੇਂ ਉਹ ਆਪਣੇ ਘਰ ਨਾ ਵੜਿਆ। ਆਉਂਦੇ ਜਾਂਦੇ ਦੇ ਰਾਹੀਂ ਕੋਈ ਨਾ ਕੋਈ ਚੋਭ ਕੋਈ ਨਾ ਕੋਈ ਤਾਅਨਾਂ ਨਾਗਵੇਣੀ ਤਾਂਈ ਅਪੜ ਜਾਂਦਾ। ਕਈ ਗਲਾਂ ਤਾਂ ਨਾਗਵੇਣੀ ਦੇ ਸੀਨੇ ਨੂੰ ਚੀਰ ਗਈਆਂ। "ਨਵਾਂ ਖਸਮ ਮਿਲਣ ਤੇ ਪੁਰਾਣੇ ਨੂੰ ਘਰੋਂ ਕਢ ਦਿਤੈ।" ਇਥੋਂ ਤਕ ਉਸ ਕਹਿ ਦਿਤਾ। ਇਸਤੋਂ ਬਾਦ ਨਾਗਵੇਣੀ ਦਾ ਮਨ ਹੋਰ ਕਰੜਾ ਹੋ ਗਿਆ। ਉਸਦੇ ਮਨ ਵਿੱਚ ਨਫਰਤ ਦਾ ਬੀਜ ਪੁੰਗਰ ਪਿਆ। ਪਰ ਉਸ ਲੱਛੇ ਦੀਆਂ ਗਲਾਂ ਦੇ ਜੁਆਬ ਵਿੱਚ ਕਦੀ ਕੁੱਝ ਨਾ ਕਿਹਾ। ਸਤਿਆਭਾਮਾ ਇਹ ਗੱਲਾਂ ਸੁਣਕੇ ਫ਼ਨੀਅਰ ਸੱਪ ਵਾਂਗ ਡੱਸਣ ਨੂੰ ਪਈ "ਇਹੋ ਜਿਹਾ ਪੁੱਤਰ ਤਾਂ ਜੰਮਦਿਆਂ ਹੀ ਮਰ ਜਾਂਦਾ ਤਾਂ ਚੰਗਾ ਸੀ।"

ਸਰਸੋਤੀ ਨੂੰ ਕਾਸ਼ੀ ਯਾਤਰਾ ਤੋਂ ਲੱਭੀ ਸ਼ਾਂਤੀ ਲੱਛੇ ਦੀਆਂ ਗਲਾਂ ਸੁਣ ਮੁੱਕ ਗਈ। "ਮੈਂ ਜਿੰਨੀ ਛੇਤੀਂ ਉਠ ਜਾਵਾਂ ਉਨਾਂ ਹੀ ਚੰਗਾ ਸੀ ਪਰ ਹੁਣ ਤਾਂ ਦਾਕਸ਼ਨਾਇਣ* ਸ਼ੁਰੂ ਹੋ ਗਿਐ, ਸਵਰਗ ਦੇ ਦਰਵਾਜੇ ਵੀ ਬੰਦ ਹੋਣਗੇ। ਮਕਰਸੰਕਰਾਂਤੀ ਤੋਂ ਬਾਦ ਹੀ ਮਰਾਂ ਤਾਂ ਚੰਗਾ ਏ।"

ਸਤਿਆਭਾਮਾ ਕਹਿਣ ਲੱਗੀ "ਇਸ ਤਰ੍ਹਾਂ ਕਿਉਂ ਕਹਿਣੀ ਏਂ ਭੈਣ ਸਾਡੇ ਵਰਗਿਆਂ ਨੂੰ ਮਰਜ਼ੀ ਦੀ ਮੌਤ ਨਹੀਂ ਮਿਲ ਸਕਦੀ। ਤੇਰੇ ਲਈ ਤਾਂ ਸਵਰਗ ਦੇ ਦਰਵਾਜ਼ੇ ਸਦਾ ਹੀ ਖੁਲ੍ਹੇ ਹਨ। ਮਰਨਾਂ ਕਿਤੇ ਆਪਣੇ ਹੱਥ ਵਿੱਚ ਹੈ।"

---

* ਸੂਰਜ ਜਦੋਂ ਭੂ ਮੱਧ ਰੇਖਾ ਵਲ ਮੁੜਦਾ ਹੈ। ਜੂਨ ਤੋਂ ਦਸੰਬਰ ਤਕ ਦਾ ਸਮਾਂ ਇਸ ਦਰਮਿਆਨ ਮਰਣ ਵਾਲਾ ਬੰਦਾ ਸਵਰਗ ਵਿੱਚ ਨਹੀਂ ਦਾਖਲ ਹੁੰਦਾ।

ਇਕ ਦਿਨ ਵਰਟੇ ਦਾ ਛੋਟਾ ਮੁੰਡਾ ਆਇਆ "ਨਾਗਵੇਣੀ ਅੰਮਾ ਘਰ ਹੈ?" ਪੁਛੱਣ ਲਗਾ। ਨਾਗਵੇਣੀ ਮੁੰਡੇ ਦੀ ਅਵਾਜ਼ ਸੁਣਕੇ ਬਾਹਰ ਆ ਗਈ। ਉਸਦੀ ਅਵਾਜ਼ ਸੁਣ ਸਰਸੋਤੀ ਪੁੱਛਣ ਲਗੀ। "ਕੌਣ ਏ ਬੱਚੀ?" ਮੁੰਡਾ ਕਹਿਣ ਲੱਗਾ। "ਮੇਰੇ ਅੱਪਾ ਨੇ ਬੁਲਾਇਐ।" "ਮੇਰੇ ਨਾਲ ਉਸਨੂੰ ਕੀ ਕੰਮ ਏ? ਮੈਨੂੰ ਕਿਉਂ?" "ਉਹ ਤਾਂ ਮੈਨੂੰ ਪਤਾ ਨਹੀਂ ਤੇਰੇ ਆਦਮੀ ਨੂੰ ਫੜਕੇ ਲਿਜਾ ਰਹੇ ਨੇ।" ਉਸਦੀ ਗਲ ਸੁਣ ਉਹ ਘਬਰਾ ਗਈਆਂ। ਉਹਨਾਂ ਨੂੰ ਕੁੱਛ ਸਮਝ ਨਹੀਂ ਸੀ ਆ ਰਹੀ।

ਸਤਿਆਭਾਮਾ ਕਹਿਣ ਲਗੀ। "ਤੂੰ ਨਾ ਜਾਹ। ਤੂੰ ਚਾੜ੍ਹਨ ਪਕਾਉਣ ਦਾ ਕੰਮ ਕਰ। ਮੈਂ ਹੋਕੇ ਆਉਂਦੀ ਆਂ।" ਕਹਿਕੇ ਉਹ ਉਸ ਮੁੰਡੇ ਦੇ ਪਿਛੇ ਪਿਛੇ ਵਰਟੇ ਦੇ ਘਰ ਚਲੀ ਗਈ। ਉਥੇ ਜਾਕੇ ਉਸਨੂੰ ਹੋਰ ਹੀ ਨਜ਼ਾਰਾ ਦਿਸਿਆ। ਲੱਛੇ ਨੂੰ ਹਥਕੜੀ ਲੱਗੀ ਹੋਈ ਸੀ। ਮਾਲਾਬਾਰ ਵਿੱਚ ਉਸ ਕਿਸੇ ਕੋਲੋਂ ਪੈਸਾ ਉਧਾਰ ਲਿਆ ਸੀ। ਇਸ ਕਾਰਨ ਉਸਨੂੰ ਫ਼ੜਨ ਲਈ ਵਰੰਟ ਆਏ ਸੀ। ਜਿੰਨਾਂ ਚਿਰ ਪੈਂਸਾ ਨ੍ਹਾ ਦਿਤਾ ਉਹ ਜੇਲ ਵਿੱਚ ਹੀ ਰਹੇਗਾ। ਸਤਿਆਭਾਮਾ ਜੇਲ ਦਾ ਨਾਂ ਸੁਣਕੇ ਹੀ ਘਬਰਾ ਗਈ। ਭੱਜੀ ਭੱਜੀ ਆਈ। ਘਰ ਆਕੇ ਦਸਿਆ। ਨਾਗਵੇਣੀ ਆਪਣੇ ਪਤੀ ਦਾ ਅਪਮਾਨ ਸਹਿ ਸਕਦੀ ਸੀ? "ਉਹ ਜਿਹੋ ਜਿਹਾ ਵੀ ਹੈ ਸੀ ਉਸਨੂੰ ਜੇਲ ਜਾਂਦਿਆਂ ਵੇਖ ਸਕਨੈਂ ਆਂ" ਸਰਸੋਤੀ ਬੋਲੀ।

ਹੋਰ ਕੋਈ ਚਾਰਾ ਨਹੀਂ ਸੀ। ਨਾਗਵੇਣੀ ਨੂੰ ਉਥੇ ਜਾਣਾ ਪਿਆ। ਵਰਟੇ ਨਾਲ ਗਲ ਕੀਤੀ ਉਸ ਦਸਿਆ ਕਿ "ਲੱਛੇ ਨੇ ਅੱਠ ਸੌ ਰੁਪਿਆ ਉਧਾਰ ਲਿਆ ਸੀ। ਪੈਸਾ ਦੇ ਦੇਣ ਤੇ ਉਹ ਛੱਡ ਦੇਣਗੇ।" ਪਰ ਉਸ ਕੋਲ ਐਨਾਂ ਪੈਸਾ ਕਿਥੇ ਸੀ? ਅੱਪਾ ਨੂੰ ਸੁਨੇਹਾ ਭੇਜਣ ਲਈ ਵਕਤ ਕਿਥੇ ਸੀ? ਇਸ ਲਈ ਵਰਟੇ ਨੂੰ ਪੈਸਾ ਦੇਣ ਲਈ ਕਿਹਾ। ਵਰਟੇ ਨੇ ਨਾਗਵੇਣੀ ਦੇ ਨਾਂ ਪਰਨੋਟ ਲਿਖ ਕੇ ਪੈਸਾ ਦੇ ਦਿਤਾ।

ਮਾਮਲਾ ਰਫਾ ਦਫ਼ਾ ਹੋ ਗਿਆ। ਨਾਗਵੇਣੀ ਘਰ ਆ ਗਈ। ਦੋਵੇਂ ਬੁਢੀਆਂ ਪੁਛੱਣ ਲਗੀਆਂ "ਕੀ ਹੋਇਆ? ਕੀ ਹੋਇਐ?" ਨਾਗਵੇਣੀ ਨੇ ਸਭ ਦਸਿਆ ਸਰਸੋਤੀ ਬੋਲੀ "ਇਕ ਕਰਜਾ ਹੋਵੇ ਤਾਂ ਕੋਈ ਗਲ ਨਹੀਂ, ਅਜੇ ਪਤਾ ਨਹੀਂ ਹੋਰ ਕਿੰਨੇ ਕਰਜ਼ੇ ਨੇ।" ਕਰਜ਼ਾ ਤਾਂ ਲਹਿ ਗਿਆ ਪਰ ਲਕਸ਼ਮੀ ਨਰਾਇਣ ਵਰਟੇ ਦੇ ਘਰ ਹੀ ਡੇਰਾ ਲਾਈ ਬੈਠਾ ਰਿਹਾ। ਉਸ ਨਾਲ ਕਈ ਵਾਰੀ ਉੱਡਪੀ ਜਾਂਦਾ। ਉਸ ਵਰਟੇ ਨੂੰ ਵੀ ਆਪਣੀ ਸਿਖਿਆ ਦੇ ਦਿਤੀ। ਇਸ ਤਰ੍ਹਾਂ ਉਹਨਾਂ ਦੀ ਦੋਸਤੀ ਹੋਰ ਵੀ ਵਧ ਗਈ। ਵਰਟੇ ਦੀ ਮਾਂ ਨੇ ਕਿੰਨੀ ਵਾਰੀ ਉਸਨੂੰ ਰੋਕਿਆ ਪਰ ਉਹ ਨਾ ਮੁੜਿਆ। ਹਾਰਕੇ ਉਸ ਵੱਡੇ ਪੁੱਤਰ ਨੂੰ ਚਿਠੀ ਭੇਜੀ।

ਮਕਰਸੰਕਰਾਂਤੀ ਨੇੜੇ ਹੀ ਸੀ ਨਰਸਿੰਘ ਭਰਾ ਦੀਆਂ ਕਰਤੂਤਾਂ ਸੁਣਕੇ ਭੱਜਾ ਆਇਆ। ਆਕੇ ਉਸ ਵਰਟੇ ਨੂੰ ਸਮਝਾਇਆ। ਉਸਨੂੰ ਲੱਛੇ ਤੋਂ ਦੂਰ ਰਹਿਣ

ਲਈ ਕਿਹਾ। "ਉਸਦੇ ਘਰ ਦਿਆਂ ਨੇ ਇਥੋਂ ਤਕ ਕਿ ਉਸਦੀ ਪਤਨੀ ਨੇ ਵੀ ਉਸਨੂੰ ਘਰੋਂ ਕੱਢ ਦਿੱਤੇ। ਇਹੋ ਜਿਹੇ ਘਰੋਂ ਕੱਢੇ ਨੂੰ ਤੂੰ ਆਪਣੇ ਕੋਲ ਰਖੀਂ ਬੈਠੇ।" ਭਰਾ ਨੂੰ ਗੁੱਸੇ ਹੋਇਆ। ਵਰਟਾ ਬੜਾ ਜ਼ਿੱਦੀ ਸੀ। ਨਾਲੇ ਲੱਛੇ ਨੇ ਉਸਨੂੰ ਵਧੀਆ ਸਿਖਿਆ ਦਿਤੀ ਸੀ। ਉਸਨੂੰ ਆਪਣੇ ਭਰਾ ਦੀ ਦਖਲ ਅੰਦਾਜ਼ੀ ਚੰਗੀ ਨਾ ਲੱਗੀ। ਜਿੰਨਾਂ ਚਿਰ ਨਰਸਿੰਘ ਘਰ ਰਿਹਾ ਦੋਵਾਂ ਭਰਾਵਾਂ ਵਿਚ ਲੜਾਈ ਹੁੰਦੀ ਰਹੀ। ਨਰਸਿੰਘ ਨੇ ਸੋਚਿਆ ਕਿ ਜ਼ਮੀਨ ਜਾਇਦਾਦ ਦੀ ਦੇਖਭਾਲ ਵਰਟੇ ਦੇ ਹੱਥ ਵਿੱਚ ਰਹਿਣ ਦੇਣੀ ਠੀਕ ਨਹੀਂ ਸੀ। ਵਰਟੇ ਨੂੰ ਇਸ ਗਲ ਦਾ ਪਤਾ ਲਗ ਗਿਆ। ਲੱਛੇ ਨੇ ਉਸਨੂੰ ਜਾਇਦਾਦ ਵਿੱਚੋਂ ਆਪਣਾ ਹਿੱਸਾ ਲੈਣ ਲਈ ਚੁਕਣਾ ਸ਼ੁਰੂ ਕਰ ਦਿਤਾ।

ਸ਼ੀਨੇ ਮਈਏ ਦਾ ਘਰ ਦੋ ਹਿਸਿਆਂ ਵਿੱਚ ਵੰਡਿਆ ਗਿਆ। ਜਦੋਂ ਵੰਡੀ ਪਾਣ ਦੀ ਗਲ ਹੋਈ ਤਾਂ ਫ਼ੈਸਲਾ ਹੋਇਆ ਕਿ ਸਾਰੀ ਜਾਇਦਾਦ ਪੰਜ ਹਿਸਿਆਂ ਵਿੱਚ ਵੰਡ ਦਿਤੀ ਜਾਏ। ਬਾਕੀ ਦੇ ਸਾਰੇ ਭਰਾ ਨਰਸਿੰਘ ਨਾਲ ਸਨ। ਵਰਟੇ ਨੇ ਜੱਦੀ ਮਕਾਨ ਲੈਣ ਦੀ ਜ਼ਿੱਦ ਕੀਤੀ। ਇਸ ਨਾਲ ਉਸਦਾ ਮਾਂ ਨਾਲ ਵੀ ਝਗੜਾ ਹੋ ਗਿਆ। ਬੰਗਲੋਰ ਤੋਂ ਇਕ ਹੋਰ ਭਰਾ ਪਿੰਡ ਆਕੇ ਆਪਣੇ ਬਾਕੀ ਦੇ ਭਰਾਵਾਂ ਦੀ ਜਾਇਦਾਦ ਦੀ ਦੇਖਭਾਲ ਕਰਨ ਲਗ ਪਿਆ।

ਲੱਛੇ ਨੂੰ ਇਕ ਕੰਮ ਮਿਲ ਗਿਆ। ਉਸ ਝੂਠ ਬੋਲ, ਊਜਾਂ ਲਾ, ਇਧਰ ਦੀਆਂ ਉਧਰ ਗਲਾਂ ਕਰਕੇ ਆਪਣਾ ਸਮਾਂ ਬਿਤਾਣਾ ਸ਼ੁਰੂ ਕਰ ਦਿਤਾ। ਵਰਟੇ ਨੇ ਵਖਰੇ ਹੋਣ ਤੋਂ ਬਾਦ ਨਾਗਵੇਣੀ ਨੂੰ ਪੈਸਿਆਂ ਲਈ ਤੰਗ ਕਰਨਾ ਸ਼ੁਰੂ ਕਰ ਦਿਤਾ। ਉਸ ਅੱਪਾ ਕੋਲੋਂ ਪੈਸੇ ਮੰਗਵਾਕੇ ਇਹ ਹਰਜਾਨਾ ਭਰਿਆ। ਇਹ ਹਰਜਾਨਾ ਭਰਨ ਤੋਂ ਝਟ ਹੀ ਪਿਛੋਂ ਦੋ ਤਿੰਨ ਵਰੰਟ ਹੋਰ ਆ ਗਏ। ਲੱਛੇ ਨੇ ਚੇਰੰਗੀਪੇਟ ਹੋਟਲ ਖੋਹਲਣ ਲਈ ਕਰਜਾ ਲਿਆ ਸੀ, ਬਲਾਰੀ ਵਿੱਚ ਚੁਕਿਆ ਕਰਜ਼ਾ। ਪੈਸਾ ਲੈਣ ਵਾਲੇ ਸਿੱਧੇ ਪਿੰਡ ਪਹੁੰਚ ਜਾਂਦੇ। ਜੇਲ ਭੇਜਣ ਦੀ ਧਮਕੀ ਦੇਂਦੇ ਆਉਂਦੇ। ਉਹਨਾਂ ਨੂੰ ਪਤਾ ਲਗ ਗਿਆ ਸੀ ਕਿ ਨਾਗਵੇਣੀ ਆਪਣੇ ਪਤੀ ਨੂੰ ਜੇਲ ਨਹੀਂ ਜਾਣ ਦੇਣ ਲਗੀ। ਮੂੰਹੋਂ ਭਾਵੇਂ ਕਿੰਨਾ ਬੁਰਾ ਭਲਾ ਕਹਿੰਦੀ ਸੀ, ਪਰ ਆਪਣੀਆਂ ਅੱਖਾਂ ਸਾਹਮਣੇ ਉਸਨੂੰ ਜੇਲ ਜਾਂਦਿਆਂ ਕਿਵੇਂ ਵੇਖ ਸਕਦੀ ਸੀ। ਜਿੰਨਾ ਪੈਸਾ ਵਕੀਲ ਨੇ ਕਿਸੇ ਤਰ੍ਹਾਂ ਉਸ ਲਈ ਜੋੜਕੇ ਰਖਿਆ ਸੀ ਉਹ ਉਧਾਰ ਲਹੁਣ ਵਿੱਚ ਮੁੱਕ ਗਿਆ।

ਉਸਨੂੰ ਲਹੁਣ ਲਈ ਵਾਸੂਦੇਵ ਆਪ ਪਿੰਡ ਆਇਆ। ਉਸ ਲੱਛੇ ਨੂੰ ਬੁਲਾ ਭੇਜਿਆ ਤੇ ਚੰਗੀਆਂ ਖਰੀਆਂ ਸੁਣਾਈਆਂ। "ਤੇਰਾ ਉਧਾਰ ਲਹੁਣ ਲਈ ਅਸੀਂ ਉਧਾਰ ਚੁਕਿਐ। ਤੇਰੇ ਵਡਿਆਂ ਦਾ ਜੋੜਿਆ ਸਾਰਾ ਪੈਸਾ ਖੂਹ ਵਿਚ ਗਿਆ। ਹੁਣ ਜੇ ਕੋਈ ਹੋਰ ਉਧਾਰ ਹੋਇਆ ਤਾ ਉਹ ਨਹੀਂ ਲਹੁਣ ਲੱਗੇ। ਤੇਰੇ ਵਰਗੇ ਜੇਲ ਦੇ ਅੰਦਰ ਰਹਿਣ ਯਾਂ ਜੇਲ ਦੇ ਬਾਹਰ ਕੋਈ ਫ਼ਰਕ ਨਹੀਂ ਪੈਂਦਾ। ਜੇ ਤਾਂ ਤੂੰ ਅਜ

ਤੋਂ ਭੈੜੇ ਕੰਮਾਂ ਤੋਂ ਤੌਬਾ ਕਰ ਲਵੇਂ, ਅਰਾਮ ਨਾਲ ਘਰ ਰਵੇਂ। ਦੂਆ ਦਾਰੂ ਕਰਕੇ ਆਪਣੀ ਸਿਹਤ ਠੀਕ ਕਰਨ ਵਲ ਲਗੋਂ। ਘਰਦਿਆਂ ਨੂੰ ਸੂਲੀ ਤੇ ਨਾ ਟੰਗੋ। ਫਿਰ ਤਾਂ ਮੈਂ ਤੇਰਾ ਇਹ ਉਧਾਰ ਲਹੁਣ ਦਾ ਜ਼ਿੰਮਾਂ ਲੈਨਾਂ ਨਹੀਂ ਤਾਂ ਤੂੰ ਜਾਣ ਤੇ ਤੇਰਾ ਉਧਾਰ।"

ਮਰਦਾ ਕੀ ਨਾ ਕਰਦਾ—ਉਹ ਇਸ ਮੁਸੀਬਤ ਵਿਚੋਂ ਨਿਕਲਣ ਲਈ ਕੋਈ ਵੀ ਸਹੁੰ ਖਾਣ ਲਈ ਤਿਆਰ ਸੀ। ਉਹ ਵਰਟੇ ਦੇ ਘਰੋਂ ਆ ਗਿਆ। ਕਹਿਣ ਲਗਾ "ਮੇਰੀ ਖੋਟੀ ਕਿਸਮਤ, ਨਾ ਮੈਂ ਤੁਹਾਨੂੰ ਕੋਈ ਸੁਖ ਦਿਤਾ ਤੇ ਨਾ ਹੀ ਮੈਂ ਆਪ ਕੋਈ ਸੁਖ ਪਾਇਆ।" ਵਰਟੇ ਦੇ ਘਰ ਜਾਣਾ ਛੱਡ ਦਿਤਾ। ਆਪਣੇ ਘਰ ਹੀ ਰਹਿਣ ਲੱਗਾ। ਘਰ ਵਿੱਚ ਵੀ ਲੜਾਈ ਝਗੜਾ ਕਰਨਾ ਛਡ ਦਿਤਾ। ਨਾਗਵੇਣੀ ਦੇ ਜ਼ੋਰ ਦੇਣ ਤੇ ਇਲਾਜ ਕਰਾਉਣਾ ਵੀ ਸ਼ੁਰੂ ਕਰ ਦਿਤਾ।

ਹੁਣ ਸਰਸੋਤੀ ਦਿਨੋਂ ਦਿਨ ਕਮਜ਼ੋਰ ਹੁੰਦੀ ਜਾਂਦੀ ਸੀ। ਤੱਦ ਵੀ ਉਹ ਆਪਣਾ ਸਾਰਾ ਕੰਮ ਆਪ ਕਰਨ ਦਾ ਹੀ ਹੱਠ ਕਰਦੀ। ਕੰਧਾ ਖਿੜਕੀਆਂ ਦਾ ਸਹਾਰਾ ਲੈ, ਸੋਟੀ ਫੜ ਉਸ ਉਠਣਾ ਬਹਿਣਾਂ ਅੰਦਰ ਬਾਹਰ ਜਾਣਾ ਨਾ ਛਡਿਆ। ਉਸਦੇ ਮਨ ਵਿੱਚ ਖਿਆਲ ਆਇਆ ਲੱਛੇ ਦੇ ਦਿਨ ਫ਼ੇਰਨ ਲਈ ਘਰ ਵਿੱਚ ਕੋਈ ਪੂਜਾ ਕਰਾਈ ਜਾਏ। ਕਿਸੇ ਜੋਤਸ਼ੀ ਨੂੰ ਉਸਦਾ ਹੱਥ ਵਿਖਾਇਆ ਜਾਏ। ਸਤਿਆਭਾਮਾ ਨੇ ਉਸਦੀ ਜਨਮਪਤਰੀ ਕਿਸੇ ਜੋਤਸ਼ੀ ਨੂੰ ਵਿਖਾਈ। ਉਸ ਕਿਹਾ "ਇਥੇ ਸ਼ਨੀ ਦਾ ਬੜਾ ਭਾਰੀ ਗ੍ਰਹਿ ਏ ਜੋ ਹੁਣ ਦਿਸ਼ਾ ਬਦਲ ਰਿਹਾ ਏਂ। ਇਸਦੇ ਲਈ ਹੋਮ ਕਰਾਇਆ ਜਾਵੇ। ਬ੍ਰਾਹਮਣਾਂ ਨੂੰ ਖਾਣਾ ਖੁਆਇਆ ਜਾਏ। ਇਸ ਨਾਲ ਗ੍ਰਹਿ ਟੱਲ ਜਾਏਗਾ ਤੇ ਚੰਗੇ ਦਿਨ ਆ ਜਾਣਗੇ।"

ਨਾਗਵੇਣੀ ਨੂੰ ਆਸ ਲੱਗ ਗਈ। ਵਡਿਆਂ ਦੀਆਂ ਕਹੀਆਂ ਗਲਾਂ, ਜਨਮਪਤਰੀ ਦਾ ਫ਼ਲ ਸਭਨੇ ਮਿਲਕੇ ਓਸਨੂੰ ਨਵਾਂ ਰਾਹ ਸੁਝਾਂ ਦਿਤਾ। ਉਸਨੂੰ ਜਿਵੇਂ ਜੋਤਸ਼ੀਆਂ ਨੇ ਕਿਹਾ ਉਸ ਉਵੇਂ ਕਰ ਦਿੱਤਾ। ਲੱਛੇ ਨੇ ਆਪ ਜਾਕੇ ਬ੍ਰਾਹਮਣਾਂ ਨੂੰ ਪੂਜਾ ਲਈ ਬੁਲਾਕੇ ਲਿਆਂਦਾ। ਪੂਜਾ ਦੇ ਦਿਨ ਪਤੀ ਪਤਨੀ ਦੋਵੇਂ ਮੁਦਤਾਂ ਬਾਦ ਕੱਠੇ ਬੈਠੇ ਸਨ। ਦੋਵਾਂ ਵਿਧੀ ਅਨੁਸਾਰ ਪੂਜਾ ਕੀਤੀ। ਲੱਛੇ ਦੇ ਕੋਲ ਬੈਠਿਆਂ ਵੀ ਉਸਦਾ ਮਨ ਕੋਈ ਖੁਸ਼ੀ ਮਹਿਸੂਸ ਨਹੀਂ ਸੀ ਕਰ ਰਿਹਾ। ਤੱਦ ਵੀ ਉਹ ਬੈਠੀ ਤੇ ਜਬਰਦਸਤੀ ਮੂੰਹ ਤੇ ਮੁਸਕਰਾਹਟ ਲੈ ਆਂਦੀ। ਸੁੱਚੀ ਸਾਹੜੀ ਪਾਕੇ ਉਹ ਬਹਿ ਗਈ। ਉਸ ਦਿਨ ਆਏ ਬ੍ਰਾਹਮਣਾਂ ਨੇ ਪੇਟ ਭਰ ਖਾਧਾ ਤੇ ਅਸ਼ੀਰਵਾਦ ਦਿੰਦੇ ਚਲੇ ਗਏ।

ਲੱਛਾ ਉਸ ਦਿਨ ਤੋਂ ਬੜਾ ਖੁਸ਼ ਰਹਿਣ ਲੱਗ ਪਿਆ। ਨਾਗਵੇਣੀ ਨੂੰ ਖੁਸ਼ ਕਰਨ ਲਈ ਹਰ ਤਰ੍ਹਾਂ ਦੇ ਜਤਨ ਕਰਨ ਲੱਗਾ। ਛੇ ਸਤ ਮਹੀਨੇ ਉਸਦੇ ਬਦਲੇ ਹੋਏ ਤੌਰ ਤਰੀਕੇ ਵੇਖ, ਸਤਿਆਭਾਮਾ ਜੋ ਉਸਤੋਂ ਉੱਕਾ ਨਿਰਾਸ ਹੋ ਚੁਕੀ ਸੀ

ਉਸਦਾ ਵਿਚਾਰ ਵੀ ਬਦਲ ਗਿਆ ਕਹਿਣ ਲੱਗੀ "ਪੁਤਰ ਰੱਬ ਨੇ ਪਹਿਲਾਂ ਤੈਨੂੰ ਮੱਤ ਕਿਉਂ ਨਾ ਦਿਤੀ।" ਘਰ ਵਿੱਚ ਸਾਰੇ ਉਸਨੂੰ ਹੁਣ ਪਿਆਰ ਤੇ ਇੱਜ਼ਤ ਨਾਲ ਪੇਸ਼ ਆਉਂਦੇ। ਜਿਸ ਸਾਲ ਪੂਜਾ ਕਰਾਈ ਉਸ ਸਾਲ ਉਹ ਆਪੇ ਹੀ ਕਹਿਣ ਲੱਗਾ "ਐਤਕੀਂ ਥੋਹੜੀ ਬਿਜਾਈ ਕਰਾਂਗਾ।" ਬੜੀ ਖ਼ੁਸ਼ੀ ਨਾਲ ਕੰਮ ਵਿੱਚ ਲੱਗ ਗਿਆ।

ਬਰਸਾਤਾਂ ਸ਼ੁਰੂ ਹੋ ਗਈਆਂ। ਲੱਛੇ ਦੀ ਪਹਿਲੀ ਫ਼ਸਲ ਸੀ—ਖੇਤ ਹਰੇ ਭਰੇ ਹੋ ਗਏ ਸਨ। ਘਰ ਵਿੱਚ ਵੀ ਹਰਿਆਲੀ ਤੇ ਖ਼ੁਸ਼ੀ ਆਉਣ ਦੀਆਂ ਆਸਾਂ ਬੱਝ ਗਈਆਂ ਸਨ। ਲੱਛਾ ਘਰ ਸਭ ਨਾਲ ਬੜੀ ਸੋਹਣੀ ਤਰ੍ਹਾਂ ਗਲਬਾਤ ਕਰਦਾ।

ਇਕ ਦਿਨ ਰਾਤੀਂ ਮੀਂਹ ਵਿੱਚ ਭਿੱਜਣ ਕਰਕੇ ਲੱਛਾ ਬਰਾਂਡੇ ਵਿੱਚ ਬੈਠ ਖੰਘ ਰਿਹਾ ਸੀ। ਰੋਟੀ ਖਾਣ ਮਗਰੋਂ ਸਾਰੇ ਸੌਣ ਲਗੇ ਤਾਂ ਲੱਛਾ ਕਹਿਣ ਲੱਗਾ "ਨਾਗਵੇਣੀ ਜੇ ਤੈਨੂੰ ਤਕਲੀਫ਼ ਨਾ ਹੋਵੇ ਤਾਂ ਕਾਲੀ ਮਿਰਚ ਤੇ ਅਦਰਕ ਦਾ ਕਾਹੜਾ ਬਣਾ ਦੇਹ। ਬੜੀ ਖੰਘ ਆ ਰਹੀ ਏ। ਕਲ ਤਾਂਈ ਵੱਧ ਨਾ ਜਾਵੇ।"

"ਲੈ ਇਸ ਵਿੱਚ ਤਕਲੀਫ਼ ਦੀ ਕਿਹੜੀ ਗਲ ਏ।" ਉਹ ਕਾਹੜਾ ਬਣਾ ਕੇ ਲੈ ਆਈ। ਲੱਛੇ ਨੂੰ ਦੇਕੇ ਉਸਦੇ ਕੋਲ ਬੈਠ ਗਈ ਦੋਵੇਂ ਗਲਾਂ ਕਰਦੇ ਰਹੇ। ਲੱਛਾ ਅਗੋਂ ਕੀ ਕਰਨਾ ਏ, ਕੀ ਬੀਜਨਾ ਏ, ਇਸਦੇ ਬਾਰੇ ਦਸਦਾ ਰਿਹਾ। ਹੌਲੀ ਜਿਹੀ ਲੱਛੇ ਨੇ ਨਾਗਵੇਣੀ ਦਾ ਹੱਥ ਫੜ ਲਿਆ। "ਨਾਗਵੇਣੀ ਤੈਨੂੰ ਮੇਰੇ ਤੋਂ ਦੂਰ ਹੋਇਆਂ ਕਿੰਨਾ ਚਿਰ ਹੋ ਗਿਐ?" ਉਸ ਕੰਬਦੀ ਅਵਾਜ਼ ਵਿੱਚ ਕਿਹਾ। ਇਸ ਛੋਹ ਨੇ ਨਾਗਵੇਣੀ ਦੇ ਅੰਦਰ ਝੁਣਝਨੀ ਛੇੜ ਦਿੱਤੀ। ਐਤਕੀਂ ਜਦੋਂ ਦਾ ਲੱਛਾ ਆਇਆ ਸੀ ਉਹ ਉਸਦੇ ਨੇੜੇ ਨਹੀਂ ਸੀ ਗਈ। ਯਾਦ ਕਰਕੇ ਉਹ ਕੰਬ ਗਈ। ਅਜ ਕਿਉਂ ਫ਼ਿਰ ਉਸਦਾ ਆਪੇ ਤੋਂ ਕਾਬੂ ਮੁਕਦਾ ਜਾਂਦਾ ਸੀ। ਉਸਦਾ ਮਨ ਉਸਦੇ ਸਾਹਮਣੇ ਕਮਜ਼ੋਰ ਪੈਂਦਾ ਜਾਂਦਾ ਸੀ। ਉਹ ਪਤੀ ਨਾਲ ਸੰਬੰਧ ਨਹੀਂ ਸੀ ਲੋਚ ਰਹੀ? ਯਾਂ ਲੋਚ ਰਹੀ ਸੀ। ਉਹ ਕਈ ਵਾਰੀ ਸੋਚਦੀ ਪਤੀ ਦੇ ਹੁੰਦਿਆਂ ਹੀ ਉਹ ਵਿਧਵਾ ਹੋ ਗਈ ਸੀ। ਪਰ ਪਤੀ ਮਿਲਾਪ ਦੇ ਨਤੀਜੇ ਸੋਚਕੇ ਵੀ ਉਹ ਕੰਬ ਜਾਂਦੀ। ਉਸਦੇ ਪਿਤਾ ਨੇ ਉਸ ਕੋਲੋਂ ਜੋ ਸਹੁੰ ਚੁਕਾਈ ਸੀ ਉਸਦਾ ਖਿਆਲ ਅੱਡ ਉਸਨੂੰ ਆ ਰਿਹਾ ਸੀ। ਪਰ ਉਸਦਾ ਨਾਜ਼ੁਕ ਜੋਅ—ਪਤੀ ਮਿਲਾਪ ਲਈ ਉਸਦੇ ਮਨ ਅੰਦਰ ਉਠਦੀਆਂ ਖ਼ਾਹਿਸ਼ਾਂ ਨੇ ਸਾਰੇ ਹਦ ਬੰਨੇ ਤੋੜ ਉਸਨੂੰ ਬਿਹਬਲ ਕਰ ਦਿਤਾ।

ਕੁੱਝ ਦਿਨ ਹੋਰ ਲੰਘ ਗਏ। ਉਸਨੂੰ ਲੱਗਾ ਉਸਦੇ ਵਿਆਹ ਦੇ ਮੁਢਲੇ ਦਿਨ ਪਰਤ ਆਏ ਸਨ। ਘਰ ਵਿੱਚ ਡੇਰਾ ਲਾਕੇ ਬੈਠਾ ਸ਼ਨੀ ਦੇਵਤਾ ਖਹਿੜਾ ਛੱਡ ਗਿਆ ਸੀ।

ਐਤਕੀਂ ਫਸਲ ਚੰਗੀ ਰਹੀ ਸੀ। ਕਾਫ਼ੀ ਸਾਰਾ ਧਾਨ ਘਰ ਆਇਆ।

"ਜਿੰਨੀ ਮਿਹਨਤ ਏ, ਉਸ ਹਿਸਾਬ ਫ਼ਲ ਬਹੁਤ ਘੱਟ ਏ। ਇਸ ਲਈ ਦੋ ਕੁ ਖੇਤਾਂ ਵਿੱਚ ਹੀ ਬਿਜਾਈ ਕਰਾਂਗਾ। ਇਹ ਕੰਮ ਤਾਂ ਬੰਦੇ ਨੂੰ ਨਚੋੜਕੇ ਰਖ ਦਿੰਦੈ।" ਧਾਨ ਬਾਹਰ ਬਰਾਂਡੇ ਵਿੱਚ ਪਿਆ ਸੀ। ਬਾਹਰ ਵਿਹੜੇ ਵਿੱਚ ਵੱਡਾ ਸਾਰਾ ਢੇਰ ਪਰਾਲੀ ਦਾ ਵੀ ਲੱਗਾ ਹੋਇਆ ਸੀ। ਦੀਵਾਲੀ ਵਾਲੇ ਦਿਨ ਘਰ ਦੇ ਅੰਦਰ ਬਾਹਰ ਜੱਗਮੱਗ ਹੋ ਰਹੀ ਸੀ। ਉਸ ਦਿਨ ਉਸ ਦਾਦੀ ਨੂੰ ਇੱਕ ਹੋਰ ਖਬਰ ਸੁਣਾਈ। "ਤੂੰ ਪਤਾ ਨਹੀਂ ਕੀ ਆਖੇਂ ਦਾਦੀ! ਮੈਨੂੰ ਫ਼ਿਰ ਦਿਨ ਚੜ੍ਹ ਗਏ ਨੇਂ।" ਉਸ ਕੰਬਦਿਆਂ ਕੰਬਦਿਆਂ ਆਖਿਆ।

ਦਾਦੀ ਬੋਲੀ "ਬਚੀਏ ਭਗਵਾਨ ਨੇ ਕਿਰਪਾ ਕੀਤੀ ਏ। ਸ਼ਨੀ ਦਾ ਕਰੋਧ ਘਟਿਐ ਜਾਪਦਾ ਏ। ਉਸਨੂੰ ਸੁਮੱਤ ਬਖਸੀ ਏ। ਅਗੋਂ ਵੀ ਇਵੇਂ ਮਿਹਰ ਕਰੇਗਾ। ਤੂੰ ਕੋਈ ਚਿੰਤਾ ਨਾ ਕਰ।"

ਨਾਗਵੇਣੀ ਨੇ ਆਪਣੇ ਹੰਝੂ ਰੋਕਦਿਆਂ ਕਿਹਾ। "ਦਾਦੀ ਤੇਰੀਆਂ ਅਸੀਸਾਂ ਦਾ ਫਲ ਏ ਮੈਂ ਫਿਰ ਮਾਂ ਬਨਣ ਲਗੀਆਂ।" ਉਸ ਦਾਦੀ ਦੇ ਪੈਰਾਂ ਨੂੰ ਹੱਥ ਲਾਂਦਿਆਂ ਕਿਹਾ "ਭਗਵਾਨ ਅਗੇ ਅਰਦਾਸ ਕਰ ਉਹੀ ਮਿਹਰ ਕਰੇਗਾ।"

"ਮੇਰੇ ਲਈ ਤਾਂ ਤੂੰ ਹੀ ਭਗਵਾਨ ਏਂ" ਨਾਗਵੇਣੀ ਬੋਲੀ। ਸਰਸੋਤੀ ਸੁਣਕੇ ਝੇਂਪ ਗਈ। "ਮੈਂ ਬੁੱਢੀ ਹੋ ਗਈ ਆਂ ਇਸ ਲਈ ਕਹਿਣੀ ਏਂ। ਬੁੱਢੇ ਹੋਣ ਨਾਲ ਕੋਈ ਭਗਵਾਨ ਥੋਹੜਾ ਬਣ ਜਾਂਦੈ। ਦਰਖਤ ਵੀ ਤਾਂ ਐਨੇਂ ਪੁਰਾਣੇ ਪੁਰਾਣੇ ਹੁੰਦੇ ਨੇ। ਮੈਂ ਤਾਂ ਕਿਸੇ ਲੇਖੇ ਨਹੀਂ। ਮੌਤ ਦੀਆਂ ਘੜੀਆਂ ਉਡੀਕ ਰਹੀ ਹਾਂ। ਮੈਂ ਤਾਂ ਸੋਚਿਆ ਸੀ ਉਤਰਾਇਣ* ਵਿੱਚ ਬੁਲਾਵਾ ਆ ਜਾਵੇਗਾ, ਪਰ ਕਿਥੇ! ਫ਼ਿਰ ਦਰਸ਼ਨਾਇਣ ਆ ਗਿਆ। ਹੁਣ ਤਾਂ ਮਕਰ ਸੰਕਰਾਂਤੀ ਲੰਘ ਹੀ ਜਾਏ ਤਾਂ ਠੀਕ ਏ।"

"ਮਕਰ ਸੰਕਰਾਂਤੀ ਵੀ ਲੰਘਣੀ ਏ। ਓਸਤੋਂ ਬਾਦ ਮੇਰਾ ਜਣੇਪਾ ਲੰਘਣੈ। ਮੇਰੇ ਬੱਚੇ ਦੇ ਮੂੰਹ ਵਿੱਚ ਤੂੰ ਦੁਧ ਦਾ ਚਮਚ ਪਉਣੈ।" ਨਾਗਵੇਣੀ ਨੇ ਕਿਹਾ।

"ਭਗਵਾਨ ਦੇ ਕੀ ਰੰਗ ਨੇ, ਦੇਖ ਬਚੀਏ। ਚਿੰਤਾ ਨਾ ਕਰ। ਭਗਵਾਨ ਮਿਹਰ ਕਰੇਗਾ।" ਉਸਦੇ ਭਗਵਾਨ ਵਿੱਚ ਅਟਲ ਵਿਸ਼ਵਾਸ ਤੋਂ ਨਾਗੂ ਦਾ ਵੀ ਹੌਂਸਲਾ ਬੱਝ ਗਿਆ।

ਮਕਰ ਸੰਕਰਾਂਤੀ ਆ ਗਈ। ਇਸਤੋਂ ਇਕ ਹਫ਼ਤਾ ਮਗਰੋਂ ਸਾਲਿਗਰਾਮ ਦੀ ਯਾਤਰਾ ਸੀ। ਨਰਸਿੰਘ ਦੇਵਤਾ ਉਹਨਾਂ ਦਾ ਕੁਲ ਦੇਵਤਾ ਸੀ। ਸਰਸੋਤੀ ਨੇ ਲੱਛੇ ਨੂੰ ਕਿਹਾ ਨਾਗਵੇਣੀ ਨੂੰ ਨਾਲ ਲਿਜਾਕੇ ਮੰਦਰ ਵਿੱਚ ਮੱਥਾ ਟੇਕ ਆ।

---

* ਜਦੋਂ ਸੂਰਜ ਭੂਮਧ ਰੇਖਾਂ ਦੇ ਉਤਰ ਵਲ ਝੁਕਦਾ ਹੈ। 14 ਜਨਵਰੀ ਤੋਂ ਸ਼ੁਰੂ ਹੋਕੇ ਛੇ ਮਹੀਨੇ ਤਕ ਚਲਦਾ ਹੈ। ਇਸ ਦਰਮਿਆਨ ਮਰਣ ਵਾਲੇ ਸਿੱਧੇ ਸਵਰਗ ਜਾਂਦੇ ਹਨ।

ਫਲ-ਫੁਲ ਚੜ੍ਹਾ ਆ।" ਲੱਛੇ ਨੂੰ ਕਿਸੇ ਦੇਵੀ-ਦੇਵਤੇ ਵਿੱਚ ਵਿਸ਼ਵਾਸ ਨਹੀਂ ਸੀ ਤਾਂ ਵੀ ਪਤਨੀ ਤੇ ਮਾਂ ਨੂੰ ਲੈਕੇ ਯਾਤਰਾ ਤੇ ਚਲਾ ਗਿਆ। ਚੜ੍ਹਾਵਾ ਚਾੜ੍ਹ ਆਇਆ। ਨਾਗਵੇਣੀ ਨੇ ਲਿਆਂਦਾ ਪ੍ਰਸ਼ਾਦ ਸਰਸੋਤੀ ਨੂੰ ਦਿਤਾ।

ਇਹਨਾਂ ਖੁਸ਼ੀਆਂ ਵਿਚਕਾਰ ਲੱਛੇ ਨੇ ਫਿਰ ਵਰਟੇ ਦੇ ਘਰ ਆਉਣਾ ਜਾਣਾ ਸ਼ੁਰੂ ਕਰ ਦਿਤਾ। ਇਕ ਦਿਨ ਵਰਟਾ ਉਸਨੂੰ ਕਹਿਣ ਲੱਗਾ "ਲੱਛੇ ਮੇਰਾ ਤਾਂ ਇਸ ਪਿੰਡ ਵਿੱਚ ਮਨ ਨਹੀਂ ਲਗਦਾ। ਜ਼ਮੀਨ ਤੋਂ ਕੋਈ ਆਮਦਨ ਨਹੀਂ ਹੁੰਦੀ। ਮੇਰੇ ਭਰਾ ਹੋਟਲ ਖੋਹਲਕੇ ਐਨਾਂ ਪੈਸਾ ਕਮਾ ਰਹੇ ਨੇਂ। ਹੁਣ ਉਹਨਾਂ ਮੈਸੂਰ ਵਿੱਚ ਇਕ ਨਵਾਂ ਹੋਟਲ ਖੋਹਲਿਐ। ਦਸਦੇ ਨੇ ਬੜਾ ਚਲ ਰਿਹਾ ਏ। ਮੈਂ ਤਾਂ ਇਹ ਜਮੀਨ ਕਿਸੇ ਨੂੰ ਠੇਕੇ ਤੇ ਦੇਕੇ ਇਕ ਹੋਟਲ ਖੋਹਲਣ ਦੀ ਸੋਚ ਰਿਹਾਂ।" ਲੱਛਾ ਉਸਦੀ ਤਰਕੀਬ ਨਾਲ ਸਹਿਮਤ ਸੀ।

ਵੈਸਾਖ ਦੇ ਮਹੀਨੇ ਕੌਡੀ ਵਿੱਚ ਦੋ ਨਵੀਆਂ ਗੱਲਾਂ ਹੋਈਆਂ। ਇਕ ਤਾਂ ਵਰਟਾ ਪਿੰਡ ਛਡਕੇ ਚਲਾ ਗਿਆ ਦੂਸਰਾ ਨਾਗਵੇਣੀ ਨੇ ਮੁੰਡੇ ਨੂੰ ਜਨਮ ਦਿਤਾ। ਵਰਟੇ ਨੇ ਮੈਸੂਰ ਜਾਕੇ ਆਪਣੇ ਭਰਾਵਾਂ ਦੇ ਹੋਟਲ 'ਸ੍ਰੀਰਾਮ ਰੈਸਟੋਰੈਂਟ' ਦੇ ਨਾਲ ਹੀ 'ਦਿੱਲੀ ਦਰਬਾਰ ਰੈਸਟੋਰੈਂਟ' ਖੋਹਲ ਲਿਆ। ਆਪਣੇ ਕੰਮ ਕਾਜ ਬਾਰੇ ਉਹ ਅਕਸਰ ਲੱਛੇ ਨੂੰ ਚਿੱਠੀ ਲਿਖਦਾ ਰਹਿੰਦਾ।

ਨਾਗਵੇਣੀ ਜਣੇਪੇ ਲਈ ਆਪਣੇ ਪਿਤਾ ਦੇ ਘਰ ਜਾਣ ਲਈ ਨਾ ਮੰਨੀ। ਸਰਸੋਤੀ ਨੇ ਬੜਾ ਜ਼ੋਰ ਲਾਇਆ। "ਉਹ ਘਰ ਵਿਚ ਹੀ ਨੇਂ, ਮੈਂ ਚਲੀ ਜਾਵਾਂ ਚੰਗਾ ਨਹੀਂ ਲਗਦਾ।" ਉਸਨੂੰ ਨੌਵਾਂ ਮਹੀਨਾ ਮੁਕੱਣ ਤੋਂ ਪਹਿਲਾਂ ਹੀ ਦਰਦਾਂ ਸ਼ੁਰੂ ਹੋ ਗਈਆਂ। ਉਹ ਕਾਫ਼ੀ ਕਮਜ਼ੋਰ ਹੋ ਗਈ ਸੀ। ਭਗਵਾਨ ਦੀ ਮਿਹਰ ਨਾਲ ਬਿਨਾਂ ਕਿਸੇ ਤਕਲੀਫ਼ ਦੇ ਬੱਚਾ ਹੋ ਗਿਆ। ਬੱਚਾ ਵੀ ਕਮਜ਼ੋਰ ਸੀ। ਸਤਿਆਭਾਮਾ ਨੂੰ ਬੱਚੇ ਨੂੰ ਉਪਰਾ ਦੁੱਧ ਪਿਆਉਣਾ ਪਿਆ। ਕਿਉਂਕਿ ਮਾਂ ਬੜੀ ਕਮਜ਼ੋਰ ਸੀ। ਗਾਂ ਦੇ ਦੁੱਧ ਵਿੱਚ ਰੂੰ ਦਾ ਬੁੜਾ ਭਿਉਂਕੇ ਉਸ ਦੇ ਮੂੰਹ ਵਿੱਚ ਨਚੋੜਦੀ ਰਹੀ। ਲੱਛੇ ਨੇ ਤਿਨ ਚਾਰ ਵਾਰੀ ਜਾਕੇ ਉਡੱਪੀ ਤੋਂ ਦੁਆਈ ਲਿਆਂਦੀ। ਗਲਬਾਤ ਵੀ ਬੜੇ ਪਿਆਰ ਨਾਲ ਕਰਦਾ। ਪਰ ਉਸਦਾ ਮਨ ਕਿਤੇ ਹੋਰ ਹੀ ਰਹਿੰਦਾ ਸੀ। ਆਪ ਭਾਂਵੇਂ ਉਹ ਘਰ ਵਿੱਚ ਸੀ।

ਬੱਚਾ ਤਿੰਨ ਮਹੀਨਿਆਂ ਦਾ ਹੋ ਗਿਆ ਸੀ। ਭਾਂਵੇ ਵੇਖਣ ਨੂੰ ਬੜਾ ਕਮਜ਼ੋਰ ਜਿਹਾ ਤੇ ਪਤਲਾ ਜਿਹਾ ਲਗਦਾ ਸੀ। ਪਰ ਉਸਦੀ ਸਿਹਤ ਠੀਕ ਸੀ। ਮਈ ਦੀਆਂ ਛੁਟੀਆਂ ਵਿੱਚ ਵਕੀਲ ਧੀ ਦੇ ਘਰ ਆਇਆ। ਜੋ ਜੋ ਉਸਨੂੰ ਦੁਆਈ ਖਾਣ ਪੀਣ ਲਈ ਚਾਹੀਦੀ ਸੀ ਲੈਕੇ ਦੇ ਗਿਆ। ਤਾਕਤ ਦੀਆਂ ਦੁਆਈਆਂ ਲੈਣ ਲਈ ਨਾਗਵੇਣੀ ਨੂੰ ਮਜਬੂਰ ਕੀਤਾ। ਹੋਰ ਕੋਈ ਵੇਲਾ ਹੁੰਦਾ ਤਾਂ ਸਰਸੋਤੀ ਹਸਪਤਾਲ ਦੀ ਦੁਆਈ ਦੇਣ ਲਈ ਰਾਜ਼ੀ ਨਾ ਹੁੰਦੀ। ਪਰ ਹੁਣ ਵਕੀਲ ਦੇ ਕਹੇ

ਅਨੁਸਾਰ "ਨਾਗੂ ਦਾ ਇਕੋ ਇੱਕ ਬੱਚਾ ਬੱਚ ਜਾਵੇ, ਸ਼ਾਇਦ ਭਗਵਾਨ ਦੀ ਇਹੋ ਮਰਜ਼ੀ ਸੀ।" ਸੋਚਕੇ ਉਹ ਸਭ ਕੁੱਝ ਲਈ ਮੰਨ ਗਈ।

ਨਰਾਤੇ ਆ ਗਏ। ਬੱਚਾ ਠੀਕ ਵੱਧ ਫੁਲ ਰਿਹਾ ਸੀ। ਸਤਿਆਭਾਮਾ ਬੜੀ ਇਹਤਿਆਤ ਨਾਲ ਉਸਦੀ ਦੇਖ ਭਾਲ ਕਰ ਰਹੀ ਸੀ। ਪਰ ਨਾਗਵੇਣੀ ਦੇ ਮਨ ਅੰਦਰ ਡਰ ਵਸਿਆ ਹੋਇਆ ਸੀ। ਉਹ ਕਈ ਵਾਰੀ ਪੁਛਦੀ "ਦਾਦੀ ਭਗਵਾਨ ਦੀ ਮਿਹਰ ਹੋਵੇਗੀ ਨਾਂ।" "ਆਹੋ ਬੱਚੀ, ਉਹ ਬੜਾ ਦਿਆਲੂ ਏ।" ਕਹਿਕੇ ਉਸਨੂੰ ਹੌਂਸਲਾ ਦਿੰਦੀ।

ਹੁਣ ਉਸਨੂੰ ਬੱਚੇ ਤੋਂ ਵਧੇਰੇ ਪਤੀ ਦੀ ਚਿੰਤਾ ਸੀ। ਲੱਛੇ ਦੇ ਮੂੰਹ ਤੋਂ ਹਾਸਾ ਦਿਨੋ ਦਿਨ ਲੋਪ ਹੁੰਦਾ ਜਾਂਦਾ ਸੀ। ਉਹ ਹਮੇਸ਼ਾ ਉਸ ਨਾਲ ਵਟਿਆ ਘੁਟਿਆ ਰਹਿਣ ਲੱਗ ਪਿਆ। ਭਾਵੇ ਔਖਾ ਹੋਕੇ ਨਹੀਂ ਸੀ ਬੋਲਦਾ। ਪਰ ਉਹ ਉਦਾਸ ਰਹਿੰਦਾ। ਉਹ ਕਈ ਵਾਰੀ ਸੋਚਦੀ ਪਤਾ ਨਹੀਂ ਕੀ ਗਲ ਏ। ਪਿਛਲੇ ਮਹੀਨਿਆਂ ਦਾ ਉਸਦਾ ਉਤਸਾਹ ਤੇ ਖੁਸ਼ੀ ਸਭ ਪਤਾ ਨਹੀ ਕਿਥੇ ਗਏ ਸਨ। ਇਕ ਦਿਨ ਉਸ ਹੌਂਸਲਾ ਕਰਕੇ ਪੁੱਛ ਹੀ ਲਿਆ। "ਕਿਉਂ ਇਸ ਤਰ੍ਹਾਂ ਉਦਾਸ ਰਹਿੰਦੇ ਉ?" ਲੱਛੇ ਨੇ ਕੋਈ ਜੁਆਬ ਨਾ ਦਿੱਤਾ। ਤਿੰਨ ਚਾਰ ਵਾਰੀ ਮੁੜ ਮੁੜ ਪੁਛੱਣ ਤੇ ਬੋਲਿਆ "ਮੇਰੀ ਵੀ ਕੋਈ ਜ਼ਿੰਗਦੀ ਏ, ਵਿਧਵਾ ਵਾਂਗ ਰਹਿ ਰਿਹਾਂ।"

"ਉਹ ਕਿਵੇਂ ?"

"ਦੂਜਿਆਂ ਦੇ ਮੂੰਹ ਵਲ ਵੇਖਣਾਂ। ਦੂਜਿਆ ਦਾ ਦਿਤਾ ਖਾਣਾਂ। ਮੈ ਪੜਿਆ ਲਿਖਿਆ, ਮੇਰੀ ਪੜਾਈ ਲਿਖਾਈ ਕਿਸ ਕੰਮ?" "ਇਥੇ ਕਿਸ ਚੀਜ ਦੀ ਕਮੀ ਏ। ਇਹ ਤੇਰਾ ਆਪਣਾ ਘਰ ਏ।" "ਘਰ ਤਾਂ ਮੇਰਾ ਹੀ ਏ। ਪਰ ਪਿੰਡ ਵਾਲਿਆਂ ਦੀਆਂ ਗਲਾਂ ਸੁਣ ਸੁਣ ਮੈਂ ਦੁਖੀ ਹੋ ਗਿਆਂ।"

"ਕੀ ਕਹਿੰਦੇ ਨੇਂ ਉਹ।"

"ਖਾਣ ਪੀਣ ਲਈ, ਵਹੁਟੀ ਦੇ ਮੂੰਹ ਵਲ ਵੇਖਦਾ ਏ ਇਹੋ ਜਿਹੀ ਜ਼ਿੰਦਗੀ ਨਾਲੋਂ ਤਾਂ ਮਰ ਜਾਣਾ ਹੀ ਚੰਗਾ ਏ।"

ਨਾਗਵੇਣੀ ਦੇ ਮੂੰਹੋਂ ਕੋਈ ਗਲ ਨਾ ਨਿਕਲੀ। ਕੁੱਝ ਦਿਨ ਲੰਘ ਗਏ। ਇਕ ਦਿਨ ਲਕਸ਼ਮੀ ਨਰਾਇਣ ਬੱਚੇ ਨੂੰ ਚੁੱਕ ਕੇ ਖਿਡਾ ਰਿਹਾ ਸੀ ਕਹਿਣ ਲੱਗਾ "ਨਾਗਵੇਣੀ ਬੱਚੇ ਦਾ ਨਾਂ ਨਹੀਂ ਰਖਣਾ।"

"ਰਖਾਂਗੇ ਕਾਹਦੀ ਕਾਹਲ ਏ? ਇਸਦੇ ਪਹਿਲੇ ਜਨਮ ਦਿਨ ਤੇ ਰਖਾਂਗੇ। ਤੁਸੀਂ ਕੋਈ ਚੰਗਾ ਜਿਹਾ ਨਾ ਸੋਚ ਲਵੋ।" ਨਾਗਵੇਣੀ ਕਹਿਣ ਲਗੀ।

"ਮੈਂ ਨਾਮਕਰਣ ਪਿਛੋਂ ਬਾਹਰ ਜਾਣਾ ਚਹੁੰਦਾ।" "ਕੀ ਗਲ ਮੈਨੂੰ ਛਡਕੇ ਫਿਰ ਬਾਹਰ ਜਾ ਰਹੇ ਉ?"

"ਤੈਨੂੰ ਛਡਕੇ ਜਾਣ ਨੂੰ ਮੇਰਾ ਦਿਲ ਨਹੀਂ ਕਰਦਾ। ਬਾਹਰ ਰਹਿਕੇ ਮੈਨੂੰ ਕੋਈ ਸੁਖ ਵੀ ਨਹੀਂ ਮਿਲਿਆ। ਪਰ ਮੈਂ ਕੁੱਝ ਕੰਮ ਧੰਦਾ ਤਾਂ ਕਰਨੈਂ ਨਾ। ਆਪਣੀ ਪੜਾਈ ਲਿਖਾਈ ਨਾਲ ਗੁਜ਼ਾਰਾ ਚਲਾਣ ਜੋਗੀ ਕਮਾਈ ਤਾਂ ਕਰਾਂ। ਮੇਰਾ ਇਕ ਸਾਲਾ ਵਕੀਲ ਏ, ਇਕ ਡਾਕਟਰ ਏ। ਮੇਰੇ ਜਮਾਤੀ ਚੰਗੀਆਂ ਪਦਵੀਆਂ ਤੇ ਨੇਂ। ਮੈਂ ਹੀ ਕਿਸੇ ਕੰਮ ਜੋਗਾ ਨਹੀਂ ਰਿਹਾ ਇਥੇ ਇਵੇਂ ਕਿੰਨੇ ਦਿਨ ਬੈਠਾ ਰਹਾਂਗਾ।"

"ਚਾਰ ਦਿਨ ਤਾਂ ਰੁਕ ਜਾਉ।" ਇਹ ਚਾਰ ਦਿਨ ਉਸਦੇ ਮਨ ਵਿੱਚ ਬੜੀ ਉਥਲ ਪੁਥਲ ਹੁੰਦੀ ਰਹੀ। ਜਿਵੇਂ ਬਰਸਾਤ ਦੇ ਮਹੀਨਿਆਂ ਵਿੱਚ ਵੱਗਦੀ ਤੇਜ ਹਵਾ ਸਮੁੰਦਰ ਦੀਆਂ ਲਹਿਰਾਂ ਨੂੰ ਰੋਹੜਕੇ ਕਿਤੇ ਦਾ ਕਿਤੇ ਲੈ ਜਾਂਦੀ ਏ। ਉਸਦੇ ਵਿਚਾਰਾਂ ਦੀਆਂ ਲਹਿਰਾਂ ਉਛਾਲੇ ਖਾ ਰਹੀਆਂ ਸਨ। ਉਸਦੇ ਮਨ ਦੇ ਸਾਗਰ ਵਿੱਚ ਜਵਾਰਭਾਟੇ ਉੱਠ ਰਹੇ ਸਨ। ਚਾਰ ਦਿਨਾਂ ਮਗਰੋਂ ਉਹ ਲੱਛੇ ਨੂੰ ਕਹਿਣ ਲੱਗੀ, "ਇਹ ਜਾਇਦਾਦ ਮੈਂ ਆਪਣੇ ਕੋਲ ਨਹੀਂ ਰਖੀ ਹੋਈ। ਮੈਂ ਮੁੜ ਇਹ ਤੁਹਾਡੇ ਨਾਂ ਲੁਆ ਦੇਨੀਆਂ। ਤੁਹਾਡੇ ਮਨ ਦਾ ਦੁਖ ਮੈਂ ਸਮਝਨੀਆਂ। ਤੁਹਾਨੂੰ ਇਸ ਤਰ੍ਹਾਂ ਉਦਾਸ ਵੇਖ ਮੈਂ ਖ਼ੁਸ਼ ਰਹਿ ਸਕਨੀ ਆਂ।"

ਸਾਲਿਗਰਾਮ ਦਾ ਤਿਉਹਾਰ ਲੰਘ ਗਿਆ। ਇਕ ਦਿਨ ਨਾਗਵੇਣੀ ਨੂੰ ਉਡੱਪੀ ਲੈਕੇ ਜਾਣ ਲਈ ਕਹਿਕੇ ਬ੍ਰਹਮਾਵਰ ਲੈ ਗਿਆ ਤੇ ਜਾਇਦਾਦ ਆਪਣੇ ਨਾਂ ਲੁਆਕੇ ਆ ਗਿਆ। ਨਾਗਵੇਣੀ ਨੇ ਇਹ ਗਲ ਕਿਸੇ ਨੂੰ ਨਾ ਦੱਸੀ। ਲੱਛੇ ਨੇ ਵੀ ਕਿਸੇ ਅੱਗੇ ਇਸਦਾ ਜ਼ਿਕਰ ਨਾ ਕੀਤਾ। ਸਾਰਿਆਂ ਮੰਨ ਵਿੱਚ ਸੋਚਿਆ ਕਿ ਕ੍ਰਿਸ਼ਨ ਭਗਵਾਨ ਦੇ ਦਰਸ਼ਨ ਕਰਨ ਗਏ ਹੋਣਗੇ।

ਗਰਮੀਆਂ ਦੀ ਰੁੱਤ ਆ ਗਈ। ਬੱਚਾ ਵਰ੍ਹੇ ਦਾ ਹੋ ਗਿਆ। ਉਸਦਾ ਕੀ ਨਾਂ ਰਖਿਆ ਜਾਏ। ਸਰੋਸਤੀ ਕਹਿਣ ਲੱਗੀ ਦਾਦੇ ਦੇ ਨਾ ਤੇ ਰਖਿਆ ਜਾਏ। ਸਤਿਆਭਾਮਾ ਨੂੰ ਵੀ ਇਹ ਗਲ ਪਸੰਦ ਆਈ। ਲੱਛੇ ਨੂੰ ਆਪਣੇ ਪਿਉ ਨਾਲ ਅਜੇ ਵੀ ਘਿਰਣਾਂ ਸੀ ਪਰ ਉਹ ਵੀ ਮੰਨ ਗਿਆ। ਨਾਗਵੇਣੀ ਜੋ ਆਪਣੇ ਸਹੁਰੇ ਦੀ ਮਮਤਾ ਕਦੀ ਨਹੀਂ ਸੀ ਭੁਲਾ ਸਕਦੀ, ਉਸਨੂੰ ਵੀ ਇਹ ਠੀਕ ਜਾਪਿਆ। ਬੱਚੇ ਦੇ ਜਨਮ ਦਿਨ ਵਾਲੇ ਦਿਨ ਹੀ ਉਸਦਾ ਨਾਮਕਰਣ ਹੋਇਆ। ਰਾਮ ਆਈਤਾੜ ਦੀ ਆਤਮਾਂ ਨੂੰ ਨਾਮਕਰਣ ਵਾਲੇ ਦਿਨ ਜ਼ਰੂਰ ਸ਼ਾਂਤੀ ਮਿਲੀ ਹੋਵੇਗੀ।

ਨਾਮਕਰਣ ਤੋਂ ਇਕ ਮਹੀਨਾਂ ਬਾਦ ਵਰਟਾ ਮੈਸੂਰ ਤੋਂ ਆਇਆ ਤੇ ਕਹਿਣ ਲੱਗਾ "ਉਸਦਾ 'ਦਿੱਲੀ ਦਰਬਾਰ ਹੋਟਲ' ਬੜੀ ਸ਼ਾਨ ਨਾਲ ਚਲ ਰਿਹਾ ਸੀ। ਉਸਦੇ ਭਰਾਵਾਂ ਦੇ ਹੋਟਲ ਵਿੱਚ ਹੁਣ ਮਖੀਆਂ ਵੀ ਨਹੀਂ ਸਨ ਜਾਂਦੀਆਂ।" ਉਹ ਪਿੰਡ ਆਇਆ ਸੀ ਆਪਣੀ ਜ਼ਮੀਨ ਗਹਿਣੇ ਰਖਕੇ ਪੈਸੇ ਕੱਠੇ ਕਰਨ। ਉਹ 'ਦਿੱਲੀ ਦਰਬਾਰ' ਦੀ ਇਕ ਹੋਰ ਸ਼ਾਖ ਬੰਗਲੌਰ ਵਿਚ ਖੋਹਲਣਾਂ ਚਹੁੰਦਾ ਸੀ। ਲੱਛੇ

ਨੇ ਵਰਟੇ ਨੂੰ ਦਸਿਆ ਕਿ ਹੁਣ ਸਾਰੀ ਜਾਇਦਾਦ ਉਸਦੇ ਹੱਥ ਵਿੱਚ ਸੀ। ਉਸਦੇ ਹਾਲਾਤ ਬਦਲ ਗਏ ਸਨ। ਉਹ ਵੀ ਵਰਟੇ ਵਾਂਗ ਕੋਈ ਨਵਾਂ ਕੰਮ ਸ਼ੁਰੂ ਕਰਨ ਲਈ ਛਟਪਟਾ ਰਿਹਾ ਸੀ। ਸੋ ਨਵੇਂ ਕੰਮ ਵਿੱਚ ਦੋਵਾਂ ਨੇ ਹਿੱਸੇਦਾਰ ਬਨਣ ਦਾ ਫ਼ੈਸਲਾ ਕਰ ਲਿਆ। ਫ਼ੈਸਲਾ ਹੋਇਆ ਕਿ ਵਰਟਾ ਮੈਸੂਰ ਦਾ ਹੋਟਲ ਸੰਭਾਲੇਗਾ ਤੇ ਬੰਗਲੌਰ ਦੇ ਹੋਟਲ ਦੀ ਦੇਖਭਾਲ ਲੱਛੇ ਦੇ ਹੱਥ ਵਿਚ ਹੋਵੇਗੀ।

ਇਹ ਸਾਰੀ ਗਲ ਬਾਤ ਬਾਹਰੋਂ ਬਾਹਰ ਹੋਈ। ਨਾਗਵੇਣੀ ਦੇ ਕੰਨਾਂ ਵਿੱਚ ਭਿਣਕ ਤਕ ਨਾ ਪੈਣ ਦਿਤੀ। ਖਬਰ ਮਿਲਣ ਤੇ ਘਰ ਵਿੱਚ ਬੈਠੀਆਂ ਬੁਢੀਆਂ ਠੇਰੀਆਂ ਕਿਤੇ ਰਾਹ ਵਿੱਚ ਰੋੜਾ ਨਾ ਅਟਕਾ ਦੇਣ। ਘਰੋਂ ਜਾਣ ਲਗਿਆਂ ਕਹਿਕੇ ਗਿਆ। "ਮੈਂ ਉਡਪੀ ਚਲਿਆਂ ਦੁਆਈ ਲੈਣ। ਚਾਰ ਕੁ ਦਿਨਾਂ ਮਗਰੋਂ ਆਵਾਂਗਾ। ਬਹਾਨਾ ਕਰਕੇ ਘਰੋਂ ਨਿਕਲ ਗਿਆ। ਜਾਂਦਿਆਂ ਹੋਇਆਂ ਰਾਮ ਨੂੰ ਚੁਕਕੇ ਚੁੰਮਕੇ ਪੁੱਛਣ ਲੱਗਾ "ਰਾਮ ਲਈ ਕੀ ਲੈਕੇ ਆਵਾਂ?"

ਹਫ਼ਤਾ ਲੰਘ ਗਿਆ। ਪੰਦਰਾਂ ਦਿਨ ਲੰਘ ਗਏ। ਲੱਛੇ ਦੀ ਕੋਈ ਖਬਰ ਨਹੀਂ ਸੀ। ਸਰਸੋਤੀ ਕਈ ਵਾਰੀ ਲੱਛੇ ਨੂੰ ਯਾਦ ਕਰਦੀ। ਸਤਿਆਭਾਮਾ ਕਹਿਣ ਲੱਗੀ "ਉਹ ਕੁੱਤੇ ਦੀ ਪੂਛ ਏ।" ਪਰ ਨਾਗਵੇਣੀ ਤੇ ਸਰਸੋਤੀ ਇਹ ਮੰਨਣ ਲਈ ਤਿਆਰ ਨਹੀਂ ਸਨ। ਉਹਨਾਂ ਨੂੰ ਪੂਰਾ ਯਕੀਨ ਸੀ ਕਿ ਉਹ ਜ਼ਰੂਰ ਆਏਗਾ। ਏਨੇ ਚਿੱਰ ਵਿੱਚ ਨਰਸਿੰਘ ਮਈਆ ਆਪਣਾ ਸਲਾਨਾਂ ਚੱਕਰ ਲਾਉਣ ਆਇਆ। ਆਈਤਾੜ ਦੇ ਪਰਿਵਾਰ ਨੂੰ ਮਿਲਣ ਆਇਆ। ਆਪਣੇ ਭਰਾ ਦੇ ਸਾਰੇ ਕਾਰੋਬਾਰ ਤੋਂ ਉਹ ਜਾਣੂ ਸੀ। ਲੱਛੇ ਦੀ ਗਲ ਹੋਈ ਤਾਂ ਕਹਿਣ ਲੱਗਾ ਕਿ ਉਹ ਬੰਗਲੌਰ ਵਿੱਚ ਉਸਦੇ ਭਰਾ ਨਾਲ ਰਲਕੇ ਹੋਟਲ ਖੋਹਲ ਰਿਹਾ ਸੀ। ਅੱਗੇ ਤਾਂ ਹੋਟਲ ਦਾ ਕੰਮ ਚਲਾਉਣਾਂ ਸੌਖਾ ਸੀ ਹੁਣ ਉਹ ਗਲ ਨਹੀਂ ਸੀ ਰਹੀ। ਪਰ ਵਰਟਾ ਜ਼ਿੱਦ ਕਰਕੇ ਸਾਡਾ ਕੰਮ ਵੀ ਖਰਾਬ ਕਰਨ ਤੇ ਤੁਲਿਆ ਹੋਇਆ ਸੀ। ਲੱਛਾ ਵੀ ਉਸਦੇ ਨਾਲ ਰਲ ਗਿਐ।" ਸਰਸੋਤੀ ਸੁਣ ਕੇ ਹੱਕੀ ਬੱਕੀ ਰਹਿ ਗਈ।

ਨਾਗਵੇਣੀ ਚੁਪ ਰਹੀ। ਬੱਚੇ ਨੂੰ ਗੋਦੀ ਵਿੱਚ ਲੈਕੇ ਚੁਪਚਾਪ ਹੰਝੂ ਵਹਾਂਦੀ ਰਹੀ। ਅਖੀਰ ਵਿੱਚ ਦਾਦੀ ਕੋਲ ਜਾਕੇ ਕਹਿਣ ਲੱਗੀ "ਦਾਦੀ ਮੈਂ ਆਪ ਹੀ ਆਪਣੇ ਬੱਚੇ ਦੇ ਮੂੰਹੋਂ ਰੋਟੀ ਖੋਹ ਲਈ। ਉਹ ਮੇਰੇ ਨਾਲ ਇਸ ਤਰ੍ਹਾਂ ਧੋਖਾ ਕਰੇਗਾ। ਮੈਂ ਸੁਫ਼ਨੇ ਵਿੱਚ ਵੀ ਨਹੀਂ ਸੀ ਸੋਚ ਸਕਦੀ।" ਜਾਇਦਾਦ ਦੇ ਆਪਣੇ ਹਥੋਂ ਜਾਣ ਦੀ ਗਲ ਉਸ ਦੱਸੀ। ਉਸਦੇ ਦੁਖ ਦਾ ਕੋਈ ਅੰਤ ਨਹੀਂ ਸੀ। ਹੋਰ ਕੋਈ ਰਾਹ ਨਾ ਦਿਸਦਾ ਵੇਖ ਉਸ ਚਾਚੇ ਨੂੰ ਬੁਲਾ ਭੇਜਿਆ। ਚਾਚੇ ਨੂੰ ਨਾਗਵੇਣੀ ਤੇ ਬੜਾ ਗੁੱਸਾ ਆਇਆ। "ਨਾਗੂ ਤੂੰ ਮੇਰੀ ਇਕ ਗਲ ਨਾ ਮੰਨੀ। ਮੈਨੂੰ ਬਿਨਾਂ ਪੁਛਿਆ ਦਸਿਆਂ ਸ਼ਭ ਕੁੱਝ ਕਰ ਲਿਆ।" ਨਾਗਵੇਣੀ ਕੋਲ ਰੋਣ ਤੋਂ ਸਿਵਾ ਹੋਰ ਕੁੱਝ ਨਹੀਂ ਸੀ ਰਹਿ ਗਿਆ। ਨਰਾਇਣ ਨੇ ਸਭ ਕੁੱਝ ਸੁਣਿਆ ਤੇ ਬੰਗਲੌਰ ਚਲਾ ਗਿਆ। ਉਸ ਕਈ ਤਰੀਕਿਆਂ ਨਾਲ ਲੱਛੇ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ।

ਪਰ ਉਸਦਾ ਜੁਆਬ ਇਹੋ ਸੀ। "ਮੇਰੀ ਜਾਇਦਾਦ ਨੂੰ ਆਪਣੀ ਧੀ ਦੇ ਨਾ ਕਰਕੇ ਉਸਦੇ ਪੈਰਾਂ ਨੂੰ ਹੱਥ ਲਾਉਣ ਦੀ ਨੌਬਤ ਤੇ ਲਿਆ ਦਿੱਤਾ ਸੀ ਤੁਸੀ ਮੈਨੂੰ।"

## 19

ਸਤਿਆਭਾਮਾ ਤਾਂ ਸਾਧਾਰਣ ਤਕਲੀਫ਼ ਵਿੱਚ ਵੀ ਘਬਰਾ ਜਾਂਦੀ ਸੀ। ਪੁੱਤਰ ਵਲੋਂ ਲਿਆਂਦੀ ਇਸ ਨਵੀਂ ਮੁਸੀਬਤ ਬਾਰੇ ਸੋਚ ਉਸਦੀ ਘਬਰਾਹਟ ਦਾ ਕੋਈ ਅੰਤ ਹੀ ਨਹੀਂ ਸੀ। ਨੂੰਹ ਪਤੀ ਦੇ ਆਖੇ ਲੱਗ ਆਪਣੇ ਪੈਰੀਂ ਆਪ ਕੁਹਾੜਾ ਮਾਰ ਬੈਠੀ ਸੀ। ਇਸਦਾ ਉਸਨੂੰ ਕੋਈ ਪਤਾ ਨਹੀਂ ਸੀ। ਜਦੋਂ ਪਤਾ ਲੱਗਾ ਤਾਂ ਉਹ ਨਾਗਵੇਣੀ ਨਾਲ ਬੜੀ ਕਠੋਰਤਾ ਨਾਲ ਪੇਸ਼ ਆਈ। "ਉਸਦੇ ਬਾਰੇ ਸਭ ਕੁੱਝ ਪਤਾ ਹੁੰਦਿਆਂ ਵੀ ਤੂੰ ਮੰਨ ਗਈ। ਅਸੀ ਵਡੀਆਂ ਘਰ ਵਿੱਚ ਬੈਠੀਆਂ ਸਾਂ, ਤੂੰ ਸਾਨੂੰ ਪੁਛਿਆ ਤਕ ਵੀ ਨਾ, ਸਭ ਕਰ ਦਿਤਾ। ਕਲ ਨੂੰ ਇਹ ਮਕਾਨ ਉਸ ਕੌਡੀਆਂ ਦੇ ਭਾਅ ਕਿਸੇ ਅਗੇ ਵੇਚ ਛਡਿਆ ਤਾਂ। ਬਿਨਾਂ ਮਾਂ ਦੀ, ਭੂਆ ਦੀ ਪ੍ਰਵਾਹ ਕੀਤਿਆਂ ਉਸ ਸਾਨੂੰ ਸੜਕ ਤੇ ਬਿਠਾ ਛਡਣੈ। ਮਰਨ ਕੰਢੇ ਆਇਆਂ ਨੂੰ ਇਹ ਦਸ਼ਾ ਵੀ ਵੇਖਣੀਂ ਪੈਣੀ ਸੀ।" ਸਰਸੋਤੀ ਜਿਥੇ ਬੈਠੀ ਸੀ "ਉਥੋਂ ਹੀ ਬੋਲੀ" ਇਸ ਕੁੜੀ ਨੂੰ ਕਿਉਂ ਦੋਸ਼ ਦੇਨੀ ਏਂ। ਦਿਨ ਭੈੜੇ ਆਏ ਹੋਣ ਤਾਂ ਸਭ ਦੀ ਮੱਤ ਮਾਰੀ ਜਾਂਦੀ ਏ। ਇਸ ਦਾ ਕੀ ਦੋਸ਼? ਉਸਦੇ ਤੌਰ ਤਰੀਕੇ ਵੇਖ ਤਾਂ ਅਸੀਂ ਵੀ ਧੋਖਾਂ ਖਾਂ ਗਈਆਂ ਸਾਂ। ਮੰਨਣ ਲਗ ਪਈਆਂ ਸਾਂ ਕਿ ਉਹ ਸੁਧਰ ਗਿਐ? ਇਸ ਵਿਚਾਰੀ ਨੇ ਕੀ ਕੀਤਾ?"

ਪਰ ਸਤਿਆਭਾਮਾ ਨੂੰ ਚੈਨ ਨਹੀਂ ਸੀ। ਸਾਰੀ ਰਾਤ ਉਸਨੂੰ ਭੈੜੇ ਸੁਫਨੇ ਆਉਂਦੇ ਰਹੇ। ਉਸਨੂੰ ਇਹ ਨਿਸਚਾ ਹੋ ਗਿਆ ਸੀ ਕਿ ਇਸ ਘਰ ਵਿਚੋਂ ਜ਼ਰੂਰ ਕੋਈ ਉਨ੍ਹਾਂ ਨੂੰ ਬਾਹਰ ਕਢੇਗਾ। ਅਗਲੇ ਦਿਨ ਸਵੇਰੇ ਉਠੀਂ ਤਾਂ ਕਹਿਣ ਲਗੀ "ਤੁਸੀ ਕਹਿੰਦੇ ਉ ਹੌਂਸਲਾ ਰਖ ਚਿੰਤਾ ਨਾ ਕਰ। ਪਰ ਮੈਨੂੰ ਤਾਂ ਇਸ ਅਨਭੋਲ ਬਾਲ ਦਾ ਮੂੰਹ ਵੇਖ ਵੇਖ ਰੋਣਾ ਆਉਂਦਾ ਏ। ਮੇਰੇ ਕੋਲੋਂ ਇਥੇ ਨਹੀਂ ਰਿਹਾ ਜਾਂਦਾ। ਚਾਰ ਦਿਨ ਸੁੱਬੀ ਕੋਲ ਲਾਕੇ ਆਉਨੀ ਆਂ। ਦੁਖਾਂ ਤਕਲੀਫ਼ਾ ਦੀ ਵੀ ਕੋਈ ਹੱਦ ਹੁੰਦੀ ਏਂ।" ਉਸੇ ਦਿਨ ਬੁੱਢੇ ਸੁਰੇ ਨੂੰ ਨਾਲ ਲੈ ਉਹ ਮੰਦਰਤੀ ਧੀ ਦੇ ਘਰ ਚਲੀ ਗਈ।

ਹੁਣ ਘਰ ਵਿੱਚ ਨਾਗਵੇਣੀ, ਸਰਸੋਤੀ ਤੇ ਰਾਮ ਰਹਿ ਗਏ ਸਨ। ਨਾਗਵੇਣੀ ਨੂੰ ਆਪਣੀ ਮੂਰਖਤਾ ਤੇ ਲੱਜਾ ਵੀ ਆਉਂਦੀ ਤੇ ਦੁਖ ਵੀ ਆਉਂਦਾ। ਪਰ ਹੁਣ ਰੋਣ ਧੋਣ ਦਾ ਕੀ ਲਾਭ ਸੀ? ਹੁਣ ਉਸਦਾ ਪਤੀ ਘਰ ਨਹੀਂ ਸੀ ਆਉਂਣ ਵਾਲਾ। ਜੇ ਆਇਆ ਵੀ ਤਾਂ ਸਭ ਕੁੱਝ ਗੁਆ ਕੇ ਹੀ ਆਏਗਾ। ਸਰਸੋਤੀ ਨੂੰ ਪਹਿਲਾਂ ਵੀ ਮਾੜਾ ਮੋਟਾ ਹੀ ਦਿਸਦਾ ਸੀ। ਹੁਣ ਉਸਦੀਆਂ ਅਖਾਂ ਦੀ ਜੋਤ ਉੱਕਾ ਹੀ ਚਲੀ ਗਈ। ਬਾਲ ਨੂੰ ਚੁੱਕ ਉਸਨੂੰ ਖਿਡਾਉਂਦੀ ਰਹਿੰਦੀ। ਮੁੜ ਮੁੜ ਨਾਗਵੇਣੀ ਨੂੰ ਧੀਰਜ ਦਿੰਦੀ, "ਧੀਏ, ਚਿੰਤਾ ਨਾ ਕਰ। ਭਗਵਾਨ ਜਿਸ ਗਲ

ਵਿੱਚ ਰਖੇ ਉਸੇ ਵਿੱਚ ਰਹਿਣਾ ਚਾਹੀਦੈ। ਜਿਹੜੇ ਦੁਖ ਲਿਖੇ ਨੇ ਉਹ ਤਾਂ ਭੋਗਣੇ ਹੀ ਪੈਣੇ ਨੇਂ।" ਨਾਗਵੇਣੀ ਦੇ ਮੂੰਹੋਂ ਗਲ ਨਾ ਨਿਕਲਦੀ। "ਇਹ ਜ਼ਿੰਦਗੀ ਕਾਹਦੇ ਲਈ। ਇਸ ਬੱਚੇ ਨੂੰ ਵੀ ਵਡਿਆਂ ਹੋਕੇ ਮੇਰੇ ਵਾਂਗ ਹੀ ਦੁਖ ਮੁਸੀਬਤਾਂ ਝਲਨੀਆਂ ਪੈਣਗੀਆਂ। ਮੌਤ ਹੀ ਇਹਨਾਂ ਦੁਖਾਂ ਤੋਂ ਛੁਟਕਾਰਾ ਦੁਆ ਸਕਦੀ ਹੇ।" ਪਰ ਜਿੰਨਾ ਚਿਰ ਸਰਸੋਤੀ ਜੀਂਦੀ ਸੀ, ਉਹ ਮਰਨਾਂ ਨਹੀਂ ਸੀ ਚਹੁੰਦੀ। ਉਹ ਉਸਦੇ ਮਰਨ ਦੀ ਘੜੀ ਉਡੀਕਦੀ ਰਹਿੰਦੀ। ਇਕ ਦੋ ਵਾਰੀ ਗਲਾਂ ਗਲਾਂ ਵਿੱਚ ਉਸ ਕਿਹਾ ਵੀ "ਦਾਦੀ ਸਾਡੇ ਵਰਗੇ ਜੀਂਦੇ ਕੀ ਤੇ ਮਰੇ ਕੀ ਇਕੋ ਹੀ ਗਲ ਏ।" ਕਹਿਕੇ ਉਹ ਰੋ ਪਈ। ਉਸਦੀ ਗਲ ਸੁਣ ਸਰਸੋਤੀ ਨੇ ਰਾਜਾ ਨਲ ਦੇ ਦੁਖਾਂ ਦੀ ਕਹਾਣੀ ਸੁਣਾਈ। "ਦਾਦੀ ਮੈਨੂੰ ਆਪਣਾ ਫਿਕਰ ਨਹੀ। ਪਰ ਇਸ ਬਾਲ ਦੀ ਦੁਰਦਸ਼ਾ ਇਹ ਨਾ ਹੋ ਜਾਵੇ ਕਿ ਇਸਨੂੰ ਲੋਕਾਂ ਕੋਲੋਂ ਭਿਖਿਆ ਮੰਗਣੀਂ ਪਵੇ। ਪਹਿਲੇ ਦੋਵਾਂ ਬਾਲਾਂ ਨੂੰ ਤਾਂ ਮੌਤ ਨੇ ਦੁਖਾਂ ਤੋਂ ਛੁਟਕਾਰਾ ਦੁਆ ਦਿਤਾ। ਪਰ ਇਸਨੂੰ ਨਰਕ ਭੋਗਣਾਂ ਪੈਣੇਂ।"

ਉਸਦੀ ਗਲ ਸੱਚ ਨਿਕਲੀ। ਤਿੰਨਾਂ ਮਹੀਨਿਆਂ ਵਿੱਚ ਹੀ ਉਹਨਾਂ ਦਾ ਮਕਾਨ ਜਾਇਦਾਦ ਸਸਤੇ ਭਾਅ ਵਿੱਕ ਜਾਣ ਦੀ ਖਬਰ ਮਿਲੀ। ਉਡੱਪੀ ਦੇ ਕਿਸੇ ਸੇਠ ਨੇਂ ਲੱਛੇ ਕੋਲੋਂ ਨਕਦ ਪੈਸਾ ਦੇਕੇ ਖਰੀਦ ਲਈ ਸੀ। ਪੈਸੇ ਲੈਕੇ ਲੱਛਾ ਬੰਗਲੋਰ ਚਲਾ ਗਿਆ ਸੀ। ਖਰੀਦਣ ਵਾਲਾ ਕੁਝ ਮਹੀਨੇ ਤਾਂ ਉਡੀਕਦਾ ਰਿਹਾ, ਫਿਰ ਉਸ ਮਕਾਨ ਖਾਲੀ ਕਰਨ ਲਈ ਨੋਟਿਸ ਭੇਜ ਦਿਤਾ।

ਨਾਗਵੇਣੀ ਨੇ ਉਸ ਦਿਨ ਕੁੱਝ ਨਾ ਖਾਧਾ ਪੀਤਾ। ਬਾਲ ਨੂੰ ਦੁਧ ਪਿਆ, ਦਾਦੀ ਕੋਲ ਛੱਡ ਉਹ ਚਾਚੇ ਕੋਲ ਭੱਜੀ ਗਈ। ਚਾਚਾ ਉੱਡਪੀ ਜਾਕੇ ਮਕਾਨ ਤੇ ਜਮੀਨ ਖਰੀਦਣ ਵਾਲੇ ਨੂੰ ਮਿਲਿਆ। ਉਸਨੂੰ ਕਾਹਦੀ ਹਮਦਰਦੀ ਸੀ? ਕਹਿਣ ਲੱਗਾ ਮੈਂ ਨਕਦ ਅੱਠ ਹਜਾਰ ਰੁਪਏ ਦਿਤੇ ਨੇਂ ਕੋਈ ਮਾੜੀ ਮੋਟੀ ਰਕਮ ਨਹੀਂ। ਨਰਾਇਣ ਉਸਨੂੰ ਵਾਪਸ ਲੈਣ ਵਿੱਚ ਸਫਲ ਨਾ ਹੋ ਸਕਿਆ। ਅਖੀਰ ਭਤੀਜੀ ਲਈ ਉਸ ਆਪਣੇ ਨਾਂ ਤੇ ਮਕਾਨ ਤੇ ਤਿੰਨ ਮੁਡੀ ਖੇਤ ਠੇਕੇ ਤੇ ਲਏ ਤੇ ਘਰ ਆ ਗਿਆ। ਸਾਹੂਕਾਰ ਨੇ ਜ਼ਮੀਨ ਠੇਕੇ ਤੇ ਦੇ ਦਿਤੀ ਇਹ ਵੀ ਉਸਦਾ ਬੜਾ ਉਪਕਾਰ ਸੀ।

ਨਰਾਇਣ ਆਕੇ ਬੁੱਢੀ ਕੋਲ ਬਹਿ ਗਿਆ। ਜੋ ਕੁੱਝ ਹੋਇਆ ਆਕੇ ਦਸਿਆ। ਕਹਿਣ ਲੱਗਾ ਹੁਣ ਤਾਂ ਮਿਹਨਤ ਕਰਕੇ ਢਿਡ ਭਰਨ ਦੇ ਦਿਨ ਆ ਗਏ ਨੇ। ਮੇਰੇ ਕੋਲੋਂ ਜੋ ਕੁੱਝ ਹੋ ਸਕੇਗਾ ਕਰਾਂਗਾ। ਸਰਸੋਤੀ ਸੁਣਕੇ ਬੜੀ ਦੁਖੀ ਹੋਈ। ਬੋਲੀ, "ਬਚਿਆ ਭਗਵਾਨ ਮੈਨੂੰ ਆਪਣੇ ਕੋਲ ਬੁਲਾ ਲਵੇ। ਨਾਗਵੇਣੀ ਨੂੰ ਆਪੇ ਉਸਦਾ ਅੱਪਾ ਸੰਭਾਲ ਲਵੇਗਾ। ਮੇਰੇ ਭਰਾ ਦਾ ਇਕੋ ਇਕ ਪੋਤਾ ਵੱਡਾ ਹੋਕੇ ਆਪਣੀ ਮਾਂ ਦੀ ਦੇਖ ਭਾਲ ਕਰੇਗਾ। ਉਹ ਪਿਉ ਦੇ ਭੈੜੇ ਲੱਛਣ ਨਹੀਂ ਸਿੱਖਣ

ਲੱਗ। ਉਦੋਂ ਮੈਂ ਤਾਂ ਨਹੀਂ ਹੋਣਾ। ਪਰ ਉਸਦੇ ਵੱਡੇ ਹੋਣ ਤਾਂਈ ਇਹ ਕਿਥੋਂ ਖਾਏਗੀ। ਬਾਲ਼ ਨੂੰ ਕਿਵੇਂ ਪਾਲੇਗੀ। ਪੱਟੇ ਉਤੇ ਜ਼ਮੀਨ ਲੈਕੇ ਗੁਜ਼ਾਰਾ ਕਰਨਾਂ ਕਿਤੇ ਸੌਖਾ ਏ।" "ਅਸੀਂ ਸਾਰੇ ਹੈ ਵਾਂ। ਤੁਹਾਡੀ ਦੇਖ ਭਾਲ ਕਰਾਂਗੇ। ਮੈਨੂੰ ਤਾਂ ਇਹ ਫ਼ਿਕਰ ਸੀ ਕਿ ਵਡਿਆਂ ਦੇ ਬਣਾਏ ਘਰ ਦੀ ਛੱਤ ਤੁਹਾਡੇ ਸਿਰ ਤੇ ਰਵੇ। ਰਹਿਣ ਲਈ ਘਰ ਤੇ ਹੋਵੇਗਾ ਨਾ। ਭਾਂਵੇ ਇਹ ਪੱਟਾ ਕਦੀ ਵੀ ਖਤਮ ਕੀਤਾ ਜਾ ਸਕਦੈ। ਤੁਸੀਂ ਆਕੇ ਮੇਰੇ ਘਰ ਰਵੋ। ਮੇਰੇ ਲਈ ਤੁਸੀਂ ਤਿੰਨੋਂ ਕੋਈ ਭਾਰ ਨਹੀਂ।"

ਸਰਸੋਤੀ ਨੇ ਨਾਗੂ ਨੂੰ ਬੁਲਾ ਕੇ ਕਿਹਾ "ਤੂੰ ਆਪਣੇ ਚਾਚੇ ਦੇ ਆਖੇ ਲੱਗ ਤੇ ਉਸ ਨਾਲ ਚਲੀ ਜਾਹ। ਉਥੋਂ ਆਪਣੇ ਅੱਪਾ ਕੋਲ ਚਲੀ ਜਾਈਂ। ਅਸੀ ਦੋਵੇਂ ਜਿੰਨੇ ਦਿਨ ਹੈ ਵਾਂ ਇਥੇ ਰਹਾਂਗੀਆਂ। ਅਸੀ ਤਾਂ ਕਾਸ਼ੀ ਹੀ ਮਰ ਜਾਂਦੀਆਂ ਤਾਂ ਉਹ ਭਾਗਾਂ ਵਾਲੀ ਮੌਤ ਹੁੰਦੀ। ਪਰ ਉਂਜ ਨਾ ਹੋਇਆ।"

ਨਾਗਵੇਣੀ ਨੇ ਚਾਚੇ ਨੂੰ ਬੁਲਾਕੇ ਕਿਹਾ। "ਤੁਸੀਂ ਹੁਣ ਜਾਉ। ਐਸ ਵੇਲੇ ਫ਼ਿਕਰ ਦੀ ਕੋਈ ਗਲ ਨਹੀਂ, ਗਰਮੀਆਂ ਤਾਂਈ ਘਰ ਵਿੱਚ ਪਿਆ ਧਾਨ ਚਲ ਸਕਦੈ। ਉਸਤੋਂ ਮਗਰੋਂ ਅੱਪਾ ਆਉਣਗੇ ਤਾਂ ਸਲਾਹ ਕਰ ਲਵਾਂਗੇ।" ਉਸ ਇਹ ਕਹਿਕੇ ਚਾਚੇ ਨੂੰ ਭੇਜ ਦਿਤਾ ਤੇ ਆਪ ਰੋਣ ਬਹਿ ਗਈ। ਬੱਚਾ ਵੀ ਮਾਂ ਨੂੰ ਰੋਂਦਿਆਂ ਵੇਖ ਰੋਣ ਲੱਗ ਪਿਆ। ਉਸਨੂੰ ਭੁਖ ਲੱਗੀ ਹੋਣੀਏ ਸੋਚਕੇ ਉਸ ਸ਼ਾਮੀਂ ਉਸ ਲਈ ਗੰਜੀ ਬਣਾ ਦਿਤੀ। ਸਰਸੋਤੀ ਤਾਂ ਰਾਤੀ ਕੁੱਝ ਖਾਂਦੀ ਹੀ ਨਹੀਂ ਸੀ। ਉਸਨੂੰ ਵੀ ਕੁੱਝ ਨਹੀਂ ਸੀ ਚਾਹੀਦਾ। ਪਰ ਬੱਚਾ ਭੁਖਾ ਨਾ ਰਹੇ। ਇਸ ਲਈ ਉਸ ਖਾ ਲਿਆ। ਮਿੱਟੀ ਦਾ ਲੈਂਪ ਬਾਲ ਉਸ ਫਰਸ਼ ਹੂੰਝਿਆ ਤੇ ਬਾਹਰ ਆਕੇ ਦੋ ਚਟਾਈਆਂ ਵਿਛਾ ਦਿਤੀਆਂ.। ਦਾਦੀ ਦਾ ਹੱਥ ਫੜਕੇ ਉਸਨੂੰ ਲਿਆਕੇ ਲਿਟਾ ਦਿੱਤਾ। ਵਿੱਚਕਾਰ ਬੱਚੇ ਦੇ ਸੌਣ ਲਈ ਬਿਸਤਰਾ ਵਿਛਾ ਦਿਤਾ। ਤੇ ਆਪ ਵੀ ਲੰਮੀ ਪੈ ਗਈ। ਉਸ ਦਿਨ ਉਸਦੇ ਮੂੰਹੋਂ ਇਕ ਗਲ ਨਾ ਨਿਕਲੀ। ਨਾ ਹੀ ਬੁੱਢੀ ਨੇ ਕੋਈ ਗਲ ਕੀਤੀ।

ਦੋ ਤਿੰਨ ਦਿਨ ਇਵੇਂ ਲੰਘ ਗਏ। ਇਕ ਦਿਨ ਸ਼ਾਮੀਂ ਜਲਦੀ ਜਲਦੀ ਵਾਸੁਦੇਵ ਹੋਰੀਂ ਆਏ। ਭਰਾ ਦੀ ਚਿਠੀ ਉਸਨੂੰ ਮਿਲੀ ਸੀ। ਧੀ ਦਾ ਘਰ ਵਿੱਕ ਗਿਆ ਸੀ ਤੇ ਉਹਨਾਂ ਦੇ ਬੇਘਰ ਹੋਣ ਦੀ ਖਬਰ ਮਿਲੀ ਸੀ! ਹੋਰ ਕੁੱਝ ਨਾ ਸੁਝਿਆ ਤੇ ਉਹ ਆਪ ਉਥੇ ਆ ਗਿਆ। ਉਸਦਾ ਆਪਣਾ ਪਰਿਵਾਰ ਬੜਾ ਵੱਧ ਗਿਆ ਸੀ। ਮੁੰਡੇ, ਅਗੋਂ ਪੋਤਰੇ ਪੋਤਰੀਆਂ। ਆਮਦਨੀ ਘੱਟ ਤੇ ਖਰਚ ਵੱਧ ਗਿਆ ਸੀ। ਮੰਗਲੌਰ ਵਿੱਚ ਮਹਿੰਗਾਈ ਵੀ ਵਧੇਰੇ ਸੀ ਹੁਣ ਤਾਂਈ ਤਾਂ ਉਹਨਾਂ ਦਾ ਗੁਜ਼ਾਰਾ ਚੰਗਾ ਚਲਦਾ ਪਿਆ ਸੀ। ਪਰ ਹੁਣ ਤਿੰਨ ਚਾਰ ਜੀਆਂ ਦੀ ਜ਼ਿਮੇਵਾਰੀ ਆਪਣੇ ਉਤੇ ਲੈਣੀ ਉਸ ਲਈ ਸੌਖੀ ਗਲ ਨਹੀਂ ਸੀ।

ਨਾਗਵੇਣੀ ਪਿਉ ਨੂੰ ਵੇਖਕੇ ਕਹਿਣ ਲੱਗੀ ਤੁਹਾਨੂੰ ਚਾਚੇ ਨੇ ਇਥੇ ਆਉਣ ਲਈ ਕਿਹਾ ਏ, ਮੈਂ ਕਿਹਾ ਵੀ ਸੀ ਕਿ ਗਰਮੀਆਂ ਤਾਂਈ ਕੋਈ ਤਕਲੀਫ਼ ਨਹੀਂ

ਹੋਣ ਲਗੀ। ਛੁਟੀਆਂ ਵਿੱਚ ਤੁਸੀਂ ਆਉਣਾ ਹੀ ਸੀ। ਉਦੋਂ ਗਲ ਕਰ ਲੈਂਦੇ। ਪਤਾ ਨਹੀਂ ਕਿਉਂ ਚਾਚੇ ਨੇ ਤੁਹਾਨੂੰ ਝਟ ਚਿਠੀ ਪਾ ਦਿੱਤੀ।"

ਵਾਸੂਦੇਵ ਹੱਸ ਪਿਆ। "ਕੁੜੀਏ ਤੂੰ ਝੱਲੀ ਏਂ—ਬਿਲਕੁਲ ਝੱਲੀ। ਇਸ ਬਾਲ ਨੂੰ ਪਾਲਣਾਂ, ਦਾਦੀ ਦੀ ਦੇਖਭਾਲ ਕਰਨੀ—ਸੱਸ ਨੂੰ ਵੇਖਣਾ, ਖੇਤ ਪੱਟੇ ਤੇ ਲੈਕੇ ਉਨ੍ਹਾਂ ਵਿੱਚ ਕੰਮ ਕਰਕੇ ਤੂੰ ਗੁਜ਼ਾਰਾ ਕਰ ਸਕੇਂਗੀ। ਤੇਰੀ ਸੱਸ ਜੇ ਧੀ ਦੇ ਘਰ ਰਹਿ ਜਾਵੇ ਤਾਂ ਮੈਂ ਤੁਹਾਨੂੰ ਦੋਵਾਂ ਨੂੰ ਨਾਲ ਲੈ ਜਾਨਾਂ। ਨਹੀਂ ਤਾਂ ਦਾਦੀ ਇਥੇ ਤੇਰੇ ਚਾਚੇ ਕੋਲ ਠਹਿਰ ਜਾਵੇ ਤੇ ਤੂੰ ਤੇ ਰਾਮ ਮੇਰੇ ਨਾਲ ਮੰਗਲੌਰ ਚਲੋ। ਜੇ ਪਹਿਲਾਂ ਮੇਰੀ ਗਲ ਮੰਨਕੇ ਤੂੰ ਮੇਰੇ ਨਾਲ ਆ ਜਾਂਦੀ ਤਾਂ ਇਹ ਮੁਸੀਬਤ ਪੈਣੀ ਹੀ ਨਹੀਂ ਸੀ।"

ਨਾਗਵੇਣੀ ਦਾ ਚਿਹਰਾ ਉਤਰ ਗਿਆ। ਉਸਨੂੰ ਅੱਪਾ ਦੀਆਂ ਗਲਾਂ ਤੋਂ ਲੱਗਾ ਕਿ ਉਹ ਸਤਿਆਭਾਮਾ ਦਾ ਭਾਰ ਚੁਕੱਣ ਲਈ ਤਿਆਰ ਨਹੀਂ ਸੀ। ਦਾਦੀ ਦੀਆਂ ਗਲਾਂ ਤੋਂ ਸਾਫ਼ ਦਿਸਦਾ ਸੀ ਕਿ ਉਹ ਇਹ ਘਰ ਛਡਕੇ ਜਾਣ ਲਈ ਰਾਜੀ ਨਹੀਂ ਸੀ। ਉਹ ਸਦਾ ਇਹੋ ਕਹਿੰਦੀ ਉਹ ਇਥੇ ਰਹਿਕੇ ਮੰਗਕੇ ਖਾ ਲਏਗੀ ਪਰ ਆਪਣੇ ਭਰਾ ਰਾਮ ਦੇ ਘਰ ਹੀ ਪ੍ਰਾਣ ਤਿਆਗੇਗੀ। ਉਹ ਤਾਂ ਆਪਣੇ ਪਿਤਾ ਦਾ ਘਰ ਛੱਡ ਆਈ ਸੀ, ਹੁਣ ਦੁਖਾਂ ਤੋਂ ਡਰਦੀ ਆਪਣਾ ਘਰ ਛੱਡ ਫ਼ਿਰ ਪਿਉ ਦੇ ਘਰ ਚਲੀ ਜਾਵੇ। ਇਹਨਾਂ ਦੋਹਾਂ ਬੁੱਢੀਆਂ ਦਾ ਕੀ ਬਣੇਗਾ? ਉਹ ਸੋਚੀਂ ਪੈ ਗਈ। ਪਰ ਕੋਈ ਫ਼ੈਸਲਾ ਨਹੀਂ ਸੀ ਕਰ ਸਕਦੀ ਪਈ। ਅੱਪਾ ਦੀਆਂ ਨਸੀਹਤਾਂ ਦਾ ਕੋਈ ਫਲ ਨਹੀਂ ਸੀ। ਉਸ ਅੱਪਾ ਨੂੰ ਖਾਣਾਂ ਪਰੋਸਿਆ। ਰੋਟੀ ਖੁਆਦਿਆਂ ਕਹਿਣ ਲੱਗੀ "ਤੁਸੀਂ ਗਰਮੀਆਂ ਦੀਆਂ ਛੁਟੀਆਂ ਵਿੱਚ ਆਉਗੇ ਤਾਂ ਦਸਾਂਗੀ।" ਪਿਉ ਨੇ ਧੀ ਦੇ ਮੂੰਹ ਵਲ ਵੇਖਦਿਆਂ ਕਿਹਾ "ਔਧਰ ਵੇਖ, ਦੋ ਸਾਲਾਂ ਦਾ ਬਾਲ ਏ। ਉਸਨੂੰ ਆਪਣੇ ਪੈਰਾਂ ਤੇ ਖਲੋਣ ਲਈ ਅਜੇ ਵੀਹ ਸਾਲ ਲਗਣੱਗੇ। ਇਸ ਗਲ ਦਾ ਵੀ ਜ਼ਰਾ ਧਿਆਨ ਰਖ।"

ਨਾਗਵੇਣੀ ਨੂੰ ਪਤਾ ਸੀ ਕਿ ਦਾਦੀ ਇਸ ਉਮਰ ਵਿੱਚ ਕਿਸੇ ਦੇ ਘਰ ਜਾਕੇ ਵੀ ਨਹੀਂ ਰਹਿ ਸਕਦੀ। ਨਾਲੇ ਉਸਦੀ ਚਾਚੀ ਥੋਹੜੇ ਹੋਰ ਸੁਭਾ ਦੀ ਸੀ। ਉਸਦਾ ਸੁਆਰਥ ਉਸਦੇ ਆਦਮੀ ਦੀ ਉਦਾਰਤਾ ਨੂੰ ਕੁੱਝ ਨਹੀਂ ਸੀ ਕਰਨ ਦਿੰਦਾ। ਨਾਲੇ ਸਾਰੀ ਉਮਰ ਉਸ ਇਥੇ ਬਿਤਾਈ ਸੀ। ਹੁਣ ਕਿਵੇਂ ਉਹ ਘਰ ਛਡਕੇ ਜਾ ਸਕਦੀ ਸੀ। ਇਸ ਫੋਕੇ ਅਭਿਮਾਨ ਕਰਕੇ ਉਹ ਬੋਲੀ ਰਹਿਣ ਦਿਉ ਅਜੇ ਕੁੱਝ ਨਹੀਂ ਕਰਨਾ।

ਵਾਸੁਦੇਵ ਕਹਿਣ ਲੱਗਾ। "ਮੈਂ ਅੱਜ ਈਰੋਡੀ ਜਾਕੇ ਸਾਰੀ ਗਲ ਨਰਾਇਣ ਨਾਲ ਕਰਕੇ ਕਲ ਆਵਾਂਗਾ। ਮੇਰੇ ਕੋਲ ਰੁਕੱਣ ਦਾ ਵਕਤ ਨਹੀਂ। ਮੈਂ ਵਾਪਸ ਮੰਗਲੌਰ ਪਹੁੰਚਣੈ। ਸੋ ਮੇਰੇ ਕਹੇ ਅਨੁਸਾਰ ਜਾਣ ਲਈ ਤਿਆਰ ਰਹੀਂ।" ਤਾਕੀਦ ਕਰਕੇ ਉਹ ਚਲਾ ਗਿਆ।

ਨਾਗਵੇਣੀ ਨੇ ਦਾਦੀ ਨਾਲ ਗਲ ਕੀਤੀ। "ਤੇਰੀ ਸੱਸ ਆਪਣੀ ਧੀ ਦੇ ਘਰ ਗਈ ਏ ਕੁੱਝ ਦਿਨਾਂ ਤਾਂਈ ਆ ਜਾਵੇਗੀ। ਉਹ ਆਪਣੇ ਭਰਾਂ ਦੇ ਘਰ ਜਾਕੇ ਰਹਿ ਸਕਦੀ ਏ। ਬਾਕੀ ਰਹੀ ਮੇਰੀ ਗਲ, ਮੇਰੀ ਗਲ ਤੂੰ ਛੱਡ। ਮੈਂ ਤਾਂ ਇਥੇ ਹੀ ਮਰਾਂਗੀ। ਐਸ ਉਮਰ ਵਿੱਚ ਬਗਾਨਿਆਂ ਦੇ ਬੂਹੇ ਤੇ ਜਾਕੇ ਮੈਂ ਨਹੀਂ ਰੁਲਣਾਂ।"

ਨਾਗਵੇਣੀ ਕੁੱਝ ਨਾ ਬੋਲੀ। ਰਾਤ ਚੋਖੀ ਲੰਘ ਗਈ ਪਰ ਉਸਨੂੰ ਨੀਂਦ ਨਹੀਂ ਸੀ ਆ ਰਹੀ। ਉਠਕੇ ਬਹਿ ਗਈ। ਕੋਲ ਆਰਾਮ ਨਾਲ ਸੁੱਤੇ ਪਏ ਬੱਚੇ ਵਲ ਧਿਆਨ ਗਿਆ। ਵੇਖਕੇ ਹੱਸ ਪਈ। ਫ਼ਿਰ ਝੱਟ ਹੀ ਰੋ ਪਈ। "ਰਾਮ ਤੈਨੂੰ ਤੇਰਾ ਨਾਨਾ ਸਾਂਭੇਗਾ।" ਉਹ ਕਲ ਆ ਰਹੇ ਨੇ। ਤੈਨੂੰ ਨਾਲ ਲੈ ਜਾਣਗੇ। ਉਸ ਬੱਚੇ ਦੇ ਸਿਰ ਤੇ ਹੱਥ ਫੇਰਿਆ। ਉਠਕੇ ਦਾਦੀ ਦੇ ਪੈਰਾਂ ਨੂੰ ਹੱਥ ਲਾ ਮੱਥਾ ਟੇਕਿਆ। ਉਥੋਂ ਉਠਕੇ ਹੌਲੀ ਜਿਹੀ ਵਿਹੜੇ ਵਿੱਚ ਆ ਗਈ। ਵਿਹੜੇ ਵਿੱਚ ਠੰਡੀ ਹਵਾ ਵੱਗ ਰਹੀ ਸੀ। ਅਕਾਸ਼ ਵਿੱਚ ਹਜ਼ਾਰਾਂ ਤਾਰੇ ਝਾਕ ਰਹੇ ਸਨ। ਉਹ ਰਾਮ ਰਾਮ ਕਰਦੀ ਘਰ ਦੀ ਦਹਿਲੀਜ਼ ਟਪਕੇ ਬਾਹਰ ਨਿਕਲ ਗਈ। ਸਮੁੰਦਰ ਵਲ ਜਾਂਦੇ ਰਾਹ ਤੇ ਪੈ ਗਈ। ਰੇਤੀਲੇ ਕੰਢੇ ਤੇ ਤੁਰ ਪਈ। ਫ਼ਿਰ ਪਹਾੜੀ ਚੜ੍ਹਕੇ ਥੱਲੇ ਉਤਰ ਆਈ। ਅਗੋਂ ਸਮੁੰਦਰ ਵਲ ਰਾਹ ਜਾਂਦਾ ਸੀ। ਉਧਰ ਤੁਰ ਪਈ।

ਮਸਿਆ ਹੋਣ ਕਰਕੇ ਸਮੁੰਦਰ ਦਾ ਪਾਣੀ ਉਸ ਦਿਨ ਕੰਢਿਆਂ ਤੋਂ ਪਿਛਾਂਹ ਹੋਇਆ ਸੀ। ਨਾਗਵੇਣੀ ਹੌਕੇ ਭਰਦੀ ਤੁਰੀ ਗਈ। ਮੁਹਾਣੇ ਕੋਲ ਪਹੁੰਚਣ ਲਈ ਉਹ ਸਮੁੰਦਰ ਦੇ ਕੰਢੇ ਦਖਣੀ ਦਿਸ਼ਾ ਵਲ ਤੁਰੀ ਗਈ। ਹਰ ਕਦਮ ਉਸਦੇ ਸ਼ਰੀਰ ਨੂੰ ਜਿਵੇਂ ਧਰੀਕ ਕੇ ਅੱਗੇ ਲੈ ਜਾ ਰਿਹਾ ਸੀ। ਬਿਨਾਂ ਪਲਕ ਝਮਕੇ ਉਹ ਤੁਰੀ ਜਾ ਰਹੀ ਸੀ। ਜਿਵੇਂ ਉਹ ਨੀਂਦ ਵਿੱਚ ਹੋਵੇ। ਸਮੁੰਦਰ ਦੀਆਂ ਲਹਿਰਾਂ ਦੀ ਅਵਾਜ਼ ਵੀ ਉਸਨੂੰ ਨਾ ਜਗਾ ਸਕੀ। ਉਹ ਤਾਂ ਉਸ ਸਮੇਂ ਲੋਰੀ ਦਾ ਕੰਮ ਕਰਦੀਆਂ ਜਾਪੀਆਂ। ਵਿਚ ਇਕ ਗਿੱਦੜ ਨੇ 'ਹੁਏਐਂ' ਦੀ ਅਵਾਜ ਕਢੀ। ਉਹ ਸਮੁੰਦਰ ਦੇ ਕੰਢੇ ਕੇਕੜਿਆਂ ਦੇ ਸ਼ਿਕਾਰ ਲਈ ਆ ਰਿਹਾ ਸੀ। ਆਪਣੇ ਇਲਾਕੇ ਵਿੱਚ ਕੋਈ ਬਾਹਰਲਾ ਆਉਂਦਾ ਦਿਸਿਆ ਉਸਨੂੰ ਸ਼ਾਇਦ ਖਬਰਦਾਰ ਕਰ ਰਿਹਾ ਸੀ।

ਨਾਗਵੇਣੀ ਨੂੰ ਗਿੱਦੜ ਦੀ ਅਵਾਜ਼ ਸੁਣਾਈ ਦਿਤੀ ਉਸ ਪਿਛਾਂਹ ਵੇਖਿਆ, ਕੋਈ ਨਾ ਦਿਸਣ ਤੇ ਉਹ ਫ਼ਿਰ ਅੱਗੇ ਵੱਧ ਗਈ। ਝਟ ਹੀ ਮੁਹਾਣਾ ਆ ਗਿਆ। ਰੇਤੀਲਾ ਕੰਢਾ ਉਥੇ ਮੁੱਕ ਜਾਂਦਾ ਸੀ। ਅਗੇ ਨਦੀ ਤੇ ਸਾਗਰ ਦਾ ਸੰਗਮ ਸੀ। ਨਦੀ ਦਾ ਪਾਣੀ ਹੱਸਦਾ ਹੱਸਦਾ ਸਮੁੰਦਰ ਵਿੱਚ ਜਾ ਰਿਹਾ ਸੀ। ਪਰ ਸਮੁੰਦਰ ਉਸ ਪਾਣੀ ਨੂੰ ਪਿਛਾਂਹ ਧੱਕ ਰਿਹਾ ਸੀ ਜਿਵੇਂ ਕਹਿ ਰਿਹਾ ਹੋਵੇ "ਮੈਨੂੰ ਨਹੀਂ ਤੇਰੀ ਲੋੜ।"

ਨਾਗਵੇਣੀ ਨੂੰ ਆਪਣੀ ਮੰਜ਼ਿਲ ਸਾਹਮਣੇ ਆਈ ਦਿੱਸੀ। ਧਿਆਨ ਬੱਚੇ ਵੱਲ ਚਲਾ ਗਿਆ। ਫ਼ਿਰ ਬੁੱਢੀ ਦਾਦੀ ਵਲ ਜਿਸਦੇ ਪਿਆਰ ਨੇ ਐਨਾਂ ਚਿਰ

ਉਸਨੂੰ ਆਪਣੀ ਗਲਵਕੜੀ ਵਿੱਚ ਲਈ ਰਖਿਆ ਸੀ। ਮੇਰੀ ਇਸ ਭੁਲ ਨੂੰ ਉਹ ਜ਼ਰੂਰ ਮਾਫ਼ ਕਰ ਦੇਵੇਗੀ। ਬੁਰਾ ਨਹੀਂ ਮਨਾਏਗੀ ਉਸ ਧੌਣ ਚੁਕਕੇ ਅਕਾਸ਼ ਵੱਲ ਵੇਖਿਆ। ਤਾਰੇ ਇਕ ਟੱਕ ਉਸ ਵਲ ਵੇਖ ਰਹੇ ਸਨ। ਫ਼ਿਰ ਉਸਦਾ ਖਿਆਲ ਭੰਗ ਹੋ ਗਿਆ। ਐਤਕੀਂ ਗਿੱਦੜ ਨਹੀਂ ਸੀ ਬੋਲਿਆ। ਕੁੱਤਾ ਭੌਂਕ ਰਿਹਾ ਸੀ। ਦੂਰੋਂ ਉਸਨੂੰ ਵੇਖਕੇ ਕੋਈ ਕੁੱਤਾ ਭੌਂਕਿਆ। ਉਸਦੇ ਪਿਛੇ ਹੀ ਬੰਦਿਆਂ ਦੀਆਂ ਅਵਾਜ਼ਾਂ ਸੁਣਾਈ ਦਿਤੀਆਂ। ਉਸਨੂੰ ਆਪਣੇ ਵੱਲ ਆਉਂਦੇ ਲੱਗੇ। ਕੁੱਤਾ ਵੀ ਭੌਂਕਦਾ ਉਧਰ ਆਉਂਦਾ ਦਿਸਿਆ। ਉਸਨੂੰ ਲੱਗਾ ਉਸ ਦੇਰ ਕਰ ਦਿਤੀ ਸੀ। ਝੱਟ ਹੀ ਉਸ ਪਾਣੀ ਵਿੱਚ ਛਾਲ ਮਾਰ ਦਿੱਤੀ।

ਕੁੱਤਾ ਦੌੜਨ ਲੱਗ ਪਿਆ ਤੇ ਉਸਦੇ ਪਿੱਛੇ ਉਸਦੇ ਮਾਲਕ ਵੀ ਦੜਦੇ ਆਏ। ਉਨ੍ਹਾ ਦੇ ਹੱਥ ਵਿੱਚ ਕੇਕੜੇ ਫੜਨ ਵਾਲੇ ਛਿੱਕੂ ਸਨ। ਕੁੱਤਾ ਪਾਣੀ ਵਿੱਚ ਖਲੋਕੇ ਉਨ੍ਹਾਂ ਵਲ ਵੇਖਕੇ ਭੌਂਕਣ ਲੱਗ ਪਿਆ। ਸਾਹਮਣੇ ਪਾਣੀ ਵਿੱਚ ਕੋਈ ਕਾਲੀ ਜਿਹੀ ਚੀਜ਼ ਉੱਤੇ ਥੱਲੇ ਹੁੰਦੀ ਦਿੱਸੀ। ਉਨ੍ਹਾਂ ਨੂੰ ਲੱਗਾ ਕੋਈ ਪਾਣੀ ਵਿੱਚ ਡਿੱਗਾ ਸੀ। ਉਨ੍ਹਾਂ ਵਿਚੋਂ ਇਕ ਮਛੇਰੇ ਨੇ ਪਾਣੀ ਵਿੱਚ ਛਾਲ ਮਾਰ ਦਿੱਤੀ। ਦੂਜਾ ਕੰਢਾ ਤੇ ਖਲੋਕੇ ਉਡੀਕਣ ਲੱਗਾ। ਮਛੇਰੇ ਦੇ ਹੱਥ ਵਿੱਚ ਨਾਗਵੇਣੀ ਦੀ ਸਾਹੜੀ ਆ ਗਈ ਸੀ। ਬੇਹੋਸ਼ ਹੋਈ ਨੂੰ ਉਸ ਕੰਢੇ ਤਾਂਈ ਲਿਆਂਦਾ। ਫ਼ਿਰ ਦੋਵਾਂ ਨੇ ਬਾਹਰ ਲਿਆਕੇ ਲਿਟਾਇਆ। ਕੁੱਤਾ ਲਗਾਤਾਰ ਭੌਂਕੀ ਜਾ ਰਿਹਾ ਸੀ। ਗੁੱਸੇ ਵਿੱਚ ਆਕੇ ਇਕ ਨੇ ਉਸਨੂੰ ਪੱਥਰ ਚੁਕਕੇ ਮਾਰਿਆ ਤੇ ਭਜਾ ਦਿਤਾ। ਸਭ ਕੁੱਝ ਪਲਾਂ ਵਿੱਚ ਹੀ ਹੋ ਗਿਆ ਸੀ। ਕੁੱਝ ਚਿਰ ਮਗਰੋਂ ਨਾਗਵੇਣੀ ਨੇ ਅਖਾਂ ਖੋਹਲੀਆਂ। ਉਨ੍ਹਾਂ ਕੋਲ ਹੀ ਨਾਰੀਅਲ ਦੇ ਬਾਗ ਵਿਚਲੇ ਘਰ ਵਾਲਿਆਂ ਨੂੰ ਵਾਜਾ ਮਾਰੀਆਂ ਤੇ ਨਾਗਵੇਣੀ ਨੂੰ ਉਥੇ ਲੈ ਗਏ। ਇਕ ਬੁੱਢੀ ਅੰਦਰੋਂ ਬਾਹਰ ਨਿਕਲੀ। ਉਸ ਦੀਵਾ ਬਾਲਿਆ ਤੇ ਨਾਗਵੇਣੀ ਨੂੰ ਵੇਖਕੇ ਕਹਿਣ ਲੱਗੀ "ਅੰਮਾਂ ਮੈਂ ਤੈਨੂੰ ਕਿਤੇ ਵੇਖਿਐ। ਤੂੰ ਆਈਤਾੜ ਦੀ ਨੂੰਹ ਤਾਂ ਨਹੀਂ?" "ਆਹੋ," ਨਾਗਵੇਣੀ ਫੁਟ ਫੁਟਕੇ ਰੋ ਪਈ "ਤੁਸੀਂ ਮੈਨੂੰ ਕਿਉਂ ਬਚਾਇਆ। ਮੈਨੂੰ ਮਰਨ ਦਿਉ।"

ਉੱਧਰ ਘਰ ਬੱਚਾ ਸਵੇਰੇ ਸਵੇਰੇ ਜਾਗਿਆ ਤੇ ਅੰਮਾ ਅੰਮਾ ਕਰਕੇ ਰੋਣ ਲੱਗਾ। ਨਾਗਵੇਣੀ ਦੀ ਅਵਾਜ਼ ਨਾ ਆਈ ਤਾਂ ਸਰਸੋਤੀ ਕਹਿਣ ਲੱਗੀ "ਸੌਂ ਜਾਹ ਬੱਚੇ ਤੇਰੀ ਅੰਮਾਂ ਨੂੰ ਬੜੀ ਜ਼ੋਰ ਦੀ ਨੀਂਦ ਆਈ ਜਾਪਦੀ ਏ।" ਉਸਨੂੰ ਥਾਪੜਕੇ ਸੁਆਉਣ ਲੱਗੀ ਪਰ ਬੱਚਾ ਚੁਪ ਹੀ ਨਾ ਕਰੇ। ਫ਼ਿਰ ਉਸ ਨਾਗੂ ਨੂੰ ਵਾਜ਼ਾਂ ਮਾਰਕੇ ਜਗਾਉਣ ਦੀ ਕੋਸ਼ਿਸ਼ ਕੀਤੀ। ਬਿਸਤਰੇ ਤੇ ਹੱਥਾਂ ਮਾਰਿਆ— "ਕਿਥੇ ਗਈ ਨਾਗੂ—ਇਥੇ ਬੱਚਾ ਰੋਈ ਜਾਂਦੈ। ਐਨੀਂ ਸਵੇਰੇ-ਸਵੇਰੇ ਕਿਥੇ—ਪੱਤੇ ਕੱਠੇ ਕਰਨ ਚਲੀ ਗਈ ਕਿ ਭਾਂਡੇ ਮਾਂਜਣ ਗਈ ਏ" ਉਹ ਸੋਚਣ ਲੱਗੀ। "ਭਾਂਡੇ ਮਾਂਜਣ ਤਾਂ ਤਲਾਅ ਵਲ ਗਈ ਹੋਵੇਗੀ। ਮੇਰੀ ਅਵਾਜ ਕਿਥੇ ਸੁਣਨ ਲੱਗੀ ਏ।

ਯਾਂ ਵਕਤ ਪਤਾ ਨਾ ਲਗੱਣ ਕਰਕੇ ਹੋਨੇ ਦੇ ਝੁੰਡ ਵਲ ਪੱਤੇ ਟਹਿਣੀਆਂ ਕੱਠੇ ਕਰਨ ਚਲੀ ਗਈ ਹੋਵੇ।" ਥੋਹੜਾ ਜਿਹਾ ਚਾਨਣ ਹੋਇਆ ਤਾਂ ਬਾਹਰੋਂ ਅੰਮਾਂ ਅੰਮਾਂ ਦੀ ਅਵਾਜ਼ ਸੁਣਾਈ ਦਿਤੀ। ਸਰਸੋਤੀ ਅੰਦਰੋ ਬੋਲੀ "ਕੌਣ ਏ? ਕਿਸਨੂੰ ਬੁਲਾਉਂਦੇ ਉ।" ਨਾਗਵੇਣੀ ਸਿਰ ਨੀਵਾਂ ਕਰੀ ਘਰ ਦੇ ਅੰਦਰ ਵੜੀ। "ਦਾਦੀ ਇਹ ਕੀ? ਤੇਰੀ ਨੂੰਹ ਏ ਨਾ ਉਸ ਨਦੀ ਵਿੱਚ ਛਾਲ ਮਾਰ ਦਿਤੀ ਸੀ। ਚੰਗੀ ਕਿਸਮਤ ਨੂੰ ਕੇਕੜੇ ਫੜਨ ਲਈ ਉਥੇ ਮੁੰਡੇ ਜਾ ਰਹੇ ਸਨ। ਉਹਨਾਂ ਵੇਖ ਲਿਆ ਤੇ ਬਚਾ ਲਿਆ।"

"ਨਾਗੂ! ਇਹ ਤੂੰ ਕੀ ਕੀਤਾ?" ਸਰਸੋਤੀ ਨੇ ਘਬਰਾਕੇ ਰੋਂਦਿਆਂ ਪੁਛਿਆ। "ਤੁਸੀਂ ਮੇਰੀ ਬੱਚੀ ਨੂੰ ਬਚਾ ਲਿਆ—ਵਿਚਾਰੀ ਉਹ ਵੀ ਕੀ ਕਰੇ—ਰੱਬ ਨੇ ਕੀ ਕੀ ਦੁੱਖ ਦਿਤੇ ਨੇਂ।" ਨਾਲ ਆਇਆਂ ਅਗੇ ਉਸ ਆਪਣਾ ਦੁਖੜਾ ਰੋਂਦਿਆਂ ਕਿਹਾ। ਉਹ ਸਾਰੇ ਚਲੇ ਗਏ। ਸਰਸੋਤੀ ਅੰਦਰ ਆ ਗਈ। "ਬਚੀਏ! ਇਹ ਤੂੰ ਕੀ ਕੀਤਾ। ਤੇਰਾ ਬੱਚਾ ਤਾਂ ਇਕ ਘੜੀ ਵੀ ਤੇਰਾ ਵਿਸਾਹ ਨਹੀਂ ਖਾਂਦਾ। ਰੋ ਰੋ ਬੁਰਾ ਹਾਲ ਕਰ ਲਿਆ। ਇਸਨੂੰ ਤੂੰ ਛਡਕੇ ਚਲੀ ਗਈ। ਇਹ ਕਿਥੋਂ ਦਾ ਨਿਆਂ ਏ। ਸੰਸਾਰ ਵਿੱਚ ਸਿਰਫ਼ ਅਸੀਂ ਹੀ ਦੁਖੀ ਹਾਂ। ਕਿੰਨੇ ਲੋਕ ਸਾਡੇ ਤੋਂ ਕਿੰਨੇ ਗੁਣਾਂ ਵਧੇਰੇ ਦੁਖੀ ਨੇ।"

ਸੂਰਜ ਚੜਨ ਤੋਂ ਇਕ ਦੋ ਘੰਟੇ ਬਾਦ ਵਕੀਲ ਆ ਗਿਆ ਤੇ ਸਰਸੋਤੀ ਨੂੰ ਕਹਿਣ ਲੱਗਾ "ਮੇਰਾ ਭਰਾ ਬੜੀ ਖ਼ੁਸ਼ੀ ਨਾਲ ਤੁਹਾਨੂੰ ਈਰੋਡੀ ਲਿਜਾਣ ਲਈ ਤਿਆਰ ਏ। ਚਲੋ ਅੱਜ ਹੀ ਉਥੇ ਚਲੀਏ। ਨਾਗੂ ਨੂੰ ਮੈਂ ਆਪਣੇ ਨਾਲ ਮੰਗਲੌਰ ਲੈ ਜਾਵਾਂਗਾ।" ਨਾਗਵੇਣੀ ਕੋਲੋਂ ਇਹ ਗੱਲ ਸੁਣਕੇ ਉਥੇ ਨਾ ਖਲੋਤਾ ਗਿਆ। ਡੰਗਰਾਂ ਦੇ ਕੋਠੇ ਵਿੱਚ ਗਈ ਤੇ ਗਾਵਾਂ ਖੋਹਲਕੇ, ਹੱਕਕੇ ਬਾਹਰ ਚਲੀ ਗਈ। "ਉਹ ਆਵੇ ਤਾਂ ਉਸ ਨਾਲ ਗੱਲ ਕਰਾਂ।" ਨਾਗਵੇਣੀ ਨੂੰ ਉਡੀਕਦਾ ਉਹ ਕਾਹਲਾ ਪੈ ਗਿਆ। "ਕਿੱਥੇ ਚਲੀ ਗਈ।" ਇਹ ਸੁਣਕੇ ਸਰਸੋਤੀ ਕਹਿਣ ਲੱਗੀ "ਮੇਰਾ ਤੁਸੀਂ ਫ਼ਿਕਰ ਛੱਡ ਦਿਉ। ਮੈਂ ਤੇ ਸਤਿਆਭਾਮਾ ਕਿਸੇ ਤਰ੍ਹਾਂ ਇਥੇ ਹੀ ਦਿਨ ਕੱਟ ਲਾਂਗੀਆਂ। ਨਾਗਵੇਣੀ ਤੇ ਆਪਣੇ ਦੋਹਤਰੇ ਦਾ ਭਾਰ ਤੁਹਾਡੇ ਤੇ ਹੈ। ਕਲ ਰਾਤੀਂ ਉਸ ਮੁਹਾਣੇ ਵਿੱਚ ਛਾਲ ਮਾਰ ਦਿਤੀ।" ਉਸ ਸਾਰੀ ਗਲ ਸੁਣਾਈ। ਵਾਸੁਦੇਵ ਨੂੰ ਹੋਰ ਹੀ ਫਿਕਰ ਪੈ ਗਿਆ। "ਹਾਏ ਉ। ਮੇਰੀ ਧੀ ਦੀ ਕੀ ਦੁਰਦਸ਼ਾ ਹੋ ਗਈ। ਫੁਲਾਂ ਵਾਂਗ ਕੋਮਲ, ਦੁਖਾਂ ਦੀ ਕਰੜੀ ਧੁੱਪ ਵਿੱਚ ਮੁਰਝਾ ਗਈ।"

"ਨਾਗਵੇਣੀ, ਨਾਗਵੇਣੀ" ਵਾਜਾਂ ਮਾਰਦਾ ਉਸਨੂੰ ਲਭਦਾ ਪਹਾੜੀ ਵਲ ਚਲਾ ਗਿਆ। ਹੁਣੇ ਸੁਣੀ ਗਲ ਉਸਦੇ ਦਿਮਾਗ ਵਿੱਚ ਘੁੰਮ ਰਹੀ ਸੀ। ਸਿੱਧਾ ਸਮੁੰਦਰ ਦੇ ਕੰਢੇ ਗਿਆ। ਫਿਰ ਨਦੀ ਵੱਲ ਹੋ ਗਿਆ। ਰਾਹ ਵਿੱਚ ਕੋਈ ਮਿਲਿਆ ਤਾਂ ਉਸਨੂੰ ਪੁਛਿਆ, "ਤੂੰ ਮੇਰੀ ਧੀ, ਰਾਮ ਆਈਤਾਲ ਦੀ ਨੂੰਹ ਨੂੰ

ਵੇਖਿਐ। ਲਗਦੈ ਇਧਰ ਆਈ ਸੀ।" "ਇਧਰ ਕਿਧਰ? ਉਹ ਤਾਂ ਘਰ ਦੇ ਪਿਛਵਾੜੇ ਗਊਆਂ ਚਰਨੀਆਂ ਛੱਡਕੇ ਬੈਠੀ ਏ।"

"ਘਰ ਦੇ ਪਿੱਛੇ ਈ?"

"ਆਹੋ, ਔਹ ਹੋਨੇਂ ਦੇ ਝੁੰਡ ਦੇ ਨੇੜੇ। ਮੈਂ ਹੁਣੇ ਹੀ ਵੇਖਕੇ ਆਇਆਂ।" ਉਸ ਬੰਦੇ ਨੇ ਕਿਹਾ।

ਜਲਦੀ ਨਾਲ ਉਹ ਘਰ ਦੇ ਪਿਛਵਾੜੇ ਵਲ ਮੁੜ ਗਿਆ। ਘਰ ਦੇ ਪਿੱਛੇ ਹੋਨੇਂ ਰੁਖਾਂ ਦੀ ਛਾਂ ਥੱਲੇ ਸਿਰ ਤਲੀਆਂ ਤੇ ਰਖਕੇ ਬੈਠੀ ਸੀ। ਉਥੇ ਸਾਹਮਣੇ ਦੋ ਗਊਆਂ ਚਰ ਰਹੀਆਂ ਸੀ। ਉਹ ਕੋਲ ਵੀ ਆ ਗਿਆ ਪਰ ਉਹ ਉਠੀ ਨਾਂ। ਉਸਦਾ ਧਿਆਨ ਆਪਣੇ ਪੈਰਾਂ ਦੀਆਂ ਉੱਗਲਾਂ ਵਲ ਸੀ। ਕੋਲ ਆਕੇ ਉਸ ਕਿਹਾ "ਕਿਉਂ ਬੱਚੀ ਮੇਰੀ ਗਲ ਤੈਨੂੰ ਚੰਗੀ ਨਹੀਂ ਲੱਗੀ। ਗੁੱਸੇ ਹੋ ਗਈ। ਕਲ ਰਾਤੀਂ ਇੰਜ ਕਿਉਂ ਕੀਤਾ? ਇਹ ਸਭ ਤੇਰੀ ਦਾਦੀ ਦੀ ਕਲਪਣਾ ਏ ਯਾਂ ਸਚਮੁਚ ਤੂੰ ਇਹ ਸਭ ਕੀਤਾ?" ਉਸ ਬੜੇ ਪਿਆਰ ਨਾਲ ਗਲ ਕੀਤੀ। ਨਾਗਵੇਣੀ ਨੇ ਧੌਣ ਚੁਕਕੇ ਅੱਪਾ ਵਲ ਵੇਖਿਆ। ਉਸਦੀਆਂ ਅਖਾਂ ਭਰ ਆਈਆਂ। ਇਕ ਦੋ ਪੱਲ ਮਗਰੋਂ ਬੋਲੀ "ਠੀਕ ਏ, ਮੈਂ ਤੁਹਾਡੇ ਨਾਲ ਮੰਗਲੌਰ ਚਲਨੀ ਆਂ। ਪਰ ਉਨ੍ਹਾਂ ਦਾ ਕੌਣ ਏਂ? ਇਸ ਉਮਰ ਵਿੱਚ ਉਨ੍ਹਾਂ ਨੂੰ ਬਗਾਨਿਆਂ ਦੇ ਹਵਾਲੇ ਕਰ ਦਿਆਂ। ਦਾਦੀ ਤਾਂ ਕਹਿੰਦੀ ਏ ਮੈਂ ਇਸੇ ਘਰ ਵਿੱਚ ਮਰਨਾਂ ਏ।"

"ਠੀਕ ਏ ਮੈਂ ਸਾਰਿਆਂ ਨੂੰ ਨਾਲ ਲਿਜਾਣ ਲਈ ਤਿਆਰ ਆਂ। ਤੂੰ ਇੱਥੇ ਰਹਿਣ ਦੀ ਜ਼ਿੱਦ ਕਰਨੀ ਏ। ਦੱਸ ਕੀ ਕੀਤਾ ਜਾਏ।"

"ਉਹ ਤਾਂ ਉਥੇ ਜਾਣ ਲਈ ਤਿਆਰ ਨਹੀਂ। ਉਹਨਾਂ ਦੇ ਜੌਂਦਿਆਂ ਮੈਂ ਵੀ ਨਹੀਂ ਆਉਂਦੀ।"

"ਤੇਰੇ ਬੱਚੇ ਦਾ ਕੀ ਬਣੇਗਾ? ਤੇਰਾ ਕੀ ਬਣੇਗਾ।?" ਵਾਸੁਦੇਵ ਨੇ ਪਛਿਆ।

"ਅਸੀਂ ਕਿਸੇ ਨਾ ਕਿਸੇ ਤਰ੍ਹਾਂ ਦਿਨ ਕੱਟ ਲਵਾਂਗੇ। ਕੁੱਝ ਵੀ ਹੋਵੇ ਅਸੀਂ ਇਥੇ ਹੀ ਰਹਾਂਗੇ। ਪੱਟੇ ਤੇ ਲਈ ਸਾਡੀ ਜ਼ਮੀਨ ਹੈ। ਉਸਤੇ ਕੁੱਝ ਖੇਤੀ ਬਾੜੀ ਕਰ ਲਵਾਂਗੇ। ਮੈਂ ਇਕ ਬੱਚੇ ਨੂੰ ਨਹੀਂ ਪਾਲ ਸਕਦੀ, ਜੇ ਮੈਂ ਜੀਂਦੀ ਰਹੀ ਤਾਂ ਆਪਣੇ ਪਤੀ ਨੂੰ ਵਿਖਾ ਦਿਆਂਗੀ ਕਿ ਮੈਂ ਬੱਚੇ ਨੂੰ ਪਾਲ ਸਕਨੀ ਆਂ। ਸਾਰੀ ਦੁਨੀਆਂ ਭਾਂਵੇ ਰਾਮ ਆਈਤਾੜ ਦੇ ਪੋਤਰੇ ਦਾ ਸਾਥ ਛੱਡ ਜਾਵੇ ਭਗਵਾਨ ਨਹੀਂ ਸਾਥ ਛੱਡਣ ਲੱਗਾ। ਨਾਲੇ ਕੋਈ ਇਹ ਨਹੀਂ ਕਹਿ ਸਕਣ ਲੱਗਾ ਕਿ ਮਾਂ ਨੇ ਪੁੱਤਰ ਨੂੰ ਦੂਜਿਆਂ ਦੇ ਰਹਿਮ ਤੇ ਪਲਣ ਲਈ ਛੱਡ ਦਿਤਾ।"

"ਜੇ ਤਰਾ ਮਨ ਐਨਾਂ ਮਜ਼ਬੂਤ ਏ ਪੁਤਰੀ ਤਾਂ ਕੱਲ ਡੁੱਬਣ ਕਿਉਂ ਚਲੀ ਗਈ?" ਵਾਸੁਦੇਵ ਨੇ ਕਿਹਾ।

"ਤੁਸੀਂ ਮੈਨੂੰ ਦਾਦੀ ਕੋਲੋਂ ਅੱਡ ਕਰਨਾ ਚਹੁੰਦੇ ਸੀ। ਉਹ ਮੇਰੀ ਹਾਲਤ ਵੇਖ ਕਹਿ ਦਿੰਦੀ ਏ ਤੂੰ ਮੰਗਲੌਰ ਚਲੀ ਜਾਹ। ਉਂਜ ਉਸਤੋਂ ਕਲਿਆਂ ਕਿਤੇ ਰਿਹਾ ਜਾਂਦੈ। ਨਾ ਅਖੋਂ ਦਿਸਦੈ, ਨਾ ਤੁਰਿਆ ਜਾਂਦੈ। ਪੰਝਹਤਰਾਂ ਦੇ ਨੇੜੇ ਉਮਰ ਹੋ ਗਈ ਏ। ਮੈਂ ਉਸਨੂੰ ਛੱਡਕੇ ਨਹੀਂ ਜਾ ਸਕਦੀ। ਮੌਤ ਤਾਂ ਇਕ ਦਿਨ ਆਉਨੀ ਏ ਸਭ ਨੂੰ।"

ਵਾਸੂਦੇਵ ਦਾ ਮਨ ਪੁਤਰੀ ਪ੍ਰਤੀ ਅਭਿਮਾਨ ਨਾਲ ਭਰ ਗਿਆ। "ਧੀਏ ਤੂੰ ਕੁੜੀ ਹੋਣ ਦੀ ਬਜਾਏ ਮੁੰਡਾ ਹੁੰਦੀ"—ਝੱਟ ਹੀ ਆਂਦਰਾਂ ਦਾ ਸਾਕ, ਮੋਹ ਮਮਤਾ ਪਾਣੀ ਬਣ ਅਖਾਂ ਰਾਹੀਂ ਵਹਿ ਤੁਰਿਆ। "ਠੀਕ ਏ ਪੁਤਰੀ ਭਗਵਾਨ ਤੇਰੇ ਵਰਗਿਆਂ ਦਾ ਸਹਾਈ ਹੁੰਦੈ। ਤੂੰ ਉਹਨਾਂ ਦੇ ਨਾਲ ਹੀ ਰਹਿ। ਜੇ ਤੂੰ ਇਸ ਘਰ ਵਿੱਚ ਰਹਿਣ ਲਈ ਹੀ ਜ਼ਿੱਦ ਕਰਨੀ ਏ ਤਾਂ ਨਦੀ ਦੇ ਪਾਰ ਮੇਰੀ ਥੋਹੜੀ ਜਿਹੀ ਜ਼ਮੀਨ ਹੈ ਵੇ ਉਥੇ ਤੇਰਾ ਆਪਣਾ ਘਰ ਵੀ ਬਣ ਸਕਦੈ। ਬਗਾਨਿਆਂ ਦੀ ਜ਼ਮੀਨ ਤੇ ਕੰਮ ਕਰਨਾਂ ਕੋਈ ਸੌਖਾ ਏ। ਠੇਕੇ ਦਾ ਧਾਨ ਦੇਣ ਮਗਰੋਂ ਕੁਝ ਬਚਦੈ। ਜੇ ਮਜ਼ਦੂਰ ਰਖਕੇ ਖੇਤੀ ਕਰਾਉ ਤਾਂ ਉਸਦਾ ਉਂਜ ਕੋਈ ਲਾਭ ਨਹੀਂ।"

"ਰਵਾਂਗੇ ਤੇ ਇਥੇ ਹੀ। ਜੇ ਮਕਾਨ ਮਾਲਕ ਨੇ ਸਾਨੂੰ ਇਥੋਂ ਕੱਢ ਦਿਤਾ ਤਾਂ ਅਸੀਂ ਬਾਹਰ ਸਰਕਾਰੀ ਜ਼ਮੀਨ ਤੇ ਇਕ ਛੋਟੀ ਜਿਹੀ ਝੌਂਪੜੀ ਪਾਕੇ ਰਹਿ ਲਵਾਂਗੇ। ਇਕ ਦਿਨ ਉਹ ਲਭਦਾ ਆਇਆ ਤਾਂ ਆਪਣੇ ਪੁੱਤਰ ਨੂੰ ਆਪਣੇ ਹਥੀਂ ਇਸ ਦੁਰਦਸ਼ਾ ਵਿੱਚ ਲਿਆਂਦਾ ਵੇਖ ਲਵੇਗਾ। ਉਸਨੂੰ ਠੰਡ ਪੈ ਜਾਏਗੀ।"

ਨਾਗਵੇਣੀ ਦਾ ਮਨ ਦੋਹੀ ਪਾਸੀਂ ਦੌੜ ਰਿਹਾ ਸੀ। ਉਸਦੇ ਮਨ ਵਿੱਚ ਦੋ ਜ਼ਬਰਦਸਤ ਭਾਵਨਾਵਾ ਸੰਨ। ਘਰ ਦੇ ਬਜ਼ੁਰਗਾ ਲਈ ਪਿਆਰ ਤੇ ਮਮਤਾ ਤੇ ਉਸਨੂੰ ਇਸ ਹਾਲਤ ਵਿੱਚ ਲਿਆਉਣ ਵਾਲੇ ਪਤੀ ਵਿਰੁਧ ਭੜਕਦਾ ਗੁੱਸਾ-- ਜਿਸਨੇ ਉਸਨੂੰ ਧੋਖਾ ਦਿਤਾ ਸੀ। ਹੁਣ ਉਹ ਮਰਨਾ ਨਹੀਂ ਸੀ ਚਾਹੁੰਦੀ। ਉਹ ਹੱਡ ਭੰਨਕੇ ਮਿਹਨਤ ਕਰੇਗੀ ਤੇ ਉਸਨੂ ਦਿਖਾਏਗੀ ਕਿ ਉਸਦੇ ਛੱਡ ਜਾਣ ਤੇ ਵੀ ਉਹ ਮਰੀ ਨਹੀਂ। ਉਸਨੇ ਠਾਣ ਲਈ।

ਦੋਵੇਂ ਪਿਉ ਧੀ ਘਰ ਆ ਗਏ। ਵਕੀਲ ਸਰਸੋਤੀ ਨੂੰ ਕਹਿਣ ਲੱਗਾ "ਸਰਸਤੰਮਾ ਰੱਬ ਨੇ ਤੈਨੂੰ ਤੇ ਮੇਰੀ ਧੀ ਨੂੰ ਅਜਿਹੇ ਬੰਧਨ ਵਿੱਚ ਬੰਨ ਦਿਤਾ ਹੈ ਜੋ ਮੈਂ ਤੋੜ ਨਹੀਂ ਸਕਦਾ। ਤੇ ਨਾ ਹੀ ਤੋੜਾਂਗਾ। ਪਰ ਤੁਹਾਨੂੰ ਮੇਰੀ ਇਕ ਗਲ ਮੰਨਣੀ ਪਵੇਗੀ। ਜਦੋਂ ਕਿਸੇ ਸਹਾਇਤਾ ਦੀ ਲੋੜ ਪਵੇ, ਬਗਾਨਿਆ ਨੂੰ ਕਹਿਣ ਦੇ ਬਦਲੇ ਮੈਨੂੰ ਦਸੋ ਜੇ ਮੈਂ ਇਥੇ ਨਾ ਹੋਵਾਂ ਤਾਂ ਮੇਰੇ ਭਰਾ ਨਰਾਇਣ ਨੂੰ ਦੱਸੋ। ਤੁਹਾਨੂੰ ਮੇਰੀ ਸਹੁੰ ਜੇ ਤੁਸਾਂ ਇਸ ਤਰ੍ਹਾਂ ਨਾ ਕੀਤਾ।"

ਧੀ ਦੇ ਮਜ਼ਬੂਰ ਕਰਨ ਤੇ ਉਹ ਦੁਪਹਿਰ ਦਾ ਖਾਣਾ ਖਾਣ ਲਈ ਰੁੱਕ ਗਿਆ। ਖਾਂਦਿਆਂ ਉਸਨੂੰ ਲਗਿਆ ਉਹ ਦੋਹਤਰੇ ਦੇ ਮੂੰਹੋਂ ਗਰਾਹੀਆਂ ਖੋਹਕੇ ਖਾ

ਰਿਹਾ ਸੀ। ਰੋਟੀ ਉਸਦੇ ਸੰਘ ਤੋਂ ਥੱਲੇ ਨਹੀਂ ਸੀ ਉਤਰ ਰਹੀ। ਰੋਟੀ ਖਾਂਦਿਆਂ ਉਹ ਰੁੱਕਕੇ ਬੋਲਿਆ "ਸਰਸਤੰਮਾ ਇਸ ਸੰਸਾਰ ਦਾ ਵੀ ਕੀ ਹਿਸਾਬ ਕਿਤਾਬ ਏ।" ਭਗਵਾਨ ਨੇ ਕਾਹਦੇ ਲਈ ਬਣਾਇਆ ਅਜ ਤਾਂਈ ਕਦੀ ਉਸ ਆਪਣੇ ਦਿਲ ਵਿੱਚ ਐਨਾਂ ਦੁਖ ਤੇ ਦਇਆ ਅਨੁਭਵ ਨਹੀਂ ਸਨ ਕੀਤੇ। ਮਰਨ ਤਾਂਈ ਇਹਨਾਂ ਭਾਵਨਾਵਾਂ ਦੀ ਛਾਪ ਉਸਦੇ ਮਨ ਵਿੱਚ ਡੂੰਘੀ ਉਤਰੀ ਰਹੀ।

ਵਕੀਲ ਦੇ ਮੰਗਲੌਰ ਵਾਪਸ ਜਾਣ ਤੋਂ ਇਕ ਦੋ ਦਿਨ ਬਾਦ ਸਤਿਆਭਾਮਾ ਵਾਪਸ ਆਈ। ਘਰ ਦਾ ਸਾਰਾ ਹਾਲ ਚਾਲ ਉਸਨੂੰ ਸਰਸਵਤੀ ਨੇ ਦਸਿਆ। ਉਸਨੂੰ ਆਪਣੀ ਨੂੰਹ ਦੇਵੀ ਸਮਾਨ ਲੱਗਣ ਲਗੀ। ਉਹ ਛੋਟੀ ਜਿਹੀ ਗਲ ਤੋਂ ਘਬਰਾਕੇ ਧੀ ਦੇ ਘਰ ਦੌੜ ਗਈ ਸੀ। ਉਸਨੂੰ ਆਪਣੇ ਆਪ ਤੇ ਸ਼ਰਮ ਆਈ। "ਮੇਰੇ ਵਰਗੇ ਬੰਦੇ ਤਾਂ ਧਰਤੀ ਤੇ ਭਾਰ ਨੇਂ ਇਹ ਵਿਚਾਰੀ ਜਿਸ ਦਿਨ ਦੀ ਸਾਡੇ ਘਰ ਆਈ ਏ ਮੁੜਕੇ ਵਾਪਸ ਮੰਗਲੌਰ ਨਹੀਂ ਗਈ। ਕਦੀ ਰਾਤ ਆਪਣੇ ਚਾਚੇ ਦੇ ਘਰ ਵੀ ਨਹੀਂ ਠਹਿਰੀ। ਪਿਉ ਹੀ ਮਿਲਣ ਕੋਡੀ ਆਉਂਦਾ ਏ। ਉਸਦੀ ਕੁਰਬਾਨੀ ਤੇ ਤਪਸਿਆ ਐਵੇਂ ਨਹੀਂ ਜਾ ਸਕਦੀ।"

ਰਾਮ ਦੋ ਸਾਲਾਂ ਦਾ ਹੋ ਗਿਆ ਸੀ। ਯੁਗਾਦੀ ਆ ਗਈ। ਸਾਰਿਆਂ ਨੂੰ ਧੋਖਾ ਦੇਕੇ ਗਏ ਲੱਛੇ ਨੂੰ ਵੀ ਗਿਆਂ ਇਕ ਸਾਲ ਹੋ ਗਿਆ ਸੀ। ਇਸ ਇਕ ਸਾਲ ਵਿੱਚ ਆਈਤਾੜ ਦੇ ਵੰਸ਼ ਵਿੱਚ ਪਹਿਲੀ ਵਾਰੀ ਉਹ ਆਪਣੀ ਜ਼ਮੀਨ ਤੇ ਆਪ ਹੀ ਸੀਰੀ ਬਣ ਗਏ ਸਨ। ਨਾਗਵੇਣੀ ਨੇ ਬੁੱਢੇ ਸੂਰੇ ਨੂੰ ਬੁਲਾਕੇ ਉਸਦੇ ਅੱਗੇ ਆਪਣਾ ਦੁਖੜਾ ਰੋਇਆ। "ਦੇਖ ਸੂਰੇ ਭਗਵਾਨ ਨੇਂ ਕੀ ਵਕਤ ਲੈ ਆਂਦੈਂ ਸਾਡੇ ਤੇ। ਤੇਰੀ ਵੀ ਵਡੇਰੀ ਉਮਰ ਹੋ ਗਈ ਏ। ਤੇਰੇ ਪੁੱਤਰ ਮਿਹਨਤ ਮਜ਼ੂਰੀ ਕਰਦੇ ਨੇਂ। ਉਹਨਾ ਨੂੰ ਕਹਿ ਸਾਡੇ ਖੇਤਾਂ ਵਿੱਚ ਹਲ ਵਾਹ ਦੇਣ, ਬੀਅ ਬੀਜ ਦੇਣ। ਢਿਡ ਭਰਨ ਲਈ ਥੋਹੜੀ ਬਹੁਤੀ ਖੇਤੀ ਹੋ ਜਾਵੇ।" ਬਰਾਂਡੇ ਵਿੱਚ ਬੈਠੀ ਸਰਸੋਤੀ ਬੋਲੀ "ਭਗਵਾਨ ਦੇ ਰੰਗ ਵੇਖੇ ਨੀਂ ਸੂਰੇ।" ਸੂਰਾ ਕਿੰਨੇ ਸਾਲਾਂ ਤੋਂ ਉਹਨਾਂ ਦਾ ਸੀਰੀ ਸੀ। ਅੱਜ ਮਾਲਕਾਂ ਦੀ ਇਹ ਦੁਰਗਤੀ ਉਸਤੋਂ ਵੇਖੀ ਨਾ ਗਈ। ਉਸਦੀਆਂ ਅਖਾਂ ਵਿੱਚ ਹੰਝੂ ਆ ਗਏ। "ਮਾਂ ਮੇਰੇ ਪੁੱਤਰ ਮਾੜੇ ਨਹੀਂ। ਉਹਨਾਂ ਨੂੰ ਹੱਲ ਵਹੁਣ ਤੇ ਬੀਆਂ ਪਉਣ ਲਈ ਕਹਾਂ ਤਾਂ ਉਹ ਨਾਂਹ ਨਹੀਂ ਕਰਨ ਲੱਗੇ।" "ਤੇਰੀ ਮਜ਼ੂਰੀ ਤੈਨੂੰ ਪੂਰੀ ਮਿਲੇਗੀ। ਸੂਰੇ ਇਸਦਾ ਫਿਕਰ ਨਾ ਕਰੀਂ। ਜ਼ਮੀਨ ਵਹੁਣ ਲਈ ਤੇ ਬਿਜਾਈ ਲਈ ਦੋ ਚਾਰ ਆਦਮੀਆਂ ਦੀ ਸਹਾਇਤਾ ਮਿਲ ਜਾਵੇ ਬਸ ਅਗੋਂ ਪਰਮਾਤਮਾ ਆਪੇ ਮਦਦ ਕਰੇਗਾ।" ਸੂਰਾ ਜ਼ਬਾਨ ਦੇਕੇ ਆਪਣੇ ਘਰ ਆ ਗਿਆ। ਉਸਦੇ ਕਹਿਣ ਤੇ ਸਰਸਤੰਮਾ ਦਾ ਤਿੰਨ ਮੁਡੀ ਖੇਤ ਮੀਂਹ ਸ਼ੁਰੂ ਹੋਣ ਤੋਂ ਪਹਿਲਾ ਉਸਦੇ ਪੁੱਤਰਾਂ ਨੇ ਹਲ ਵਾਹ ਕੇ ਪਨੀਰੀ ਬੀਜਣ ਲਈ ਤਿਆਰ ਕਰ ਦਿਤਾ। ਬੀਅ ਪਾ ਦਿਤੇ। ਇਕ ਦੋ ਮੀਹਾਂ ਤੋਂ ਬਾਦ ਬੀਅ ਪੁੰਗਰ ਪਏ। ਨਾਗਵੇਣੀ ਤੇ ਸਤਿਆਭਾਮਾ ਰਾਮ ਨੂੰ ਚੁਕਕੇ ਵਾਰੀ ਵਾਰੀ ਪਨੀਰੀ ਦੇ ਖੇਤ ਵਿੱਚ ਜਾਕੇ

ਮੁਰਗੀਆਂ ਨੂੰ ਉਥੋਂ ਭਜਾਂਦੀਆਂ ਰਹਿੰਦੀਆਂ ਤਾਂ ਜੋ ਉਹ ਪੁੰਗਰੇ ਬੀਅ ਨਾ ਖਾ ਜਾਣ।

ਧੁਪਾਂ ਬੜੀਆਂ ਤਿਖੀਆਂ ਸਨ। ਫਿਰ ਅਕਾਸ ਵਿੱਚ ਚਿੱਟੇ ਬੱਦਲ ਰੂੰ ਦੇ ਗੋਹੜਿਆਂ ਵਾਂਗ ਸਮੁੰਦਰ ਵਲੋਂ ਉਠਕੇ ਪੂਰਬੀ ਪਹਾੜੀਆਂ ਵਲ ਰੁੜ੍ਹਦੇ ਆਉਂਦੇ। ਮੀਂਹ ਸ਼ੁਰੂ ਹੋਏ ਤਾਂ ਲੋਕਾਂ ਸ਼ੁਕਰ ਕੀਤਾ। ਧਾਨ ਨੂੰ ਪਾਣੀ ਦੇਣ ਦੀ ਮੁਸ਼ਕੱਤ ਤੋਂ ਬੱਚ ਗਏ। ਸਰਸੋਤੀ ਨੇ ਭਗਵਾਨ ਦਾ ਲੱਖ ਲੱਖ ਸ਼ੁਕਰ ਕੀਤਾ। ਪਨੀਰੀ ਨੂੰ ਪਾਣੀ ਦੇਣ ਲਈ ਉਹਨਾਂ ਨੂੰ ਬੰਦੇ ਲਉਣੇਂ ਪੈਣੇਂ ਸਨ। ਉਹਨਾਂ ਦੀ ਮਜ਼ਦੂਰੀ ਬੜੀ ਪੈ ਜਾਣੀ ਸੀ। ਅਗਲੇ ਦਿਨ ਸਰਸੋਤੀ ਨੇ ਰਾਮ ਨੂੰ ਕਿਸੇ ਚੀਜ਼ ਲਈ ਰੋਂਦਿਆਂ ਸੁਣਿਆ ਤਾਂ ਕਹਿਣ ਲੱਗੀ, "ਸਤਿਆ ਬੱਚੇ ਨੂੰ ਬਰਸਾਤ ਦੇ ਦਿਨਾਂ ਵਿੱਚ ਮੂੰਹ ਮਾਰਨ ਲਈ ਕੋਈ ਚੀਜ਼ ਬਣਾ ਦਿਉ। ਹੋਰ ਨਹੀਂ ਤਾਂ ਚੌਲਾਂ ਦੇ ਪਾਪੜ ਹੀ ਬਣਾ ਦਿਉ।" ਨਾਗਵੇਣੀ ਵਿਚੋਂ ਹੀ ਬੋਲ ਪਈ "ਪਨੀਰੀ ਲਉਣ ਲਈ, ਘਾਹ ਪੁੱਟਣ ਲਈ, ਕਟਾਈ ਲਈ ਮਜ਼ਦੂਰਾਂ ਨੂੰ ਧਾਨ ਹੀ ਦੇਣਾਂ ਪੈਣੇਂ। ਸੋ ਪਾਪੜ ਲਈ ਚੋਲ ਨਹੀਂ ਕਢ ਸਕਦੇ।" ਸਰਸੋਤੀ ਹੱਸ ਪਈ ਤੇ ਕਹਿਣ ਲੱਗੀ। "ਜੇ ਇਥੋਂ ਤਾਂਈ ਨੌਬਤ ਆ ਗਈ ਤਾਂ ਅਸੀ ਤਿੰਨੋਂ ਵਾਰੀ ਵਾਰੀ ਇੱਕ ਦਿਨ ਵਰਤ ਰੱਖ ਲਵਾਂਗੀਆਂ।" ਨਾਗਵੇਣੀ ਨੂੰ ਆਪਣੀ ਗੱਲ ਤੇ ਸ਼ਰਮ ਆ ਗਈ। ਪਰ ਉਹ ਹੌਲੀ ਜਿਹੀ ਬੋਲੀ "ਘਰ ਵਿੱਚ ਜਿਹੜੇ ਚੋਲ ਬਚੇ ਹੋਏ ਪਏ ਨੇ ਉਹ ਉਵੇਂ ਹੀ ਪਏ ਰਹਿਣ। ਉਹਨਾਂ ਨੂੰ ਨਹੀਂ ਛੇੜਨਾਂ।" ਪਿੰਡ ਵਿੱਚ ਹੋਰ ਭਾਂਵੇ ਕਿਸੇ ਚੀਜ਼ ਦਾ ਕਾਲ ਪੈ ਜਾਵੇ ਪਰ ਕਾਜੂ ਕਦੀ ਘਟ ਨਹੀਂ ਸਨ ਹੋਏ। ਪਰ ਉਸਦਾ ਫਲ ਖਾ ਕੇ ਕੋਈ ਰਾਜ਼ੀ ਨਹੀਂ ਸੀ। ਉਸਦੇ ਪਾਪੜ ਤੇ ਵੜੀਆਂ ਬਨਾਣ ਦਾ ਸੋਚਿਆ ਤਾਂ ਨਾਗਵੇਣੀ ਸੱਸ ਨੂੰ ਕਹਿਣ ਲਗੀ ਕਿ ਬਰਸਾਤਾਂ ਵਿੱਚ ਇਹ ਤਾਂ ਰਹਿਣ ਨਹੀਂ ਲੱਗੇ ਖਰਾਬ ਹੋ ਜਾਣਗੇ। ਸਤਿਆਭਾਮਾ ਨੂੰ ਧੀ ਦਾ ਪਿੰਡ ਯਾਦ ਆਇਆ। ਕਹਿਣ ਲੱਗੀ ਉਥੋਂ ਜਾਕੇ ਤਿੰਨ ਚਾਰ ਕੱਠਲ ਲੈ ਆਵਾਂ ਤਾਂ ਕਿੰਨੇ ਹੀ ਪਾਪੜ ਬਣ ਜਾਣ।" "ਪਰ ਉਥੋਂ ਚਾਰ ਕੱਠਲ ਚੁਕਕੇ ਲਿਆਉਣਾ ਕੋਈ ਸੌਖੀ ਗਲ ਏ।" ਸਰਸੋਤੀ ਆਪਣੀ ਜਵਾਨੀ ਦੀ ਉਮਰ ਵਿੱਚ ਉਥੋਂ ਅੰਬੀਆਂ ਲਿਆਕੇ ਅਚਾਰ ਪਾਉਣ ਦੀ ਗਲ ਸੁਣਾਈ ਸੀ—ਉਸ ਵਿੱਚ ਸਰਸੋਤੀ ਜਿੰਨੀ ਹਿੰਮਤ ਤੇ ਹੌਂਸਲਾ ਤਾਂ ਨਹੀਂ ਸੀ ਪਰ ਪੋਤਰੇ ਦੇ ਮੋਹ ਨੇ ਉਸਨੂੰ ਟੁੰਬ ਦਿਤਾ। ਉਹ ਮੰਦਹਤੀ ਗਈ ਤੇ ਕੁਝ ਦਿਨਾਂ ਮਗਰੋਂ ਮੁੜ ਆਈ। ਨਾਲ ਉਸਦਾ ਦੋਹਤਰਾ ਸਿੱਰ ਤੇ ਇਕ ਪੰਡ ਚੁੱਕੀ ਨਾਲ ਆਇਆ ਸੀ। "ਬੱਚੂ ਵੇਖ ਤੇਰਾ ਭਰਾ ਕੀ ਲਿਆਇਐ—ਵੇਖ ਪਾਪੜ"—ਉਹ ਹਮੇਸ਼ਾ ਰਾਮ ਨੂੰ ਬੱਚੂ ਕਹਿੰਦੀ ਸੀ। ਉਹ ਇਸਦਾ ਨਾਂ ਨਹੀਂ ਸੀ ਲੈਂਦੀ ਕਿਉਂਕਿ ਉਹ ਉਸਦੇ ਪਤੀ ਦਾ ਨਾਂ ਸੀ। ਰਾਮ ਨੂੰ ਮੰਦਰਤੀ ਵਾਲੇ ਭਰਾ ਦਾ ਕੁੱਝ ਪਤਾ ਨਹੀਂ ਸੀ ਪਰ ਉਹ ਪਾਪੜਾਂ ਦੀ ਗਲ ਸਮਝਦਾ ਸੀ। ਸਤਿਆਭਾਮਾ ਕੱਠਲ ਦੇ ਪਾਪੜ ਬਣਾਕੇ ਲਿਆਈ ਸੀ। ਤੇ ਰਾਮ ਦੀ ਭੂਆ ਸੁੱਬੀ ਨੇ ਉਸ ਲਈ

ਅੰਬ ਤੇ ਸ਼ਕਰਕੰਦੀ ਦੇ ਪਾਪੜ ਵੀ ਭੇਜੇ ਸਨ। ਸਤਿਆ ਆਪਣੇ ਆਪ ਤੋਂ ਬੜੀ ਖੁਸ਼ ਸੀ ਕਿ ਉਸ ਰਾਮ ਵਾਸਤੇ ਕੁੱਝ ਕੀਤਾ ਸੀ।

ਉਸ ਸਾਲ ਮੀਂਹ ਜਲਦੀ ਸ਼ੁਰੂ ਹੋ ਗਏ। ਤਲਾਆਂ ਵਿੱਚ, ਖੇਤਾਂ ਵਿੱਚ ਚਾਰੋ ਪਾਸਿਉਂ ਡਡੂਆਂ ਦੀਆਂ ਅਵਾਜ਼ਾਂ ਸੁਣਾਈ ਦੇ ਰਹੀਆਂ ਸਨ। ਸਮੁੰਦਰ ਵਲੋਂ ਐਨੀ ਗਰਜ ਉਠ ਰਹੀ ਸੀ ਕਿ ਇਸ ਤਰ੍ਹਾਂ ਲਗਦਾ ਸੀ ਜਿਵੇਂ ਉਹ ਇਕੋ ਵਾਰੀ ਖੇਤਾਂ ਨੂੰ ਨਿਗਲ ਜਾਵੇਗਾ। ਮੀਂਹ ਦੇ ਨਾਲ ਨਾਲ ਹੀ ਪਨੀਰੀ ਦਾ ਕੰਮ ਚਲ ਪਿਆ। ਨਾਗਵੇਣੀ ਤੇ ਸਤਿਆਭਾਮਾ ਨੇ ਸੂਰੇ ਦੇ ਪੁਤਰਾਂ ਨਾਲ ਰਲਕੇ ਝੋਨਾ ਲਾ ਲਿਆ। ਉਨ੍ਹਾਂ ਦਿਨਾਂ ਦੇ ਜੋਰ ਸ਼ੋਰ ਦੇ ਕੰਮ ਨਾਲ ਉਨ੍ਹਾਂ ਦੇ ਖੇਤਾਂ ਵਿੱਚ ਹਰਿਆਲੀ ਛਾ ਗਈ। ਨਾਗਵੇਣੀ ਦੇ ਮਨ ਤੇ ਇਕ ਗਲ ਦਾ ਬੋਝ ਸੀ ਕਿ ਉਨ੍ਹਾਂ ਮਜ਼ੂਰੀ ਨਹੀਂ ਸੀ ਲਈ। ਪਿਛਲੇ ਮਹੀਨੇ ਵੀ ਹੱਲ ਵਾਹੁਣ ਦੇ ਉਨ੍ਹਾਂ ਪੈਸੇ ਨਹੀਂ ਸਨ ਲਏ। ਹੁਣ ਵੀ ਨਹੀਂ ਸਨ ਲਏ। ਰਲਾਕੇ ਬਹੁਤ ਸਾਰੀ ਮਜ਼ੂਰੀ ਕੱਠੀ ਹੋ ਗਈ ਸੀ। "ਦੋ ਕੜਸੇ ਧਾਨ ਲਈ ਉਹ ਸੂਰੇ ਦੇ ਹਸਾਨ ਥੱਲੇ ਰਹੇਗੀ।" ਨਾਗਵੇਣੀ ਨੇ ਤਿੰਨ ਵਾਰੀ ਸੂਰੇ ਨੂੰ ਸੁਨੇਹਾ ਭੇਜਿਆ। ਸੂਰੇ ਨੇ ਆਪਣੇ ਪੁੱਤਰਾਂ ਨੂੰ ਕਹਿ ਦਿਤਾ ਸੀ ਕਿ "ਇਸ ਅੰਮਾ ਕੋਲੋਂ ਮਜ਼ੂਰੀ ਨਹੀਂ ਲੈਣੀ। ਚੰਗੇ ਦਿਨਾਂ ਵਿੱਚ ਇਹਨਾਂ ਨੇ ਸਾਨੂੰ ਬੜਾ ਕੁੱਝ ਦਿਤੈ। ਜਦੋਂ ਮਾਲਕ ਜੀਉਂਦਾ ਸੀ, ਲੋਕੀ ਕਹਿੰਦੇ ਸਨ ਉਹ ਬੜਾ ਕੰਜੂਸ ਸੀ। ਪਰ ਔਖੇ ਵੇਲੇ ਉਸ ਸਾਨੂੰ ਕਦੀ ਤੰਗ ਨਹੀਂ ਸੀ ਕੀਤਾ। ਕਈ ਵਾਰੀ ਉਸ ਕੋਲੋਂ ਅੱਧਾ ਹਿੱਸਾ ਵੀ ਮੰਗਿਆ ਤਾਂ ਉਸ ਨਾਂਹ ਨਹੀਂ ਸੀ ਕੀਤੀ। ਹੁਣ ਉਹ ਔਖੇ ਨੇ ਇਸ ਲਈ ਉਹਨਾਂ ਕੋਲੋਂ ਕੁੱਝ ਨਹੀਂ ਲੈਣਾ।" ਨਾਗਵੇਣੀ ਦੇ ਤਿੰਨ ਵਾਰੀ ਬੁਲਾਉਣ ਤੇ ਵੀ ਸੂਰਾ ਨਹੀਂ ਸੀ ਆਇਆ। ਸੋ ਨਾਗਵੇਣੀ ਆਪ ਉਸਦੇ ਘਰ ਚਲੀ ਗਈ। "ਸੂਰੇ ਤੂੰ ਆਪਣੀ ਮਜ਼ੂਰੀ ਦੇ ਚੌਲ ਲੈ ਜਾਹ। ਸਿਲ੍ਹ ਨਾਲ ਉਹਨਾਂ ਨੂੰ ਕੀੜਾ ਲੱਗ ਜਾਏਗਾ।"

"ਅੰਮਾ ਅਜੇ ਸਾਡੇ ਕੋਲ ਚੌਲ ਹੈਗੇ ਨੇਂ। ਸਾਡੇ ਚੌਲ ਆਪਣੇ ਘਰ ਹੀ ਰਖੀ ਰਖੋ।" ਨਾਗਵੇਣੀ ਨੂੰ ਇਸ ਦਾ ਮਤਲਬ ਸਮਝ ਨਾ ਆਇਆ। "ਚੌਲ ਮੁੱਕ ਜਾਣ ਮਗਰੋਂ ਤੂੰ ਲੈਣ ਆਏਗਾ।" ਕਹਿਕੇ ਉਹ ਚਲੀ ਗਈ।

ਪਨੀਰੀ ਲਉਣ ਦਾ ਕੰਮ ਮੁੱਕ ਗਿਆ ਸੀ। ਨਾਵਗੇਣੀ ਨਿੱਤ ਦੇ ਕੰਮਾਂ ਵਿੱਚ ਰੁੱਝ ਗਈ ਜਦੋਂ ਵਿਹਲੀ ਹੁੰਦੀ ਖੇਤਾਂ ਵਿੱਚ ਜਾਕੇ ਘਾਹ ਪੁਟਦੀ ਨਹੀਂ ਤਾਂ ਗਊਆਂ ਨੂੰ ਚਰਾਉਣ ਲੈ ਜਾਂਦੀ। ਜੇ ਮੀਂਹ ਨਾ ਪੈਂਦਾ ਹੁੰਦਾ ਤਾਂ ਰਾਮ ਨੂੰ ਵੀ ਨਾਲ ਲੈ ਜਾਂਦੀ। ਰਾਮ ਵੇਖਣ ਨੂੰ ਬਹੁਤਾ ਤਕੜਾ ਨਹੀਂ ਸੀ ਲਗਦਾ, ਪਰ ਹੈਗਾ ਬੜਾ ਚੁਸਤ ਸੀ। ਉਹ ਹਰ ਵੇਲੇ ਤੋਤਲੀਆਂ ਤੋਤਲੀਆਂ ਗਲਾਂ ਕਰਦਾ ਰਹਿੰਦਾ। ਉਸਦੀਆਂ ਪਿਆਰੀਆਂ ਪਿਆਰੀਆਂ ਗਲਾਂ ਬੁਢੀਆਂ ਦਾ ਦਿਲ ਲਾਈ ਰਖਦੀਆਂ। ਉਹ ਸੁਣ ਸੁਣ ਖੁਸ਼ ਹੁੰਦੀਆਂ। ਮਾਂ ਵੀ ਉਸਨੂੰ ਨਾਲ ਲੈਕੇ ਜਾਂਦੀ ਤਾਂ ਖੁਸ਼ ਰਹਿੰਦੀ। ਜਿਸ ਦਿਨ ਮੀਂਹ ਰੁਕਿਆ ਹੁੰਦਾ ਨਾਲ ਲੈ ਜਾਂਦੀ। ਬਾਹਰ ਰੇਤ ਦੇ

ਕੰਢੇ ਤੇ ਆਉਂਦਿਆਂ ਹੀ ਪੁਛੱਦਾ "ਮਾਂ ਉਹ ਕੀ ਚਮਕਦੈ?" ਸਮੁੰਦਰ ਵਲ ਵੇਖਕੇ ਕਹਿੰਦਾ। "ਉਹ ਸਮੁੰਦਰ ਏ"। "ਸਮੁੰਦਰ ਕੀ ਹੁੰਦੈ? ਬੜਾ ਵੱਡਾ ਤਲਾਅ।" ਮਾਂ ਹੱਸਦੀ ਹੱਸਦੀ ਕਹਿੰਦੀ। "ਉਸ ਵਿੱਚ ਕਮਲ ਦੇ ਫੁਲ ਹੁੰਦੇ ਨੇ? ਮਾਂ ਮੈਂ ਵੇਖਣੇਂ ਨੇਂ।" ਮਾਂ ਜਿੰਨਾਂ ਚਿਰ ਸਮੁੰਦਰ ਕੋਲ ਲਿਜਾਕੇ ਸਮੁੰਦਰ ਨਾ ਵਿਖਾਂਦੀ ਉਸਦੀ ਜਿੱਦ ਨਾ ਮੁਕਦੀ। ਨਾਗਵੇਣੀ ਨੂੰ ਉਸਨੂੰ ਪਾਣੀ ਕੋਲ ਛਡਦਿਆਂ ਡਰ ਲੱਗਦਾ। ਪਰ ਉਸਨੂੰ ਸਮੁੰਦਰ ਵਿਚੋਂ ਰੁੜ੍ਹਦੀਆਂ ਆਉਂਦੀਆਂ, ਆਕੇ ਕੰਢਿਆਂ ਨਾਲ ਟਕਰਾਂਦੀਆਂ ਲਹਿਰਾਂ ਨੂੰ ਵੇਖਣ ਉਹਨਾਂ ਨੂੰ ਫੜਨ ਦੀ ਬੜੀ ਖਾਹਿਸ਼ ਹੁੰਦੀ—ਹਸਦੀਆਂ ਲਹਿਰਾਂ ਦੀ ਝੱਗ ਵੇਖ ਵੇਖਕੇ ਉਹ ਹੱਸਦਾ। "ਚਲ ਬੱਚੇ ਘਰ ਚਲੀਏ।" ਮਾਂ ਕਹਿੰਦੀ ਤਾਂ "ਨਹੀਂ ਇਥੇ ਹੀ ਖੇਡਣਾ ਏ।" ਜ਼ਿੱਦ ਕਰਦਾ ਚਹੁੰ ਦਿਨਾਂ ਵਿੱਚ ਇਕ ਵਾਰੀ ਉਸਨੂੰ ਸਮੁੰਦਰ ਦੇ ਕੰਢੇ ਲੈਕੇ ਆਉਣਾਂ ਪੈਂਦਾ। ਰਾਤੀਂ ਪੈਂਣ ਲਗਿਆਂ ਸਮੁੰਦਰ ਦੀ ਅਵਾਜ਼ ਸੁਣਕੇ ਕਹਿੰਦਾ "ਇਹ ਕਿਸ ਦੀ ਅਵਾਜ਼ ਏ?" "ਸਮੁੰਦਰ ਦੀ।" "ਕਿਉਂ ਸਮੁੰਦਰ ਕਿਸਨੂੰ ਵਾਜਾਂ ਮਾਰ ਰਿਹੈ। ਉਸਨੂੰ ਕੀ ਚਾਹੀਦੈ?" ਮਾਂ ਅਗੋਂ ਕਹਿੰਦੀ "ਸਮੁੰਦਰ ਕੱਲਾ ਉਦਾਸ ਹੋ ਗਿਐ ਕਹਿੰਦੈ ਰਾਮ ਸਮੁੰਦਰ ਵੇਖਣ ਆਂ।" ਉਹ ਕਿਹੜੀ ਦੂਰ ਦੀ ਯਾਤਰਾ ਸੀ। ਘਰੋਂ ਬਾਹਰ ਨਿਕਲੋ ਤਾਂ ਸੌ ਗਜ਼ ਤੇ ਸਮੁੰਦਰ ਸੀ। ਮੀਂਹ ਰੁਕਿਆ ਹੁੰਦਾ ਤਾਂ ਇਹ ਯਾਤਰਾ ਹੋ ਜਾਂਦੀ। ਰਾਮ ਲਈ ਹਰ ਵੇਲੇ ਚੋਗਾ ਚੁਗੱਣ ਵਾਸਤੇ ਬੜ੍ਹਾ ਕੁੱਝ ਸੀ। ਦਾਦੀ ਦੇ ਮੰਦਰਤੀ ਤੋਂ ਲਿਆ ਕੇ ਦਿਤੇ ਪਾਪੜ ਤੇ ਫੁਲਵੜੀਆਂ ਸਨ। ਇਕ ਪਾਪੜ ਤੱਲਕੇ ਦੇ ਦਿਉ ਤੇ ਰਾਮ ਖੁਸ਼ ਸੀ। ਬਾਕੀ ਵਕਤ ਉਹ ਦਾਦੀ ਨਾਲ ਤੇ ਸਰਸੋਤੀ ਨਾਲ ਗਲਾਂ ਮਾਰਦਾ ਰਹਿੰਦਾ।

ਮੀਂਹ ਰੁਕ ਗਏ। ਮਹਾਂਲਿਆ ਮਸਿਆ ਆ ਗਈ। ਪਿੰਡ ਵਾਲਿਆਂ ਦਾ ਸਮੁੰਦਰ ਵਿੱਚ ਨਹਾਉਣ ਦਾ ਦਿਨ ਸੀ। ਪਿਤਰਾਂ ਨੂੰ ਪਿੰਡ ਚੜ੍ਹਾਉਣ ਦਾ ਦਿਨ ਸੀ। ਸਰਸੋਤੀ ਵੀ ਸਮੁੰਦਰ ਵਿੱਚ ਜਾਕੇ ਇਸ਼ਨਾਨ ਕਰਨਾ ਚਹੁੰਦੀ ਸੀ। ਉਹ ਜਦੋਂ ਦੀ ਕਾਸ਼ੀ ਤੋਂ ਵਾਪਸ ਆਈ ਸੀ ਸਮੁੰਦਰ ਵਿੱਚ ਨਹਾਉਣ ਨਹੀਂ ਸੀ ਗਈ। ਉਸ ਲਈ ਆਪਣੇ ਆਪ ਉਥੇ ਤਕ ਤੁਰਕੇ ਜਾਣਾ ਤੇ ਸਮੁੰਦਰ ਵਿੱਚ ਚੁੱਭੀ ਮਾਰਨਾ ਸੌਖਾ ਨਹੀਂ ਸੀ। ਇਸ ਲਈ ਉਹ ਚੁਪ ਰਹੀ। ਪਰ ਅਜ ਅਚਾਨਕ ਕਹਿਣ ਲੱਗੀ "ਮੈਂ ਪਤਾ ਨਹੀਂ ਕਿੰਨੇ ਦਿਨ ਹੋਰ ਹਾਂ, ਨਾਗੂ ਇਕ ਵਾਰੀ ਸਮੁੰਦਰ ਵਿੱਚ ਨਹਾਕੇ ਆਉਣ ਤੇ ਜੀਅ ਕਰਦੇ।" "ਉਥੋਂ ਤਾਂਈ ਤੁਰਕੇ ਜਾ ਸਕੇਂਗੀ ਦਾਦੀ?" ਨਾਗਵੇਣੀ ਨੇ ਕਿਹਾ। "ਹਾਂ—ਤੁਰਿਆ ਕਿਉਂ ਨਾ ਜਾਏਗਾ। ਅਖਾਂ ਤੋਂ ਦਿਸਦਾ ਨਹੀਂ ਹੱਥ ਫੜਕੇ ਤੁਰ ਲਵਾਂਗੀ, ਤੇ ਪਾਣੀ ਵਿੱਚ ਚੁੱਭੀ ਮਾਰਕੇ ਆ ਜਾਵਾਂਗੀ। ਅਜ ਭਾਦੋਂ ਦੀ ਮਸਿਆ ਏ। ਮੇਰਾ ਮਨ ਕਹਿੰਦੈ ਕਿ ਮੈਂ ਨਹਾਵਾਂ। ਫਿਰ ਪਤਾ ਨਹੀਂ ਕਿਸੇ ਮੰਦਰ ਜਾਂ ਪੂਜਾ ਸਥਾਨ ਤੇ ਜਾ ਹੋਵੇਗਾ ਕਿ ਨਹੀਂ। ਅਜ ਜ਼ਰੂਰ ਲੈ ਚਲ।"

ਉਸ ਦਿਨ ਸਵੇਰੇ ਪਹਿਲੇ ਉਹ ਘਰ ਨਹਾਤੀ। ਘਰ ਵਿਚਲੇ ਦੇਵ ਸਥਾਨ ਤੇ ਬਿਨਾਂ ਕਿਸੇ ਦੀ ਮਦਦ ਦੇ ਗਈ। ਉਥੇ ਪੂਜਾ ਕੀਤੀ। ਫਿਰ ਸਮੁੰਦਰ ਤੇ ਜਾਣ ਲਈ ਤਿਆਰ ਹੋ ਗਈ। "ਸਤਿਆ ਅਜ ਮੈਨੂੰ ਕੌਣ ਸਮੁੰਦਰ ਤੇ ਲੈ ਜਾਵੇਗਾ? ਤੂੰ ਯਾਂ ਨਾਗਵੇਣੀ। ਤੂੰ ਹੀ ਚਲ। ਰਾਹ ਵਿੱਚ ਰੁਕ ਰੁਕਕੇ ਜਾਵਾਂਗੀ। ਨਹਾਉਣ ਵੇਲੇ ਉਪਾਧਿਆ ਦੀ ਪਤਨੀ ਮੇਰਾ ਹੱਥ ਫੜ ਲਵੇਗੀ। ਦੋਵੇਂ ਰਲਕੇ ਮੈਨੂੰ ਚੁੱਭੀ ਲੁਆ ਦਿਆ ਜੇ। ਨਾਗਵੇਣੀ ਰਾਮ ਨੂੰ ਲੈਕੇ ਘਰ ਹੀ ਰਵੇ।"

'ਰਾਮ ਘਰ ਹੀ ਰਵੇ' ਸੁਣਕੇ ਉਹ ਵੀ ਜਾਣ ਲਈ ਤਿਆਰ ਹੋ ਪਿਆ। "ਨਹੀਂ ਬੱਚੇ ਤੂੰ ਘਰ ਹੀ ਰਹਿ। ਮੇਰੇ ਨਾਲ ਘਰ ਰਹਿ। ਮੈਨੂੰ ਕੱਲੀ ਨੂੰ ਡਰ ਲਗਦੈ।" ਉਸ ਹਸਦਿਆਂ ਕਿਹਾ।

"ਉਥੇ ਦਾਦੀ ਨੂੰ ਡਰ ਲਗੇਗਾ। ਮੈਂ ਸਮੁੰਦਰ ਤੇ ਉਸ ਨਾਲ ਜਾਵਾਗਾ।" ਉਸਦੀ ਜ਼ਿੱਦ ਵੇਖ ਨਾਗਵੇਣੀ ਉਸਨੂੰ ਲੈਕੇ ਤੁਰ ਪਈ। ਸਾਰੇ ਤੁਰ ਪਏ। ਰਾਮ ਨੇ ਦਾਦੀ ਦਾ ਹੱਥ ਫੜ ਲਿਆ। "ਦਾਦੀ ਆ ਮੈਂ ਤੈਨੂੰ ਲੈ ਚਲਣਾ।" ਉਸਦੀ ਗਲ ਸੁਣ ਸਾਰੇ ਹੱਸ ਪਏ। ਸਤਿਆ ਦਾ ਹੱਥ ਫੜ ਹੋਲੀ ਹੋਲੀ ਤੁਰਦੀ ਗਈ। ਰਾਹ ਵਿੱਚ ਕਹਿਣ ਲੱਗੀ "ਸਤਿਆ ਸਭ ਯਾਦ ਆ ਰਿਹੈ। ਪਾਰੋਤੀ ਦੇ ਹੁੰਦਿਆ ਮੈਂ ਕਦੀ ਇਕ ਮਸਿਆ ਵੀ ਨਹੀ ਸੀ ਖੁੰਝਾਈ। ਸਤਿਆ ਉਹ ਮਸਿਆ ਵਾਲੇ ਦਿਨ ਹੀ ਪੂਰੀ ਹੋਈ ਸੀ ਨਾ।" ਪਾਰੋਤੀ ਨੂੰ ਯਾਦ ਕਰ ਉਸਦੀਆਂ ਅੱਖਾਂ ਭਰ ਆਈਆਂ। ਸਾਰੇ ਸਮੁੰਦਰ ਦੇ ਕੰਢੇ ਪੁੱਜ ਗਏ। ਰੇਤ ਦੇ ਕੰਢੇ ਤੇ ਸੈਂਕੜੇ ਲੋਕੀ ਕੱਠੇ ਹੋਏ ਸਨ। ਕਈਆਂ ਨੇ ਇਸ਼ਨਾਨ ਕਰ ਲਿਆ ਸੀ। ਕਈ ਕਰ ਰਹੇ ਸਨ। ਕਈ ਤਿੱਲ* ਤਰਪਣ ਚੜਾਉਨ ਵਿੱਚ ਲੱਗੇ ਹੋਏ ਸਨ। ਰਾਮ ਸਭ ਪਾਸੇ ਵੇਖ ਰਿਹਾ ਸੀ। "ਅੰਮਾ ਮੈਂ ਵੀ ਉਸ ਤਰ੍ਹਾਂ ਕਰਨੈ।" ਉਥੇ ਬਹਿਕੇ ਮਿੱਟੀ ਦੇ ਗੋਲੇ ਬਣਾ ਉਸ ਵਾ—ਉਂ ਵਾ ਕਰਕੇ ਵਡਿਆਂ ਵਾਂਗ ਪਿਤਰਾਂ ਨੂੰ ਪਿੰਡ ਚੜਾਕੇ ਮੰਤਰ ਪੜ੍ਹਨੇ ਸੁਰੂ ਕਰ ਦਿਤੇ। ਉਸਦਾ ਮੰਤਰ ਸੁਣ ਸਰਸੋਤੀ ਹੱਸ ਪਈ। "ਸਤਿਆ ਭਰਾ ਦਾ ਅਸਰ ਇਸ ਮੁੰਡੇ ਵਿੱਚ ਪੂਰਾ ਦਿਸਦਾ ਏ। ਇਹ ਬਿਲਕੁਲ ਦਾਦੇ ਤੇ ਗਿਆ ਜਾਪਦੈ। ਉਹ ਵੀ ਹੁੰਦਾ ਤਾਂ ਐਸ ਵੇਲੇ ਇਥੇ ਮੰਤਰ ਉਚਾਰਣ ਕਰਦਾ ਹੁੰਦਾ।"

ਫਿਰ ਇਸ਼ਨਾਨ ਦੀ ਤਿਆਰੀ ਹੋਈ। ਰਾਮ ਨਹਾਉਣ ਲਈ ਜ਼ਿੱਦ ਕਰਨ ਲਗ ਪਿਆ। ਅਖੀਰ ਨਾਗਵੇਣੀ ਤੇ ਸਤਿਆ ਨੇ ਉਸਨੂੰ ਬਾਹਵਾਂ ਤੋਂ ਫੜਕੇ ਪਾਣੀ ਵਿੱਚ ਟੁਭੀ ਲੁਆਈ। ਉਸਦੀਆਂ ਅਖਾਂ ਵਿੱਚ ਲੂਣਾ ਪਾਣੀ ਪੈ ਗਿਆ।

"ਨਹਾਉਣ ਦਾ ਸੁਆਦ ਆ ਗਿਆ। ਹੋਰ ਨਹਾਉਣੈ, ਹੋਰ ਨਹਾਉਣੈ।" ਰਾਮ ਨੇ ਰਜੱਕੇ ਨਹਾ ਲਿਆ। ਧੁੱਪ ਚੜਨ ਤੋਂ ਪਹਿਲਾਂ ਪਹਿਲਾਂ ਉਹ ਵਾਪਸ ਜਾਣਾ ਚਹੁੰਦੀਆਂ ਸਨ। ਤਾਂ ਕਿ ਸਰਸੋਤੀ ਥੱਕੇ ਨਾ। ਸੁੱਬਾਰਾਏ ਉਪਾਧਿਆ ਦੀ

---

*ਸੱਜੇ ਹਥ ਨਾਲ ਤਿਲ ਤੇ ਪਾਣੀ ਪਿਤਰਾ ਨੂੰ ਅਰਪਣ ਕਰਨਾ।

ਪਤਨੀ ਉੱਥੇ ਮਿਲ ਗਈ। ਉਹ ਆਪਣੀ ਇਕ ਪੁਰਾਣੀ ਸਾਥਣ ਨਾਲ ਗਲਾਂ ਕਰ ਰਹੀਂ ਸੀ। ਨਾਗਵੇਣੀ ਰਾਮ ਦਾ ਹੱਥ ਫੜੀ ਖਲੋਤੀ ਸੀ। ਸਤਿਆਭਾਮਾ ਤੇ ਉਸਨੇ ਰਲਕੇ ਸਰਸੋਤੀ ਦਾ ਹੱਥ ਫੜ ਉਸਨੂੰ ਸਮੁੰਦਰ ਵਿੱਚ ਚੁੱਭੀ ਲੁਆਈ। ਉਸ ਪਿਛੋਂ ਸਰਸੋਤੀ ਨੇ ਨਾਗਵੇਣੀ ਕੋਲੋਂ ਤਿੰਨ ਪੈਸੇ ਲੈਕੇ ਇਕ ਬ੍ਰਾਹਮਣ ਨੂੰ ਦਿਤੇ। ਫ਼ਿਰ ਉਵੇਂ ਹੀ ਸਤਿਆਭਾਮਾ ਨੇ ਵੀ ਕੀਤਾ।

"ਚਲੋ ਹੁਣ ਘਰ ਚਲੀਏ।" ਸਰਸੋਤੀ ਨੇ ਕਿਹਾ। ਧੁੱਪ ਕਾਫ਼ੀ ਤਿਖੀ ਚੜ ਪਈ ਸੀ। ਸਰਸੋਤੀ ਨੂੰ ਹੁਣ ਬੜੀ ਥਕਾਵਟ ਲੱਗ ਰਹੀ ਸੀ। ਥਾਂ ਥਾਂ ਰੁੱਕ ਰੁਕਕੇ ਉਹ ਘਰ ਪੁੱਜੀ। ਨਾਲ ਉਪਾਧਿਆ ਦੀ ਪਤਨੀ ਵੀ ਆ ਗਈ। ਘਰ ਪਹੁੰਚਦਿਆਂ ਹੀ ਸਰਸੋਤੀ ਬੋਲੀ "ਮੈਂ ਹੋਰ ਕੁੱਝ ਨਹੀਂ ਖਾਣਾ, ਮੈਨੂੰ ਥੋਹੜਾ ਜਿਹਾ ਸ਼ਰਬਤ ਦੇ ਦੇ?"

ਨਾਗਵੇਣੀ ਨੇ ਉਸਨੂੰ ਬਰਾਂਡੇ ਵਿੱਚ ਬਿਠਾਇਆ ਤੇ ਸ਼ਰਬਤ ਬਨਾਉਣ ਚਲੀ ਗਈ। "ਮੈਂ ਸ਼ਰਬਤ ਪਿਆਵਾਂਗਾ।" ਰਾਮ ਬੋਲਿਆ।

"ਠੀਕ ਏ ਬੱਚੇ।"

ਸਰਸੋਤੀ ਦੀ ਤਬੀਅਤ ਵਧੇਰੇ ਖਰਾਬ ਹੋ ਗਈ। ਉਹ ਉੱਥੇ ਹੀ ਲੰਮੀ ਪੈ ਗਈ। ਨਾਗਵੇਣੀ ਸ਼ਰਬਤ ਲੈ ਆਈ। ਰਾਮ ਦੇ ਹੱਠ ਕਰਨ ਤੇ ਉਸ ਥੋਹੜਾ ਜਿਹਾ ਸ਼ਰਬਤ ਰਾਮ ਦੇ ਹਥੋਂ ਪੀ ਲਿਆ। ਸ਼ਰਬਤ ਪੀਕੇ ਉਸਨੂੰ ਥੋਹੜੀ ਜਿਹੀ ਢਾਰਸ ਹੋਈ। "ਰਾਮ ਤੂੰ ਚੰਗਾ ਮੁੰਡਾ ਬਣੀਂ। ਆਪਣੀ ਮਾਂ ਦਾ, ਕੁਲ ਦਾ ਨਾਂ ਰੋਸ਼ਨ ਕਰੀਂ।" ਹਸਦਿਆਂ ਉਸ ਮੁੰਡੇ ਨੂੰ ਅਸੀਸਾਂ ਦਿਤੀਆਂ। ਫ਼ਿਰ ਕਹਿਣ ਲਗੀ "ਮੈਂ ਕਾਸ਼ੀ ਤੋਂ ਗੰਗਾਜਲ ਲਿਆਂਦਾ ਸੀ। ਉਹ ਚਮਚਾ ਕੁ ਮੇਰੇ ਮੂੰਹ ਵਿੱਚ ਪਾਉ।" ਸਤਿਆਭਾਮਾ ਨੇ ਪਿੱਤਲ ਦੀ ਬੋਤਲ ਲਿਆਂਦੀ, ਉਸਦਾ ਮੂੰਹ ਖੋਹਲਿਆ ਤੇ ਉਸਦੇ ਮੂੰਹ ਵਿੱਚ ਪਾਉਣ ਲਗੀ।

"ਦਾਦੀ ਮੈਂ ਗੰਗਾਜਲ ਮੂੰਹ ਵਿੱਚ ਪਵਾਂਗਾ।"

"ਤੈਨੂੰ ਹੀ ਪਉਣਾ ਚਾਹੀਦੇ ਪੁੱਤਰ" ਉਹ ਬੋਲੀ!

ਦਾਦੀ ਲਈ ਸ਼ਰਬਤ ਬਣਾਉਂਦਿਆਂ ਨਾਗਵੇਣੀ ਨੂੰ ਬੜੀ ਘਬਰਾਹਟ ਹੋ ਰਹੀ ਸੀ। ਉਹ ਘਬਰਾਕੇ ਸੂਰੇ ਦੇ ਘਰ ਗਈ ਤੇ ਉਸਦੇ ਪੁੱਤਰ ਨੂੰ ਚਾਚੇ ਨੂੰ ਬੁਲਾਓਣ ਲਈ ਈਰੋਡੀ ਭੇਜ ਦਿੱਤਾ। ਰਾਮ ਦਾਦੀ ਦੇ ਮੂੰਹ ਵਿੱਚ ਗੰਗਾ ਜਲ ਪਾਉਂਦਾ ਰਿਹਾ। ਉਪਾਧਿਆ ਦੀ ਪਤਨੀ ਨੇ ਸਰਸੋਤੀ ਦੇ ਮੂੰਹ ਵਲ ਵੇਖਿਆ ਤੇ ਡਰ ਗਈ। ਬੋਲੀ ਘਰ ਵਿੱਚ ਕੋਈ ਮਰਦ ਹੁੰਦਾ ਤਾਂ ਚੰਗਾ ਸੀ। ਸਰਸੋਤੀ ਦੀ ਤਬੀਅਤ ਠੀਕ ਨਹੀਂ ਜਾਪਦੀ।

ਸਰਸੋਤੀ ਨੂੰ ਇਹ ਗੱਲ ਸੁਣ ਗਈ, "ਸਾਡਾ ਰਾਮ ਮਰਦ ਨਹੀਂ ਭਲਾ।" ਕਹਿਕੇ ਉਹ ਹੌਲੀ ਜਿਹੀ ਹੱਸ ਪਈ।

ਉਹੀ ਉਸਦੇ ਮੂੰਹੋਂ ਨਿਕਲੀ ਉਸਦੀ ਅਖੀਰਲੀ ਗਲ ਸੀ। ਉਹ ਥੱਕ ਕੇ, ਤਕਲੀਫ਼ ਹੋਣ ਕਰਕੇ ਲੇਟ ਗਈ। ਪਲ ਵਿਚ ਹੀ ਉਸਦੇ ਪ੍ਰਾਣ ਪੰਖੇਰੂ ਉੱਡ ਗਏ। ਨਾਗਵੇਣੀ ਰੋਂਦੀ ਰੋਂਦੀ ਬੋਲੀ "ਮੈਨੂੰ ਲੱਗ ਰਿਹਾ ਸੀ। ਪਾਰੋਤੀ ਅੰਮਾ ਵੀ ਮਸਿਆ ਵਾਲੇ ਦਿਨ ਗਈ ਸੀ। ਉਹੀ ਦਾਦੀ ਨੂੰ ਬੁਲਾਕੇ ਲੈ ਗਈ ਏ।"

ਰਾਮ ਦਾਦੀ ਦੇ ਕੋਲ ਜਾਕੇ ਉਸਨੂੰ ਜਗਾਉਣ ਦੀ ਕੋਸ਼ਿਸ਼ ਕਰ ਰਿਹਾ ਸੀ। ਉਸਨੂੰ ਹਿਲਾ ਹਿਲਾਕੇ ਗਲ ਕਰਨ ਦਾ ਯਤਨ ਕਰ ਰਿਹਾ ਸੀ। ਨਾਗਵੇਣੀ ਕੋਲੋਂ ਇਹ ਸਭ ਵੇਖਿਆ ਨਾ ਗਿਆ। ਉਸਨੂੰ ਚੁਕ ਕੇ ਬਾਹਰ ਲੈ ਗਈ। ਸਤਿਆਭਾਮਾ ਨਰਾਇਣ ਨਾਲ ਗਲਾਂ ਕਰਦਿਆਂ ਬੋਲੀ "ਉਹ ਇੱਛਾ ਮਰਨੀ ਸੀ। ਜਦੋਂ ਉਸ ਚਾਹਿਆ ਮੌਤ ਆ ਗਈ। ਸਾਡੇ ਵਰਗੇ ਪਾਪੀਆਂ ਦੇ ਭਾਗਾਂ ਵਿੱਚ ਇਹ ਕਿਥੇ?"

## 20

ਨਰਾਤੇ ਆ ਗਏ। ਪਿੰਡ ਦੇ ਖੇਤ ਪਕੀਆਂ ਹੋਈਆਂ ਫ਼ਸਲਾਂ ਨਾਲ ਭਰਪੂਰ ਸਨ। ਸਮੁੰਦਰ ਦੀਆਂ ਲਹਿਰਾਂ ਦਾ ਅਥੱਰਾਪਨ ਘੱਟ ਗਿਆ ਵੇਖ ਮਛੇਰੇ ਜਾਲ ਲੈਕੇ ਸਮੁੰਦਰ ਦੇ ਕੰਢੇ ਆ ਗਏ। ਹੰਗਾਰਕੱਟੇ ਬੰਦਰਗਾਹ ਤੇ ਬਾਹਰੋਂ ਆਏ ਜਹਾਜ਼ਾਂ ਦੇ ਬਾਦਬਾਨ ਦਿਖਾਈ ਦੇਣ ਲਗੇ। ਰਾਮ ਘਰ ਬੈਠਾ ਬੈਠਾ ਅੱਕ ਗਿਆ। ਬਾਹਰ ਲਿਜਾਕੇ ਘੁਮਾਉਣ ਲਈ ਉਹ ਮਾਂ ਦੇ ਪਿੱਛੇ ਪੈ ਗਿਆ। ਚਾਰ ਪੰਜ ਦਿਨ ਦਾਦੀ ਦਾਦੀ ਕਰਕੇ ਸਰਸੋਤੀ ਨੂੰ ਯਾਦ ਕਰਦਾ ਰਿਹਾ। ਉਸਦਾ ਦਿਲ ਲਊਣ ਲਈ, ਉਸਨੂੰ ਇਹ ਗਲ ਭੁਲਾਉਣ ਲਈ ਨਾਗਵੇਣੀ ਰੋਜ਼ ਸ਼ਾਮ ਨੂੰ ਉਸਨੂੰ ਸਮੁੰਦਰ ਦੇ ਕੰਢੇ ਲੈ ਜਾਂਦੀ। ਇਕ ਦਿਨ ਉਹ ਨਾਰੀਅਲ ਦੇ ਬਾਗ ਵਿੱਚ ਗਏ। ਇਹ ਬਾਗ ਕਦੀ ਉਹਨਾਂ ਦਾ ਹੁੰਦਾ ਸੀ। ਹੁਣ ਉਸਦਾ ਮਾਲਕ ਕੋਈ ਹੋਰ ਸੀ। ਆਈਤਾ ਪੁਜਾਰੀ ਤੋਂ ਰਾਮ ਦੇ ਦਾਦੇ ਨੇ ਖਰੀਦਿਆ ਸੀ ਇਹ ਖੇਤ। ਰਾਮ ਨੂੰ ਚੁਕਕੇ ਉਹ ਉਸ ਬਾਗ ਵਿੱਚ ਚਲੀ ਗਈ। ਬਾਗ ਕੀ—ਨੰਦਨ ਬਨ ਸੀ—ਰੁਖ ਨਾਰੀਅਲਾਂ ਨਾਲ ਭਰੇ ਪਏ ਸਨ। ਉਸਨੂੰ ਯਾਦ ਆਇਆ ਇਕ ਵਾਰੀ ਉਹ ਸਤਿਆਭਾਮਾ ਨਾਲ ਇਥੇ ਆਈ ਸੀ। "ਬੱਚੇ ਇਹ ਖੇਤ ਅਜ ਤੇਰਾ ਹੋਣਾ ਸੀ। ਪਰ ਸਾਡੀ ਕਿਸਮਤ ਵਿੱਚ ਨਹੀਂ ਸੀ।" ਰਾਮ ਨੂੰ ਰੁਖਾਂ ਤੇ ਲਟਕਦੇ ਨਾਰੀਅਲ ਦਿੱਸੇ ਤਾਂ ਉਹ ਇਸ਼ਾਰਾ ਕਰਕੇ ਕਹਿਣ ਲੱਗਾ "ਔਹ ਚਾਹੀਦੇ ਨੇਂ।" "ਉਹ ਸਾਡੇ ਨਹੀਂ ਪੁੱਤਰ" ਕਹਿਕੇ ਉਸ ਰਾਮ ਨੂੰ ਚੁਪ ਕਰਾ ਦਿੱਤਾ ਤੇ ਵਾਪਸ ਘਰ ਆ ਗਈ।

ਸਰਸੋਤੀ ਦਾ ਤੇਰੁਵਾਂ ਨੇੜੇ ਸੀ। ਉਸਦੇ ਪਤੀ ਦੇ ਪਰਿਵਾਰ ਵਾਲੇ, ਸੁੱਬੀ ਦੇ ਪਰਿਵਾਰ ਵਾਲੇ ਆਏ ਤੇ ਉਹਨਾਂ ਉਸਦੇ ਕਿਰਿਆ ਕਰਮ ਦੀ ਰਸਮ ਪੂਰੀ ਕੀਤੀ। ਘਰ ਦੀ ਹਾਲਤ ਵੇਖ ਸਤਿਆਭਾਮਾ ਦੇ ਜੁਆਈ ਦੇ ਮਨ ਵਿੱਚ ਬੜਾ ਤਰਸ ਆਇਆ। "ਸਾਡੇ ਅੱਪਾ ਦੇ ਮਰਨ ਪਿਛੋਂ ਸਾਡੀ ਜਾਇਦਾਦ ਦੀਆਂ ਵੀ ਵੰਡੀਆਂ ਪੈ ਗਈਆਂ ਸਨ। ਪਰ ਜਾਇਦਾਦ ਤਿੰਨਾਂ ਭਰਾਵਾਂ ਕੋਲ ਹੀ ਸੀ। ਪਰ ਤੁਹਾਡੇ ਘਰ ਦੀ ਹਾਲਤ ਵੇਖ ਤਾਂ ਬੜਾ ਦੁੱਖ ਹੁੰਦੈ।" ਝੂਰਦਿਆਂ ਉਸ ਕਿਹਾ।"

ਕਿਰਿਆ ਕਰਮ ਤੋਂ ਮਗਰੋਂ ਸਾਰੇ ਆਪੋ ਆਪਣੇ ਘਰੀ ਚਲੇ ਗਏ। ਜਾਂਦਿਆਂ ਸਾਰੇ ਰਾਮ ਦੀ ਤਲੀ ਤੇ ਚਾਰ ਚਾਰ ਆਨੇਂ ਰਖ ਗਏ। ਰਾਮ ਕਹਿਣ ਲੱਗਾ "ਅੰਮਾ ਇਹ ਕੀ ਏ?" ਸਤਿਆਭਾਮਾ ਨੂੰ ਆਪਣੀ ਗਰੀਬੀ ਦਾ ਗਹਿਰਾ ਅਹਿਸਾਸ ਸੀ। ਬੋਲੀ "ਇਸੇ ਨਾਲ ਸਭ ਕੁਝ ਮਿਲਦਾ ਏ ਪੁਤਰ।" ਨਾਗਵੇਣੀ ਹੱਸਦੀ ਬੋਲੀ "ਕੁੱਝ ਨਹੀਂ ਬੱਚੇ ਤੈਨੂੰ ਖੇਡਣ ਲਈ ਦੇਕੇ ਗਏ ਨੇ।" "ਫ਼ਿਰ ਤੂੰ ਇਸ ਨਾਲ ਮੈਨੂੰ ਗੱਡੀ ਬਣਾ ਦੇਹ ਮਾਂ।" ਨਾਗਵੇਣੀ ਨੇ ਪੈਸੇ ਲੈਕੇ ਉਸਨੂੰ ਦਾਦੇ ਦੀ ਪਈ ਤਕਲੀ ਦੇ ਦਿਤੀ ਜਿਸ ਨਾਲ ਉਹ ਪੂਜਾ ਲਈ ਤੇ ਜਨੇਊ ਲਈ ਧਾਗੇ ਕੱਤਦਾ ਸੀ। ਰਾਮ ਉਸਨੂੰ ਲੈਕੇ ਸੰਤੁਸ਼ਟ ਹੋ ਗਿਆ ਤੇ ਖੇਡਣ ਵਿੱਚ ਲੱਗ ਗਿਆ।

ਸੂਤਕ ਤੇ ਮੌਤ ਦੇ ਆਉਣ ਨਾਲ ਨਿੱਤ ਦਾ ਖਾਣਾ ਪੀਣਾ ਕਿਤੇ ਛੁਟਦਾ ਏ? ਢਿੱਡ ਦੀ ਅੱਗ ਠੰਡੀ ਕਰਨ ਲਈ ਖੇਤਾਂ ਵਿੱਚ ਬੀਜੀਆਂ ਤੇ ਪਕੀਆਂ ਫ਼ਸਲਾ ਨੂੰ ਕਿਤੇ ਅਨਡਿਠ ਕੀਤਾ ਜਾ ਸਕਦਾ ਸੀ। ਚਾਰ ਦਿਨ ਫ਼ਸਲਾਂ ਖੇਤਾਂ ਵਿੱਚ ਰਹੀਆਂ ਤਾਂ ਕੀ ਪਤਾ ਬਦਲਾਂ ਦੇ ਰਾਜੇ ਨੂੰ ਕ੍ਰੋਧ ਆ ਜਾਏ। ਉਹ ਆਪਣੇ ਕਿਲੇ ਵਿੱਚੋਂ ਬਾਹਰ ਹੀ ਆ ਨਿਕਲੇ।

ਵਾਢੀਆ ਦਾ ਸਮਾਂ ਆ ਗਿਆ। ਸਤਿਆਭਾਮਾ ਤੇ ਨਾਗਵੇਣੀ ਨੇ ਕਦੀ ਦਾਤਰੀ ਹੱਥ ਵਿੱਚ ਫੜਕੇ ਨਹੀਂ ਸੀ ਵੇਖੀ। ਹੁਣ ਸੋਚਣ ਲਗੀਆ ਕਿ ਮਜ਼ੂਰਾਂ ਨੂੰ ਬੁਲਾਕੇ ਕੰਮ ਕਰਾ ਲਈਏ। ਨਾਲ ਉਹਨਾਂ ਨੂੰ ਵੀ ਲਗਕੇ ਕੰਮ ਕਰਨਾ ਪੈਣਾ ਸੀ। ਸੂਰੇ ਨੂੰ ਬੁਲਾਈਏ ਕਿ ਨਾਂ, ਉਸ ਪਿਛਲੀ ਮਜੂਰੀ ਵੀ ਅਜੇ ਨਹੀਂ ਸੀ ਲਈ। ਐਤਕੀਂ ਉਸਦੇ ਪੁਤਰਾਂ ਕੋਲੋਂ ਸਿਰਫ਼ ਕਟਾਈ ਦਾ ਹੀ ਕੰਮ ਕਰਵਾਈਏ, ਧਾਨ ਛੰਡਣ ਦਾ ਕੰਮ ਆਪ ਹੀ ਕਰੀਏ। ਉਹਨਾਂ ਇਹ ਸੋਚਿਆ। ਸੂਰੇ ਨੇ ਆਪਣੇ ਖੇਤਾਂ ਵਿੱਚ ਕੰਮ ਕਰਨ ਤੋਂ ਪਹਿਲਾਂ ਹੀ ਆਪਣੀ ਮਾਲਕਿਨ ਦੇ ਖੇਤਾਂ ਵਿੱਚ ਕਟਾਈ ਕਰਕੇ ਸਾਰੀ ਫ਼ਸਲ ਘਰ ਲਿਆਕੇ ਸੁਟ ਦਿਤੀ। ਸੂਰੇ ਦੇ ਪੁਤਰ ਵੱਡੇ ਵੱਡੇ ਸਨ। ਕੰਮ ਵਿੱਚ ਪਿੱਛੇ ਰਹਿਣ ਵਾਲੇ ਨਹੀਂ ਸਨ। ਨੂੰਹਾਂ ਵੀ ਹੈ ਸਨ ਪਰ ਉਹਨਾਂ ਦੇ ਬੱਚੇ ਬਹੁਤ ਛੋਟੇ ਛੋਟੇ ਸਨ। ਇਸ ਲਈ ਉਹ ਵਧੇਰੇ ਕੰਮ ਨਹੀਂ ਸਨ ਕਰ ਸਕਦੀਆਂ। ਹੁਣ ਘਰ ਆਈ ਫ਼ਸਲ ਨੂੰ ਨੂੰਹ ਸੱਸ ਨੇ ਰਲਕੇ ਪੱਥਰ ਤੇ ਕੁਟੱਕੇ ਧਾਨ ਅੱਡ ਕਰਨ ਦਾ ਕੰਮ ਆਪ ਹੀ ਕੀਤਾ। ਰਾਮ ਵੀ ਕੁਟਾਈ ਦੀ ਆਪਣੀ ਖੇਡ ਸ਼ੁਰੂ ਕਰ ਲੈਂਦਾ। ਧਾਨ ਲਿਆਕੇ ਬਰਾਂਡੇ ਵਿੱਚ ਰਖ ਦਿਤਾ। ਨਾਗਵੇਣੀ ਕਹਿਣ ਲੱਗੀ "ਪਹਿਲਾਂ ਸੂਰੇ ਦਾ ਹਿੱਸਾ ਉਸਨੂੰ ਦੇ ਦੇਈਏ।" ਕਿੰਨੇ ਬੰਦਿਆਂ ਦਾ ਕੰਮ ਹੋਇਆ, ਕਿੰਨੀ ਮਜੂਰੀ ਹੋਈ। ਹਿਸਾਬ ਕਰਕੇ ਉਸ ਲਈ ਧਾਨ ਮਿਣਕੇ ਅਲੱਗ ਰਖ ਦਿਤਾ। ਸੂਰੇ ਨੂੰ ਬੁਲਾ ਭੇਜਿਆ। ਉਸਨੂੰ ਖਿਆਲ ਨਾ ਰਿਹਾ ਕਾਹਦੇ ਲਈ ਬੁਲਾ ਭੇਜਿਐ। ਉਹ ਆ ਗਿਆ। "ਸੂਰੇ ਆਪਣੀ ਮਜੂਰੀ ਦਾ ਇਹ ਧਾਨ ਲੈ ਜਾਹ। ਜੇ ਨਾ ਲੈਕੇ ਗਿਆ ਤਾਂ ਮੁੱਕ ਜਾਏਗਾ। ਫ਼ਿਰ ਪਿਛੋਂ ਨਾ ਕਹੀਂ।" ਨਾਗਵੇਣੀ ਨੇ ਕਿਹਾ।

"ਅੰਮਾ ਇਸ ਸਾਲ ਮੈਨੂੰ ਮਜੂਰੀ ਨਹੀਂ ਚਾਹੀਦੀ ਜੇ ਚਾਰ ਆਦਮੀਆਂ ਨੇ ਤੇਰੇ ਘਰ ਕੰਮ ਕਰ ਦਿਤਾ ਤਾਂ ਕੀ ਹੋ ਗਿਆ। ਉਂਜ ਵੀ ਤਾਂ ਉਹਨਾਂ ਵਿਹਲੇ ਬੈਠੇ ਰਹਿਣਾਂ ਸੀ।" "ਸੂਰੇ ਮੈਂ ਕਿਸੇ ਦਾ ਅਹਿਸਾਨ ਲੈਣ ਲਈ ਤਿਆਰ ਨਹੀਂ। ਤੈਨੂੰ ਪਤੈ ਮੈਨੂੰ ਅੱਪਾ ਨੇ ਆਪਣੇ ਘਰ ਬੁਲਾਇਆ ਤੇ ਮੈਂ ਉਥੇ ਵੀ ਨਹੀਂ ਗਈ। ਤੂੰ ਹੁਣ ਮੈਨੂੰ ਆਪਣੇ ਅਹਿਸਾਨ ਥੱਲੇ ਦਬਾਉਣਾ ਚਹੁੰਨਾਂ ਏ।" ਇਹ ਗਲ ਕਹਿਕੇ ਉਹ ਸਿੱਧੀ ਅੰਦਰ ਚਲੀ ਗਈ।

ਸੂਰਾ ਇਹ ਗਲ ਸੁਣਕੇ ਦੁਬਿਧਾ ਵਿੱਚ ਫ਼ਸ ਗਿਆ। ਜ਼ਮੀਨ ਮਾਲਕ ਨੂੰ ਉਸਦਾ ਹਿੱਸਾ ਦੇਣ ਮਗਰੋਂ ਬਾਕੀ ਕੀ ਬਚਨਾਂ ਸੀ ਉਸਨੂੰ ਚੰਗੀ ਤਰ੍ਹਾਂ ਪਤਾ ਸੀ। ਪਰ ਨਾਗਵੇਣੀ ਦੀ ਗਲ ਵੀ ਬੜੀ ਰੁਖੀ ਜਾਪੀ। ਉਸਦਾ ਮਨ ਨਾ ਦੁਖੇ ਸੋ ਉਸ ਆਪਣੀ ਨੂੰਹ ਨੂੰ ਭੇਜਕੇ ਧਾਨ ਮੰਗਵਾ ਲਿਆ।

ਨਾਗਵੇਣੀ ਦੇ ਮਨ ਤੋਂ ਬੋਝ ਉਤਰ ਗਿਆ। ਉਸ ਧਾਨ ਮਿਨਣਾਂ ਸ਼ੁਰੂ ਕੀਤਾ। ਪੰਜਾਹ ਮੁਡੀ ਧਾਨ ਹੋਇਆ ਸੀ। ਮਾਲਕ ਦਾ ਹਿੱਸਾ ਕੱਢਣ ਮਗਰੋ ਦਸ ਮੁਡੀ ਧਾਨ ਬਚਦਾ ਸੀ। ਦਸ ਮੁਡੀ ਧਾਨ ਨਾਲ ਕਿਤੇ ਗੁਜ਼ਾਰਾ ਹੋ ਸਕਦਾ ਸੀ? ਉਸ ਨਾਲ ਕਪੜਾ ਲੱਤਾ, ਲੂਣ ਦਾਲ ਵੀ ਤਾਂ ਚਾਹੀਦੀ ਸੀ। ਇਸ ਲਈ ਉਹਨਾਂ ਅੱਧੇ ਮੁਡੀ ਖੇਤ ਵਿੱਚ ਇਕ ਹੋਰ ਫਸਲ ਬੀਜਣ ਦਾ ਸੋਚਿਆ। ਪਸੀਨਾਂ ਬਹਾਉਣ ਦੇ ਬਾਦ ਉਹਨਾਂ ਨੂੰ ਮਸਾਂ ਤਿੰਨ ਚਾਰ ਮੁਡੀ ਧਾਨ ਹੋਰ ਲਭ ਸਕਦਾ ਸੀ। ਸੋ ਉਹ ਇਸ ਕੰਮ ਵਿੱਚ ਲੱਗ ਗਈਆਂ। ਐਤਕੀਂ ਸਿਰਫ਼ ਹਲ ਵਹੁਣ ਦਾ ਕੰਮ ਸੂਰੇ ਕੋਲੋਂ ਕਰਾਕੇ, ਬਾਕੀ ਕੰਮ ਉਹਨਾਂ ਆਪ ਕਰਨ ਦਾ ਫੈਸਲਾ ਕੀਤਾ। ਪੱਟੇ ਤੇ ਲਈ ਜਮੀਨ ਤੇ ਵਾਹੀ ਕਰਨੀ ਤਾਂ ਅਤੀ ਮੁਸ਼ਕਿਲ ਕੰਮ ਸੀ। ਉਸ ਦਿਨ ਤੋਂ ਉਹਨਾ ਦਾ ਸਾਰਾ ਦਿਨ ਖੇਤਾਂ ਵਿੱਚ ਸੁਆਹ ਪਉਣ ਤੇ ਪਾਣੀ ਦੇਣ ਵਿੱਚ ਬੀਤ ਜਾਂਦਾ। ਛੋਟੀਆਂ ਛੋਟੀਆ ਪੈਲੀਆ ਵਿੱਚ ਉਹਨਾ ਸਬਜ਼ੀਆ, ਤਿਲ ਤੇ ਕੁਲਥੀ ਵੀ ਬੀਜ ਦਿਤੀ। ਧਾਨ ਕੁਟਕੇ ਚੌਲ ਬਨਾਉਣ ਦਾ ਕੰਮ, ਕਿਸੇ ਕੋਲੋਂ ਕਰਾਉਂਣ ਦੀ ਉਹਨਾ ਦੀ ਅੰਕਾਤ ਨਹੀਂ ਸੀ।

ਬਿਜਾਈ ਦਾ ਕੰਮ ਮੁੱਕਣ ਮਗਰੋਂ ਵਿਹਲ ਮਿਲਣ ਤੇ ਉਹ ਘਰ ਦੇ ਪਿਛਵਾੜੇ ਰੁਖਾਂ ਦੇ ਪੱਤੇ ਟਹਿਣੀਆਂ ਆਦਿ ਕੱਠੇ ਕਰਨ ਲਗ ਜਾਂਦੀਆਂ। ਨਾਲ ਹੀ ਨਾਲ ਧਾਨ ਉਬਾਲਕੇ ਸੁਕਾਕੇ ਉਸਨੂੰ ਕੁਟੱਣ ਦਾ ਕੰਮ ਕਰਦੀਆਂ। ਥੋਹੜਾ ਥੋਹੜਾ ਧਾਨ ਕੁਟੱਕੇ ਚਿੜਵੇ ਬਣਾਇਨ ਕੁਟਦਿਆਂ ਨਾਗਵੇਣੀ ਦੀਆਂ ਬਾਹਵਾਂ ਆਕੜ ਜਾਂਦੀਆਂ। ਉਹ ਥੱਕਕੇ ਚੂਰ ਹੋ ਜਾਂਦੀ। ਕਿੰਨੇ ਦਿਨ ਉਸਦੀਆਂ ਬਾਹਵਾਂ ਵਿੱਚ ਗਿਲਟ ਪਏ ਰਹੇ। ਪਰ ਕਿਸੇ ਤਰ੍ਹਾਂ ਦਿਨ ਤਾਂ ਕਟਣੇ ਹੀ ਸਨ? ਰਾਮ ਉਸਦੇ ਹਰ ਕੰਮ ਦੀ ਨਕਲ ਕਰਦਾ। ਉਸਨੂੰ ਵੇਖ ਨਾਗਵੇਣੀ ਨੂੰ ਆਪਣੀ ਚਿੰਤਾ ਭੁਲ ਜਾਂਦੀ ਉਹ ਰਾਮ ਬਾਰੇ ਸੋਚਣ ਲੱਗ ਪੈਂਦੀ "ਇਹ ਇਵੇਂ ਹੀ ਵੱਡਾ ਹੋਏਗਾ? ਇਹੋ ਕੰਮ ਕਰੇਗਾ?" ਸਤਿਆਭਾਮਾ ਕਹਿੰਦੀ " ਇਸਨੂੰ ਜਨੇਊ ਪੈ

ਜਾਂਦਾ ਤਾਂ ਇਹ ਕੁਲ ਦਾ ਕੰਮ ਸੰਭਾਲ ਲੈਂਦਾ। ਉਸਨੂੰ ਮੰਤਰ ਉਚਾਰਣ ਦੀ ਸਿਖਿਆ ਮਿਲ ਜਾਵੇ ਤਾਂ ਉਹ ਪੁਰੋਹਿਤ ਬਣ ਜਾਵੇ ਤੇ ਇਸ ਮਿਹਨਤ ਮੁਸ਼ਕੱਤ ਦੀ ਜ਼ਿੰਦਗੀ ਤੋਂ ਬੱਚ ਜਾਵੇ। ਚਾਵਲ ਨਾਰੀਅਲ ਆਪਣੇਂ ਆਪ ਹੀ ਘਰ ਆ ਜਾਂਦੇ ਨੇ। ਉਸਦੇ ਪਤੀ ਦੇ ਜੀਉਂਦਿਆਂ ਕਿਸੇ ਚੀਜ਼ ਦੀ ਕਦੀ ਕਮੀ ਨਹੀਂ ਸੀ ਹੋਈ। ਹੁਣ ਤਾਂ ਇਕ ਇਕ ਚੀਜ਼ ਲਈ ਉਹ ਤਰਸ ਰਹੇ ਨੇ।" "ਕੌਣ ਜਾਣੇ ਇਸਦੀ ਕਿਸਮਤ ਵਿੱਚ ਕੀ ਲਿਖਿਐ ਆਪਣੇ ਮਾਮੇ ਵਾਂਗ ਪੜ੍ਹਕੇ ਵਕੀਲ ਬਣੇਗਾ, ਯਾਂ ਦਾਦੇ ਵਾਂਗ ਪੁਰੋਹਿਤ ਯਾਂ ਸ਼ੀਨੇ ਮਈਏ ਦੇ ਪੁਤਰਾਂ ਵਾਂਗ ਹੋਟਲ ਖੋਹਲੇਗਾ। ਯਾਂ ਕੋਈ ਹੋਰ ਰਾਹ ਫੜੇਗਾ? ਕੀ ਪਤਾ ਕੱਲ ਕਿਸ ਨੇ ਵੇਖਿਆ ਏ? ਮੇਰੇ ਪਤੀ ਨੂੰ ਪੜ ਲਿਖਕੇ ਵਕੀਲ ਬਨਣ ਲਈ ਭੇਜਿਆ। ਪਰ ਉਸਨੇ ਕੀ ਕੀਤਾ। ਹੋਟਲ ਖੋਹਲਣ ਚਲਾ ਗਿਆ।" ਉਹ ਨਿਰਾਸ਼ਾਵਾਦੀ ਨਹੀਂ ਸੀ। ਪਰ ਤਦ ਵੀ ਪੁੱਤਰ ਦੇ ਭਵਿਖ ਦੀ ਅਨਿਸਚਤੱਤਾ ਬਾਰੇ ਚਿੰਤਿਤ ਸੀ।

ਘਰ ਤੇ ਖੇਤੀ ਬਾੜੀ ਦੇ ਕਠਿਨ ਕੰਮ ਕਰਦਿਆਂ ਵੀ ਨੂੰਹ ਸੱਸ ਨੇ ਰਾਮ ਨੂੰ ਅਣਗੋਲਿਆਂ ਨਹੀਂ ਸੀ ਕੀਤਾ। ਉਹ ਚਾਰ ਸਾਲਾਂ ਦਾ ਹੋਣ ਵਾਲਾ ਸੀ। ਪੰਜ ਸਾਲਾਂ ਦਾ ਹੋਣ ਤੇ ਪਿੰਡ ਦੇ ਨੇੜੇ ਹੀ ਖੁਲੇ ਸਕੂਲ ਵਿੱਚ ਉਸਨੂੰ ਦਾਖਲ ਕਰਾਉਣ ਲਈ ਉਹਨਾਂ ਸੋਚਿਆ। ਸ਼ੰਕਰ ਅਈਏ ਦਾ ਮੱਠ ਇਹ ਸਕੂਲ ਖੁਲਣ ਤੇ ਬੰਦ ਹੋ ਗਿਆ ਸੀ। ਸ਼ੰਕਰ ਅਈਆ ਥੋਹੜੀ ਬਹੁਤੀ ਖੇਤੀ ਬਾੜੀ ਕਰਦਾ ਤੇ ਜੋ ਵਕਤ ਮਿਲਦਾ ਉਸ ਵਿੱਚ ਯਕਸ਼ਗਾਨ ਦੇ ਅਰਥ ਸਮਝਾਉਂਦਾ ਯਾਂ ਆਪਣੀ ਵਡਿਆਈ ਕਰਦਾ। ਪਰ ਰਾਮ ਅਜੇ ਖੇਡਣ ਵਿੱਚ ਮਸਤ ਰਹਿੰਦਾ ਸੀ। ਉਸਨੂੰ ਸਮੁੰਦਰ ਵੇਖਣਾ, ਮੈਦਾਨ ਵਿੱਚ ਘੁੰਮਣਾਂ, ਨਾਲ ਦੇ ਪਿੰਡ ਯਾਤਰਾਂ ਵੇਖਣ ਜਾਣਾ ਬਹੁਤ ਪਸੰਦ ਸੀ। ਸਮੁੰਦਰ ਵਿੱਚੋਂ ਨਿਕਲੇ ਘੋਗੇ, ਸਿੱਪੀਆਂ, ਹੋਨੇਂ ਰੁਖਾਂ ਦੇ ਬੀਅ ਉੱਸਦੇ ਖਿਡੌਣੇ ਸਨ। ਪਿੰਡ ਦੇ ਮਛੇਰੇ ਮੈਦਾਨ ਵਿੱਚ ਨੌਟੰਕੀਆਂ ਖੇਡਦੇ। ਨਾਲ ਦੇ ਪਿੰਡੋ ਗਾਉਣ ਵਾਲਿਆਂ ਨੂੰ ਬੁਲਾਉਂਦੇ। ਜਿਉਂ ਹੀ ਢੋਲ ਦੀ ਅਵਾਜ਼ ਸੁਣਾਈ ਦਿੰਦੀ। ਰਾਮ ਮਾਂ ਦੇ ਪਿੱਛੇ ਪੈ ਜਾਂਦਾ, ਉੱਥੇ ਲੈਕੇ ਜਾਣ ਲਈ ਕਹਿੰਦਾ। ਉਹ ਉਸਨੂੰ ਸਵੇਰੇ ਲੈਕੇ ਜਾਣ ਲਈ ਕਹਿਕੇ ਸੁਆ ਦਿੰਦੀ।

ਇਕ ਦਿਨ ਸਵੇਰੇ ਸਤਿਆ ਉਸਨੂੰ ਯਕਸ਼ਗਾਨ ਦਿਖਾਉਣ ਲਈ ਲੈ ਗਈ। ਰਾਮ ਅੱਗੇ ਜਾਣ ਲਈ ਜ਼ਿੱਦ ਕਰਨ ਲੱਗਾ। ਸਤਿਆਭਾਮਾ ਕਹਿਣ ਲੱਗੀ "ਅਗੇ ਬੜੀ ਭੀੜ ਏ ਨਾਲੇ ਨੀਂਵੀ ਜਾਤੀ ਵਾਲੇ ਉਥੇ ਬੈਠੇ ਹੋਏ ਨੇਂ। ਇਥੇ ਹੀ ਠੀਕ ਏ।" ਅਖੀਰ ਜਦੋਂ ਭੀੜ ਘਟ ਗਈ ਤਾਂ ਉਸਨੂੰ ਪਿਛਲੇ ਪਾਸੇ ਕਲਾਕਾਰਾਂ ਦੇ ਤਿਆਰ ਹੋਣ ਵਾਲੀ ਥਾਂ ਤੇ ਲੈ ਗਈ ਤੇ ਕਹਿਣ ਲੱਗੀ "ਵੇਖ ਰਾਮ ਔਹ ਭੀਮ ਏ, ਇਹ ਰਾਵਣ ਏ ਔਹ ਕੋਈ ਹੋਰ ਏ।" ਘਰ ਆਉਂਦਿਆਂ ਹੀ ਰਾਮ ਭਾਂਡੇ ਖੜਕਾਂਦਾ, ਉੱਚੀ ਉੱਚੀ ਬੋਲਦਾ। ਕਲਾਕਾਰਾਂ ਦੀਆਂ ਨਕਲਾਂ ਲਉਂਦਾ। ਸਾਰਾ ਵਿਹੜਾ ਸਿਰ ਤੇ ਚੁੱਕ ਲੈਂਦਾ। ਜੇ ਸਤਿਆ ਕਹਿੰਦੀ "ਨਾ ਕਰ ਬੱਚੇ ਤੂੰ ਨੌਟੰਕੀ

ਵਾਲਾ ਤਾਂ ਨਹੀਂ।" ਤਾਂ ਉਹ ਕਹਿੰਦਾ "ਮੈਂ ਉਪਰਾਲੀ ਸ਼ੇਸ਼ਾ ਆਂ, ਮੈਂ ਰਾਵਣ ਬਣਿਆਂ, ਮੈਂ ਪਾਂਡੇਸ਼ਵਰ ਪੱਟਨਾ ਮੈ ਅਰਜੁਨ ਹਾਂ।" ਉਸਨੂੰ ਸਾਰੇ ਕਲਾਕਾਰਾਂ ਦੀ ਪਛਾਣ ਸੀ। ਤੇ ਨਾਲੇ ਜਿਹੜੀਆਂ ਭੂਮਿਕਾਵਾਂ ਉਹ ਅਦਾ ਕਰ ਰਹੇ ਸਨ।

ਇਕ ਦਿਨ ਸਵੇਰੇ ਸਵੇਰੇ ਸਤਿਆਭਾਮਾ ਉਸਨੂੰ ਅਰਮਾ ਮੰਦਰ ਕੋਲ ਇਕ ਨਾਟਕ ਵਖਾਉਣ ਲੈ ਗਈ। ਰਾਮ ਬੜਾ ਖੁਸ਼ ਸੀ। ਕਿਉਂਕਿ ਉਹ ਸਟੇਜ ਦੇ ਬਿਲਕੁਲ ਕੋਲ ਬੈਠਾ ਹੋਇਆ ਸੀ ਤੇ ਸਭ ਕੁੱਝ ਨੇੜਿਉਂ ਵੇਖ ਰਿਹਾ ਸੀ। ਦਾਦੀ ਦੀ ਝੋਲੀ ਵਿੱਚ ਬੈਠਾ ਉਹ ਖੁਸੀ ਤੇ ਉਤਸੁਕਤਾ ਨਾਲ ਉਛੱਲ ਰਿਹਾ ਸੀ। ਉਸਦੇ ਉਤਸਾਹ ਨੇ ਸਤਿਆਭਾਮਾ ਵਿੱਚ ਵੀ ਜੋਸ਼ ਭਰ ਦਿਤਾ।

ਘਰ ਵਾਪਸ ਜਾਂਦਿਆਂ ਸਤਿਆਭਾਮਾ ਨੂੰ ਲੱਗਾ ਕਿ ਉਸਦਾ ਸਿਰ ਸਾਰਾ ਤ੍ਰੇਲ ਨਾਲ ਭਿੱਜਾ ਪਿਆ ਸੀ। ਉਹ ਡਰ ਗਈ ਕਿਤੇ ਉਸਨੂੰ ਜ਼ੁਕਾਮ ਹੀ ਨਾ ਹੋ ਜਾਵੇ। ਉਸਨੂੰ ਇਕ ਦਮ ਪੁਰਾਣੀ ਘਟਨਾਂ ਯਾਦ ਆ ਗਈ। ਕਿੰਨੇ ਸਾਲ ਪਹਿਲਾਂ ਦੀ ਗਲ ਸੀ। ਲੱਛਾ ਉਦੋਂ ਛੋਟਾ ਜਿਹਾ ਹੁੰਦਾ ਸੀ। ਪਾਰੋਤੀ ਉਸਨੂੰ ਸਵੇਰੇ ਸਵੇਰੇ ਖੇਤਾਂ ਵਿੱਚ ਲੈ ਗਈ ਸੀ। ਲੱਛੇ ਨੂੰ ਬੁਖਾਰ ਚੜ ਗਿਆ ਤੇ ਉਹ ਕਿੰਨੀ ਘਬਰਾਈ ਸੀ। ਉਸ ਪਾਰੋਤੀ ਨੂੰ ਕਿੰਨੀਆਂ ਚੰਗੀਆਂ ਮੰਦੀਆਂ ਸੁਣਾਈਆਂ ਸਨ। ਪਾਰੋਤੀ ਰੋ ਪਈ ਸੀ। ਉਹ ਘਰ ਆਈ ਤਾਂ ਉਸਦੀਆਂ ਅੱਖਾਂ ਹੰਝੂਆਂ ਨਾਲ ਡਬਡਬਾਈਆਂ ਹੋਈਆਂ ਸਨ। ਰਾਮ ਉਸਦੇ ਮੋਢੇ ਤੇ ਸਿਰ ਰਖਕੇ ਕਦੋਂ ਸੌਂ ਗਿਆ ਸੀ ਉਸਨੂੰ ਪਤਾ ਹੀ ਨਹੀਂ ਸੀ ਲੱਗਾ। ਘਰ ਪਹੁੰਚਣ ਤਾਂਈ ਉਸਦਾ ਚਿਹਰਾ ਉੱਤਰ ਗਿਆ ਸੀ। ਅਗੋਂ ਨਾਗਵੇਣੀ ਮਿਲੀ, "ਅੰਮਾ ਰਾਮ ਸੌਂ ਗਿਐ? ਖੇਡ ਵੇਖ ਆਇਐ? ਨਾਟਕ ਵੇਖਕੇ ਤਾਂ ਇਹ ਸਭ ਕੁੱਝ ਭੁਲ ਜਾਂਦਾ ਏਂ।"

ਸਤਿਆਭਾਮਾ ਨੇ ਅਪਰਾਧੀਆਂ ਵਾਂਗ ਕਿਹਾ "ਨਾਗੂ ਤੂੰ ਪਤਾ ਨਹੀਂ ਕੀ ਆਖੇਂਗੀਂ, ਇਹ ਤ੍ਰੇਲ ਵਿੱਚ ਭਿੱਜ ਗਿਐ—ਮੇਰੀ ਅਕਲ ਨੂੰ ਪਤਾ ਨਹੀਂ ਕੀ ਹੋ ਗਿਆ?" "ਕੀ ਹੋ ਗਿਆ ਜੇ ਥੋਹੜੀ ਜਿਹੀ ਤ੍ਰੇਲ ਨਾਲ ਭਿੱਜ ਗਿਆ, ਇਸ ਕਰਕੇ ਐਨੀ ਘਬਰਾਹਟ ਹੋ ਰਹੀ ਏ।" ਕਹਿਕੇ ਉਸ ਰਾਮ ਨੂੰ ਫੜਿਆ। "ਨਹੀਂ ਮੈਂ ਡਰਨੀਂ ਆਂ ਕਿਤੇ ਬੁਖਾਰ ਨਾ ਚੜ ਜਾਵੇ।" ਸਤਿਆਭਾਮਾ ਬੋਲੀ। "ਨਹੀਂ ਬੁਖਾਰ ਨਹੀਂ ਚੜਦਾ, ਕੁੱਝ ਵੀ ਨਹੀਂ ਹੁੰਦਾ।" ਨਾਗਵੇਣੀ ਨੇ ਅਗੋਂ ਕਿੱਹਾ।

ਸਤਿਆਭਾਮਾ ਨੇ ਪੁਰਾਣੀ ਗਲ ਸੁਣਾਈ। "ਪਾਰੋਤੀ ਅੰਮਾ ਤੇ ਉਹ ਤਾਂ ਮੇਰੇ ਖਿਆਲ ਵਿੱਚ ਜੋੜੇ ਸਨ।" ਨਾਗਵੇਣੀ ਨੇ ਕਿਹਾ। ਰਾਮ ਨੂੰ ਮਾਂ ਨੇ ਚਟਾਈ ਤੇ ਲਿਟਾ ਦਿਤਾ। ਦੋਵੇਂ ਘਰ ਦੇ ਕੰਮਾਂ ਵਿੱਚ ਲੱਗ ਗਈਆਂ। ਕੰਮ ਵਿੱਚ ਲਗੀਆਂ ਨੂੰ ਉਸਨੂੰ ਜਗਾਉਣ ਦਾ ਖਿਆਲ ਹੀ ਨਾ ਆਇਆ। ਨਾਗਵੇਣੀ ਡੰਗਰਾਂ ਦੇ ਕੋਠੇ ਵਿੱਚ ਕੰਮ ਮੁਕਾਕੇ, ਨਹਾਕੇ ਆਈ ਤਾਂ ਰਸੋਈ ਵਿੱਚ ਜਾਣ ਤੋਂ ਪਹਿਲਾਂ ਉੱਸ ਬੱਚੇ ਦੇ ਮੱਥੇ ਤੇ ਹੱਥ ਫ਼ੇਰਿਆ ਤਾਂ ਗਰਮ ਲੱਗਾ। ਪਿੰਡੇ ਤੇ ਹੱਥ ਫ਼ੇਰਿਆ ਤਾਂ ਪਿੰਡਾ ਵੀ ਗਰਮ ਸੀ। ਉਹ ਹੈਰਾਨ ਹੋ ਗਈ। ਸੱਸ ਦੀ ਗਲ ਸੁਣਕੇ ਉਸਨੂੰ ਵੀ

ਵਹਿਮ ਹੋ ਗਿਆ ਸੀ। ਪਰ ਉਹ ਬੋਲੀ ਕੁਝ ਨਾ। ਚੂਲ੍ਹਾ ਬਾਲਕੇ ਉਸ ਪਾਣੀ ਉਬਲਣਾਂ ਰਖਿਆ। "ਲਗਦੈ ਇਸ ਨੂੰ ਠੰਡ ਲੱਗ ਗਈ ਏ ਯਾਂ ਕਿਸੇ ਦੀ ਨਜ਼ਰ ਲੱਗ ਗਈ ਏ।" ਇਕ ਕੜਛੀ ਲੈਕੇ ਉਸਦਾ ਸਿਰਾ ਚੂਲ੍ਹੇ ਵਿੱਚ ਚੰਗੀ ਤਰ੍ਹਾਂ ਲਾਲ ਸੁਰਖ ਕਰਕੇ ਰਾਮ ਦੇ ਮੂੰਹ ਦੇ ਨੇੜੇ ਲਿਆਂਦਾ ਤੇ ਫ਼ਿਰ ਪਾਣੀ ਵਿੱਚ ਪਾ ਦਿਤਾ। ਸ਼ੂ ਸ਼ੂ ਦੀ ਅਵਾਜ਼ ਆਈ ਤੇ ਪਾਣੀ ਵਿੱਚੋਂ ਭਾਫ਼ ਨਿਕਲਣੀ ਸ਼ੁਰੂ ਹੋ ਗਈ। ਅਵਾਜ਼ ਸੁਣਕੇ ਰਾਮ ਨੇ ਅੱਖਾਂ ਖੋਹਲ ਲਈਆਂ। "ਅੰਮਾਂ ਕੀ ਕਰ ਰਹੀ ਏਂ? ਰਾਮ ਨੇ ਪੁਛਿਆ।

"ਪੁੱਤਰ ਨਜ਼ਰ ਉਤਾਰ ਰਹੀ ਆਂ।"

"ਨਜ਼ਰ ਕੀ ਹੁੰਦੀ ਏ?"

"ਬਾਦ ਵਿੱਚ ਦਸਾਂਗੀ। ਤੈਨੂੰ ਬੁਖਾਰ ਚੜ੍ਹਿਐ, ਹੁਣ ਤੂੰ ਸੌਂ ਜਾ ਤੇ ਉਹ ਅੰਦਰ ਜਾਕੇ ਲੂਣ ਤੇ ਕਾਲੀਆਂ ਮਰਚਾਂ ਲੈ ਆਈ। ਰਾਮ ਤੋਂ ਵਾਰਕੇ ਉਸ ਚੂਲ੍ਹੇ ਵਿੱਚ ਸੁੱਟ ਦਿਤੀਆਂ। ਚੌਲਾਂ ਲਈ ਪਾਣੀ ਉਬਲਣਾਂ ਰਖ ਸੱਸ ਨੂੰ ਦਸੇ ਬਗੈਰ ਉਹ ਉਪਾਧਿਆ ਦੇ ਘਰ ਸੰਭਾਰ ਦੇ ਪੱਤੇ ਲੈਣ ਲਈ ਚਲੀ ਗਈ। ਪਤਿਆਂ ਦਾ ਰੱਸ ਠੰਡ ਲਈ ਚੰਗਾ ਸਮਝਿਆ ਜਾਂਦਾ ਸੀ।

ਉਹ ਗਈ ਤਾਂ ਪਿਛੋਂ ਰਾਮ ਜਾਗ ਪਿਆ ਤੇ "ਅੰਮਾਂ" ਕਰਕੇ ਵਾਜਾਂ ਮਾਰਨ ਲੱਗ ਪਿਆ। ਅਗੋਂ ਕੋਈ ਜੁਆਬ ਨਾ ਮਿਲਿਆਂ ਤਾਂ ਫਿਰ ਚੀਕਿਆ "ਅੰਮਾ ਭੁਖ ਲੱਗੀ ਏ। ਸਤਿਆਭਾਮਾ ਨੇ ਉਸਦੀ ਚੀਕ ਸੁਣੀ ਤਾਂ ਭੱਜੀ ਆਈ। ਉਸਦਾ ਭਖਦਾ ਮੂੰਹ ਵੇਖਕੇ ਸਤਿਆਭਾਮਾ ਦਾ ਕਲੇਜਾ ਮੂੰਹ ਨੂੰ ਆਇਆ। ਕੋਲ ਹੋਕੇ ਉਸ ਰਾਮ ਦੇ ਪਿੰਡੇ ਨੂੰ ਹੱਥ ਲਾਇਆ ਤੇ ਝੱਟ ਹੀ ਹੱਥ ਪਿਛਾਂਹ ਖਿੱਚ ਲਿਆ। ਮੈਂ ਜਿਸ ਗਲ ਤੋਂ ਡਰਦੀ ਸਾਂ ਉਹੋ ਹੋਈ। ਉਸ ਬੁਲ੍ਹ ਟੁਕੱਣੇ ਸ਼ੁਰੂ ਕਰ ਦਿਤੇ। ਦਿਲ ਧੱਕ ਧੱਕ ਕਰਨ ਲਗ ਪਿਆ। ਚਿਹਰੇ ਤੇ ਚਿੰਤਾ ਦੀਆ ਰੇਖਾਵਾਂ ਛਾ ਗਈਆਂ। "ਦਾਦੀ, ਅੰਮਾ ਕਿਥੇ ਏ? ਭੁਖ ਲਗੀ ਏ।" ਰਾਮ ਕਹਿਣ ਲੱਗਾ। ਰਾਮ ਨੂੰ ਚੁੱਕਕੇ ਉਹ ਚੂਲੇ ਦੇ ਕੋਲ ਆ ਗਈ। ਪਾਣੀ ਉਬਲ ਰਿਹਾ ਸੀ ਤੇ ਚੌਲਾਂ ਦਾ ਇਕ ਇਕ ਦਾਣਾ ਉਛੱਲ ਰਿਹਾ ਸੀ। "ਚੌਲ ਉਬਲ ਜਾਂਦੇ ਨੇ ਤਾਂ ਮੈਂ ਤੈਨੂੰ ਗੰਜੀ ਪੀਣ ਲਈ ਦਿੰਦੀ ਆਂ।"

ਸਤਿਆਭਾਮਾ ਦਾ ਸਾਰਾ ਧੀਰਜ ਮੁੱਕ ਗਿਆ। ਉਸ ਇਕ ਦਮ ਰੋਣਾਂ ਸ਼ੁਰੂ ਕਰ ਦਿਤਾ। "ਦਾਦੀ, ਕਿਉਂ ਰੋ ਰਹੀ ਏ।" ਉਸਨੂੰ ਰੋਂਦਿਆਂ ਵੇਖਕੇ ਰਾਮ ਨੇ ਪੁਛਿਆ। ਦਾਦੀ ਦੇ ਮੂੰਹੋ ਗਲ ਨਹੀਂ ਸੀ ਨਿਕਲ ਰਹੀ। ਏਨੇਂ ਚਿਰ ਨੂੰ ਨਾਗਵੇਣੀ ਉਥੇ ਪੁੱਜ ਗਈ। ਉਸਦੇ ਹੱਥ ਵਿੱਚ ਸੰਭਾਹ ਦੇ ਪੱਤੇ ਸਨ। ਉਸਦੀ ਨਜਰ ਬੁਲ ਕੱਢ ਰੋਂਦੀ ਸੱਸ ਤੇ ਪਈ। "ਅੰਮਾ ਤੈਨੂੰ ਕੀ ਹੋ ਗਿਐ, ਜੇ ਮਾੜਾ ਜਿਹਾ ਪਿੰਡਾ ਗਰਮ ਹੋ ਗਿਆ ਤਾਂ ਕੀ ਹੋ ਗਿਆ। ਮੈਂ ਉਸਦੀ ਨਜ਼ਰ ਉਤਾਰ

ਦਿਤੀ ਏ। ਵੇਖ ਸੰਭਾਰ ਦੇ ਪੱਤੇ ਲੈ ਆਈ ਆਂ ਉਬਾਲਕੇ ਉਹਨਾਂ ਰੱਸ ਮੱਥੇ ਤੇ ਲਾਵਾਂਗੀ ਤੇ ਬੁਖਾਰ ਠੀਕ ਹੋ ਜਾਵੇਗਾ।"

"ਅੰਮਾ, ਦਾਦੀ ਕਿਉਂ ਰੋ ਰਹੀ ਏ।" ਰਾਮ ਨੇ ਪੁਛਿਆ। "ਦਾਦੀ ਦੀ ਅੱਖ ਵਿਚ ਕੋਈ ਕੱਖ ਪੈ ਗਿਐ।" ਨਾਗਵੇਣੀ ਨੇ ਰਾਮ ਨੂੰ ਜੁਆਬ ਦਿਤਾ।

ਦੇਖ ਅੰਮਾ ਤੂੰ ਤਾਂ ਬਚਿਆਂ ਤੋਂ ਵੀ ਵੱਧ ਗਈ ਏ।" "ਨਹੀਂ ਬੱਚੀ ਮੇਰੇ ਪਿਛਲੇ ਕਰਮ ਮੇਰੇ ਅੱਗੇ ਆ ਰਹੇ ਨੇ।" ਸਤਿਆਭਾਮਾ ਬੋਲੀ।

ਨਾਗਵੇਣੀ ਨੇ ਰਾਮ ਨੂੰ ਚੁਕਕੇ ਚੁਲੇ ਕੋਲ ਬੈਠੀ ਦਾਦੀ ਕੋਲ ਲੈ ਆਂਦਾ। "ਬੇਟਾ ਗੰਜੀ ਬਣ ਚੱਲੀ ਏ, ਠੰਡੀ ਕਰਕੇ ਦੇਣੀ ਆਂ।" ਮਾਂ ਨੇ ਚੌਲਾਂ ਦਾ ਪਾਣੀ ਕਢਿਆ। ਫਿਰ ਉਸੇ ਪਾਣੀ ਵਿੱਚ ਥੋਹੜੇ ਚਾਵਲ ਪਾਕੇ ਹੋਰ ਉਬਾਲਕੇ ਗੰਜੀ ਬਣਾਕੇ ਉਸਨੂੰ ਅਚਾਰ ਦੇ ਰੱਸ ਨਾਲ ਖੁਆ ਦਿਤੀ। ਘਰ ਵਿੱਚ ਅਚਾਰ ਨਹੀਂ ਸੀ। ਦੁੱਧ ਦਹੀਂ ਦਾ ਨਾਂ ਨਹੀਂ ਸੀ। ਮਿਠੀਆਂ ਗਲਾਂ ਨਾਲ ਹੀ ਉਸ ਬੱਚੇ ਦਾ ਖਾਣਾ ਸੁਆਦ ਬਣਾਇਆ। ਖਾਣਾ ਖਾਕੇ ਕਹਿਣ ਲਗਾ "ਅੰਮਾ ਮੈਂ ਤੇਰੀ ਝੋਲੀ ਵਿਚ ਸੌਣੇਂ। ਨਾਗਵੇਣੀ ਨੇ ਉਸਨੂੰ ਝੋਲੀ ਵਿੱਚ ਲੈ ਲਿਆ। ਰਾਮ ਨੂੰ ਇਕ ਦਿਨ ਪਹਿਲਾਂ ਵੇਖੇ ਨਾਟਕ ਦਾ ਖਿਆਲ ਆਇਆ ਤੇ ਕਹਿਣ ਲੱਗਾ "ਅੰਮਾ ਕਲ ਬੰਡੀ ਭੀਮ ਨੇ ਢੇਰ ਸਾਰੀਆਂ ਫੁੱਲੀਆਂ ਖਾਧੀਆਂ ਸਨ ਮੈਂ ਵੀ ਖਾਣੀਆਂ ਨੇ।" "ਪੁੱਤਰ ਸਾਲਿਗਰਾਮ ਦੀ ਜਾਤਰਾ ਨੇੜੇ ਆ ਰਹੀ ਏ। ਅਠ ਕੁ ਦਿਨ ਰਹਿ ਗਏ ਨੇ। ਉਥੇ ਜਾਵਾਂਗੇ ਤੇ ਤੈਨੂੰ ਫਲੀਆਂ ਲੈ ਦਿਆਂਗੇ। ਮਾਂ ਪੁੱਤਰ ਗਲਾਂ ਕਰਦੇ ਰਹੇ। ਥੱਕਕੇ ਬੱਚਾ ਸੌਂ ਗਿਆ। ਉਸਨੂੰ ਚਟਾਈ ਤੇ ਲਿਟਾਕੇ ਉਸਦੇ ਉਪਰ ਨਾਗਵੇਣੀ ਨੇ ਇਕ ਪੁਰਾਣੀ ਸਾਹੜੀ ਵਲ੍ਹੇਟਕੇ ਪਾ ਦਿਤੀ।

ਚੌਲ ਤਾਂ ਉਬੱਲ ਗਏ ਸਨ। ਚੌਲ ਕਾਹਦੇ ਨਾਲ ਖਾਈਏ। ਨਾਗਵੇਣੀ ਸੋਚਣ ਲੱਗੀ। ਕੋਈ ਸਬਜ਼ੀ ਨਹੀਂ ਸੀ ਦਿਸ ਰਹੀ। ਥੋਹੜੀ ਜਿਹੀ ਇਮਲੀ ਪਾਣੀ ਵਿੱਚ ਭਿਉਕੇ ਉਬਾਲਕੇ ਉਸ ਵਿੱਚ ਲੂਣ ਤੇ ਮਰਚਾਂ ਪਾ ਦਿਤੀਆਂ ਤੇ ਸੱਸ ਨੂੰ ਉਡੀਕਣ ਲੱਗੀ। "ਅੰਮਾਂ ਨਹ ਲਿਐ।" ਸੱਸ ਨੇ ਉਸ ਦਿਨ ਹੰਝੂਆਂ ਨਾਲ ਨਹਾ ਲਿਆ ਸੀ। ਉਹ ਨਹਾਕੇ ਆ ਗਈ। ਦੋਵੇਂ ਖਾਣ ਬਹਿ ਗਈਆਂ। ਨਾਗਵੇਣੀ ਨੇ ਸੱਸ ਵਲ ਵੇਖਿਆ। ਹਰ ਗਰਾਹੀ ਉਸਦੇ ਸੰਘ ਵਿੱਚ ਅੜਦੀ ਜਾਪਦੀ ਸੀ। ਨਾਗਵੇਣੀ ਨੂੰ ਗੁੱਸਾ ਆ ਗਿਆ "ਅੰਮਾਂ ਤੂੰ ਪਾਗਲ ਹੋ ਗਈ ਏਂ। ਮੇਰੇ ਬੱਚੇ ਨੂੰ ਕੁੱਝ ਨਹੀਂ ਹੁੰਦਾ। ਵੱਡੀ ਦਾਦੀ ਨੇ ਉਸਨੂੰ ਅਸ਼ੀਰਵਾਦ ਦਿੱਤੀ ਹੋਈ ਏ। ਉਸਦੀਆਂ ਅਸੀਸ਼ਾਂ ਉਸਦੇ ਨਾਲ ਨੇਂ। ਕੁੱਝ ਨਹੀਂ ਹੋਣ ਲੱਗਾ। ਤੂੰ ਅਰਾਮ ਨਾਲ ਰੋਟੀ ਖਾਹ।" ਨਾਗਵੇਣੀ ਬੋਲੀ।

ਖਾਣਾ ਖਾਧਾ ਗਿਆ। ਉਹ ਸਾਰਾ ਦਿਨ ਸਤਿਆਭਾਮਾ ਰਾਮ ਕੋਲੋਂ ਨਾ ਹਿੱਲੀ। ਉਸਦੇ ਸਿਰਹਾਣੇ ਹੀ ਬੈਠੀ ਰਹੀ। ਸ਼ਾਮੀ ਬੱਚੇ ਨੂੰ ਪਸੀਨਾ ਆਇਆ ਤਾਂ

ਸਤਿਆਭਾਮਾ ਦੀ ਜਾਨ ਵਿੱਚ ਜਾਨ ਆਈ। "ਸ਼ੁਕਰ ਏ ਤੇਰਾ ਭਗਵਾਨ" ਖੁਸ਼ੀ ਨਾਲ ਉਸਦੇ ਮੂੰਹੋ ਨਿਕਲਿਆ।

ਅਗਲੇ ਸੋਮਵਾਰ ਸਾਲਿਗਰਾਮ ਦੀ ਜਾਤਰਾ ਸੀ। ਉਹਨਾਂ ਦੇ ਕੁਲਦੇਵ ਦਾ ਸਥਾਨ। ਜਦੋਂ ਉਹ ਗਰਭਵਤੀ ਸੀ ਤਾਂ ਪਤੀ ਨਾਲ ਉਥੇ ਗਈ ਸੀ। ਸਭ ਯਾਦ ਆਇਆ ਨਾਲ ਹੀ ਬੱਚੇ ਨੂੰ ਫੁਲੀਆ ਲੈਕੇ ਦੇਣ ਦੀ ਚਾਹ ਵੀ ਮਨ ਵਿੱਚ ਉੱਠੀ। ਪੁਤਰ ਨੂੰ ਲਾਰਾ ਤਾਂ ਲਾ ਦਿਤਾ ਸੀ, ਹਣ ਉਸਨੂੰ ਲਿਜਾਕੇ ਫੁਲੀਆਂ ਲੈਕੇ ਦੇਣੀਆਂ ਪੈਣੀਆਂ ਸਨ। ਜਾਤਰਾ ਤੇ ਕਿਵੇਂ ਐਵੇਂ ਜਾਇਆ ਜਾ ਸਕਦੈ? ਨਕਦ ਤਾਂ ਇਕ ਪੈਸਾ ਵੀ ਉਹਨਾਂ ਕੋਲ ਨਹੀਂ ਸੀ। ਚੜ੍ਹਾਵੇ ਲਈ ਨਾਰੀਅਲ, ਕੇਲੇ ਖਰੀਦਣ ਲਈ ਫਿਰ ਫੁਲੀਆਂ ਲੈਣ ਲਈ ਇਕ ਆਨਾ ਕਾਫ਼ੀ ਸੀ—ਪਰ ਆਨਾਂ ਕਿਥੋਂ ਆਵੇ? ਨਾਗਵੇਣੀ ਨੇ ਸੱਸ ਨਾਲ ਇਸ ਬਾਰੇ ਗਲ ਕੀਤੀ। ਉਹ ਵੀ ਆਖਣ ਲੱਗੀ ਕਿ ਉਸ ਮੰਨਤ ਮੰਨੀ ਸੀ ਕਿ ਬੁਖਾਰ ਉਤਰਨ ਤੇ ਨਾਰੀਅਲ ਤੇ ਫ਼ਲ ਭਗਵਾਨ ਨੂੰ ਚੜਾਏਂਗੀ। "ਭਗਵਾਨ ਨੇ ਮੇਰੀ ਸੁਣ ਲਈ। ਅਸੀਂ ਜਾਤਰਾ ਤੇ ਜਾਵਾਂਗੇ। ਇਕ ਸੇਰ ਚੌਲ ਵੇਚਕੇ ਸਾਰਾ ਖਰਚ ਪੂਰਾ ਹੋ ਜਾਵੇਗਾ।"

ਯਾਤਰਾ ਦਾ ਦਿਨ ਆ ਗਿਆ। ਪਿੰਡ ਦੇ ਸਾਰੇ ਲੋਕੀ ਸਾਲਿਗਰਾਮ ਵੱਲ ਟੁਰ ਪਏ। ਇਕ ਪੁਰਾਣੀ ਪਾਣੀਪੰਚੇ* ਉਸ ਰਾਮ ਦੇ ਲੱਕ ਦੁਆਲੇ ਲਪੇਟ ਦਿਤੀ। ਦੋਵੇਂ ਨੂੰਹ ਸੱਸ ਸਵੇਰੇ ਸਵੇਰੇ ਜਾਤਰਾ ਲਈ ਤੁਰ ਪਈਆਂ। ਉਥੇ ਪਹੁੰਚਕੇ ਉਸਨੂੰ ਆਪਣਾ ਚਾਚਾ ਦਿਸਿਆ। ਨਾਗਵੇਣੀ ਉਸਦੇ ਸਾਹਮਣੇ ਨਹੀਂ ਸੀ ਜਾਣਾ ਚਹੁੰਦੀ। ਬੋਲੀ ਅੰਮਾਂ ਉਧਰੋਂ ਚਲੀਏ। ਲੋਕਾਂ ਦੀ ਭੀੜ ਵਿਚੋਂ ਹੁੰਦੀ ਤੁਰ ਪਈ। ਸੱਸ ਨੂੰ ਸਮਝ ਨਾ ਆਈ। ਪਰ ਜਦੋਂ ਦੂਜੀ ਵਾਰੀ ਮੂਰਤੀ ਦੀ ਪਰਕਰਮਾ ਕਰਕੇ ਉਹ ਆ ਰਿਹਾ ਸੀ ਤਾਂ ਇਹ ਨਾਰੀਅਲ ਖਰੀਦ ਰਹੀਆਂ ਸਨ। ਸਾਹਮਣਿਉਂ ਉਸਦਾ ਚਾਚਾ ਆ ਗਿਆ—ਨਾਗਵੇਣੀ ਨੂੰ ਵੇਖਕੇ ਹੈਰਾਨ ਹੋ ਗਿਆ। ਨਾਗਵੇਣੀ ਸੁੱਕਕੇ ਹਡੀਆਂ ਦਾ ਢਾਂਚਾ ਬਣ ਗਈ ਸੀ। ਅਜ ਜਦੋਂ ਤਿਉਹਾਰ ਵਾਲੇ ਦਿਨ ਸਾਰਿਆਂ ਨੇ ਨਵੇਂ ਕਪੜੇ ਪਾਏ ਹੋਏ ਸਨ। ਨਾਗਵੇਣੀ ਨੇ ਪੁਰਾਣੀ ਸਾਹੜੀ ਪਾਈ ਹੋਈ ਸੀ। ਉਸਦੇ ਪੁੱਤਰ ਨੇ ਪਾਟੀ ਹੋਈ ਧੋਤੀ ਲਪੇਟੀ ਹੋਈ ਸੀ। ਨਾਗਵੇਣੀ ਆਪਣੀ ਗਰੀਬੀ ਤੇ ਲੱਜਾ ਰਹੀ ਸੀ ਤੇ ਨਰਾਇਣ ਉਸਦਾ ਚਾਚਾ ਸਭ ਕੁੱਝ ਵੇਖਕੇ ਅਨਡਿਠ ਕਰਨ ਦਾ ਯਤਨ ਕਰ ਰਿਹਾ ਸੀ। ਉਹਨਾਂ ਦੋਹਾਂ ਦੇ ਮੂਹੋਂ ਕੋਈ ਗਲ ਨਹੀਂ ਸੀ ਨਿਕਲ ਰਹੀ।

"ਰਾਮ ਆ" ਅਖੀਰ ਚ' ਚਾਚੇ ਨੇ ਕਿਹਾ ਤੇ ਉਸਨੂੰ ਨਾਗਵੇਣੀ ਕੋਲੋਂ ਫੜ ਲਿਆ "ਆ ਤੈਨੂੰ ਮੇਲਾ ਦਿਖਾਵਾਂ।" ਉਸਨੂੰ ਚੁਕਕੇ ਬਾਹਰ ਕਪੜੇ ਦੀ ਦੁਕਾਨ

---

* ਗੋਡਿਆਂ ਤਕ ਆਉਂਦੀ ਪਤਲੀ ਧੋਤੀ।

ਤੇ ਲੈ ਗਿਆ। ਇਕ ਲਾਈਨਾਂ ਵਾਲੀ ਕਮੀਜ਼ ਖਰੀਦ ਕੇ ਦਿਤੀ ਤੇ ਰਾਮ ਨੂੰ ਪਾ ਦਿਤੀ। "ਇਹ ਮੇਰੇ ਲਈ ਏ।"

"ਹਾਂ ਰਾਮ ਇਹ ਤੇਰੇ ਲਈ ਏ।" "ਉਹ ਧੋਤੀ ਮੈਨੂੰ ਦੇ ਦਿਉ। ਉਸ ਆਪਣੀ ਪਾਟੀ ਹੋਈ ਧੋਤੀ ਨਰਾਇਣ ਦੇ ਹਥੋਂ ਖਿੱਚ ਲਈ। ਉਸਤੋਂ ਪਿਛੋਂ ਉਹ ਮਿਠਾਈ ਦੀ ਦੁਕਾਨ ਤੇ ਲੈ ਗਿਆ। ਉਥੋਂ ਉਸਨੂੰ ਇੱਕ ਆਨੇ ਦੀ ਮਿਠਾਈ ਲੈ ਦਿੱਤੀ। ਰਾਮ ਨੇ ਨਰਾਇਣ ਦੀ ਗਲ੍ਹ ਤੇ ਹੱਥ ਫ਼ੇਰਿਆ ਤੇ ਕਹਿਣ ਲੱਗਾ "ਤੁਸੀ ਬੜੇ ਚੰਗੇ ਉ।" ਨਰਾਇਣ ਨੂੰ ਸੁਣਕੇ ਸ਼ਰਮ ਆ ਗਈ। "ਮੈਂ ਕੀ ਚੰਗਾ ਆਂ ਪੁੱਤਰ।" ਕਹਿਕੇ ਉਸ ਇਕ ਆਨਾ ਰਾਮ ਦੇ ਬੋਝੇ ਵਿੱਚ ਪਾ ਦਿਤਾ ਤੇ ਫ਼ਿਰ ਉਸਦੀ ਮਾਂ ਕੋਲ ਲੈ ਗਿਆ।

ਉਸ ਨਾਗਵੇਣੀ ਨੂੰ ਕਿਹਾ "ਚਲੋ ਅਜ ਸਾਰੇ ਈਰੋਡੀ ਚਲ੍ਹੋ। ਸ਼ਾਮੀਂ ਵਾਪਸ ਆ ਜਾਇਆ ਜੇ।" "ਘਰ ਡੰਗਰ ਨੇ।" ਨਾਗਵੇਣੀ ਨੇ ਕਿਹਾ। "ਮੈਂ ਉਹਨਾਂ ਨੂੰ ਵੇਖ ਲਵਾਂਗੀ। ਤੂੰ ਬੱਚੇ ਨੂੰ ਲੈਕੇ ਈਰੋਡੀ ਤੋਂ ਹੋ ਆ।" ਸਤਿਆਭਾਮਾ ਕਹਿਣ ਲੱਗੀ। ਨਾਗਵੇਣੀ ਕੋਲ ਹੋਰ ਕੋਈ ਚਾਰਾ ਨਹੀਂ ਸੀ। ਉਸਦਾ ਮਨ ਜਾਣ ਨੂੰ ਨਹੀਂ ਸੀ ਕਰ ਰਿਹਾ ਪਰ ਚਾਚਾ ਘੜੀ ਮੁੜੀ ਕਹਿ ਰਿਹਾ ਸੀ। ਸੋ ਮਮਤਾ ਦਾ ਪਲੜਾ ਭਾਰੀ ਹੋ ਗਿਆ। ਇਕ ਦਿਨ ਲਈ ਉਸਦੇ ਬੱਚੇ ਨੂੰ ਖੀਰ ਤੇ ਹੋਰ ਚੰਗਾ ਖਾਣਾ ਖਾਣ ਲਈ ਮਿਲੇਗਾ—"ਮੈਂ ਨਾਂਹ ਕਰਕੇ ਉਸਨੂੰ ਇਸਤੋਂ ਵਾਂਝਿਆਂ ਕਰ ਦਿਆਂਗੀ।" ਸੋਚਕੇ ਉਹ ਮੰਨ ਗਈ। ਚਾਚੇ ਨੇ ਸਤਿਆਭਾਮਾ ਨੂੰ ਵੀ ਆਉਣ ਲਈ ਕਿਹਾ। "ਵਿਚਾਰੇ ਡੰਗਰ ਸਵੇਰੇ ਦੇ ਭੁੱਖੇ ਨੇ, ਉਹਨਾਂ ਨੂੰ ਜਾਕੇ ਚਾਰਾ ਪਾਉਣੈ।" ਨਰਾਇਣ ਨਾਗਵੇਣੀ ਨੂੰ ਲੈਕੇ ਘਰ ਵਲ ਤੁਰ ਪਿਆ। "ਤੂੰ ਇਸਨੂੰ ਚੁਕ ਕੇ ਥੱਕ ਜਾਏਂਗੀ। ਲਿਆ ਮੈਨੂੰ ਫੜਾ।" "ਨਹੀਂ ਇਸਨੂੰ ਥੋਹੜਾਂ ਤੁਰਨ ਦੇਹ ਚਾਚਾ।"

"ਕੀ ਗਲ ਘਰ ਨਹੀਂ ਪਹੁੰਚਣਾ?" ਕਹਿਕੇ ਉਹ ਹੱਸ ਪਿਆ। ਦੁਪਹਿਰ ਤਾਂਈ ਉਹ ਈਰੋਡੀ ਪੁੱਜ ਗਏ। ਸਰਸੋਤੀ ਕਾਸ਼ੀ ਦੀ ਯਾਤਰਾ ਕਰਕੇ ਆਈ ਸੀ, ਉਸਤੋਂ ਮਗਰੋਂ ਨਾਗਵੇਣੀ ਈਰੋਡੀ ਨਹੀਂ ਸੀ ਗਈ। ਨਰਾਇਣ ਦੇ ਘਰ ਸਾਰਿਆਂ ਨੂੰ ਉਸਦੀ ਹਾਲਤ ਬੜੀ ਅਜੀਬ ਲੱਗ ਰਹੀ ਸੀ। ਉਸਦਾ ਚਾਚਾ ਤੇ ਬਾਕੀ ਦੇ ਸਾਰੇ ਉਸਦਾ ਉਚੇਚਾ ਖਿਆਲ ਰਖ ਰਹੇ ਸਨ। ਉਚੇਚਾ ਪਿਆਰ ਦੇ ਰਹੇ ਸਨ। ਰੋਟੀ ਨਾਲ ਕਈ ਮਿਠੀਆਂ ਚੀਜਾਂ ਬਣੀਆਂ ਹੋਈਆਂ ਸਨ।

"ਅੰਮਾਂ ਤੂੰ ਘਰ ਇਹ ਸਭ ਕਿਉਂ ਨਹੀਂ ਬਣਾਂਦੀ?" ਰਾਮ ਮਾਂ ਕੋਲ ਬੈਠਾ ਖਾ ਰਿਹਾ ਸੀ ਤੇ ਉਸਦੇ ਕੰਨ ਵਿੱਚ ਬੋਲਿਆ, "ਬਨਾਵਾਂਗੀ ਬੇਟਾ" ਨਾਗਵੇਣੀ ਨੇ ਕਿਹਾ। ਉਸਦੇ ਹੰਝੂ ਖੀਰ ਵਿੱਚ ਰਲ ਗਏ।

ਨਰਾਇਣ ਦੇ ਪਰਿਵਾਰ ਨੇ ਉਸ ਦਿਨ ਸ਼ਾਮੀਂ ਰਥ ਯਾਤਰਾ ਵੇਖਣ ਜਾਣਾ

ਸੀ। ਜੇ ਨਾਗਵੇਣੀ ਰਾਤ ਉਥੇ ਰਹਿਣ ਲਈ ਮੰਨ ਜਾਂਦੀ ਤਾਂ ਉਹ ਨਾ ਜਾਂਦੇ। ਉਨ੍ਹਾਂ ਨਾਗਵੇਣੀ ਨੂੰ ਰਾਤ ਰੁਕਣ ਲਈ ਬੜਾ ਕਿਹਾ। ਪਰ ਉਹ ਨਾ ਮੰਨੀ। "ਅੰਮਾਂ ਘਰ ਕੱਲੀ ਏ," ਸੋ ਉਸ ਵਾਪਸ ਜਾਣ ਦਾ ਹੱਠ ਕੀਤਾ।

"ਰਾਮ ਘਰ ਚਲੀਏ?" "ਹਾਂ ਅੰਮਾ"

ਨਰਾਇਣ ਦੀ ਪਤਨੀ ਦਾ ਸੁਭਾ ਬੜਾ ਰੁਖਾ ਸੀ ਪਰ ਨਾਗਵੇਣੀ ਨੂੰ ਵੇਖਕੇ ਉਸਦਾ ਦਿਲ ਵੀ ਪਿਘਲ ਗਿਆ। ਨਾਗਵੇਣੀ ਘਰ ਜਾਣ ਲੱਗੀ ਤਾਂ ਬੋਲੀ "ਨਾਗੂ ਤੈਨੂੰ ਕਹਿਣ ਦਾ ਤਾਂ ਕੋਈ ਫਾਇਦਾ ਨਹੀਂ, ਪਰ ਜੇ ਤੂੰ ਮੰਨ ਜਾਵੇ ਤਾਂ ਚੰਗਾ ਏ। ਰਾਮ ਨੂੰ ਕੁੱਝ ਦਿਨ ਸਾਡੇ ਕੋਲ ਰਹਿਣ ਦੇਹ।"

"ਮੇਰਾ ਹੋਰ ਕੌਣ ਏ ਚਾਚੀ।" ਨਾਗੂ ਬੋਲੀ।

ਬੱਚੇ ਨੂੰ ਨਾਲ ਲੈਕੇ ਤੁਰ ਪਈ। ਦਰਿਆ ਦੇ ਕੰਢੇ ਤਾਂਈ ਨਰਾਇਣ ਉਸਦੇ ਨਾਲ ਆਇਆ। ਨਦੀ ਪਾਰ ਕਰਾਕੇ ਉਹ ਵਾਪਸ ਚਲਾ ਗਿਆ। ਉਸ ਦਿਨ ਉਨ੍ਹਾਂ ਦੇ ਘਰ ਨਾਗੂ ਦੀਆਂ ਹੀ ਗਲਾਂ ਹੁੰਦੀਆਂ ਰਹੀਆਂ।

ਸ਼ਾਮੀਂ ਵਿਹੜੇ ਵਿੱਚ ਖੇਡਦਿਆਂ ਰਾਮ ਨੂੰ ਜਾਤਰਾ ਦਾ ਚੇਤਾਂ ਆਇਆ। "ਅੰਮਾਂ ਤੂੰ ਮੇਰੇ ਲਈ ਫੁਲੀਆਂ ਨਹੀਂ ਲਿਆਈ।" ਨਾਗਵੇਣੀ ਭੁੱਲੀ ਨਹੀਂ ਸੀ ਪਰ ਚਾਚੇ ਦੇ ਸਾਹਮਣੇ ਉਹ ਖਰੀਦਨਾਂ ਨਹੀਂ ਸੀ ਚਹੁੰਦੀ। ਹੁਣ ਉਹ ਪਰੇਸ਼ਾਨ ਸੀ। "ਮੇਰਾ ਖਸਮਾਂਖਾਣਾ ਚੇਤਾ ਬੜਾ ਭੈੜਾਏ।" ਪਰ ਸਤਿਆਭਾਮਾ ਨਹੀਂ ਸੀ ਭੁੱਲੀ "ਮੈਂ ਲੈ ਆਈ ਆਂ ਨਾਗੂ, ਉਸ ਇਕ ਮੁੱਠੀ ਫੁਲੀਆਂ ਜ਼ਮੀਨ ਪੂੰਝ ਕੇ ਰਾਮ ਅਗੇ ਰਖ ਦਿਤੀਆਂ "ਹੁਣ ਇਹ ਖਾ ਲੈ। ਬਾਕੀ ਕਲ ਦਿਆਂਗੀ।"

"ਚੰਗਾ ਅੰਮਾ" ਉਸ ਇਕ-ਇਕ ਦਾਨਾ ਚੁਣਕੇ ਖਾਣਾ ਸ਼ੁਰੂ ਕਰ ਦਿਤਾ। ਖਾ ਬੈਠਾ ਤਾਂ ਰੋਜ਼ ਵਾਂਗ ਮਾਂ ਨਾਲ ਤਲਾਅ ਤੇ, ਖੂਹ ਤੇ, ਸਮੁੰਦਰ ਵਲ ਘੁੰਮਣ ਚਲਾ ਗਿਆ।

ਰਾਤੀਂ ਸੌਣ ਲਗਿਆਂ ਨਾਗਵੇਣੀ ਰਾਮ ਦੀ ਨਵੀਂ ਕਮੀਜ਼ ਲਹੁਣ ਲੱਗੀ ਤਾਂ ਰਾਮ ਕਹਿਣ ਲੱਗਾ। "ਨਹੀਂ ਅੰਮਾ ਇਹ ਨਹੀਂ ਲਹੁਣੀਂ। ਇਹ ਬੜੀ ਸੋਹਣੀ ਏ। ਰਾਤੀਂ ਉਹੀ ਕਮੀਜ਼ ਪਾਕੇ ਸੌਂ ਗਿਆ। ਰਾਤੀਂ ਨਾਗਵੇਣੀ ਉਸਦੇ ਪਿੰਡੇ ਤੇ ਹੱਥ ਫੇਰ ਰਹੀ ਸੀ ਤਾਂ ਉਸਦਾ ਹੱਥ ਕਮੀਜ਼ ਤੇ ਆਕੇ ਰੁਕ ਜਾਂਦਾ। ਕਮੀਜ਼ ਵੇਖਕੇ ਉਸਨੂੰ ਆਪਣੀ ਗਰੀਬੀ ਤੇ ਥੋੜਾਂ ਭਰੀ ਜ਼ਿੰਦਗੀ ਦਾ ਖਿਆਲ ਆਉਂਦਾ। ਇਸਦੇ ਨਾਲ ਹੀ ਯਾਦ ਆਉਂਦਾ ਉਹ ਦਿਨ ਜਦੋਂ ਰਾਮ ਹੋਣ ਵਾਲਾ ਸੀ ਤੇ ਉਹ ਪਤੀ ਨਾਲ ਸਾਲਿਗਰਾਮ ਦੀ ਯਾਤਰਾ ਵੇਖਣ ਗਈ ਸੀ।

ਪਿੰਡ ਵਾਲੇ ਮੇਲਾ ਵੇਖ ਆਏ ਸਨ। ਅਜੇ ਮੇਲੇ ਦੀਆਂ ਗਲਾਂ ਹੋ ਹੀ ਰਹੀਆਂ ਸਨ ਕਿ ਪਿੰਡ ਵਾਲਿਆਂ ਨੂੰ ਭਿਆਨਕ ਖਬਰ ਮਿਲੀ। ਕੋਡੀ, ਈਰੋਡੀ, ਮਨੂਰ,

ਉੱਡਪੀ ਜਿਹੜੇ ਜਿਹੜੇ ਸ਼ਹਿਰਾਂ ਦੇ ਨਾਂ ਉਨ੍ਹਾਂ ਨੇ ਸੁਣੇ ਹੋਏ ਸਨ ਉਥੋਂ ਲੋਕਾਂ ਦੇ ਮਰਨ ਦੀਆਂ ਖਬਰਾਂ ਉਨ੍ਹਾਂ ਦੇ ਕੰਨੀਂ ਪਈਆਂ। ਘਰਾਂ ਦੇ ਘਰ ਖਾਲੀ ਹੋ ਗਏ। ਸਭ ਪਾਸਿਉਂ ਭੈਭੀਤ ਕਰਨ ਵਾਲੀਆਂ ਖਬਰਾਂ ਉਹ ਸੁਣ ਰਹੇ ਸਨ। "ਇਹ ਗਲ ਸੱਚੀ ਏ ਅੰਮਾਂ?" ਨਾਗਵੇਣੀ ਪੁਛਦੀ।

"ਇਹ ਗਲ ਸੱਚ ਏ ਸੂਰੇ?" ਸਤਿਆਭਾਮਾ ਪੁਛਦੀ। "ਆਹੋ ਮਾਲਕਿਣ" ਸੂਰੇ ਨੇ ਕਿਹਾ। ਸਾਰੇ ਇਕ ਦੂਜੇ ਨੂੰ ਪੁੱਛਦੇ "ਕਿਹੋ ਜਿਹਾ ਬੁਖਾਰ, ਕਿਹੋ ਜਿਹੀ ਪੀੜ, ਬੰਦਾ ਜਿਵੇਂ ਨਪੀੜਿਆ ਹੀ ਜਾਂਦਾ ਏ।"

ਨਾਗਵੇਣੀ ਨੇ ਅਜ ਤਾਂਈ ਇਹੋ ਜਿਹੇ ਕਿਸੇ ਬੁਖਾਰ ਦਾ ਨਾਂ ਨਹੀਂ ਸੀ ਸੁਣਿਆ। "ਐਵੇਂ ਹੀ ਲੋਕਾਂ ਨੂੰ ਗੱਲਾਂ ਕਰਨ ਦਾ ਝੱਸ ਏ।" ਕਹਿਕੇ ਉਹ ਹੱਸ ਪਈ। ਪਰ ਉਸਦਾ ਹਾਸਾ ਝਟ ਹੀ ਮੁੱਕ ਗਿਆ। ਦੋ ਦਿਨਾਂ ਮਗਰੋਂ ਉਸਨੂੰ ਸੂਰੇ ਦੇ ਬੀਮਾਰ ਪੈਣ ਦੀ ਖਬਰ ਮਿਲੀ। ਤਲਾਅ ਵਲੋਂ ਆਉਂਦੀ ਉਸ ਦੀ ਨੂੰਹ ਨੇ ਦਸਿਆ। ਉਸੇ ਦਿਨ ਸ਼ਾਮੀਂ ਉਸਦੀ ਨੂੰਹ ਵੀ ਮੰਜੇ ਤੇ ਪੈ ਗਈ। ਅਗਲੇ ਦਿਨ ਸੂਰੇ ਦੇ ਘਰ ਸਾਰੇ ਬੀਮਾਰ ਹੋਏ ਸਨ। ਖਬਰ ਸੁਣਕੇ ਸਤਿਆਭਾਮਾ ਨੂੰ ਯਕੀਨ ਨਾ ਆਇਆ। ਉਹ ਆਪ ਪਤਾ ਕਰਨ ਗਈ। ਉਸ ਵੇਲੇ ਸੂਰੇ ਦੀ ਸ਼ਮਸ਼ਾਨ ਯਾਤਰਾ ਸ਼ੁਰੂ ਹੋ ਰਹੀ ਸੀ। ਉਸਦੀ ਵੱਡੀ ਨੂੰਹ ਦੇ ਬੱਚਣ ਦੀ ਵੀ ਉਮੀਦ ਨਹੀਂ ਸੀ। ਘਾਬਰੀ ਹੋਈ ਭੈਭੀਤ ਹੋਈ ਉਹ ਭੱਜੀ ਭੱਜੀ ਘਰ ਆਈ। "ਇਹ ਕਿਹੀ ਭਿਆਨਕ ਬੀਮਾਰੀ ਏਂ?" ਟਾਇਫ਼ਾਈਡ ਵੀ ਪੰਦਰਾਂ ਦਿਨਾਂ ਤਾਂਈ ਮਰੀਜ ਨੂੰ ਲਟਕਾ ਲੈਂਦੇ। ਇਹ ਤਾਂ ਇਕ ਦਿਨ ਦਾ ਬੁਖਾਰ ਹੀ ਸਭ ਨੂੰ ਸਮੇਟੀ ਜਾਂਦੇ।" ਉਸ ਘਬਰਾਕੇ ਕਿਹਾ।

ਅਗਲੇ ਦਿਨ ਸਵੇਰੇ ਸਤਿਆਭਾਮਾ ਵੀ ਬੁਖਾਰ ਨਾਲ ਭਖਦੀ ਪਈ ਸੀ। ਨਾਗਵੇਣੀ ਨੂੰ ਹਥਾਂ ਪੈਰਾਂ ਦੀ ਪੈ ਗਈ। ਘਰ ਦੇ ਪਿਛਵਾੜੇ ਉੱਗੀਆਂ ਜੜੀਆਂ ਬੂਟੀਆਂ ਲਿਆਕੇ ਉਨ੍ਹਾਂ ਦਾ ਕਾਹੜਾ ਬਣਾਕੇ ਦਿਤਾ। ਸ਼ੀਨੇ ਮਈਏ ਦੇ ਪੁਤਰ ਦੇ ਘਰ ਜਾਵਾਂ ਕਿ ਸੁੱਬਾਰਾਏ ਦੇ ਘਰੋਂ ਦੁਆਈ ਪੁਛੱਕੇ ਆਵਾਂ।' ਸੁੱਬਾਰਾਏ ਦੇ ਘਰ ਕੋਲ ਪੁੱਜੀ ਤਾਂ ਰੋਣ ਦੀ ਅਵਾਜ ਸੁਣਾਈ ਦਿਤੀ। ਉਹ ਉਹਨੀਂ ਪੈਰੀਂ ਘਰ ਮੁੜ ਆਈ। ਉਥੋਂ ਜਲਦੀ ਜਲਦੀ ਕਦਮ ਪੁਟਦੀ ਮਈਏ ਦੇ ਘਰ ਗਈ। ਬਰਾਂਡੇ ਵਿੱਚ ਬੁੱਢੀ ਕੱਲੀ ਬੈਠੀ ਸੀ। ਨਰਸਿੰਘ ਦੀ ਮਾਂ। ਉਸਦੇ ਸਾਹਮਣੇ ਚਾਰ ਮਰੀਜ਼ ਪਏ ਸਨ। ਨਾਗਵੇਣੀ ਨੂੰ ਵੇਖ ਬੁੱਢੀ ਰੋ ਪਈ। ਤੇ ਪੁਛਣ ਲੱਗੀ "ਕੀ ਕਰੀਏ?" ਭਗਵਾਨ ਨੂੰ ਹੀ ਪਤੈ" ਨਾਗਵੇਣੀ ਨੇ ਜੁਆਬ ਦਿਤਾ।

ਨਾਗਵੇਣੀ ਭੈਅ ਨਾਲ ਕੰਬਦੀ ਘਰ ਆ ਗਈ। ਉਸ ਦਿਨ ਸ਼ਾਮੀਂ ਉਸਦੇ ਪੁੱਤਰ ਨੂੰ ਵੀ ਬੁਖਾਰ ਚੜ੍ਹ ਗਿਆ। ਦੋ ਮਰੀਜਾਂ ਵਿਚਕਾਰ ਉਹ ਚਿੰਤਾ ਵਿੱਚ ਡੁੱਬੀ ਬੈਠੀ ਰਹੀ। ਉਸਨੂੰ ਆਪ ਨੂੰ ਵੀ ਬੁਖਾਰ ਹੁੰਦਾ ਲੱਗ ਰਿਹਾ ਸੀ। ਉਨ੍ਹਾਂ ਦੋਹਾਂ

ਲਈ ਬਣਾਇਆ ਕਾਹੜਾ ਉਸ ਥੋਹੜਾ ਜਿਹਾ ਆਪ ਵੀ ਪੀ ਲਿਆ। ਸਵੇਰ ਤਾਂਈ ਕੋਈ ਇਕ ਦੂਜੇ ਨੂੰ ਪੁਛੱਣ ਵਾਲਾ ਨਹੀਂ ਸੀ ਰਿਹਾ। ਰਾਮ ਬੁਖਾਰ ਨਾਲ ਬੇਹੋਸ਼ ਪਿਆ ਸੀ। ਸਤਿਆਭਾਮਾ ਦੇ ਮੂੰਹੋਂ ਗਲ ਨਹੀਂ ਸੀ ਨਿਕਲਦੀ ਪਈ। ਨਾਗਵੇਣੀ ਵੀ ਲੰਮੀ ਪੈ ਗਈ। ਸਾਰੇ ਪਿੰਡ ਵਿੱਚ ਇਹੋ ਗਲ ਸੀ। ਕੋਈ ਕਿਸੇ ਨੂੰ ਪੁੱਛਣ ਦੱਸਣ ਵਾਲਾ ਨਹੀਂ ਸੀ ਰਿਹਾ।

ਨਾਗਵੇਣੀ ਨੂੰ ਕੁੱਝ ਪਤਾ ਨਹੀਂ ਕਿ ਉਹ ਕਿੰਨੇ ਦਿਨ ਯਾਂ ਕਿੰਨੇ ਘੰਟੇ ਬੇਹੋਸ਼ ਪਈ ਰਹੀ ਸੀ। ਉਸਨੂੰ ਬੇਹੋਸ਼ ਪਿਆਂ ਦੋ ਦਿਨ ਲੰਘ ਗਏ। ਉਸਨੂੰ ਬੱਚੇ ਦਾ ਕੁੱਝ ਯਾਦ ਨਹੀਂ ਸੀ। ਘਰ ਦੀ ਕੋਈ ਸੁਧ ਬੁਧ ਨਹੀਂ ਸੀ। ਉਸਨੂੰ ਕੀ ਹੋਇਆ ਸੀ, ਉਸਦਾ ਕੋਈ ਪਤਾ ਨਹੀਂ ਸੀ। ਉਸਦੇ ਮੂੰਹ ਵਿੱਚ ਕਿਸੇ ਨੇ ਚਮਚ ਨਾਲ ਗੰਜੀ ਪਾਈ ਸੀ। ਤੀਸਰੇ ਦਿਨ ਉਸਨੂੰ ਮਾੜੀ ਜਿਹੀ ਹੋਸ਼ ਆਈ। ਚੌਥੇ ਦਿਨ ਉਸਦਾ ਬੁਖਾਰ ਘਟਿਆ। ਪਰ ਅਜੇ ਵੀ ਆਸੇ ਪਾਸ ਦੀ ਕੋਈ ਪਛਾਣ ਨਹੀਂ ਸੀ। ਅਖਾਂ ਖੋਹਲੀਆਂ ਤਾਂ ਉਸਨੂੰ ਦਿਸਿਆ ਉਸਦਾ ਚਾਚਾ ਉਸਨੂੰ ਕੁੱਝ ਪਿਲਾ ਰਿਹਾ ਸੀ।

"ਮੈਂ ਕਿੱਥੇ ਆਂ ਚਾਚਾ?"

"ਆਪਣੇ ਘਰ" "ਤੁਹਾਨੂੰ ਕਿਸ ਇਥੇ ਭੇਜਿਆ?" ਕਿਸੇ ਨੇ ਨਹੀਂ। ਮੈਨੂੰ ਤੇਰਾ ਫਿਕਰ ਸੀ, ਸੋ ਮੈਂ ਆਪ ਹੀ ਆ ਗਿਆ।"

ਨਾਗਵੇਣੀ ਨੂੰ ਯਾਦ ਆਇਆ ਕਿ ਉਹ ਬੀਮਾਰ ਹੋਣ ਤੋਂ ਪਹਿਲਾਂ ਦੁਆਈ ਲੈਣ ਗਈ ਸੀ। ਕਿਸ ਲਈ?

"ਮੇਰਾ ਰਾਮ? ਅੰਮਾਂ?" ਉਸ ਇਧਰ ਉਧਰ ਪਰਤਕੇ ਵੇਖਿਆ ਕੋਈ ਨਾ ਦ੍ਰਿਸਿਆ। ਉਸਦੇ ਮੂੰਹੋਂ ਚੀਕ ਨਿਕਲ ਗਈ। "ਘਬਰਾ ਨਾ ਨਾਗੂ, ਰਾਮ ਈਰੋਡੀ ਏ। ਉਹ ਠੀਕ ਠਾਕ ਏ।"

"ਅੰਮਾਂ?" ਨਰਾਇਣ ਕੁੱਝ ਨਾ ਬੋਲਿਆ। ਚੁਪ ਰਿਹਾ। "ਦਸੋ ਉਸਨੂੰ ਵੀ ਕੋਈ ਲੈ ਗਿਆ!" "ਭਗਵਾਨ, ਮੇਰੀ ਬੱਚੀ।" ਨਰਾਇਣ ਇਹ ਗਲ ਛੁਪਾ ਨਾ ਸਕਿਆ। ਨਾਗਵੇਣੀ ਫਿਰ ਬੇਹੋਸ਼ ਹੋ ਗਈ। ਜਦੋਂ ਹੋਸ਼ ਵਿੱਚ ਆਈ ਤਾਂ ਕਿੰਨਾ ਚਿਰ ਹਟਕੋਰੇ ਲੈਂਦੀ ਸੀ।

"ਉਹ, ਇਕ ਹੋਰ ਡਰ ਨਾਲ ਤ੍ਰਹਿ ਗਈ। ਉਠਕੇ ਬਹਿ ਗਈ। ਮੇਰਾ ਰਾਮ ਈਰੋਡੀ ਵਿਚ ਨਹੀਂ। ਤੁਸੀ ਝੂਠ ਕਹਿੰਦੇ ਉ। ਉਹ ਵੀ ਮਰ ਗਿਐ ਸੂਰੇ ਤੇ ਉਸਦੇ ਘਰ ਦਿਆਂ ਵਾਂਗ।" "ਨਾਂ ਰੋ ਨਾਗੂ—ਤੇਰੀ ਤਕਲੀਫ਼ ਵਧ ਜਾਵੇਗੀ। ਆਪਣੇ ਆਪ ਨੂੰ ਨਾ ਥਕਾ। ਮਰਿਆਂ ਨੂੰ ਕੋਈ ਵਾਪਸ ਲਿਆ ਸਕਦਾ ਏ।" ਨਰਾਇਣ ਨੇ ਉਸਨੂੰ ਬਚਿਆਂ ਵਾਂਗ ਥਾਪੜਦਿਆਂ ਕਿਹਾ।

ਸ਼ੱਮ ਵਲੋਂ ਹਟਕੇ ਉਸਦਾ ਧਿਆਨ ਪੁੱਤਰ ਵਲ ਗਿਆ। "ਮੇਰਾ ਰਾਮ ਵੀ ਨਹੀਂ ਰਿਹਾ— ਤੁਸੀ ਝੂਠ ਬੋਲਦੇ ਉ।"

"ਨਹੀਂ ਨਾਗੂ ਬੱਚਾ ਬਿਲਕੁਲ ਰਾਜ਼ੀ ਏ। ਮੈਂ ਉਸਨੂੰ ਘਰ ਛੱਡ ਆਇਆਂ। ਇਥੇ ਉਸਨੂੰ ਕੌਣ ਸੰਭਾਲਦਾ। ਮੈਂ ਕਲ ਜਦੋਂ ਇਥੇ ਆਇਆ ਸਾਂ ਉਸਦਾ ਬੁਖਾਰ ਉਤਰ ਗਿਆ ਸੀ।" "ਨਹੀਂ ਤੁਸੀਂ ਝੂਠ ਕਹਿੰਦੇ ਓ ਸਾਰੇ ਮੈਨੂੰ ਛੱਡ ਗਏ ਨੇਂ। "ਨਾਗੂ ਮੈਂ ਸਹੁੰ ਚੁਕ ਕੇ ਕਹਿਣਾਂ। ਕਲ ਮੈਂ ਉਸਨੂੰ ਲੈ ਆਵਾਂਗਾ ਹੁਣ ਤੂੰ ਲੇਟ ਜਾਹ।" ਫ਼ਿਰ ਸੱਸ ਨੂੰ ਯਾਦ ਕਰਕੇ ਉਹ ਰੋ ਪਈ। ਅੰਮਾਂ ਨੂੰ ਰਾਮ ਦੇ ਫ਼ਿਕਰ ਵਿੱਚ ਹੀ ਬੁਖਾਰ ਚੜ੍ਹ ਪਿਆ ਹੋਣੈਂ। ਉਸੇ ਨਾਲ ਉਹ ਚਲੀ ਗਈ।

ਨਾਗਵੇਣੀ ਨੂੰ ਫ਼ਿਰ ਬੁਖਾਰ ਚੜ ਗਿਆ। ਤਿੰਨ ਚਾਰ ਦਿਨ ਉਹ ਫ਼ਿਰ ਨੀਮ ਬੇਹੋਸ਼ੀ ਵਿੱਚ ਰਹੀ। ਉਸਦਾ ਮਨ ਇਕ ਪਾਸੇ ਆਪਣੇ ਬੱਚੇ ਵਲ ਜਾਂਦਾ। ਦੂਜੇ ਪਾਸੇ ਆਪਣੀ ਸੱਸ ਵਲ ਜੋ ਅਜ ਤਾਂਈ ਉਸਦੇ ਨਾਲ ਗਰੀਬੀ ਦਾ ਨਰਕ ਭੋਗਦੀ ਰਹੀ ਸੀ। ਫ਼ਿਰ ਉਸਦੀਆਂ ਅੱਖਾਂ ਸਾਹਮਣੇ ਪਹਿਲਾਂ ਸੁਣੀ ਤੇ ਫ਼ਿਰ ਆਪ ਭੋਗੀ ਤਾਂਡਵ ਨਾਚ ਨਚਦੀ ਬੀਮਾਰੀ ਦਾ ਭਿਆਨਕ ਦ੍ਰਿਸ਼ ਆ ਗਿਆ। ਜੋ ਕਾਲੇ ਸ਼ਾਹ ਅਸੀਮ ਠਾਠਾਂ ਮਾਰਦੇ ਸਮੁੰਦਰ ਵਾਂਗ ਵਧਦੀ ਪਿੰਡਾ ਦੇ ਪਿੰਡ ਉਜਾੜ ਰਹੀ ਸੀ।

"ਸਾਰੇ ਪਿੰਡ ਵਿੱਚ ਇਹੋ ਹਾਲ ਏ ਕਿ ਸਾਡੇ ਆਂਢ ਗੁਆਂਢ ਹੀ ਇਹ ਬੀਮਾਰੀ ਆਈ ਏ। ਥੋਹੜੀ ਹੋਸ਼ ਵਿੱਚ ਆਉਣ ਤੋਂ ਬਾਦ ਉਸ ਚਾਚੇ ਨੂੰ ਪੁਛਿਆ। ਫ਼ਿਰ ਚਾਚੀ ਦਾ ਖਿਆਲ ਆਇਆ।

"ਤੁਹਾਡੇ ਘਰ ਕੀ ਹਾਲ ਏ?"

"ਤੇਰੀ ਚਾਚੀ ਚਲੀ ਗਈ। ਇਧਰੋਂ ਤੇਰੀ ਸੱਸ।"

"ਸੁੱਬੀ ਦੇ ਘਰ? ਉਥੋਂ ਦੀ ਕੋਈ ਖਬਰ ਨਹੀਂ ਮਿਲੀ।"

ਨਾਗਵੇਣੀ ਦਾ ਬੁਖਾਰ ਟੁਟਿਆਂ ਪੰਜ ਛੇ ਦਿਨ ਹੋ ਗਏ। ਨਾਗਵੇਣੀ ਨੂੰ ਰਾਮ ਲਈ ਬੇਹੱਦ ਘਾਬਰਿਆ ਵੇਖ ਚਾਚਾ ਉਸਨੂੰ ਲੈ ਆਇਆ। ਮਾਂ ਤੇ ਪੁਤਰ ਦਾ ਮਿਲਣ ਗਾਂ ਤੇ ਵੱਛੇ ਦੇ ਮਿਲਣ ਵਾਂਗ ਬੜਾ ਦਿੱਲ ਟੁੰਬਵਾਂ ਦ੍ਰਿਸ ਸੀ। ਬੱਚੇ ਦੇ ਪਿੰਡੇ ਤੇ ਹੱਥ ਫੇਰਦਿਆਂ ਕਹਿਣ ਲੱਗੀ। "ਅੰਮਾਂ ਦਾ ਕਿਰਿਆ ਕਰਮ ਨਹੀਂ ਕਰਨਾ। ਕਿਸਨੇ ਕੀਤਾ ਹੋਣੈਂ।"

ਨਰਾਇਣ ਕਹਿਣ ਲੱਗਾ "ਆਹੋ, ਉਸਨੂੰ ਵੀ ਆਉਂਣਾ ਚਾਹੀਦਾ ਏ। ਉਹ ਕਿੱਥੇ ਏ, ਪਹਿਲਾਂ ਇਸਦਾ ਤਾਂ ਪਤਾ ਲਗੇ।" ਪਤਾ ਕਰਨ ਲਈ ਉਹ ਮਈਏ ਦੇ ਘਰ ਗਿਆ। ਮਈਏ ਦਾ ਘਰ ਵੀ ਸੂਤਕ ਦਾ ਘਰ ਬਣਿਆ ਹੋਇਆ ਸੀ। ਬੁਢੀ ਤੇ ਦੋ ਹੋਰ ਜੀਅ ਮੌਤ ਨੇ ਨਿਗਲ ਲਏ ਸਨ। ਨਰਸਿੰਘ ਘਬਰਾਕੇ ਬੰਗਲੌਰ ਤੋਂ ਭੱਜਾ ਆਇਆ। ਆਕੇ ਉਸ ਦਸਿਆ ਕਿ ਉਥੇ ਇਕ ਹੋਰ ਬੀਮਾਰੀ ਨੇ ਕਿੰਨੀਆਂ ਜਾਨਾਂ ਲੈ ਲਈਆਂ ਸਨ। ਫ਼ਿਰ ਉਸ ਆਪਣੀ ਮਾਂ ਦਾ ਦੁਖ ਪ੍ਰਗਟ ਕੀਤਾ।

ਨਰਾਇਣ ਕਹਿਣ ਲੱਗਾ "ਨਰਸਿੰਘ ਸਾਰਾ ਪਿੰਡ ਹੀ ਇਸ ਮਹਾਂਮਾਰੀ ਦੇ ਮੂੰਹ ਵਿੱਚ ਆਇਐ। ਕੌਣ ਕਿਸਨੂੰ ਰੋਵੇ। ਰੋਣ ਦਾ ਫ਼ਾਇਦਾ ਵੀ ਕੀ। ਮੇਰੇ ਘਰ ਵੀ ਇਹੋ ਕੁੱਝ ਬੀਤੀ ਏ। ਕਈ ਪਿੰਡਾ ਵਿੱਚ ਤਾਂ ਕਹਿੰਦੇ ਨੇ ਲਾਸ਼ਾਂ ਚੁਕੱਣ ਵਾਲਾ ਵੀ ਕੋਈ ਨਹੀਂ ਰਿਹਾ।" ਇਧਰ ਉਧਰ ਦੀਆਂ ਖਬਰਾਂ ਸੁਣਾਈਆਂ। ਫ਼ਿਰ ਦਸਿਆ "ਸਾਡੀ ਨਾਗਵੇਣੀ ਦੀ ਸੱਸ ਵੀ ਚਲ ਵਸੀ। ਤੂੰ ਤਾਂ ਮਾਂ ਦੇ ਬੀਮਾਰ ਹੋਣ ਦੀ ਖਬਰ ਸੁਣਕੇ ਆ ਗਿਆ। ਆਪਣੇ ਜੁਆਈ ਨੂੰ ਤਾਂ ਅਸੀਂ ਖਬਰ ਵੀ ਨਹੀਂ ਭੇਜ ਸਕੇ। ਉਹ ਪਤਾ ਨਹੀਂ ਕਿਥੇ ਏ। ਜੋ ਚਲੇ ਗਏ ਉਹਨਾਂ ਮੁੜਨਾਂ ਤਾਂ ਨਹੀਂ। ਪਰ ਉਹਨਾਂ ਦਾ ਕਿਰਿਆ ਕਰਮ ਤਾਂ ਕਰਨਾਂ ਹੀ ਏ ਨਾ। ਪੁੱਤਰ ਦੇ ਹੁੰਦਿਆਂ ਇਹ ਕੰਮ ਕੋਈ ਹੋਰ ਤਾਂ ਨਹੀਂ ਕਰ ਸਕਦਾ।"

"ਮੈਂ ਸੁਣਿਐ ਕਿ ਉਹ ਮੈਸੂਰ ਵਿੱਚ ਮੇਰੇ ਛੋਟੇ ਭਰਾ ਨਾਲ ਦਰਬਾਰ ਹੋਟਲ ਵਿੱਚ ਕੰਮ ਕਰਦੇ। ਜੋ ਪੈਸਾ ਆਉਂਦੈ ਉਹ ਜੂਏ ਵਿੱਚ, ਘੋੜੇ ਦੜਾਨ ਤੇ ਹੋਰ ਕਈ ਭੈੜੇ ਕੰਮਾਂ ਵਿੱਚ ਲਾ ਛਡਦੇ ਨੇਂ। ਇਹ ਹਿਸਾਬ ਕਿਤਾਬ ਬਹੁਤੇ ਦਿਨ ਨਹੀਂ ਚਲਣ ਲੱਗਾ।" ਨਰਸਿੰਘ ਨੇ ਕਿਹਾ।

ਏਨੀਂ ਗਲ ਸੁਣਕੇ ਨਰਾਇਣ ਘਰ ਆ ਗਿਆ। ਜੁਆਈ ਦਾ ਮੈਸੂਰ ਦਾ ਸਿਰਨਾਵਾਂ ਪਤਾ ਲੱਗ ਗਿਆ ਸੀ। "ਉਸਨੂੰ ਤਾਰ ਭੇਜਕੇ ਵੇਖਨੇਂ ਆਂ, ਆਉਂਦਾ ਏ ਕਿ ਨਹੀਂ। ਆ ਗਿਆ ਤਾਂ ਠੀਕ ਏ। ਨਾ ਆਇਆ ਤਾਂ ਫ਼ਿਰ ਕੁੱਝ ਹੋਰ ਕਰਾਂਗੇ।" ਉਸ ਨਾਗਵੇਣੀ ਨੂੰ ਦਸਿਆ।

ਫ਼ਿਰ ਕਹਿਣ ਲੱਗਾ "ਨਾਗਵੇਣੀ ਮੇਰਾ ਘਰ ਵੀ ਇਵੇਂ ਉਜੜਿਆ ਪਿਆ ਏ। ਇਥੇ ਵੀ ਸੂਤਕ ਤੇ ਉਥੇ ਵੀ ਸੂਤਕ। ਪਰ ਉਥੇ ਇਕ ਦੋ ਜੀਅ ਚਾੜ੍ਹਨ ਪਕਾਉਣ ਵਾਲੇ ਹੈਗੇ ਨੇਂ। ਮੈਂ ਇਥੇ ਬੈਠਾ ਨਹੀਂ ਰਹਿ ਸਕਦਾ। ਚਲ ਮੇਰੇ ਨਾਲ। ਤੇਰੀ ਚਾਚੀ ਦਾਂ ਕਿਰਿਆ ਕਰਮ ਹੋ ਜਾਵੇਗਾ ਤਾਂ ਆ ਜਾਂਈ। ਯਾਂ ਜਦੋਂ ਤੇਰਾ ਪਤੀ ਆਇਆ ਤਾਂ ਆ ਜਾਂਈ।"

"ਮੈਂ ਥੋਹੜਾ ਬਹੁਤਾ ਆਪਣਾ ਆਪ ਸੰਭਾਲ ਸਕਣੀ ਆਂ। ਮੈਂ ਆਪਣੀ ਰੋਟੀ ਆਪ ਪਕਾ ਲਵਾਂਗੀ। ਤੁਸੀਂ ਘਰ ਜਾਉ ਮੇਰਾ ਫਿਕਰ ਨਾ ਕਰੋ।"

ਉਸਦੇ ਚਾਚੇ ਨੂੰ ਇਹ ਗਲ ਸੁਣਕੇ ਗੁੱਸਾ ਆ ਗਿਆ। "ਬੇਟੀ ਹਮੇਸ਼ਾਂ ਆਪਣੀ ਜ਼ਿੱਦ ਤੇ ਨਾ ਅੜੀ ਰਿਹਾ ਕਰ। ਕਦੀ ਵਡਿਆਂ ਦੀ ਗਲ ਵੀ ਮੰਨ ਲਿਆ ਕਰ।" ਚਾਚੇ ਨੂੰ ਠੇਸ ਪਹੁੰਚੀ ਵੇਖ ਉਹ ਕਹਿਣ ਲੱਗੀ "ਠੀਕ ਏ ਮੈਂ ਚਲਨੀ ਆਂ। ਧੁਪ ਘਟਣ ਤੇ ਤੁਰਾਂਗੇ। ਪਰ ਮੈਂ ਚਲੀ ਗਈ ਤਾਂ ਡੰਗਰਾਂ ਦਾ ਧਿਆਨ ਕੌਣ ਕਰੇਗਾ। ਮੇਰਾ ਵੀ ਕੀ ਚੇਤਾ ਏ—ਉਹਨਾਂ ਦਾ ਧਿਆਨ ਹੀਂ ਨਹੀਂ ਆਇਆ।"

"ਤੇਰੇ ਡੰਗਰ ਮੈਂ ਆਪਣੇ ਘਰ ਭੇਜ ਦਿੱਤੇ ਨੇਂ। ਉਥੇ ਉਹਨਾਂ ਦੀ ਦੇਖ ਭਾਲ ਕਰਨ ਲਈ ਬੰਦੇ ਹੈਗੇ ਨੇਂ।" ਨਰਾਇਣ ਨੇ ਕਿਹਾ।

ਸ਼ਾਮੀਂ ਧੁੱਪ ਢਲੇ ਉਹ ਈਰੋਡੀ ਵਲ ਤੁਰ ਪਏ। ਨਾਗਵੇਣੀ ਸਾਹ ਲੈਣ ਲਈ ਥਾਂ ਥਾਂ ਰੁਕਦੀ। ਰਾਮ ਨੂੰ ਨਰਾਇਣ ਨੇ ਚੁਕਿਆ ਹੋਇਆ ਸੀ। "ਵੇਖ ਰੋਟੀ ਪਕਾਉਣ ਲਈ ਤੇਰੇ ਵਿੱਚ ਕਿੰਨੀ ਕੁ ਜਾਨ ਹੈਗੀ ਏ। ਐਵੇਂ ਪਈ ਪਈ ਔਖੀ ਹੁੰਦੀ ਰਹਿੰਦੀ।"

ਦਰਿਆ ਪਾਰ ਕਰਦਿਆਂ ਰਾਮ ਬੋਲਿਆ "ਅੰਮਾ ਵੱਡਾ ਹੋਕੇ ਮੈਂ ਤੈਨੂੰ ਚੁਕ ਲਿਆ ਕਰਾਂਗਾ।" ਨਾਗਵੇਣੀ ਨੂੰ ਹਾਸਾ ਆ ਗਿਆ।

ਬੱਚੇ ਦੀਆਂ ਇਹੋ ਜਿਹੀਆਂ ਭੋਲੀਆਂ ਤੇ ਪਿਆਰੀਆਂ ਗੱਲਾਂ ਸੁਣਕੇ ਨਾਗਵੇਣੀ ਦੇ ਗਰੀਬੀ ਤੇ ਬਿਰਹਾ ਨਾਲ ਪੱਛੇ ਮਨ ਦੇ ਘੁੱਪ ਹਨੇਰੇ ਵਿੱਚ ਰੋਸ਼ਨੀ ਦੀ ਕਿਰਨ ਲਿਸ਼ਕ ਪੈਂਦੀ। ਕੋਈ ਆਸ ਬੁੱਝ ਜਾਂਦੀ। ਨਦੀ ਪਾਰ ਕਰਦਿਆਂ ਹੀ ਉਹ ਫ਼ਿਰ ਬੋਲਿਆ "ਅੰਮਾ, ਅਸੀਂ ਦਾਦੀ ਨੂੰ ਛੱਡ ਆਏ ਆਂ। ਉਹ ਨਹੀਂ ਆਏਗੀ।"

"ਦਾਦੀ ਨੇ ਹੁਣ ਕਿਥੋਂ ਆਉਨੈ ਪੁੱਤਰ?" ਨਾਗਵੇਣੀ ਦੁਖੀ ਹੋਕੇ ਬੋਲੀ।

"ਦਾਦੀ ਕਿਥੇ ਗਈ ਏ? ਸਾਲਿਗਰਾਮ ਦੀ ਜਾਤਰਾ ਦੇਖਣ ਗਈ ਏ।"

"ਇਸ ਤਰ੍ਹਾਂ ਨਾ ਕਹਿ ਬੱਚੇ।"

"ਕਿਉਂ?"

"ਤੈਨੂੰ ਕੀ ਦਸਾਂ? ਤੂੰ ਕੀ ਸਮਝੇਗਾ। ਉਹ ਮਰ ਗਈ ਏ ਆਖਾਂ ਤਾਂ ਤੂੰ ਸਮਝ ਜਾਏਗਾ।"

"ਮੈਨੂੰ ਵਡਿਆਂ ਹੋਕੇ ਸਮਝ ਆ ਜਾਵੇਗੀ ਨਾ? ਵੱਡੀ ਦਾਦੀ ਵਾਂਗ ਉਹ ਵੀ ਸੌਂ ਗਈ ਏ।"

"ਆਹੋ।"

ਬੱਚੇ ਦੀਆਂ ਗਲਾਂ ਸੁਣ ਨਰਾਇਣ ਦਾ ਮਨ ਵੀ ਭਰ ਆਇਆ। "ਪੁੱਤਰ ਬਹੁਤੀਆਂ ਗਲਾਂ ਨਾ ਕਰ। ਤੂੰ ਥੱਕ ਜਾਏਗਾ। ਮੇਰੇ ਮੋਢੇ ਤੇ ਸਿਰ ਰਖਕੇ ਸੌਂ ਜਾਹ।" ਉਹ ਸੌਂ ਗਿਆ। ਇਕ ਘੰਟੇ ਦੇ ਸਫ਼ਰ ਨੂੰ ਦੋ ਘੰਟੇ ਲੱਗ ਗਏ, ਘਰ ਪੁੱਜ ਗਏ। ਨਾਗਵੇਣੀ ਨੂੰ ਲੱਗਾ ਉਹ ਇਕ ਬੀਆਬਾਨ ਵਿਚੋਂ ਨਿਕਲਕੇ ਦੂਸਰੇ ਬੀਆਬਾਨ ਵਿੱਚ ਆ ਗਈ ਸੀ। ਪਰ ਉਸਦਾ ਚਾਚਾ ਆਪਣਾ ਸਾਰਾ ਦੁਖ ਭੁਲਾ ਉਸਨੂੰ ਹੌਂਸਲਾ ਦੇਣ ਵਿੱਚ ਲੱਗਾ ਹੋਇਆ ਸੀ।

ਅਗਲੇ ਦਿਨ ਹੰਗਾਰਕੱਟੇ ਜਾਕੇ ਨਰਾਇਣ ਨੇ ਮੈਸੂਰ ਤਾਰ ਭੇਜੀ। ਉਹ ਲੱਛੇ ਨੂੰ ਚੰਗੀ ਤਰ੍ਹਾਂ ਜਾਣਦਾ ਸੀ ਸੋ ਜੁਆਬੀ ਤਾਰ ਭੇਜੀ। ਅਗਲੇ ਤੋਂ ਅਗਲੇ ਦਿਨ ਜੁਆਬ ਆਇਆ ਕਿ ਉਹ ਆਏਗਾ। ਸੁਣਕੇ ਨਾਗਵੇਣੀ ਬੋਲੀ "ਸ਼ੁਕਰ ਏ ਉਸਨੂੰ ਆਪਣੀ ਮਾਂ ਤਾਂ ਯਾਦ ਰਹੀ। ਅੰਮਾਂ ਨੂੰ ਬੜੀ ਚਿੰਤਾ ਸੀ ਕਿ ਉਹ ਮਰੀ ਤਾਂ

ਉਸਦਾ ਸ਼ਰਾਧ ਕਰਨ ਵਾਲਾ ਕੋਈ ਨਹੀਂ ਹੋਣਾ। ਸ਼ੁਕਰ ਏ ਰਬ ਨੇ ਉਸਦੀ ਸੁਣੀ।"

ਮਾਂ ਦੇ ਮਰਨ ਤੋਂ ਨੌਵੇਂ ਦਿਨ ਬਾਦ ਉਹ ਪਿੰਡ ਆਇਆ। ਉਸ ਸ਼ਹਿਰੀ ਕਪੜੇ ਪਾਏ ਹੋਏ ਸਨ। ਦੁਖ ਯਾਂ ਸੂਤਕ ਉਸਦੇ ਨੇੜੇ ਤੇੜੇ ਵੀ ਨਹੀਂ ਸੀ। ਮੋਟਰ ਤੋਂ ਉਤਰ ਉਹ ਸਿੱਧਾ ਨਰਾਇਣ ਦੇ ਘਰ ਆ ਗਿਆ। ਉਸਨੂੰ ਪਤਾ ਨਹੀਂ ਸੀ ਕਿ ਉਸਦੀ ਪਤਨੀ ਤੇ ਪੁਤਰ ਵੀ ਉਥੇ ਹੀ ਸਨ। ਕਿਸੇ ਨੇ ਆਕੇ ਦਸਿਆ ਕਿ ਕੋਈ ਕੋਟ ਤੇ ਪਗੜੀ ਵਾਲਾ ਬਾਹਰ ਆਇਐ।

ਨਰਾਇਣ ਨੇ ਬਾਹਰ ਆਕੇ ਵੇਖਿਆ ਤਾਂ ਲੱਛਾ ਸੀ।

"ਕੀ ਪੀਏਂਗਾ ਲੱਛੇ?"

"ਮੈਨੂੰ ਕੁੱਝ ਨਹੀਂ ਚਾਹੀਦਾ। ਅਗੋਂ ਕੀ ਕਰਨੈਂ ਦਸੋ। ਉਥੇ ਘਰ ਵਿੱਚ ਕੌਣ ਕੌਣ ਏ? ਨਾਗਵੇਣੀ ਹੈ ਨਾਂ?" ਲੱਛੇ ਨੇ ਪੁਛਿਆ। "ਹਾਂ ਉਹ ਬੱਚ ਗਈ ਏ। ਤੇਰੀ ਅੰਮਾ ਚਲ ਵਸੀ। ਉਹ ਮਰੀ ਤਾਂ ਨਾਗੂ ਤੇ ਬੱਚਾ ਬੇਹੋਸ਼ ਪਏ ਸਨ। ਪਿੰਡ ਵਿੱਚ ਕਿਸੇ ਨੂੰ ਪਤਾ ਹੀ ਨਾ ਲੱਗਾ। ਮੈਂ ਗਿਆ ਤਾਂ ਤੇਰੀ ਅੰਮਾ ਨੂੰ ਮਰਿਆਂ ਦਸ ਬਾਰਾਂ ਘੰਟੇ ਹੋ ਚੁਕੇ ਸਨ। ਮੈਨੂੰ ਕੱਲੇ ਨੂੰ ਹੀ ਉਸਨੂੰ ਸ਼ਮਸ਼ਾਨ ਘਾਟ ਲਿਜਾਨਾਂ ਪਿਆ।"

"ਜੇ ਮੈਨੂੰ ਕੋਈ ਦਸਦਾ ਤਾਂ ਮੈਂ ਆ ਜਾਂਦਾ।" ਨਰਾਇਣ ਉਸਦੀ ਗਲ ਸੁਣਕੇ ਖਿੱਝ ਗਿਆ ਤੇ ਅਗੋਂ ਇਸ ਬਾਰੇ ਗਲ ਕਰਨੀ ਫਜ਼ੂਲ ਸਮਝੀ। "ਖੈਰ ਹੁਣ ਕਿਰਿਆ ਕਰਮ ਬਾਰੇ ਇੰਤਜਾਮ ਦੀ ਸੋਚ। ਨਾਗਵੇਣੀ ਤਾਂ ਬੜੀ ਕਮਜ਼ੋਰ ਏ। ਉਸ ਕੋਲੋਂ ਕੋਈ ਕੰਮ ਨਹੀਂ ਹੋ ਸਕਦਾ। ਜੇ ਤੂੰ ਚਾਹੇ ਤਾਂ ਬੇਸ਼ਕ ਕਿਰਿਆ ਕਰਮ ਇਥੇ ਹੀ ਕਰ ਸਕਨੈ।"

"ਉਹ ਕਿਥੇ ਏ?" ਨਰਾਇਣ ਉਸਨੂੰ ਅੰਦਰ ਲੈ ਗਿਆ। ਜਿਥੇ ਉਸਦੀ ਪਤਨੀ ਸਿਰ ਮੋਢਿਆਂ ਤੇ ਰਖਕੇ ਬੈਠੀ ਸੀ। ਰਾਮ ਇਕ ਪਾਸੇ ਸੁੱਤਾ ਪਿਆ ਸੀ। ਲੱਛਾ ਬਿਨਾਂ ਕੁਝ ਬੋਲਿਆਂ ਬਾਹਰ ਆ ਗਿਆ। "ਮੈਂ ਵਰਟੇ ਦੇ ਘਰ ਚਲਿਆਂ। ਉਹਨਾਂ ਦਾ ਹਾਲ ਚਾਲ ਪੁਛਕੇ ਆਉਂਨਾ। ਰਾਤੀਂ ਰੋਟੀ ਵੇਲੇ ਆ ਜਾਵਾਂਗਾ।" ਕਹਿਕੇ ਉਹ ਜਲਦੀ ਨਾਲ ਬਾਹਰ ਨਿਕਲ ਗਿਆ।

ਨਰਾਇਣ ਨੇ ਅੰਦਰ ਆਕੇ ਕਿਹਾ "ਤੇਰਾ ਆਦਮੀ ਇਥੇ ਨਹੀਂ ਰਹਿਣਾ ਚਹੁੰਦਾ। ਉਹ ਵਰਟੇ ਦੇ ਘਰ ਚਲਾ ਗਿਆ ਏ।"

"ਜਾਣ ਦੇਹ ਚਾਚਾ। ਜਿਵੇਂ ਮਰਜ਼ੀ ਏ ਕਰੇ।"

ਰਾਮ ਉਠਿਆ ਤੇ ਮਾਂ ਕੋਲ ਆ ਗਿਆ। ਨਾਗਵੇਣੀ ਨੂੰ ਬੱਚੇ ਦੇ ਨਾਮਕਰਨ ਦਾ ਦਿਨ ਯਾਦ ਆਇਆ। ਬੋਲੀ "ਪੁੱਤਰ ਤੇਰਾ ਅੱਪਾ ਆਇਆ ਸੀ।"

"ਕਿਹੋ ਜਿਹਾ ਅੱਪਾ" ਰਾਮ ਨੇ ਪੁਛਿਆ।

"ਤੂੰ ਜਦੋਂ ਛੋਟਾ ਸੈਂ ਤਾਂ ਤੈਨੂੰ ਚੁਕਦਾ ਹੁੰਦਾ ਸੀ।"

"ਹੁਣ ਵੀ ਚੁਕੇਗਾ? ਹੁਣ ਕੋਈ ਨਹੀਂ ਚੁਕੇਗਾ। ਮੈਨੂੰ ਤੁਰਨਾਂ ਆਉਂਦੈ, ਹੈ ਨਾ ਅੰਮਾਂ।"

"ਆਹੋ ਪੁਤਰ ਤੂੰ ਤਾਂ ਬੜਾ ਵੱਡਾ ਹੋ ਗਿਐਂ।"

"ਕੱਲ ਨੂੰ ਮੇਰੀਆਂ ਮੁਛਾਂ ਵੀ ਆ ਜਾਣਗੀਆਂ। ਮੈਂ ਤੇਰੇ ਜਿੱਡਾ ਵੱਡਾ ਹੋ ਜਾਵਾਂਗਾ।" ਮਾਂ ਹੱਸ ਪਈ।

ਨਰਾਇਣ ਰਾਤੀਂ ਲੱਛੇ ਦੀ ਉਡੀਕ ਕਰਦਾ ਰਿਹਾ ਪਰ ਉਹ ਨਾ ਆਇਆ। ਅਗਲੇ ਦਿਨ ਉਥੋਂ ਇਕ ਨੌਕਰ ਆਇਆ। ਲੱਛੇ ਨੇ ਸੁਨੇਹਾ ਭੇਜਿਆ ਕਿ ਉਹ ਸਾਰੀਆਂ ਵਿਧੀਆਂ ਕੋਠੀ ਵਿੱਚ ਹੀ ਕਰਨੀਆਂ ਚਹੁੰਦਾ ਸੀ੧ ਕਿਉਂਕਿ ਉਥੇ ਸਾਰਾ ਕੰਮ ਕਰਨਾਂ ਸੌਖਾ ਰਹੇਗਾ।

ਨਾਗਵੇਣੀ ਕਹਿਣ ਲਗੀ ਅੰਮਾ ਦੀ ਕਿਰਿਆ ਕਰਮ ਤੇ ਉਸਨੂੰ ਵੀ ਜਾਣਾਂ ਜਾਹੀਦੇ। ਉਸ ਨੌਕਰ ਨੂੰ ਕਿਹਾ "ਪੁਛਕੇ ਆ ਕਿ ਇਹ ਰਾਮ ਆਈਤਾੜ ਦੇ ਘਰ ਹੋਵੇਗੀ ਯਾਂ ਵਰਟੇ ਦੇ।"

ਲੱਛੇ ਦਾ ਜੁਆਬ ਆਇਆ "ਵਰਟੇ ਦੇ ਘਰ। ਨਾਗਵੇਣੀ ਬੀਮਾਰ ਏ ਸੋ ਉਸਨੂੰ ਆਉਣ ਦੀ ਕੋਈ ਲੋੜ ਨਹੀਂ।"

ਸੱਸ ਦੇ ਕਿਰਿਆ ਕਰਮ ਵਿੱਚ ਵੀ ਉਹ ਸ਼ਾਮਲ ਨਹੀਂ ਸੀ ਹੋ ਸਕਦੀ—ਨਾਗਵੇਣੀ ਬੜੀ ਦੁਖੀ ਹੋਈ।

"ਜਿੰਨੀ ਕੁ ਉਸਨੂੰ ਅਕਲ ਏ ਉਸ ਉਵੇਂ ਹੀ ਕਰਨੈਂ। ਆਪਣੇ ਪਾਪ ਪੁੰਨ ਦਾ ਭਾਗੀ ਉਹੋ ਹੋਵੇਗਾ।" ਨਰਾਇਣ ਨੇ ਕਿਹਾ।

ਪੰਜ ਦਿਨ ਕਿਰਿਆ ਕਰਮ ਦੀ ਰਸਮ ਖ਼ੂਬ ਧੂਮ ਧਾਮ ਨਾਲ ਹੋਈ। ਬ੍ਰਾਹਮਣਾਂ ਨੂੰ ਚੋਖਾ ਦਾਨ ਦਿਤਾ ਗਿਆ। ਨਰਾਇਣ ਨੂੰ ਤੇਰ੍ਹਵੇਂ ਦਿਨ ਲਈ ਬੁਲਾਵਾ ਆਇਆ। ਉਹ ਨਾਗਵੇਣੀ ਨੂੰ ਲੈਕੇ ਉਥੇ ਗਿਆ। ਉਸ ਜਾਕੇ ਲੱਛੇ ਨੂੰ ਕਿਹਾ "ਖਾਣਾ ਜਿਥੇ ਵੀ ਪਕਾਇਆ ਗਿਐ ਠੀਕ ਏ। ਘਟੋ ਘਟ ਬ੍ਰਾਹਮਣਾਂ ਨੂੰ ਖੁਆਉਣ ਦਾ ਕੰਮ ਤਾਂ ਤੂੰ ਆਪਣੇ ਘਰ ਕਰ। ਉਥੇ ਹੀ ਬ੍ਰਾਹਮਣਾਂ ਨੂੰ ਦਾਨ ਦੇਹ। ਵਰਟੇ ਦਾ ਘਰ ਵੀ ਨਾਲ ਹੀ ਏ। ਸੋ ਕੋਈ ਔਖ ਨਹੀਂ ਹੋਣ ਲੱਗਾ।" "ਵਿਕਿਆ ਹੋਇਆ ਘਰ ਸਾਡਾ ਕਿਵੇਂ ਹੋਂ ਸਕਦੇ।" ਲੱਛੇ ਨੇ ਆਕੜਕੇ ਜੁਆਬ ਦਿਤਾ।

ਨਰਾਇਣ ਚੁਪ ਕਰਕੇ ਉਥੋਂ ਉਠ ਆਇਆ ਤੇ ਈਰੋਡੀ ਵਾਪਸ ਚਲਾ ਗਿਆ। ਨਾਗਵੇਣੀ ਆਪਣੇ ਘਰ ਚਲੀ ਗਈ। ਚਾਚਾ ਜਾਂਦਾ ਹੋਇਆ

ਨਾਗਵੇਣੀ ਨੂੰ ਚੇਤਾਵਨੀ ਦੇ ਗਿਆ ਕਿ "ਜੇ ਲੱਛਾ ਆਇਆ ਤਾਂ ਉਸ ਨਾਲ ਕੋਈ ਗਲ ਨਾ ਕਰੀ।"

ਅਗਲੇ ਦਿਨ ਲੱਛਾ ਉਸ ਵਿਕੇ ਹੋਏ ਘਰ ਵਿੱਚ ਆਇਆ। ਆਕੇ ਕਹਿਣ ਲੱਗਾ "ਤੂੰ ਹੁਣ ਇਸ ਵਿਕੇ ਹੋਏ ਘਰ ਵਿੱਚ ਨਾ ਰਹਿ। ਮੇਰੇ ਨਾਲ ਮੈਸੂਰ ਚਲ। ਆਪਣੇ ਚਾਚੇ ਨੂੰ ਪੁੱਛ ਲੈ। ਜੇ ਉਹ ਹਾਂ ਕਰ ਦੇਵੇ ਤਾਂ ਮੇਰੇ ਨਾਲ ਚਲ।" ਉਸਦੀ ਗਲ ਵਿੱਚ ਚੋਭ ਛੁਪੀ ਹੋਈ ਸੀ।

ਨਾਗਵੇਣੀ ਬੋਲੀ "ਮੈਨੂੰ ਨਾ ਚਾਚੇ ਨੂੰ ਪੁਛੱਣ ਦੀ ਲੋੜ ਏ ਨਾ ਕਿਸੇ ਹੋਰ ਨੂੰ। ਮੈਂ ਕੀ ਕਰਨੈ ਮੈਨੂੰ ਸਭ ਪਤੈ।"

ਕੋਲ ਖਲੋਤਾ ਰਾਮ ਉਸਨੂੰ ਟਿਕਟਿਕੀ ਲਾਈ ਵੇਖ ਰਿਹਾ ਸੀ। "ਅੰਮਾ, ਇਹ ਕੌਣ ਏਂ? ਅਸੀਂ ਇਥੇ ਰਹਾਂਗੇ। ਅਸੀਂ ਨਹੀਂ ਉਸ ਨਾਲ ਜਾਣਾ।"

ਲੱਛੇ ਦੇ ਅਭਿਮਾਨ ਨੂੰ ਠੇਸ ਪਹੁੰਚੀ। "ਅੱਛਾ ਏਨੇਂ ਕੁ ਬੱਚੇ ਨੂੰ ਵੀ ਮੇਰੇ ਖਿਲਾਫ਼ ਐਨਾ ਭੜਕਾ ਦਿਤੈ। ਅੱਛਾ ਠੀਕ ਏ।" ਏਨਾਂ ਕਹਿਕੇ ਉਹ ਬਾਹਰ ਨਿਕਲ ਗਿਆ। ਨਾਗਵੇਣੀ ਇਕ ਪੱਲ ਚੁਪ ਚਾਪ ਖਲੋਤੀ ਰਹੀ ਫ਼ਿਰ ਪਤਾ ਨਹੀਂ ਕੀ ਯਾਦ ਕਰਕੇ ਰੋ ਪਈ।

## 21

ਨਾਗਵੇਣੀ ਲਈ ਆਪਣੇ ਭਵਿਖ ਦਾ ਫ਼ੈਸਲਾ ਕਰਨ ਦਾ ਸਮਾ ਆ ਗ੍ਰਿਆ ਸੀ। ਹੁਣ ਰਾਮ ਹੀ ਉਸਦੀ ਦੁਨੀਆਂ ਸੀ। ਲੱਛਾ ਬਿਨਾਂ ਕੁੱਝ ਦਸਿਆਂ ਮੈਸੂਰ ਚਲਾ ਗਿਆ ਸੀ। ਜੇ ਉਹ ਉਸਨੂੰ ਨਾਲ ਲਿਜਾਣ ਲਈ ਮਿੰਨਤਾ ਵੀ ਕਰਦਾ ਤਾਂ ਉਹ ਉਸ ਨਾਲ ਨਾ ਜਾਂਦੀ। ਉਸਦਾ ਦਿਲ ਚੂਰ ਚੂਰ ਹੋ ਗਿਆ ਸੀ। ਉਹਨਾਂ ਵਿਚਾਲੇ ਪਈ ਤ੍ਰੇੜ ਜੋੜੀ ਨਹੀਂ ਸੀ ਜਾ ਸਕਦੀ। ਮੇਰੇ ਲਈ ਉਸਦੇ ਦਿਲ ਵਿੱਚ ਕੋਈ ਖਿਆਲ ਕੋਈ ਦਇਆ ਨਹੀਂ, ਮੈਨੂੰ ਇਸਦੀ ਪ੍ਰਵਾਹ ਨਹੀਂ, ਪਰ ਕੋਈ ਪਿਉ ਏਨਾਂ ਪਥੱਰ ਦਿਲ ਹ ਸਕਦੈ ਕਿ ਉਸਨੂੰ ਆਪਣੇ ਪੁੱਤਰ ਨੂੰ ਵੇਖਣ ਦੀ ਖਾਹਿਸ਼ ਹੀ ਨਾ ਹੋਵੇ। ਸੋਚ ਸੋਚਕੇ ਉਸਦਾ ਖੂਨ ਉਬਲਣ ਲੱਗ ਪੈਂਦਾ। ਹੁਣ ਅਗੋਂ ਉਹ ਕੀ ਕਰੇ? ਜੀਵਨ ਸੰਗਰਾਮ ਵਿੱਚ ਕੱਲੀ ਬੱਚੇ ਨੂੰ ਬਾਹਵਾਂ ਵਿੱਚ ਲੈਕੇ ਉਹ ਨਿਤੱਰ ਸਕੇਗੀ। ਐਡੇ ਵੱਡੇ ਘਰ ਵਿੱਚ ਕੱਲੀ ਕਿਵੇਂ ਰਹੇਗੀ? ਉਹ ਕੱਲੀ ਖੇਤੀ ਬਾੜੀ ਦਾ ਕੰਮ ਕਿਵੇਂ ਸੰਭਾਲੇਗੀ? ਹੁਣ ਤਾਂਈ ਤਾਂ ਦੋ ਵਡੇਰੀਆਂ ਉਸਦੇ ਦੁਖ ਸੁਖ ਦੀਆਂ ਭਾਈਵਾਲ ਸਨ। ਸਰਸੋਤੀ ਦੀ ਮੌਤ ਨਾਲ ਲੱਗੇ ਜਖਮ ਅਜੇ ਭਰੇ ਨਹੀਂ ਸਨ ਕਿ ਉਸਦੀ ਸੱਸ ਵੀ ਉਸਨੂੰ ਛੱਡਕੇ ਟੁਰ ਗਈ। ਜਿਹੜੇ ਪਾਸੇ ਵੀ ਉਹ ਜਾਂਦੀ, ਡੰਗਰਾਂ ਦਾ ਕੋਠਾ, ਬਰਾਂਡਾ, ਰੇਤੀਲਾ ਕੰਢਾ, ਸਮੁੰਦਰ, ਘਰ ਹਵਾਵਾਂ ਹਰ ਪਾਸਿਉਂ ਆਕੇ ਉਸਨੂੰ ਕੂਕ ਕੂਕ ਪੁਛਦੀਆਂ ਨਿਕੇ ਜਿਹੇ ਬਾਲ ਨਾਲ ਤੂੰ ਇਥੇ ਕੱਲੀ ਰਹਿ ਲਵੇਂਗੀ। ਤੇਰੇ ਆਪਣੇ ਅਜੇ ਵੀ ਹੈਨੇਂ। ਤੂੰ ਬੱਚੇ ਨੂੰ ਕੀ

ਖੁਆਏਂਗੀ ? ਆਪਣੇ ਹੰਝੂਆਂ ਤੇ ਪਾਲੇਂਗੀ ? ਕੱਲ ਨੂੰ ਤੂੰ ਨਾ ਰਹੀ ਤਾਂ ਉਹ ਕੀ ਕਰੇਗਾ ? ਇਹ ਸੁਆਲ ਉਸਦੀਆਂ ਅਖਾਂ ਸਾਹਮਣੇ ਆ ਖਲੋਤੇ ਤੇ ਉਹ ਠਠੰਬਰ ਗਈ। ਇਹਨਾਂ ਵਿਚਾਰਾਂ ਦੇ ਘੁੰਮਣਘੇਰ ਵਿੱਚ ਉਹ ਗੋਤੇ ਖਾ ਰਹੀ ਸੀ। ਕਦੀ ਉਸਦਾ ਮਨ ਕਿਸੇ ਪਾਸੇ ਜਾਂਦਾ ਕਦੀ ਕਿਸੇ ਪਾਸੇ। ਫ਼ਿਰ ਉਸਦਾ ਧਿਆਨ ਰਾਮ ਵਲ ਗਿਆ ਤਾਂ ਉਸ ਬੱਲ ਟੁਕ ਲੁਏ ਤੇ ਅੱਖਾਂ ਵਿੱਚੋਂ ਹੰਝੂ ਵਗਨੇਂ ਸ਼ੁਰੂ ਹੋ ਗਏ। "ਹੇ ਰੱਬਾ ਮੈਨੂੰ ਤੂੰ ਕਿਸ ਹਾਲ ਵਿੱਚ ਲਿਆ ਸੁਟਿਆ ਈ।" ਜੇ ਅੱਪਾ ਦੇ ਘਰ ਚਲੀ ਜਾਵੇ ਤਾਂ ਇਸ ਦਾ ਮਤਲਬ ਕਿ ਉਸ ਹਾਰ ਮੰਨ ਲਈ। ਆਪਣੇ ਪੈਰਾਂ ਤੇ ਖਲੋਣ ਤੋਂ ਬਿਨਾਂ ਕਿਸੇ ਦੀ ਮਦਦ ਲਏ ਆਪਣੇ ਪੁੱਤਰ ਨੂੰ ਪਾਲਣ ਦਾ ਜੋ ਨਿਸਚਾ ਕੀਤਾ ਸੀ, ਉਸਤੋਂ ਝੂਠੀ ਪੈ ਜਾਏਗੀ। ਆਪਣੇ ਪਤੀ ਨੂੰ ਉਹ ਵਖਾਉਂਣਾ ਚਹੁੰਦੀ ਸੀ ਕਿ ਉਹ ਕਿਸੇ ਅੱਗੇ ਹੱਥ ਨਹੀਂ ਅਡੇਗੀ—ਜੇ ਨਾ ਜਾਵੇ ਤੇ ਕੋਡੀ ਵਿੱਚ ਹੀ ਰਹੇ ਤਾਂ ਪੇਟ ਦੀ ਅੱਗ ਬੁਝਾਣ ਵਿੱਚ ਦਿਨ ਰਾਤ ਲੱਗੀ ਉਹ ਰਾਮ ਦੇ ਭਵਿਖ ਬਾਰੇ ਕੁੱਝ ਨਾ ਕਰ ਪਾਏਗੀ। ਗਰੀਬੀ ਤੇ ਥੋੜਾਂ ਭਰੀ ਜ਼ਿੰਦਗੀ ਦੇਕੇ ਉਸਨੂੰ ਦੂਜਿਆਂ ਦਾ ਮੁਥਾਜ ਬਣਾ ਦੇਵੇਗੀ। ਉਹ ਦੂਜਿਆਂ ਅੱਗੇ ਹੱਥ ਟੱਡਣ ਜੋਗਾ ਹੀ ਰਹਿ ਜਾਵੇਗਾ। ਉਸਨੂੰ ਆਪਣੇ ਭਰਾਵਾਂ ਦਾ ਖਿਆਲ ਆਇਆ। ਇਕ ਡਾਕਟਰ ਸੀ, ਇਕ ਵਕੀਲ, ਤੇ ਇਕ ਹੁਣ ਮਾਸਟਰ ਬਣ ਗਿਆ ਸੀ। ਪਿੰਡ ਦੇ ਆਸੇ ਪਾਸੇ ਵਾਲੇ ਵੀ ਕਈ ਪੜ੍ਹ ਲਿਖਕੇ ਨਵੇਂ ਕੰਮਾਂ ਵਿੱਚ ਪੈ ਗਏ ਸਨ। ਕੋਡੀ ਪਡੂਕੇਰੇ ਵਿੱਚ ਰਹਿਕੇ ਅਵਡੇ ਦਾ ਸਾਗ ਖਾਣ ਤੋਂ ਕਿਤੇ ਵੱਧ ਚੰਗਾ ਖਾਣ ਜੋਗੇ ਹੋ ਗਏ ਸਨ। ਉਸਦਾ ਬੱਚਾ ਇਥੇ ਕੀ ਕਰੇਗਾ ? ਉਸ ਦੇ ਸਹੁਰੇ ਨੇ ਪੁੱਤਰ ਨੂੰ ਕੁੱਝ ਬਨਾਉਣ ਲਈ ਪੂਰਾ ਜ਼ੋਰ ਲਾਇਆ। ਪਰ ਉਹ ਨਲਾਇਕ ਨਿਕਲਿਆ ਤਾਂ ਸਾਰੀ ਜਾਇਦਾਦ ਉਸਦੇ ਹੱਥ ਦੇ ਗਿਆ। ਰਾਮ ਆਈਤਾੜ ਦਾ ਪ੍ਰੇਤ ਘਰ ਦੇ ਆਲੇ ਦੁਆਲੇ ਹੀ ਘੁੰਮਦਾ ਹੋਵੇਗਾ। ਘਰ ਦੇ ਪਿਛਵਾੜੇ ਹੋਨੇਂ ਦੇ ਰੁਖਾਂ ਦੇ ਝੁੰਡ ਵਿੱਚ ਹੀ ਤਾਂ ਉਸਦਾ ਸਸਕਾਰ ਹੋਇਆ ਸੀ। ਉਥੋਂ ਝਾਕਦਾ ਹੋਵੇਗਾ। ਇਹ ਵੇਖਣ ਲਈ ਕਿ ਉਸਦਾ ਪੋਤਰਾ ਉਸਦੀਆਂ ਅਧੂਰੀਆਂ ਖਾਹਿਸ਼ਾਂ ਪੂਰੀਆਂ ਕਰਦਾ ਹੈ ਕਿ ਨਹੀਂ।

ਸਤਿਆਭਾਮਾ ਦਾ ਕਿਰਿਆ ਕਰਮ ਮੁਕਿਆਂ ਇਕ ਮਹੀਨਾ ਹੋ ਗਿਆ ਸੀ। ਇਕ ਦੋ ਵਾਰੀ ਨਾਗਵੇਣੀ ਦਾ ਚਾਚਾ ਪੁੱਛਣ ਆਇਆ ਕਿ ਕੁੱਝ ਚਾਹੀਦਾ ਤਾਂ ਨਹੀਂ ਸੀ। ਏਨਾਂ ਪੁਛਕੇ ਹੀ ਚਲਾ ਗਿਆ। ਉਸ ਨੂੰ ਈਰੋਡੀ ਆਉਣ ਲਈ ਨਾ ਕਿਹਾ। ਜਦੋਂ ਉਹ ਜਾਣ ਲਈ ਤਿਆਰ ਨਹੀਂ ਸੀ ਤਾਂ ਉਸਨੂੰ ਕਈ ਪਾਸਿਉਂ ਬੁਲਾਵੇ ਆਉਂਦੇ ਸਨ। ਹੁਣ ਜਦੋਂ ਉਹ ਅੱਧੀ ਪਚੱਧੀ ਤਿਆਰ ਸੀ ਤਾਂ ਉਸਨੂੰ ਆਉਣ ਲਈ ਕੋਈ ਨਹੀਂ ਸੀ ਕਹਿ ਰਿਹਾ। ਭੁਖੇ ਨੂੰ ਖੀਰ ਖਾਣ ਲਈ ਕੋਈ ਨਹੀਂ ਬੁਲਾਉਂਦਾ।

ਹਾਰਕੇ ਉਸ ਆਪਣੇ ਮੁਸਕਾਨ ਰਹਿਤ ਚਿਹਰੇ ਨੂੰ ਕਠੋਰ ਬਣਾ ਲਿਆ। ਹਮੇਸ਼ਾਂ ਬੁਲ ਭੀਚੀਂ ਰਖਦੀ। ਰਾਮ ਕਹਿੰਦਾ, "ਅੰਮਾਂ ਤੂੰ ਮੇਰੇ ਨਾਲ ਗਲ੍ਹ ਨਹੀਂ

ਕਰਦੀ?" ਤਾਂ ਕਹਿੰਦੀ "ਬੇਟਾ ਤੇਰੇ ਨਾਲ ਗਲ ਨਹੀਂ ਕਰਨੀ ਤਾਂ ਹੋਰ ਕਿਸ ਨਾਲ ਕਰਨੀ ਏ?"

"ਚੰਗਾ ਫ਼ਿਰ ਮੈਨੂੰ ਕੋਈ ਕਹਾਣੀ ਸੁਣਾ।" ਉਹ ਕਹਾਣੀ ਸੁਨਾਉਣੀ ਸ਼ੁਰੂ ਕਰਦੀ। ਕਹਾਣੀ ਦਾ ਨਾ ਕੋਈ ਸਿਰ ਹੁੰਦਾ ਨਾ ਪੈਰ। ਕਿਥੋਂ ਦੀ ਸ਼ੁਰੂ ਕਰਕੇ ਕਿਥੇ ਲੈ ਜਾਂਦੀ। ਮੁੰਡਾ ਖਿੱਝ ਜਾਂਦਾ। "ਇਹ ਵੀ ਕੋਈ ਕਹਾਣੀ ਏ? ਅੰਮਾਂ ਤੂੰ ਕੀ ਸੋਚ ਰਹੀ ਏਂ—ਤੂੰ ਉਦਾਸ ਏਂ—ਦਾਦੀ ਫ਼ਿਰ ਆਏਗੀ?" ਬੱਚਾ ਮਰਿਆਂ ਹੋਇਆਂ ਨੂੰ ਯਾਦ ਕਰ ਕਰ ਉਦਾਸ ਨਾ ਹੋਵੇ, ਇਸ ਡਰੋਂ ਉਹ ਉਸਨੂੰ ਘੁੰਮਾਉਣ ਲਈ ਲੈਕੇ ਚਲੀ ਜਾਂਦੀ।

ਅੱਜ ਵੀ ਇਵੇਂ ਹੀ ਹੋਇਆ।

ਚਤੁਰਥੀ* ਸੀ। ਥੋਹੜੀ ਜਿਹੀ ਗੰਜੀ ਬਣਾਕੇ ਨਾਗਵੇਣੀ ਵਿਹੜੇ ਵਿੱਚ ਬੈਠੀ ਅਕਾਸ਼ ਵਿੱਚ ਤੈਰਦੇ ਬਦਲਾਂ ਵਲ ਟਿਕਟਿਕੀ ਲਾਈ ਬੈਠੀ ਸੀ। ਰਾਮ ਨੇ ਮਾਂ ਵਲ ਵੇਖਿਆ ਤੇ ਕਹਿਣ ਲੱਗਾ। "ਅੰਮਾ ਸਮੁੰਦਰ ਵਲ ਜਾਨੈਂ।"

"ਪੁੱਤਰ ਸ਼ਾਮ ਹੋ ਗਈ ਏ, ਕਲ ਜਾਵਾਂਗੇ।"

"ਨਹੀਂ ਹੁਣੇ ਜਾਣੈਂ। ਮੈਂ ਅੱਕ ਗਿਆਂ ਤੂੰ ਮੇਰੇ ਨਾਲ ਗਲ ਵੀ ਨਹੀਂ ਕਰਦੀ।"

"ਸਮੁੰਦਰ ਤੇ ਕੌਣ ਤੇਰੇ ਨਾਲ ਗਲਾਂ ਕਰੇਗਾ?"

"ਸਮੁੰਦਰ।"

"ਉਹ ਤੇਰੇ ਨਾਲ ਗੱਲਾਂ ਕਰਦੈ?"

"ਆਹੋ ਉਸਨੂੰ ਮੇਰੇ ਨਾਲ ਬੜਾ ਪਿਆਰ ਏ। ਉਹ ਮੇਰੇ ਨਾਲ ਬੜੀਆਂ ਗੱਲਾਂ ਕਰਦੈ। ਆ ਅੰਮਾਂ ਚਲੀਏ।" ਉਸ ਹੱਠ ਕਰ ਲਿਆ।

ਬੱਚੇ ਦਾ ਅਕੇਵਾਂ ਦੂਰ ਕਰਨ ਲਈ ਉਹ ਆਪਣੇ ਅਕੇਵੇਂ ਦਾ ਭਾਰ ਚੁਕ ਕੇ ਸਮੁੰਦਰ ਵਲ ਤੁਰ ਪਈ।

ਜਦੋਂ ਉਹ ਸਮੁੰਦਰ ਦੇ ਕੰਢੇ ਤੇ ਪੁੱਜੇ ਤਾਂ ਸਾਰਾ ਅਕਾਸ਼ ਲਾਲ ਹੋਇਆ ਪਿਆ ਸੀ। ਸੂਰਜ ਪਛਮ ਵਿੱਚ ਨੀਵਾਂ ਹੋ ਰਿਹਾ ਸੀ। ਲਾਲ ਸੂਹੇ ਅਕਾਸ਼ ਵਿੱਚ ਡੁਬੱਦਾ ਸੂਰਜ ਸਲੇਟੀ ਰੰਗੇ ਵਿਸ਼ਾਲ ਬੱਦਲ ਦੇ ਪਿਛੋਂ ਝਾਕ ਰਿਹਾ ਸੀ। ਸੂਰਜ ਪਿਘਲੇ ਲੋਹੇ ਵਾਂਗ ਲਾਲ ਸੁਰਖ ਸੀ। ਰਾਮ ਨੇ ਮਾਂ ਵਲ ਵੇਖਿਆ, ਲਾਲ ਸੁਨਹਿਰੀ ਰੋਸ਼ਨੀ ਦੀ ਭਾਅ ਮਾਂ ਦੇ ਚਿਹਰੇ ਤੇ ਪੈ ਰਹੀ ਸੀ। ਬੋਲਿਆ "ਅੰਮਾਂ ਤੂੰ ਬੜੀ ਸੋਹਣੀ ਲੱਗ ਰਹੀਏਂ।" ਨਾਗਵੇਣੀ ਹੱਸ ਪਈ। ਉਹ ਪੁੱਤਰ ਵਲ ਵੇਖਣ ਲੱਗ ਪਈ ਉਸਦਾ ਚਿਹਰਾ ਵੀ ਸ਼ਾਂਤ ਅਲੌਕਿਕ ਸੁਨਿਹਰੀ ਰੋਸ਼ਨੀ ਵਿੱਚ ਚਮਕ ਰਿਹਾ ਸੀ।

---

* ਚੰਦਰਮਾਂ ਦੀ ਚੌਥ।

ਨਾਗਵੇਣੀ ਖ਼ੁਸ਼ ਹੋ ਗਈ। ਬੋਲੀ "ਮੇਰੇ ਪੁੱਤਰ ਮੇਰੇ ਸੋਨੇ ਤੂੰ ਤਾਂ ਬਿਲਕੁਲ ਸੋਨੇ ਦੀ ਗੁੱਡੀ ਵਾਂਗ ਦਿਸ ਰਿਹੈਂ।"

ਸੁਨਹਿਰੀ ਲਹਿਰਾਂ ਨੇ ਰਾਮ ਦਾ ਮਨ ਮੋਹ ਲਿਆ ਤੇ ਉਹ ਸਮੁੰਦਰ ਵਲ ਦੌੜ ਪਿਆ। "ਅੰਮਾਂ ਕਿੰਨਾ ਸੋਹਣਾ ਲਗ ਰਿਹੈ। ਕਿੰਨਾ ਸੋਹਣਾਂ। ਸਮੁੰਦਰ ਵਲ ਹਥ ਕਰਦਿਆਂ ਉਹ ਉਧਰ ਦੌੜਿਆ। ਉਸ ਦੇ ਛੋਟੇ ਛੋਟੇ ਪੈਰ ਰੇਤ ਦੇ ਕਣਾਂ ਨੂੰ ਮਿਧਦੇ ਅੱਗੇ ਵਧਦੇ ਗਏ। ਜਿੰਨਾਂ ਚਿਰ ਝੁਕਕੇ ਉਸ ਸਮੁੰਦਰ ਦੇ ਪਾਣੀ ਨੂੰ ਛੂਹ ਨਾ ਲਿਆ ਉਸਦੇ ਕਦਮ ਨਾ ਰੁੱਕੇ। ਮਾਂ ਪਿੱਛੇ ਪਿੱਛੇ ਦੌੜੀ ਗਈ। "ਪੁੱਤਰ ਪਾਣੀ ਵਿੱਚ ਡਿੱਗ ਪਏਗਾ।" ਕੁਦਰਤ ਦੀ ਸੁੰਦਰਤਾ ਨਾਲ ਮੋਹੇ ਬਾਲ ਨੂੰ ਆਪਣੀ ਸੁੱਧ ਬੁੱਧ ਭੁੱਲੀ ਪਈ ਸੀ। "ਅੰਮਾ, ਕਿੰਨਾ ਸੋਹਣਾ, ਹੈ ਨਾ ਅੰਮਾ?" ਰਾਮ ਇਸ ਸੁੰਦਰਤਾ ਵਿੱਚ ਗੁਆਚਿਆ ਬੋਲ ਰਿਹਾ ਸੀ।

ਦੋਵੇਂ ਸਮੁੰਦਰ ਦੇ ਕੰਢੇ ਬਹਿ ਗਏ। ਪੁਤਰ ਸਿਰ ਮਾਂ ਦੇ ਹਥਾਂ ਤੇ ਰਖਕੇ ਸਮੁੰਦਰ ਵਿੱਚ ਉਤਰ ਰਹੇ ਸੁਨਹਿਰੀ ਸੂਰਜ ਨੂੰ ਵੇਖ ਰਿਹਾ ਸੀ। ਨਾਗਵੇਣੀ ਨੇ ਸੂਰਜ ਦੇਵਤੇ ਨੂੰ ਵੇਖਕੇ ਅਖਾਂ ਮੀਟ ਲਈਆਂ। ਉਸਦੇ ਹੱਥ ਸੂਰਜ ਲਈ ਅਪਾਰ ਸ਼ਰਧਾ ਤੇ ਭਗਤੀ ਵਿੱਚ ਜੁੜ ਗਏ।

"ਅੰਮਾ ਸੂਰਜ ਕਿਥੇ ਜਾ ਰਿਹੈ?"

"ਸਮੁੰਦਰ ਵਿੱਚ।"

"ਫ਼ਿਰ ਨਹੀਂ ਆਏਗਾ।"

"ਕਲ ਆਏਗਾ। ਕਲ ਪੂਰਬ ਵਲੋਂ ਆਏਗਾ। ਸਾਰੀ ਰਾਤ ਘੁੰਮੇਗਾ।"

"ਅੰਮਾਂ ਵੱਡੀ ਦਾਦੀ ਤੇ ਛੋਟੀ ਦਾਦੀ ਵੀ ਇਵੇਂ ਘੁੰਮ ਫਿਰਕੇ ਆਉਣਗੀਆਂ। ਤੂੰ ਫ਼ਿਕਰ ਨਾ ਕਰ ਅੰਮਾ ਉਹ ਆਉਣਗੀਆਂ। ਮੈਨੂੰ ਪਤਾ ਏ।"

"ਆਹੋ ਪੁੱਤਰ ਜੰਮਣ ਮਰਨ ਤੋਂ ਕੋਈ ਨਹੀਂ ਬੱਚ ਸਕਦਾ।" ਰਾਮ ਉਥੇ ਬੈਠਾ ਬੈਠਾ ਸੌਂ ਗਿਆ। ਨਾਗਵੇਣੀ ਦਾ ਉਥੋਂ ਉਠਣ ਨੂੰ ਮਨ ਨਹੀਂ ਸੀ ਕਰ ਰਿਹਾ। ਰਾਤ ਪੈਂਦੀ ਵੇਖ ਉਹ ਘਰ ਵਲ ਤੁਰ ਪਈ। ਚੌਥ ਦਾ ਚੰਨ ਚੜ੍ਹ ਆਇਆ ਸੀ। ਸਾਰਾ ਵਾਤਾਵਰਣ ਬੜਾ ਸ਼ਾਂਤ ਸੀ। ਉਸਦੇ ਮਨ ਦੀ ਪੀੜਾ ਕੁੱਝ ਚਿਰ ਲਈ ਮੁੱਕ ਗਈ ਤੇ ਗੱਲ੍ਹਾਂ ਤੇ ਮੁਸਕਾਣ ਆ ਗਈ ਸੁੱਤੇ ਹੋਏ ਬੱਚੇ ਨੂੰ ਚੁਕ ਲਿਆ। ਉਸਨੂੰ ਖਿਆਲ ਆਇਆ ਕਿ ਉਸ ਤਾਂ ਭਗਵਾਨ ਅੱਗੇ ਦੀਵਾ ਵੀ ਨਹੀਂ ਸੀ ਬਾਲਿਆ। ਕਾਹਲੀ ਕਾਹਲੀ ਘਰ ਵਲ ਕਦਮ ਪੁਟਣ ਲੱਗੀ। ਘਰ ਦੇ ਪਿਛਵਾੜੇ ਬਰੇਤੇ ਤੇ ਪੁੱਜੀ ਤਾਂ ਉਥੇ ਕੋਈ ਖਲੋਤਾ ਦਿਸਿਆ। ਉਹ ਰੁਕ ਗਈ। ਇਹ ਤਾਂ ਉਸਦਾ ਅੱਪਾ ਸੀ। ਉਸਦੀ ਉਡੀਕ ਕਰ ਰਿਹਾ ਸੀ। ਉਸਨੂੰ ਘਰ ਨਾ ਵੇਖ ਉਹ ਬਰੇਤੇ ਵਲ ਵੇਖਣ ਚਲਾ ਗਿਆ ਸੀ। ਉਥੇ ਵੀ ਉਸਨੂੰ ਨਾ ਵੇਖ.ਉਹ

ਸਮੁੰਦਰ ਕੰਢੇ ਜਾਣ ਦੀ ਸੋਚ ਰਿਹਾ ਸੀ। ਜੇ ਉਹ ਹੋਰ ਥੋਹੜੀ ਦੇਰ ਨਾ ਆਉਂਦੀ ਤਾਂ ਉਸ ਪਿਛਲੇ ਕਿਸੇ ਖਿਆਲ ਦੇ ਡਰੋਂ ਉਸਨੂੰ ਲਭੱਣ ਲਈ ਸਾਰੀ ਕੌਡੀ ਛਾਣ ਮਾਰਨੀ ਸੀ।

ਧੀ ਦੇ ਕੱਲੀ ਰਹਿ ਜਾਣ ਦੀ ਖਬਰ ਉਸਨੂੰ ਭਰਾ ਕੋਲੋਂ ਮਿਲੀ ਸੀ। ਚਾਚੇ ਨੇ ਸੋਚਿਆ ਕਿ ਉਸਦੇ ਕਹਿਣ ਦਾ ਨਾਗਵੇਣੀ ਤੇ ਕੋਈ ਅਸਰ ਨਹੀਂ ਸੀ ਹੋਣ, ਸੋ ਉਸ ਭਰਾ ਨੂੰ ਚਿਠੀ ਲਿਖ ਦਿਤੀ। ਵਕੀਲ ਹੁਣ ਰੀਟਾਇਰ ਹੋ ਗਿਆ ਸੀ। ਉਸ ਸਾਲ ਉਸ ਆਪਣੇ ਵਿਆਹੇ ਹੋਏ ਪੁਤਰਾਂ ਨੂੰ ਅੱਡ ਕਰ ਦਿਤਾ ਸੀ। ਉਹਨਾਂ ਲਈ ਅੱਡ ਅੱਡ ਘਰ ਬਣਾ ਦਿਤੇ ਸਨ। ਇਕ ਘਰ ਵਿੱਚ ਕੱਠੇ ਰਹਿਕੇ, ਕਿਸੇ ਨਾ ਕਿਸੇ ਗਲ ਤੇ ਲੜਾਈ ਝਗੜਾ ਹੋਣ ਦੀ ਸੰਭਾਵਨਾ ਸੀ। ਕਠਿਆਂ ਰਹਿਕੇ ਕੋਈ ਵੀ ਖੁਸ਼ ਨਹੀਂ ਸੀ ਹੋਣ ਲੱਗਾ। ਸੋ ਉਸ ਸਭ ਨੂੰ ਅਲੱਗ ਕਰ ਦਿਤਾ। ਭਗਵਾਨ ਦੀ ਕਿਰਪਾ ਨਾਲ ਮੁੰਡੇ ਚੰਗਾ ਕਮਾਂਦੇ ਸਨ।

ਉਹ ਰੀਟਾਇਰ ਹੋ ਗਿਆ ਸੀ। ਜਾਇਦਾਦ ਸਾਰੀ ਪੁਤਰਾਂ ਨੂੰ ਦੇਕੇ ਉਸ ਸਾਦੀ ਜਿਹੀ ਜਿੰਦਗੀ ਬਤੀਤ ਕਰਨੀਂ ਸ਼ੁਰੂ ਕਰ ਦਿਤੀ ਸੀ। ਪਤੀ ਪਤਨੀਂ ਅੱਡ ਰਹਿਣ ਲੱਗ ਪਏ ਸਨ। ਜਦੋਂ ਦਿਲ ਉਦਾਸ ਹੋ ਜਾਂਦਾ ਤਾਂ ਪੁਤਰਾਂ ਨੂੰ ਮਿਲਣ ਚਲੇ ਜਾਂਦੇ। ਇਸ ਵਿਚਕਾਰ ਧੀ ਦੀ ਹਾਲਤ ਦਾ ਪਤਾ ਲੱਗਾ। ਪਰ ਉਹ ਇਕ ਦਮ ਉਸ ਕੋਲ ਨਾ ਜਾ ਸਕਿਆ। ਨਾਗਵੇਣੀ ਦੀ ਛੋਟੀ ਭੈਣ ਕਿਸਨੀਂ ਜਣੇਪੇ ਲਈ ਮਾਂ ਕੋਲ ਆਈ ਹੋਈ ਸੀ। ਉਸਦਾ ਬੱਚਾ ਹੋਣ ਤਕ ਉਸਨੂੰ ਰੁਕਣਾ ਪਿਆ। ਉਸ ਦੋਹਤਰੇ ਦਾ ਮੂੰਹ ਵੇਖਕੇ ਹੁਣ ਇਸ ਦੋਹਤਰੇ ਦਾ ਮੂੰਹ ਵੇਖਣ ਨਈ ਉਹ ਕੌਡੀ ਭੱਜਾ ਆਇਆ।

"ਐਨੀਂ ਰਾਤ ਪਿਆਂ ਕਿਥੇ ਗਈ ਸੀ ਨਾਗਵੇਣੀ?" ਵਕੀਲ ਨੇ ਪੁਛਿਆ। ਨਾਗਵੇਣੀ ਦੇ ਮੋਢੇ ਤੇ ਸੁੱਤੇ ਰਾਮ ਨੂੰ ਉਸ ਫੜ ਲਿਆ।

"ਰਾਮ ਸਮੁੰਦਰ ਤੇ ਜਾਣ ਲਈ ਜ਼ਿੱਦ ਕਰ ਰਿਹਾ ਸੀ। ਇਸ ਲਈ ਉਥੇ ਲੈ ਗਈ ਸਾਂ। ਜਦੋਂ ਵੀ ਅਕ ਜਾਂਦੇ ਸਮੁੰਦਰ ਕੰਢੇ ਜਾਕੇ ਸਭ ਕੁੱਝ ਭੁਲ ਜਾਂਦੈ। ਅਜ ਮੇਰੀ ਉਦਾਸੀ ਵੀ ਉਥੇ ਜਾਕੇ ਦੂਰ ਹੋ ਗਈ।" ਨਾਗਵੇਣੀ ਨੇ ਜੁਆਬ ਦਿਤਾ।

"ਹੋਰ ਕਿੰਨੇ ਦਿਨ ਇਸ ਤਰ੍ਹਾਂ ਸਮੁੰਦਰ ਦੀਆਂ ਲਹਿਰਾਂ ਗਿਣਦਿਆਂ ਬਿਤਾਉਨੇਂ ਨੇਂ?" ਉਸਦੇ ਅੱਪਾ ਨੇ ਪੁਛਿਆ ਧੀ ਨੇ ਕੋਈ ਜੁਆਬ ਨਾ ਦਿਤਾ। ਗੱਲ ਬਦਲਕੇ ਕਹਿਣ ਲਗੀ "ਕਦੋਂ ਆਏ ਅੱਪਾ?" "ਅੱਜ ਸ਼ਾਮੀਂ ਬਸ ਤੋਂ ਉਤਰਕੇ ਸਿੱਧਾ ਇਥੇ ਆਇਆਂ। ਅਠ ਦਿਨ ਪਹਿਲਾਂ ਆਉਣਾ ਚਾਹੀਦਾ ਸੀ। ਤੇਰੀ ਭੈਣ ਜਣੇਪੇ ਲਈ ਆਈ ਹੋਈ ਸੀ। ਉਸ ਦੇ ਜਣੇਪੇ ਤੋਂ ਬਾਦ ਹੀ ਆ ਸਕਦਾ ਸਾਂ।"

"ਕਿਸ਼ਨੀ ਦਾ ਬੱਚਾ ਹੋਇਐ? ਬੱਚੇ ਦਾ ਕੀ ਹਾਲ ਏ? ਠੀਕ ਏ?"

"ਬੱਚਾ ਠੀਕ ਏ। ਮੁੰਡਾ ਹੋਇਐ। ਬੜਾ ਚੁਸਤ ਏ। ਬਿਲਕੁਲ ਆਪਣੇ ਪਿਉ ਤੇ ਗਿਐ। ਕ੍ਰਿਸ਼ਨਾਵੇਣੀ ਦਾ ਪਤੀ ਵੀ ਆਇਆ ਹੋਇਐ। ਉਹ ਬੜਾ ਫ਼ਿਕਰਮੰਦ ਸੀ।"

"ਉਹ ਬੜੀ ਖੁਸ਼ ਕਿਸਮਤ ਏ ਅੱਪਾ।" ਉਸ ਜ਼ਰੂਰ ਪੁੰਨ ਕੀਤੇ ਹੋਣਗੇ। "ਬੱਚੀ ਕੀ ਪੁੰਨ ਤੇ ਕੀ ਪਾਪ। ਭਗਵਾਨ ਵਾਰੀ ਵਾਰੀ ਸਭ ਦੀ ਪਰੀਖਿਆ ਲੈਂਦਾ ਏ।" ਨਾਗਵੇਣੀ ਨੂੰ ਹੌਂਸਲਾ ਦਿੰਦਿਆਂ ਉਸ ਕਿਹਾ। ਘਰ ਆ ਗਿਆ। ਰਾਮ ਨੂੰ ਲਿਟਾਉਣ ਲੱਗੀ ਤਾਂ ਉਹ ਜਾਗ ਪਿਆ। ਮਾਂ ਬੋਲੀ "ਵੇਖ ਰਾਮ ਕੌਣ ਆਇਅ?" ਨਾਨਾ ਨਾਨਾ ਕਰਦਿਆਂ ਉਸ ਅਖਾਂ ਖੋਹਲਕੇ ਨਾਨੇ ਵਲ ਵੇਖਿਆ। ਨਾਨੇ ਨੇ ਦੋਹਤਰੇ ਲਈ ਲਿਆਂਦੀ ਮਿਠਾਈ ਕੱਢਕੇ ਉਸ ਅਗੇ ਰਖੀ। "ਨਾਨਾ, ਮੇਰੇ ਲਈ ਕਿਹੜੀ ਏ ਤੇ ਅੰਮਾਂ ਲਈ ਕਿਹੜੀ?" ਉਸ ਪੁਛਿਆ।

"ਸਭ ਤੇਰੇ ਲਈ ਏ। ਅੰਮਾ ਲਈ ਕੋਈ ਨਹੀਂ।"

"ਨਹੀਂ ਨਾਨਾ ਜੀ, ਅੰਮਾਂ ਨੂੰ ਵੀ ਦੇਣੀ ਏ। ਅੰਮਾਂ ਤਾਂ ਚੰਗੀ ਤਰ੍ਹਾਂ ਖਾਣਾ ਵੀ ਨਹੀਂ ਖਾਂਦੀ।"

ਪਿਉ ਨੇ ਧੀ ਦੇ ਮੂੰਹ ਵੱਲ ਵੇਖਿਆ।

"ਝੂਠੇ, ਮੈਂ ਖਾਂਦੀ ਨਹੀਂ?"

"ਥੋਹੜਾ ਥੋਹੜਾ ਖਾਨੀ ਏਂ, ਜ਼ਿਆਦਾ ਨਹੀਂ ਖਾਂਦੀ।" ਰਾਮ ਕਹਿਣ ਲੱਗਾ। ਵਾਸੂਦੇਵ ਨੇ ਧੀ ਦੇ ਮੂੰਹ ਵਲ ਵੇਖਿਆ ਤੇ ਗਲ ਬਦਲਨ ਲਈ ਰਾਮ ਨੂੰ ਕਿਹਾ "ਤੂੰ ਖਾ ਲੈ ਪੁੱਤਰ" ਰਾਮ ਨੇ ਇੱਕ ਟੁਕੜਾ ਮੂੰਹ ਵਿੱਚ ਪਾਇਆ ਤੇ ਬੋਲਿਆ "ਨਾਨਾ ਬੜੀ ਸੁਆਦ ਏ। ਤੁਹਾਡੇ ਘਰ ਇਹ ਬਨਾਉਂਦੇ ਨੇ। ਤੁਸੀਂ ਮੈਨੂੰ ਹਮੇਸ਼ਾਂ ਇਹੋ ਲਿਆਕੇ ਦਿਆ ਕਰੋ। ਛੋਟੇ ਨਾਨੇ ਨੇ ਮੈਨੂੰ ਸਾਲਿਗਰਾਮ ਦੀ ਯਾਤਰਾ ਤੇ ਮਿਠਾਈ ਲੈਕੇ ਦਿੱਤੀ ਸੀ।" ਉਹ ਕਈ ਕੁੱਝ ਬੋਲਦਾ ਰਿਹਾ।

ਉਸਦੀਆਂ ਗੱਲਾਂ ਸੁਣ ਸੁਣ ਨਾਗਵੇਣੀ ਨੂੰ ਸ਼ਰਮ ਆਉਣ ਲੱਗ ਪਈ।

"ਅੱਪਾ ਤੁਹਾਡੇ ਲਈ ਚੌਲ ਉਬਾਲਨੀ ਆਂ।"

"ਸਿਰਫ਼ ਚੌਲ ਹੀ ਉਬਾਲੀਂ। ਹੋਰ ਕੁੱਝ ਨਹੀਂ ਚਾਹੀਦਾ।"

ਨਿਰੇ ਚੌਲ ਉਸ ਕਦੀ ਖਾਧੇ ਨਹੀਂ ਸਨ। ਪਰ ਧੀ ਦੇ ਘਰ ਪਤਾ ਨਹੀਂ ਹੋਰ ਕੁਝ ਹੈ ਸੀ ਕਿ ਨਹੀਂ ਇਸ ਲਈ ਉਸ ਕਹਿ ਦਿਤਾ।

ਨਾਗਵੇਣੀ ਕਾਫ਼ੀ ਚਿਰ ਲੱਗੀ ਰਹੀ। ਰਸੋਈ ਵਿੱਚੋਂ ਪੀਸਣ ਦੀ ਅਵਾਜ਼ ਆ ਰਹੀ ਸੀ। ਕਿੰਨੇ ਮਹੀਨੇਂ ਹੋ ਗਏ ਸਨ, ਨਾਗਵੇਣੀ ਨੇ ਕਦੀ ਚੱਜ ਨਾਲ ਕੁੱਝ ਰਿੰਨ੍ਹਿਆ ਪਕਾਇਆ ਨਹੀਂ ਸੀ। ਜੋ ਆਇਆ ਚਾੜ੍ਹ ਦਿਤਾ। ਕਦੀ ਉਚੇਚ ਕਰਕੇ ਕੁੱਝ ਬਣਾਇਆ ਨਹੀਂ ਸੀ। ਉਸਦਾ ਰਸੋਈ ਵਿੱਚ ਕੰਮ ਮੁਕਿਆ ਹੀ ਸੀ

ਕਿ ਸੂਰੇ ਦੀ ਨੂੰਹ ਬੱਚੀ ਪੁਛੱਣ ਆਈ "ਰਾਤੀਂ ਸੌਣ ਲਈ ਆਵਾਂ?" "ਨਹੀਂ ਬੱਚੀ ਅੱਜ ਆਉਣ ਦੀ ਲੋੜ ਨਹੀਂ। ਮੇਰੇ ਅੱਪਾ ਆਏ ਹੋਏ ਨੇ। ਤੇਰੇ ਬੱਚੇ ਦਾ ਕੀ ਹਾਲ ਏ?" "ਬੁਖਾਰ ਉਤਰ ਗਿਐ। ਬੀਮਾਰੀ ਨੇ ਸਾਨੂੰ ਬੜਾ ਦੁਖੀ ਕੀਤੇ।" ਜਾਂਦੀ ਜਾਂਦੀ ਬੱਚੀ ਸੋਚਕੇ ਕੁਝ ਰੁੱਕ ਗਈ ਤੇ ਬੋਲੀ "ਮਾਲਕਿਣ ਤੇਰਾ ਅੱਪਾ ਤੈਨੂੰ ਨਾਲ ਜਾਣ ਲਈ ਆਖੇ ਤਾਂ ਚਲੀ ਜਾਂਈ। ਇਥੇ ਰਹਿਣ ਦਾ ਹੱਠ ਨਾ ਕਰੀਂ।"

ਬੱਚੀ ਦੀ ਗੱਲ ਸੁਣਕੇ ਉਸਦੇ ਉਲਝੇ ਮਨ ਨੂੰ ਖਿਆਲ ਆਇਆ ਕਿ ਉਸਦਾ ਅੱਪਾ ਉਸਨੂੰ ਲੈਣ ਲਈ ਆਇਆ ਸੀ। ਬੱਚੀ ਦੀ ਗਲ ਦਾ ਜੁਆਬ ਦਿੰਦਿਆਂ ਉਹ ਬੋਲੀ, "ਬੱਚੀ ਜਿਵੇਂ ਭਗਵਾਨ ਨੇ ਲਿਖਿਐ ਉਵੇਂ ਹੀ ਹੋਵੇਗਾ। ਰਾਮ ਦੇ ਭਾਗਾਂ ਵਿੱਚ ਪਤਾ ਨਹੀਂ ਕੀ ਲਿਖਿਐ?"

ਏਨੇ ਚਿਰ ਵਿੱਚ ਵਾਸੂਦੇਵ ਨੇ ਵਾਜ ਮਾਰੀ "ਨਾਗੂ ਰਾਮ ਸੌਂਦਾ ਜਾਂਦਾ ਏ। ਇਸਨੂੰ ਪਹਿਲਾਂ ਕੁੱਝ ਖੁਆ ਲੈ।" "ਨਾਨਾ ਮੈਂ ਤੁਹਾਡੇ ਨਾਲ ਹੀ ਖਾਵਾਂਗਾ।"

"ਅੰਮਾਂ ਨਾਨੇ ਲਈ ਕੀ ਬਣਾਇਐ?"

"ਮੈਨੂੰ ਖਾਣਾ ਬਨਾਉਣਾ ਆਉਂਦੈ ਨਾਨਾ। ਮੈਂ ਦਾਲ ਬਣਾ ਲੈਣਾਂ, ਪਲਾਉ ਵੀ ਬਣਾ ਲੈਂਣਾ।"

"ਤੂੰ ਬੜਾ ਹੁਸ਼ਿਆਰ ਏਂ ਬਈ। ਤਦ ਤਾਂ ਤੈਨੂੰ ਮੈਸੂਰ ਪਾਕ ਵੀ ਬਨਾਉਣਾ ਆਉਂਦਾ ਹੋਗੇਗਾ?"

"ਉਹ ਕੀ ਹੁੰਦੈ?"

"ਜੋ ਤੂੰ ਹੁਣੇ ਖਾਂਧਾ ਏ।"

"ਨਹੀਂ ਉਹ ਮੈਸੂਰ ਪਾਕ ਨਹੀਂ। ਉਹ ਤਾਂ ਦੁੱਧ ਦੀ ਮਿਠਾਈ ਸੀ। ਦੁੱਧ ਗਾਹੜਾ ਕਰਕੇ ਬਣਾਈ ਹੋਈ ਸੀ।"

"ਆਹੋ ਉਹ ਤੂੰ ਬਣਾ ਲੈਣੇਂ।"

"ਚੌਲਾਂ ਵਿੱਚ ਗੁੜ ਪਾਉ ਤਾਂ ਉਹ ਬਣ ਜਾਂਦੀ ਏ।"

ਏਨੇ ਚਿਰ ਵਿੱਚ ਨਾਗਵੇਣੀ ਨੇ ਖਾਣ ਲਈ ਵਾਜ ਮਾਰੀ ਨਾਗਵੇਣੀ ਨੇ ਦੋਵਾਂ ਲਈ ਪੱਤੇ ਵਿਛਾ ਦਿਤੇ ਤੇ ਉਪਰ ਅਚਾਰ ਰਖ ਦਿਤਾ। ਫਿਰ ਚੌਲ ਪਰੋਸੇ। ਝਟ ਹੀ ਰਾਮ ਨੂੰ ਯਾਦ ਆਈ ਦੁੱਧ ਦੀ ਮਿਠਾਈ ਹੱਲ੍ਹਬਾਈ ਵੀ ਪਰੋਸੀ। ਅੱਪਾ ਹੈਰਾਨ ਹੋ ਗਿਆ "ਐਸ ਵੇਲੇ ਹੱਲ੍ਹਬਾਈ?"

ਨਾਗਵੇਣੀ ਨੇ ਹਸਦਿਆਂ ਕਿਹਾ "ਅੱਪਾ ਕ੍ਰਿਸ਼ਣਾਵੇਣੀ ਦੇ ਘਰ ਤੇਰੀ ਕਿੰਨੀ ਖਾਤਰ ਹੁੰਦੀ ਹੋਣੀ ਏ। ਮੈਂ ਜੋ ਥੋਹੜੇ ਜਿਹੇ ਚੌਲ ਉਬਾਲ ਦਿੱਤੇ ਤਾਂ ਕੀ

ਹੋਗਿਆ? ਰਾਮ ਲਈ ਕਿੰਨੇ ਦਿਨ ਹੋ ਗਏ ਸਨ ਕੁੱਝ ਬਣਾਇਆ ਹੀ ਨਹੀਂ ਸੀ।" ਰਾਮ ਨੇ ਹੱਲੂਬਾਈ ਬੜੇ ਸੁਆਦ ਨਾਲ ਖਾਧੀ। ਵਾਸੂਦੇਵ ਧੀ ਦੀ ਖਾਤਰ ਵੇਖਕੇ ਖੁਸ਼ ਹੋ ਗਿਆ। ਜੀਭ ਤੇ ਹੱਲੂਬਾਈ ਦੀ ਮਿਠਾਸ ਤੋਂ ਵਧੇਰੇ ਧੀ ਦੇ ਪਿਆਰ ਦੀ ਮਿਠਾਸ ਉਸਦੇ ਦਿਲ ਨੂੰ ਛੂਹ ਗਈ ਸੀ। ਕੁੱਝ ਚਿਰ ਉਸਦੇ ਮੂੰਹੋਂ ਕੋਈ ਬੋਲ ਨਾ ਨਿਕਲੇ। ਧੀ ਦੀ ਦੁਰਦਸ਼ਾ ਨੇ ਉਸਨੂੰ ਸਭ ਕੁਝ ਭੁਲਾ ਦਿਤਾ ਸੀ।

ਵਾਸੂਦੇਵ ਨੇ ਕੁੱਝ ਚਿਰ ਮਗਰੋਂ ਕਿਹਾ "ਨਾਗੂ ਤੂੰ ਵੀ ਸਾਡੇ ਨਾਲ ਬੈਠਕੇ ਖਾਹ।" ਪਰ ਉਹ ਨਾ ਮੰਨੀ। ਜ਼ਿੱਦ ਕਰਕੇ ਉਸ ਪਹਿਲੇ ਪਿਉ ਨੂੰ ਬਿਠਾਕੇ ਖੁਆਇਆ। ਉਹ ਖਾਕੇ ਉਠਕੇ ਹੱਥ ਧੋਣ ਚਲਾ ਗਿਆ ਤਾਂ ਉਹ ਖਾਣ ਲਈ ਬੈਠੀ।

ਵਾਸੂਦੇਵ ਖਾਣਾ ਖਾਕੇ ਬਾਹਰ ਬਰਾਂਡੇ ਵਿੱਚ ਆ ਗਿਆ। ਰਾਮ ਮਾਂ ਨਾਲ ਗਲਾਂ ਮਾਰਨ ਬਹਿ ਗਿਆ। ਮਾਂ ਨੇ ਗੰਜੀ ਵਿੱਚ ਲੂਣ ਤੇ ਮਿਰਚਾਂ ਕੁਤਰਕੇ ਖਾਣੀ ਸ਼ੁਰੂ ਕੀਤੀ। "ਅੰਮਾ ਤੇਰੀ ਹੱਲੂਬਾਈ ਕਿਥੇ?" "ਮੈਂ ਖਾ ਲਈ ਏ।" "ਝੂਠ" ਉਸ ਨਾਨੇ ਕੋਲ ਜਾਕੇ ਸ਼ਕਾਇਤ ਲਾਈ। "ਨਾਨਾ ਅੰਮਾਂ ਲਈ ਹਾਲੂਬਾਈ ਨਹੀਂ ਬਚਿਆ।"

ਵਾਸੂਦੇਵ ਰਸੋਈ ਵਿੱਚ ਆਇਆ "ਇਹ ਕੀ ਨਾਗੂ ਸਭ ਕੁੱਝ ਸਾਨੂੰ ਖੁਆ ਦਿਤਾ, ਆਪ ਸਿਰਫ਼ ਗੰਜੀ ਖਾ ਰਹੀ ਏਂ। ਇਸ ਲਈ ਸਾਡੇ ਨਾਲ ਨਹੀਂ ਸੀ ਬੈਠੀ।" ਨਾਗੂ ਹੱਸ ਪਈ। "ਅੱਪਾ ਖਾਣ ਨਾਲੋਂ ਤੁਹਾਨੂੰ ਖੁਆਕੇ ਮੈਨੂੰ ਕਿਤੇ ਜ਼ਿਆਦਾ ਸੁਆਦਾ ਆਇਐ। ਤੁਹਾਡੇ ਪਿਆਰ ਦਾ ਰਿਣ ਮੈਂ ਕਿਵੇਂ ਉਤਾਰ ਸਕਦੀ ਹਾਂ।"

ਵਾਸੂਦੇਵ ਸੁਣਕੇ ਦੁਖੀ ਹੋ ਗਿਆ।

"ਰਾਮ ਤੂ ਆਪਣਾ ਮੈਸੂਰਪਾਕ ਅੰਮਾਂ ਨੂੰ ਦੇ ਦੇਹ। ਮੈਂ ਤੈਨੂੰ ਹੋਰ ਦਿਆਂਗਾ।" ਨਾਗਵੇਣੀ ਬੋਲੀ, "ਨਹੀਂ ਰਾਮ ਕਲ ਲਈ ਰਖ ਦੇਹ।" ਰਾਮ ਰੋਣ ਲੱਗ ਪਿਆ। ਜਦੋਂ ਤਾਂਈ ਮਾਂ ਨੇ ਇਕ ਟੁਕੜਾ ਨਾ ਖਾ ਲਿਆ। ਉਹ ਚੁੱਪ ਨਾ ਕੀਤਾ। "ਅੰਮਾ ਜਿਹੜਾ ਹਾਲੂਬਾਈ ਤੂੰ ਬਣਾਇਆ ਸੀ ਉਹ ਬੜਾ ਸੁਆਦ ਸੀ। ਨਾਲੇ ਮਿੱਠਾ ਵੀ।"

"ਇਹ ਹਾਲੂਬਾਈ ਨਹੀਂ ਰਾਮ, ਇਹ ਮੈਸੂਰਪਾਕ ਏ।" ਨਾਗਵੇਣੀ ਹੱਥ ਧੋਣ ਤਲਾਅ ਵਲ ਚਲੀ ਗਈ। ਭਾਂਡੇ ਧੋਣ ਦਾ ਕੰਮ ਵੀ ਮੁੱਕ ਗਿਆ। ਉਸ ਰਾਮ ਲਈ ਚਟਾਈ ਵਿਛਾਈ ਤੇ ਉਸਦੇ ਦਾਦੇ ਦੀ ਫਟੀ ਹੋਈ ਪੁਰਾਣੀ ਹਰੇ ਰੰਗ ਦੀ ਸ਼ਾਲ ਵਿਛਾ ਦਿਤੀ ਤੇ ਕਹਿਣ ਲੱਗੀ "ਰਾਮ ਬੜੀ ਰਾਤ ਹੋ ਗਈ ਏ ਹੁਣ ਤੂੰ ਸੌਂ ਜਾਹ।"

"ਅੰਮਾ ਨਾਨਾ ਮੈਨੂੰ ਕਹਾਣੀ ਸੁਣਾਏਗਾ?"

"ਨਾਨੇ ਨੂੰ ਕਹਾਣੀ ਨਹੀਂ ਆਉਂਦੀ।"

"ਫਿਰ ਤੂੰ ਸੁਣਾ।"

"ਮੈਨੂੰ ਸਿਰਫ ਆਪਣੀ ਕਹਾਣੀ ਪਤਾ ਏ।" ਹਸੱਕੇ ਨਾਗਵੇਣੀ ਨੇ ਕਿਹਾ।

ਨਾਨੇ ਨੇ ਕਿਹਾ "ਆ ਮੇਰੀ ਝੋਲੀ ਵਿੱਚ ਸੌਂ ਜਾਹ।" ਉਸ ਰਾਮ ਨੂੰ ਬੁਲਾਇਆ। ਰਾਮ ਉਸਦੇ ਪਦਮਆਸਨ ਤੇ ਜਾਕੇ ਲੇਟ ਗਿਆ ਤੇ ਸੌਂ ਗਿਆ। ਨਾਗਵੇਣੀ ਨੇ ਉਸਨੂੰ ਚੁਕਕੇ ਚਟਾਈ ਤੇ ਲਿਟਾ ਦਿੱਤਾ। "ਅੱਪਾ ਤੇਰੇ ਲਈ ਵੀ ਇਥੇ ਚਟਾਈ ਵਿਛਾ ਦੇਣੀਂ ਆਂ।" ਕਹਿਕੇ ਉਸ ਇਕ ਚਟਾਈ ਵਿਛਾਈ ਤੇ ਤਾੜ ਦੇ ਪਤਿਆਂ ਦਾ ਬਣਿਆ ਇਕ ਸਿਰ੍ਹਾਣਾ ਦਿਤਾ। "ਅੱਪਾ ਬਿਸਤਰਾ ਕੋਈ ਨਹੀਂ।" ਕਹਿਕੇ ਹੱਸ ਪਈ।

"ਆ ਇਥੇ ਮੇਰੇ ਕੋਲ ਬਹਿ।" ਪਿਉ ਨੇ ਧੀ ਨੂੰ ਬੁਲਾਕੇ ਕੋਲ ਬਿਠਾਇਆ। "ਬੱਚੀ ਹੁਣ ਹੱਠ ਛੱਡ ਦੇਹ।" ਉਸ ਮੱਤ ਦਿਤੀ। "ਹੁਣ ਤੇ ਤੇਰਾ ਇਥੇ ਰਹਿਣ ਦਾ ਕੋਈ ਮਤਲਬ ਨਹੀਂ। ਤੂੰ ਕੱਲੀ ਨਹੀਂ ਰਹਿ ਸਕਦੀ। ਤੇਰੀ ਸੱਸ, ਵੱਡੀ ਸੱਸ ਦੋਵੇਂ ਚਲੀਆਂ ਗਈਆਂ। ਤੂੰ ਇਥੇ ਜ਼ਿੱਦ ਕਰਕੇ ਬੈਠੀ ਰਹੀ ਤਾਂ ਉਸਦਾ ਨਤੀਜਾ ਕੀ ਹੋਏਗਾ? ਪਤਾ ਨਹੀਂ ਆਈਤਾੜ ਨੇ ਬੁਢਾਪੇ ਵਿੱਚ ਇਹ ਘਰ ਕਿਉਂ ਬਣਾਇਆ ਘਰ ਵਿੱਚ ਕੋਈ ਸਫ਼ਾਈ ਕਰਨ ਵਾਲਾ ਵੀ ਨਹੀਂ ਰਹਿ ਗਿਆ। ਪੱਟੇ ਤੇ ਲਈ ਜ਼ਮੀਨ ਤੇ ਖੇਤੀ ਬਾੜੀ ਕਰਨੀ ਤੇਰੇ ਵੱਸ ਦੀ ਗਲ ਨਹੀਂ। ਜੇ ਤੂੰ ਕਰ ਵੀ ਲਈ ਤਾਂ ਇਸ ਬੱਚੇ ਦਾ ਕੀ ਬਣੇਗਾ? ਉਸਨੂੰ ਪੜ੍ਹਾਣਾ ਲਿਖਾਣਾਂ ਹੈ ਕਿ ਨਹੀਂ? ਪਿੰਡ ਦੇ ਲੋਕਾਂ ਵੱਲ ਵੇਖ, ਇਧਰ ਉਧਰ ਘੁੰਮਕੇ, ਨੌਕਰੀਆਂ ਲਭੱਕੇ ਕਿੱਥੇ ਦੇ ਕਿੱਥੇ ਪਹੁੰਚ ਰਹੇ ਨੇ। ਸਾਡਾ ਵੇਲਾ ਹੋਰ ਸੀ। ਉਦੋਂ ਸਾਡੀਆਂ ਲੋੜਾਂ ਬੜੀਆਂ ਘੱਟ ਸਨ। ਜ਼ਿੰਦਗੀ ਸਾਦੀ ਸੀ। ਹੁਣ ਉਹ ਗਲ ਨਹੀਂ ਰਹੀ। ਖਾਣ ਲਈ, ਪਹਿਨਣ ਲਈ ਕਈ ਕੁੱਝ ਚਾਹੀਦਾ ਏ। ਪਹਿਲਾਂ ਵਾਂਗ ਹੁਣ ਧੋਤੀ ਪਾ ਕੇ ਫ਼ਿਰਨ ਦਾ ਵਕਤ ਨਹੀਂ ਰਹਿ ਗਿਆ।"

ਨਾਗਵੇਣੀ ਸਭ ਸਮਝਦੀ ਸੀ। ਅੱਪਾ ਦੀਆਂ ਗਲਾਂ ਵਿਰੁੱਧ ਸਿਰਫ ਉਸਦਾ ਅਭਿਮਾਨ ਹੀ ਸੀ। ਰਾਮ ਦੀ ਭਲਾਈ ਵਾਸਤੇ ਉਹ ਉਸਨੂੰ ਵੀ ਕੁਰਬਾਨ ਕਰਨ ਲਈ ਤਿਆਰ ਸੀ। ਹੁਣ ਤਾਂ ਉਸ ਰਾਮ ਲਈ ਹੀ ਜੀਣਾ ਸੀ। ਉਸਦੀ ਜੀਵਨ ਨਈਆ ਪਾਰ ਲਗਾਣੀ ਸੀ। "ਕੀ ਕਰਾਂ ਦਸੋ?" ਉਸ ਪੁਛਿਆ "ਕਰਨਾਂ ਕੀ ਏ? ਮੇਰੇ ਨਾਲ ਚਲ ਤੇ ਸਾਡੇ ਕੋਲ ਰਹੁ। ਅਸੀਂ ਵੀ ਕੱਲੇ ਆਂ। ਕ੍ਰਿਸ਼ਨੀ ਤਾਂ ਚਾਰ ਦਿਨਾਂ ਲਈ ਆਈ ਏ। ਉਹ ਆਪਣੇ ਘਰ ਚਲੀ ਜਾਏਗੀ ਤਾਂ ਘਰ ਖਾਲੀ। ਬਾਕੀ ਮੁੰਡੇ ਤਾਂ ਆਪੋ ਆਪਣੇ ਘਰ ਨੇ। ਤੂੰ ਆਕੇ ਰਹੇਂਗੀ ਤਾਂ ਸਾਡਾ ਵੀ ਦਿਲ ਲੱਗ ਜਾਵੇਗਾ। ਤੇਰੇ ਤੇ ਤੇਰੇ ਪੁੱਤਰ ਦੀ ਦੇਖ ਭਾਲ ਕਰਕੇ ਕੁੱਝ ਪੁੰਨ ਖੱਟ ਲਵਾਂਗੇ। ਉਸਦੀ ਕਿਸਮਤ ਚੰਗੀ ਹੋਈ ਤਾਂ ਪੜ੍ਹ ਲਿਖ ਜਾਏਗਾ। ਪੜ੍ਹੇ ਲਿਖੇ ਸਾਰੇ ਲੱਛੇ ਵਾਂਗ ਤਾਂ ਨਹੀਂ ਬਣਦੇ।"

"ਠੀਕ ਏ" ਨਾਗਵੇਣੀ ਬੋਲੀ। "ਪਰ ਇਹ ਸਭਕੁਝ ਛਡਕੇ ਜਾਣਾ ਪਏਗਾ?" ਇਹ ਸੰਸਾ ਅਜੇ ਵੀ ਉਸਦੇ ਮਨ ਵਿੱਚ ਸੀ।

"ਮਕਾਨ ਜ਼ਮੀਨ ਤਾਂ ਨਾਲ ਚੁਕਕੇ ਨਹੀਂ ਲਿਜਾ ਸਕਦੇ। ਨਾਲੇ ਇਹ ਹੁਣ ਤੇਰੇ ਤਾਂ ਰਹੇ ਨਹੀਂ। ਸਭ ਕੁੱਝ ਉਹ ਵੇਚ ਗਿਐ।" ਉਸਦੇ ਅੱਪਾ ਨੇ ਜੁਆਬ ਦਿਤਾ

"ਜ਼ਮੀਨ ਤਾਂ ਅੱਸੀ ਪਟੇ ਤੇ ਲਈ ਹੋਈ ਏ ਨਾ।" ਨਾਗਵੇਣੀ ਕਹਿਣ ਲਗੀ।

"ਜ਼ਮੀਨ ਤਾਂ ਅਗੋਂ ਕਿਸੇ ਨੂੰ ਸ਼ਿਕਮੀ ਪੱਟੇ ਤੇ ਦੇ ਸਕਨੇਂ ਆਂ। ਪਰ ਜ਼ਮੀਨ ਬਿਨਾਂ ਮਕਾਨ ਕੌਣ ਲਵੇਗਾ?" ਉਸਦੇ ਅੱਪਾ ਨੇ ਜੁਆਬ ਦਿਤਾ।

"ਚਾਚੇ ਨੇ ਕਿਹਾ ਸੀ ਕਿ ਅਸੀਂ ਪੱਟਾ ਕੋਲ ਹੀ ਰਖੀਏ। ਕੀ ਪਤਾ ਅਸੀਂ ਕਿਸੇ ਦਿਨ ਵਾਪਸ ਆ ਜਾਈਏ। ਰਾਮ ਆਪਣਾ ਘਰ ਵੇਖਣਾ ਚਾਹੇ। ਮੇਰਾ ਖਿਆਲ ਏ ਅਸੀਂ ਜ਼ਮੀਨ ਸ਼ਿਕਮੀ ਪੱਟੇ ਤੇ ਦੇ ਦੇਈਏ ਪਰ ਮਕਾਨ ਆਪਣੇ ਕੋਲ ਹੀ ਰਖੀਏ।" ਨਾਗਵੇਣੀ ਨੇ ਕਿਹਾ।

ਵਾਸੂਦੇਵ ਨੂੰ ਇਸ ਤਰ੍ਹਾਂ ਕਰਨ ਵਿੱਚ ਕੋਈ ਫ਼ਾਇਦਾ ਨਾ ਦਿਸਿਆ, ਪਰ ਉਹ ਮੰਨ ਗਿਆ। ਉਹ ਧੀ ਦਾ ਮੰਨ ਨਹੀਂ ਸੀ ਦੁਖਾਣਾ ਚਹੁੰਦਾ। ਨਾਗਵੇਣੀ ਕਹਿਣ ਲੱਗੀ "ਅੱਪਾ ਸਮੁੰਦਰ ਵਿੱਚ ਤਾਂ ਰਾਮ ਦੀ ਜਾਨ ਏ। ਇਥੇ ਆਕੇ ਰਹਿਣ ਲਈ ਉਸ ਕੋਲ ਕੋਈ ਥਾਂ ਤੇ ਹੋਣੀ ਚਾਹੀਦੀ ਏ।" ਨਾਗਵੇਣੀ ਨੇ ਆਪਣੇ ਸੁਝਾਉ ਦੀ ਪੁਸ਼ਟੀ ਕਰਦਿਆਂ ਕਿਹਾ। ਨਾਗਵੇਣੀ ਦੇ ਸਾਰੇ ਸ਼ੰਕੇ ਦੂਰ ਹੋ ਗਏ। ਉਸ ਰਾਤੀਂ ਉਹ ਮੁਦਤਾਂ ਬਾਦ ਚੈਨ ਦੀ ਨੀਂਦ ਸੁੱਤੀ। ਵਾਸੂਦੇਵ ਨੇ ਅਗਲੇ ਹੀ ਦਿਨ ਜਾਣ ਦਾ ਫ਼ੈਸਲਾ ਕਰ ਲਿਆ। ਨਾਗਵੇਣੀ ਕੋਲ ਕੋਈ ਲੰਮਾ ਚੌੜਾ ਸਮਾਨ ਨਹੀਂ ਸੀ। ਥੋਹੜੇ ਜਿਹੇ ਭਾਂਡੇ ਸਨ ਜਿਹੜੇ ਉਸ ਚਾਚੇ ਦੇ ਘਰ ਭਿਜਵਾ ਦਿਤੇ ਸਨ। ਜ਼ਮੀਨ ਨੂੰ ਅਗੋਂ ਪੱਟੇ ਤੇ ਦੇਣ ਦਾ ਕੰਮ ਸੀ। ਇਸ ਬਾਰੇ ਉਸਨੂੰ ਕੱਲ ਰਾਤੀਂ ਗਲ ਕਰਕੇ ਗਈ ਸੂਰੇ ਦੀ ਨੂੰਹ ਬੱਚੀ ਦਾ ਖਿਆਲ ਆਇਆ ਉਸ ਬੱਚੀ ਨੂੰ ਬੁਲਾ ਭੇਜਿਆ। "ਬੱਚੀ ਮੈਂ ਕੋਡੀ ਛਡਕੇ ਜਾ ਰਹੀ ਆਂ। ਅੱਪਾ ਨੇ ਮੈਨੂੰ ਜਾਣ ਲਈ ਕਿਹਾ ਤੇ ਮੈਂ ਮੰਨ ਗਈ ਆਂ। ਲਗਦੈ ਇਥੋਂ ਦਾ ਦਾਣਾ ਪਾਣੀ ਮੁੱਕ ਗਿਐ।" ਬੱਚੀ ਕਹਿਣ ਲੱਗੀ।

"ਮੈਂ ਬੜੀ ਖੁਸ਼ ਆਂ ਮਾਲਕਿਣ। ਇਹ ਤੂੰ ਚੰਗੀ ਗਲ ਕੀਤੀ ਏ। ਸਰਸਤੰਮਾ ਤੇ ਤੇਰੇ ਸਹੁਰੇ ਨੇ ਖ਼ੂਨ ਪਸੀਨਾ ਵਹਾਕੇ ਇਹ ਮਕਾਨ ਬਣਾਇਆ ਸੀ। ਪਰ ਤੇਰੇ ਲਈ ਬੱਚੇ ਨੂੰ ਲੈਕੇ ਇਥੇ ਕਲਿਆਂ ਰਹਿਣਾਂ ਸੌਖਾ ਨਹੀਂ। ਜਾਹ ਮੁੰਡੇ ਦੀ ਕਿਸਮਤ ਚੰਗੀ ਹੋਵੇ। ਖੁਸ਼ ਰਹਿ ਜਿਥੇ ਵੀ ਰਹਿ।" ਫਿਰ ਬੋਲੀ "ਅੰਮਾਂ ਮੈਂ ਸੁਣਿਐ ਤੂੰ ਆਪਣੀ ਜ਼ਮੀਨ ਸ਼ਿਕਮੀ ਪੱਟੇ ਤੇ ਦੇ ਰਹੀ ਏਂ। ਸਾਨੂੰ ਨਾ ਭੁਲੀਂ।" ਵਾਸੂਦੇਵ

ਨੇ ਇਹ ਗਲ ਸੁਣਕੇ ਬੱਚੀ ਦੇ ਘਰ ਵਾਲੇ ਨੂੰ ਬੁਲਾਇਆ। ਉਸਨੂੰ ਸਾਰਾ ਪਤਾ ਸੀ। ਉਹ ਆਕੇ ਕਹਿਣ ਲੱਗਾ। "ਮਾਲਕ ਸ਼ਿਕਮੀ ਪੱਟੇ ਤੇ ਆਪਣੀ ਜ਼ਮੀਨ ਸਾਨੂੰ ਦੇ ਦਿਉ। ਅਸੀਂ ਆਈਤਾੜ ਦੇ ਪੁਰਾਣੇ ਸੀਰੀ ਆਂ ਹੁਣ ਵੀ ਆਪਣਾ ਹੱਥ ਸਾਡੇ ਸਿਰ ਤੇ ਰਖੀ ਰਖੋ।"

ਵਾਸੂਦੇਵ ਝੱਟ ਮੰਨ ਗਿਆ। ਉਸਦਾ ਇਹ ਫ਼ਿਕਰ ਵੀ ਲੱਥਾ।

ਦੁਪਹਿਰ ਦੀ ਰੋਟੀ ਮਗਰੋਂ ਜਾਣ ਦਾ ਫ਼ੈਸਲਾ ਹੋਇਆ। ਉਸਤੋਂ ਪਹਿਲਾਂ ਨਾਗਵੇਣੀ ਨੇ ਰਾਮ ਨੂੰ ਚੁਕਿਆ ਤੇ ਆਂਢੀਆਂ ਗੁਆਂਢੀਆਂ ਨੂੰ ਮਿਲਣ ਚਲੀ ਗਈ। ਨਰਸਿੰਘ ਮਈਏ ਦੇ ਘਰ ਗਈ। ਸੁੱਬਾਰਾਏ ਉਪਾਧਿਆ ਦੇ ਘਰ ਗਈ। "ਜਾਹ ਬਚੀਏ, ਭਗਵਾਨ ਦੇ ਰੰਗ ਨੇਂ।" ਉਪਾਧਿਆ ਦੀ ਪਤਨੀ ਨੇ ਅਸ਼ੀਰਵਾਦ ਦਿੰਦਿਆਂ ਕਿਹਾ। ਘਰ ਆਕੇ ਸਮਾਨ ਬੰਨ ਲਿਆ। ਰੋਟੀ ਵੀ ਖਾ ਲਈ। ਹੁਣ ਸੋਚਣ ਦੀ ਗਲ ਸੀ—ਕਾਲੀ ਤੇ ਕਪਲੀ—ਸਰਸੋਤੀ ਤੇ ਪਾਰੋਤੀ ਦੀਆਂ ਪਾਲੀਆਂ ਗਊਆਂ ਕੈਂਪੀ ਤੇ ਚੰਪੀ ਦੀ ਸੰਤਾਨ। ਉਹਨਾਂ ਨੂੰ ਈਰੋਡੀ ਭੇਜਣ ਦਾ ਫ਼ੈਸਲਾ ਹੋਇਆ। ਉਸ ਦਿਨ ਜਾਣ ਦੀ ਤਿਆਰੀ ਵਿੱਚ ਉਹਨਾਂ ਨੂੰ ਚਰਣ ਲਈ ਬਾਹਰ ਵੀ ਨਹੀਂ ਸੀ ਭੇਜਿਆ। ਹੁਣ ਜਦੋਂ ਸਮਾਨ ਲੈਣ ਲਈ ਈਰੋਡੀ ਤੋਂ ਬੰਦੇ ਆਏ ਤਾਂ ਨਾਗਵੇਣੀ ਨੂੰ ਉਹਨਾਂ ਨੂੰ ਘਰੋਂ ਭੇਜਣ ਵਿੱਚ ਦੁਖ ਹੋਇਆ।

ਸੂਰੇ ਦੀ ਨੂੰਹ ਤੇ ਪੁੱਤਰ ਉਸਨੂੰ ਛੱਡਣ ਲਈ ਆਏ ਸਨ। ਨਾਗਵੇਣੀ ਨੇ ਕੁੱਝ ਸੋਚਕੇ ਕਿਹਾ "ਕਾਲੇ ਇਹਨਾਂ ਡੰਗਰਾਂ ਨੂੰ ਘਰੋਂ ਕਢਣ ਤੇ ਮੇਰਾ ਮਨ ਨਹੀਂ ਕਰਦਾ। ਭਾਂਵੇਂ ਉਹ ਦੁੱਧੋਂ ਨਸੀਆਂ ਹੋਈਆਂ ਨੇ, ਪਰ ਹੈਗੀਆਂ ਤਾਂ ਸਾਡੀਆਂ ਗਊਂਆਂ। ਤੂੰ ਇਹਨਾਂ ਦੀ ਦੇਖੰ ਭਾਲ ਕਰੀਂ। ਇਹ ਗਊਆਂ ਮੈਂ ਤੇਰੇ ਕੋਲ ਛਡਕੇ ਜਾ ਰਹੀ ਹਾਂ। ਜੇ ਕਦੀ ਅਸੀਂ ਵਾਪਸ ਆਏ ਤਾਂ ਰਾਮ ਨੂੰ ਇਕ ਗਲਾਸ ਦੁੱਧ ਦੇ ਦੇਈਂ।"

ਜਦੋਂ ਉਹਨਾਂ ਦੀ ਰੱਸੀ ਉਸ ਬੱਚੀ ਦੇ ਹੱਥ ਫੜਾਈ ਤਾਂ ਆਪਣੇ ਹੰਝੂ ਉਹ ਰੋਕ ਨਾ ਸਕੀਂ। ਰਾਮ ਵੀ ਉਥੇ ਸੀ "ਅੰਮਾਂ ਗਊਆਂ ਉਹਨਾਂ ਨੂੰ ਕਿਉਂ ਦੇ ਰਹੀ ਏਂ?"

"ਪੁਤਰ ਉਹ ਉਹਨਾਂ ਦੀ ਦੇਖ ਭਾਲ ਕਰਨਗੇ।"

ਹੌਲੀ ਹੌਲੀ ਉਸਨੂੰ ਸਮਝ ਆਈ ਕਿ ਉਹ ਇਹ ਘਰ ਛਡਕੇ ਜਾ ਰਹੇ ਸਨ। ਟੁਰਨ ਦਾ ਵੇਲਾ ਆ ਗਿਆ। "ਰਾਮ ਆ ਚਲੀਏ।" ਨਾਗਵੇਣੀ ਨੇ ਕਿਹਾ ਤਾਂ ਉਹ ਜ਼ਮੀਨ ਤੇ ਪੈਰ ਮਾਰਦਾ ਰੋਣ ਬਹਿ ਗਿਆ। "ਮੈਂ ਨਹੀਂ ਜਾਣਾ।"

"ਮੈਂ ਵੀ ਤੇਰੇ ਨਾਲ ਆ ਰਹੀ ਆਂ। ਇਥੇ ਅਸੀਂ ਕਿਸ ਕੋਲ ਰਵਾਂਗੇ।" ਪਰ ਉਹ ਚੁਪ ਹੀ ਨਾ ਰਹੇ। ਅਖੀਰ ਨਾਗਵੇਣੀ ਉਸਨੂੰ ਸਮੁੰਦਰ ਕੰਢੇ ਲੈ ਗਈ। ਉਥੇ

ਜਾਕੇ ਜਹਾਜ਼ ਦੇ ਚਿੱਟੇ ਬਾਦਬਾਨ ਦਿਖਾਏ ਤੇ ਵਾਪਸੀ ਤੇ ਕਿੰਨੇ ਸਾਰੇ ਘੋਗੇ ਸਿੱਪੀਆਂ ਕੱਠੇ ਕਰਕੇ ਲਿਆਂਦੇ।

"ਅਸੀਂ ਜਲਦੀ ਇਥੇ ਵਾਪਸ ਆ ਜਾਵਾਂਗੇ ਰਾਮ।" "ਸੱਚੀਂ" ਰਾਮ ਨੇ ਪੱਕੀ ਕਰਦਿਆਂ ਪੁਛਿਆ।

ਉਸ ਦਿਨ ਦਾ ਸਫਰ ਨਾਗਵੇਣੀ ਨੂੰ ਆਪਣੀਆਂ ਸੱਸਾਂ ਦੀ ਕਾਸ਼ੀ ਯਾਤਰਾ ਵਾਂਗ ਹੀ ਲਗਿਆ। ਉਸਦਾ ਮਨ ਭਰਿਆ ਪਿਆ ਸੀ। ਪਰ ਰਾਮ ਤੋਂ ਡਰਦੀ ਨੇ ਆਪਣੇ ਹੰਝੂ ਰੋਕ ਲਏ, ਹਉਕੇ ਦਬਾ ਲਏ ਤੇ ਆਪਣੇ ਆਪ ਨੂੰ ਸ਼ਾਂਤ ਰਖਣ ਦੀ ਕੋਸ਼ਿਸ਼ ਕੀਤੀ।

ਨਦੀ ਦੇ ਕੰਢੇ ਤਾਂਈ ਬੱਚੀ ਤੇ ਉਸਦਾ ਪਤੀ ਛੱਡਣ ਆਏ, ਸੁੱਬਾਰਾਏ ਉਪਾਧਿਆ ਦੀ ਬੁਢੀ ਪਤਨੀ ਵੀ ਆਈ। ਨਾਗਵੇਣੀ ਨੇ ਉਸਦੇ ਅਗੇ ਰਾਮ ਨੂੰ ਕਰਕੇ ਕਿਹਾ "ਅੰਮਾ, ਇਸਨੂੰ ਅਸ਼ੀਰਵਾਦ ਦੇਹ।" ਬੁੱਢੀ ਦੀਆਂ ਅਖਾਂ ਅਗੇ ਸਰਸੋਤੀ ਦੇ ਅਖੀਰਲੇ ਦਿਨ ਦਾ ਚਿੱਤਰ ਘੁੰਮ ਗਿਆ। ਬੱਚੇ ਨੂੰ ਅਸ਼ੀਰਵਾਦ ਦਿੰਦਿਆਂ ਬੋਲੀ "ਨਾਗੂ ਤੇਰੇ ਬੱਚੇ ਨੂੰ ਤਾਂ ਉਸ ਦੇਵੀ ਦੀ ਅਸ਼ੀਰਵਾਦ ਮਿਲੀ ਹੋਈ ਏ। ਮੈਂ ਕੀ ਅਸ਼ੀਰਵਾਦ ਦੇਣੀ ਏ। ਉਸਦੀਆਂ ਅਸੀਸਾਂ ਨਾਲ ਤੇਰਾ ਬੱਚਾ ਵਧੇ ਫੁਲੇਗਾ।"

ਸ਼ਾਮ ਨੂੰ ਨਦੀ ਚੜੀ ਹੋਈ ਸੀ। ਵਾਸੂਦੇਵ ਨੇ ਰਾਮ ਨੂੰ ਚੁੱਕ ਲਿਆ। ਨਾਗਵੇਣੀ ਵੀ ਉਸਦੇ ਪਿੱਛੇ ਪਿੱਛੇ ਨਦੀ ਵਿੱਚ ਲਹਿ ਪਈ। ਉਸਨੂੰ ਪਾਣੀ ਦੀ ਕੋਈ ਪ੍ਰਵਾਹ ਨਹੀਂ ਸੀ। ਇਸ ਵੇਲੇ ਉਸਦੀ ਨਜ਼ਰ ਆਈਤਾੜ ਦੇ ਖਪਰੈਲ ਦੇ ਬਣੇ ਘਰ ਤੇ ਸੀ। ਉਹ ਉਨਾਂ ਚਿਰ ਉਧਰ ਵੇਖਦੀ ਰਹੀ ਜਿੰਨਾਂ ਚਿਰ ਉਹ ਹੋਨੇਂ ਰੁਖਾਂ ਦੇ ਪਿੱਛੇ ਅਖੋਂ ਉਹਲੇ ਨਾ ਹੋ ਗਿਆ। ਜਿਵੇਂ ਉਹ ਇਸਦੀ ਹਰ ਖਪਰੈਲ ਦੀ ਛਾਪ ਆਪਣੇ ਮਨ ਤੇ ਲਾ ਲੈਣਾ ਚਹੁੰਦੀ ਹੋਵੇ। ਸੀਨੇ ਮਈਏ ਦੇ ਘਰ ਦਾ ਵੱਡਾ ਦਰਵਾਜ਼ਾ ਦਿਖਾਈ ਦੇ ਰਿਹਾ ਸੀ। ਫ਼ਿਰ ਉਹ ਵੀ ਉਝੱਲ ਹੋ ਗਿਆ। ਨਾਗਵੇਣੀ ਅੱਪਾ ਦੇ ਘਰ ਜਾਂਦੀ ਪਿੱਛੇ ਮੁੜ ਮੁੜਕੇ ਵੇਖਦੀ ਰਹੀ ਭਾਂਵੇ ਉਸਦੀ ਧੌਣ ਨੂੰ ਵੱਲ ਪੈ ਗਿਆ।

ਨਰਾਇਣ ਨੇਂ ਨਾਗਵੇਣੀ ਤੇ ਉਸਦੇ ਪੁੱਤਰ ਨੂੰ ਜੀਅ ਆਇਆਂ ਕਿਹਾ। ਰਾਮ ਦੀ ਚਾਚੇ ਨਾਲ ਚੰਗੀ ਦੋਸਤੀ ਹੋ ਗਈ। ਘਰ ਦੇ ਸਾਰੇ ਜੀਆਂ ਨੇ ਬੜੇ ਪਿਆਰ ਨਾਲ ਉਹਨਾਂ ਦੀ ਦੇਖਭਾਲ ਕੀਤੀ।

ਉਸ ਰਾਤ ਨਾਗਵੇਣੀ ਦਾ ਮਨ ਬੜਾ ਬੇਚੈਨ ਸੀ। ਕੋਈ ਦੁਖ ਨਹੀਂ ਸੀ, ਕੋਈ ਚਿੰਤਾ ਨਹੀਂ ਸੀ। ਬਿਨਾਂ ਸਿਰ ਪੈਰ ਦੀਆਂ ਸੋਚਾਂ ਉਸਦੇ ਮਨ ਨੂੰ ਡੁਲਾ ਰਹੀਆਂ ਸਨ। ਸਹੁਰੇ ਘਰ ਵਿੱਚ ਬਿਤਾਏ ਦਿਨਾਂ ਦੀਆਂ ਯਾਦਾਂ ਇਕ ਇਕ ਕਰਕੇ ਉਸਦੇ ਮਨ ਦੇ ਚਿਤਰ ਪੱਟ ਤੇ ਛਾ ਜਾਂਦੀਆਂ। ਭਵਿਖ ਦੀ ਅਨਿਸਚਤੱਤਾ, ਬੱਚੇ

ਦਾ ਜੀਵਨ, ਪਿਛਲੇ ਜੀਵਨ ਦੇ ਸਪਸ਼ਟ ਤੇ ਅਸਪਸ਼ਟ ਪਰਛਾਵੇ ਹਿੱਲ ਹਿੱਲ ਢਲ ਜਾਂਦੇ। ਉਸਦੀ ਸਾਰੀ ਰਾਤ ਸੁਫਨਿਆਂ ਵਿੱਚ ਹੀ ਨਿਕਲੀ। ਫਿਰ ਉਸਦੇ ਮਨ ਵਿੱਚ ਇਹ ਸੋਚ ਦੌੜ ਗਈ ਮੁੰਡਾ ਵੀ ਪਤੀ ਵਾਂਗ ਉਸਨੂੰ ਛਡਕੇ ਚਲਾ ਗਿਆ। ਉਹ ਮੁੜ ਮੁੜ ਉਸਦੇ ਪਿੰਡੇ ਤੇ ਹੱਥ ਫੇਰਦੀ ਜਿਵੇਂ ਆਪਣਾ ਸ਼ਕ ਦੂਰ ਕਰ ਰਹੀ ਹੋਵੇ। ਸ਼ੱਕ ਦੀ ਵੀ ਕੋਈ ਹੱਦ ਹੁੰਦੀ ਏ!

ਵਾਸੂਦੇਵ ਜਲਦੀ ਨਾਲ ਮੰਗਲੌਰ ਵਾਪਸ ਜਾਣਾਂ ਚਹੁੰਦਾ ਸੀ। ਪਰ ਨਰਾਇਣ ਦੇ ਜ਼ੋਰ ਦੇਣ ਤੇ ਕਿ ਨਾਗਵੇਣੀ ਕੁੱਝ ਦਿਨ ਈਰੋਡੀ ਰਹੇ। ਉਹ ਰੁੱਕ ਗਿਆ। ਰਾਮ ਨੇ ਬੱਚਿਆਂ ਨਾਲ ਦੋਸਤੀ ਕਰ ਲਈ। ਨਰਾਇਣ ਦੀ ਛੋਟੀ ਕੁੜੀ ਉਸਨੂੰ ਹੰਗਾਰਕਟੋ ਲੈ ਗਈ। ਜਿਥੇ ਦਰਿਆ ਤੇ ਸਮੁੰਦਰ ਆਪੋ ਵਿੱਚ ਮਿਲਦੇ ਸਨ। ਪਰ ਉਸਨੂੰ ਉਹ ਦ੍ਰਿਸ਼ ਪਸੰਦ ਨਾ ਆਇਆ।

"ਅੰਮਾ ਅਸੀਂ ਈਰੋਡੀ ਵਿੱਚ ਤਾਂ ਸਮੁੰਦਰ ਦੇ ਕੋਲ ਜਾ ਹੀ ਨਹੀਂ ਸਕਦੇ। ਵਿਚਕਾਰ ਇੱਕ ਵੱਡਾ ਸਾਰਾ ਦਰਿਆ ਏ। ਦੂਰੋਂ ਹੀ ਸਮੁੰਦਰ ਵੇਖ ਸਕਨੇਂ ਆਂ।"

ਨਾਗਵੇਣੀ ਨੇ ਉਸਨੂੰ ਕਿਹਾ ਕਿ ਮੰਗਲੌਰ ਜਾਣ ਤੋਂ ਪਹਿਲਾਂ ਉਹ ਉਸਨੂੰ ਸਮੁੰਦਰ ਕੰਢੇ ਜ਼ਰੂਰ ਲੈਕੇ ਜਾਵੇਗੀ। ਵਾਸੂਦੇਵ ਨੇ ਇਹ ਗੱਲ ਸੁਣਕੇ ਰਾਮ ਨੂੰ ਬੁਲਾਇਆ ਤੇ ਕਹਿਣ ਲੱਗਾ ਰਾਮ ਮੈਂ ਤੈਨੂੰ ਵੱਡਾ ਸਾਰਾ ਇੱਕ ਮਛੀਆਂ ਫੜਨ ਵਾਲਾ ਜਾਲ ਖਰੀਦ ਦਿਆਂਗਾ। ਮੰਗਲੌਰ ਜਾਕੇ ਤੂੰ ਰੋਜ਼ ਸਮੁੰਦਰ ਤੇ ਜਾਕੇ ਮਛੀਆਂ ਫੜਿਆ ਕਰੀਂ।" ਨਾਗਵੇਣੀ ਕਹਿਣ ਲੱਗੀ "ਅੱਪਾ ਇੰਜ ਨਾ ਕਹਿ, ਇਹ ਬੜਾ ਜ਼ਿੱਦੀ ਏ। ਸੱਚ.ਮੁਚ ਜਾਣ ਲਈ ਪਿੱਛੇ ਪੈ ਜਾਵੇਗਾ।"

"ਨਹੀਂ ਠੀਕ ਹੋ ਜਾਵੇਗਾ ਨਾਗਵੇਣੀ" ਵਕੀਲ ਨੇ ਕਿਹਾ। "ਬਾਹਰ ਬਰਾਂਡੇ ਵਿੱਚ ਬਹਿਕੇ ਇਸਨੇ ਜਦੋਂ ਟਾਂਗੇ ਤੇ ਕਾਰਾਂ ਜਾਂਦੀਆਂ ਵੇਖੀਆਂ ਤਾਂ ਇਸਨੂੰ ਸਮੁੰਦਰ ਭੁਲ ਜਾਨੈਂ। ਬਚਪਨ ਦੇ ਇਹ ਸ਼ੌਕ ਬਹੁਤਾ ਚਿਰ ਨਹੀਂ ਰਹਿੰਦੇ।"

ਨਾਗਵੇਣੀ ਨੂੰ ਇਹ ਗਲ ਸੱਚ ਨਾ ਜਾਪੀ। ਰਾਮ ਦੀ ਸਮੁੰਦਰ ਲਈ ਖਿੱਚ ਖਤਮ ਹੋਣ ਵਾਲੀ ਨਹੀਂ ਸੀ। ਉਸਦਾ ਕਾਰਨ ਇਹ ਸੀ ਕਿ ਸਮੁੰਦਰ ਉਸਦੇ ਜੀਵਨ ਦਾ ਇੱਕ ਅਟੁੱਟ ਹਿੱਸਾ ਬਣ ਚੁਕਿਆ ਸੀ।

ਰਾਤ ਬੀਤ ਗਈ। ਦਿਨ ਚੜ੍ਹ ਪਿਆ। ਸਵੇਰੇ ਉਠਦਿਆਂ ਹੀ ਰਾਮ ਬੋਲਿਆ "ਸਮੁੰਦਰ ਵੇਖਣ ਨਹੀਂ ਜਾਨਾਂ ਅੰਮਾ? ਇਥੇ ਚੰਗਾ ਨਹੀਂ ਲਗਦਾ।" "ਸ਼ਾਮੀਂ ਜਾਵਾਂਗੇ ਪੁਤੱਰ।" ਦੁਪਹਿਰ ਤਾਂ ਉਸ ਬਾਕੀ ਬਚਿਆਂ ਨਾਲ ਖੇਡਣ ਵਿੱਚ ਬਿਤਾ ਦਿਤੀ। ਸ਼ਾਮ ਹੁੰਦਿਆਂ ਹੀ ਫਿਰ ਕਹਿਣ ਲੱਗਾ "ਅੰਮਾ ਇਥੇ ਡੰਗਰ ਕਿਥੇ ਹੈਗੇ ਨੇ?"

"ਸਮੁੰਦਰ ਕੰਢੇ ਚਰਨ ਗਏ ਹੋਏ ਨੇ।"

"ਚਲ ਅੰਮਾ ਆਪਣੇ ਪਿੰਡ ਚਲੀਏ।" "ਨਹੀਂ ਰਾਮ ਹੁਣ ਉਥੇ ਸਾਡੇ ਲਈ ਕੁੱਝ ਵੀ ਨਹੀਂ ਹੈਗਾ। ਅਸੀਂ ਨਾਨੇ ਦੇ ਘਰ ਮੰਗਲੌਰ ਜਾਵਾਂਗੇ। ਉਥੇ ਤੈਨੂੰ ਖਾਣ ਪੀਣ ਲਈ ਦੁਧ ਦਹੀਂ ਮਿਲੇਗਾ। ਦੇਖਣ ਨੂੰ ਬੜੀਆਂ ਕਾਰਾਂ ਤੇ ਟਾਂਗੇ।"

ਅਗਲੇ ਦਿਨ ਵਾਸੂਦੇਵ ਤੇ ਨਾਗਵੇਣੀ ਨੇਂ ਨਰਾਇਣ ਤੋਂ ਵਿਦਾ ਲਈ। ਉਹਨਾਂ ਦਾ ਸਮਾਨ ਪਹਿਲਾਂ ਹੀ ਦਰਿਆਂ ਦੇ ਦੂਜੇ ਕੰਢੇ ਭੇਜ ਦਿਤਾ ਗਿਆ ਸੀ। ਦਰਿਆ ਨੂੰ ਬੇੜੀ ਵਿੱਚ ਬਹਿਕੇ ਪਾਰ ਕਰਨਾ ਰਾਮ ਲਈ ਨਵੀਂ ਗਲ ਸੀ। ਦੂਜੇ ਕੰਢੇ ਤੇ ਬੱਸ ਤਿਆਰ ਖੜੀ ਸੀ। ਨਰਾਇਣ ਉਹਨਾਂ ਨੂੰ ਬੱਸ ਤਾਂਈ ਛੱਡਣ ਆਇਆ।

"ਰਾਮ ਤੂੰ ਫ਼ਿਰ ਈਰੋਡੀ ਆਈਂ। ਨਾਗੂ ਤੂੰ ਘਟੋ ਘਟ ਸਾਲ ਵਿੱਚ ਇੱਕ ਵਾਰੀ ਤਾਂ ਜ਼ਰੂਰ ਸਾਡੇ ਕੌਲ ਆਇਆ ਕਰੀਂ।" "ਠੀਕ ਏ ਚਾਚਾ।" ਨਾਗੂ ਨੇ ਹੰਝੂ ਪੂੰਝ ਲਏ। ਉਹ ਸੋਚ ਰਹੀ ਸੀ ਕਿ ਉਹ ਕਦੀ ਮੁੜਕੇ ਆਈਤਾੜ ਦੇ ਘਰ ਪਰਤਕੇ ਵੀ ਆ ਸਕਣਗੇ।

ਬੜਾ ਥਕੇਵੇਂ ਭਰਿਆ ਸਫ਼ਰ ਸੀ। ਉਹਨਾਂ ਨੂੰ ਕਈ ਥਾਂਈ ਬੱਸਾਂ ਬਦਲਨੀਆਂ ਪਈਆਂ। ਦਰਿਆ ਪਾਰ ਕਰਨੈਂ ਪਏ। ਘਰ ਉਸਦੀ ਮਾਂ ਉਸਨੂੰ ਬੇਸਬਰੀ ਨਾਲ ਉਡੀਕ ਰਹੀ ਸੀ। ਉਸ ਧੀ ਨੂੰ ਗੱਲ ਨਾਲ ਲਾਇਆ। ਦੋਹਤਰੇ ਦਾ ਮੱਥਾ ਚੁੰਮਿਆ। ਨਾਗਵੇਣੀ ਭੱਜੀ-ਭੱਜੀ ਕਿਸ਼ਨੀਂ ਦੇ ਕਮਰੇ ਵਿੱਚ ਗਈ, ਉਸਦਾ ਬੱਚਾ ਵੇਖਣ ਲਈ।

"ਵੇਖ ਰਾਮ! ਇਹ ਤੇਰਾ ਛੋਟਾ ਭਰਾ ਏ।" ਕ੍ਰਿਸ਼ਨੀ ਨੇ ਕਿਹਾ। "ਮੈਂ ਇਹਦੇ ਨਾਲ ਖੇਡ ਲਾਂ ਅੰਮਾ?" "ਹਾਂ ਬੇਟਾ।" ਕ੍ਰਿਸ਼ਨੀ ਨੇ ਜੁਆਬ ਦਿਤਾ।

ਦੋਵੇਂ ਭੈਣਾਂ ਕਿੰਨੇ ਸਾਲਾਂ ਮਗਰੋਂ ਮਿਲੀਆਂ ਸਨ। ਭੈਣ ਨੂੰ ਮਿਲਕੇ ਨਾਗਵੇਣੀ ਦੀ ਸਾਰੀ ਥਕਾਵਟ ਦੂਰ ਹੋ ਗਈ। ਮਾਂ ਕਹਿਣ ਲਗੀ ਨਾਗੂ "ਰਾਮ ਭੁੱਖਾ ਹੋਣਾਂ ਏ। ਉਸਨੂੰ ਦੁੱਧ ਪਿਲਾ ਦੇਹ।" "ਆਹੋ ਨਾਨੀ ਮੈਨੂੰ ਭੁੱਖ ਲੱਗੀ ਏ। ਮਾਂ ਨੂੰ ਵੀ ਭੁੱਖ ਲੱਗੀ ਏ। ਹੈ ਨਾ ਨਾਨਾ।" ਰਾਮ ਬੋਲਿਆ।

ਨਾਨੀ ਨੇ ਰਾਮ ਦਾ ਮੂੰਹ ਹੱਥ ਧੁਆਇਆ। ਨਾਗਵੇਣੀ ਕ੍ਰਿਸ਼ਨੀ ਦੇ ਕੋਲ ਬੈਠੀ ਰਹੀ। ਕਿੰਨਾ ਚਿਰ ਦੋਵੇਂ ਚੁਪ ਚਾਪ ਬੈਠੀਆਂ ਇੱਕ ਦੂਜੇ ਵੱਲ ਵੇਖਦੀਆਂ ਰਹੀਆਂ। ਫਿਰ ਕ੍ਰਿਸ਼ਨੀ ਦਾ ਪਤੀ ਆਇਆ। ਪਰ ਅੰਦਰ ਕੋਈ ਨਵਾਂ ਬੰਦਾ ਵੇਖ ਪਿਛਾਂਹ ਹੱਟ ਗਿਆ। ਕ੍ਰਿਸ਼ਨੀ ਨੇ ਕਿਹਾ "ਅੰਦਰ ਆ ਜਾਉ। ਇਹ ਮੇਰੀ ਭੈਣ ਏ।" ਉਹ ਉਸਦੀ ਦੁਖ ਭਰੀ ਕਹਾਣੀ ਸੁਣ ਬੈਠਾ ਸੀ। ਪਰ ਪਛਾਣ ਨਾ ਸਕਿਆ।

"ਕੀ ਹਾਲ ਏ? ਹੁਣੇ ਆਏ ਉ।" ਭਣਵਈਏ ਨੇ ਪੁਛਿਆ। ਉਸਦਾ ਭਰਾ ਸਦਾ ਸ਼ਿਵ ਬਾਹਰੋਂ ਹੀ ਹੱਸਦਾ ਵਾਜਾਂ ਮਾਰਦਾ "ਨਾਗਵੇਣੀ ਨਾਗੂ" ਕਰਦਾ ਆਇਆ। ਨਾਗਵੇਣੀ ਭਰਾ ਦੀ ਅਵਾਜ਼ ਸੁਣ ਉਠ ਖਲੋਤੀ।

"ਵੇਣੀ ਬੱਚਾ ਕਿਥੇ ਏ?" ਉਸ ਪੁਛਿਆ।

"ਨਾਨੇ ਕੋਲ ਹੋਵੇਗਾ।" ਨਾਗਵੇਣੀ ਨੇ ਕਿਹਾ। ਸਦਾਸ਼ਿਵ ਨੇ ਰਾਮ ਨੂੰ ਲੱਭਕੇ ਉਸਨੂੰ ਢੇਰ ਸਾਰੇ ਖਿਡੌਣੇ ਦਿੱਤੇ। ਉਸਨੂੰ ਭਰਾ ਦਾ ਚਿਹਰਾ ਉਪਰਾ ਉਪਰਾ ਤੇ ਨਵਾਂ ਲਗਿਆ। ਫ਼ਿਰ ਉਸਦਾ ਡਾਕਟਰ ਭਰਾ ਵੀ ਆ ਗਿਆ। ਉਸ ਦਿਨ ਸ਼ਾਮੀਂ ਸਾਰਾ ਪਰਿਵਾਰ ਉਥੇ ਕੱਠਾ ਹੋ ਗਿਆ। ਰਾਮ ਸਾਰਿਆਂ ਦਾ ਪਿਆਰ ਵੇਖ ਵੇਖ ਹੈਰਾਨ ਹੁੰਦਾ। ਉਸਨੂੰ ਇਹਨਾਂ ਸੁਗਾਤਾਂ, ਖਿਡੌਣਿਆਂ ਦਾ ਭਾਵ ਸਮਝ ਨਹੀਂ ਸੀ ਆ ਰਿਹਾ। ਉਹ ਤਾਂ ਅਨਜਾਣ ਬੱਚਾ ਸੀ। ਸਮਝਦੀ ਬੁਝਦੀ ਨਾਗਵੇਣੀ ਦਾ ਵੀ ਇਹੋ ਹਾਲ ਸੀ। ਉਸਨੂੰ ਮਹਿਸੂਸ ਹੋ ਰਿਹਾ ਸੀ ਕਿ ਕਿੰਨਾ ਚਿਰ ਇਸ ਪਿਆਰ ਦੀ ਦੌਲਤ ਤੋਂ ਉਸ ਆਪਣੇ ਆਪਨੂੰ ਵਾਞਿਆਂ ਰਖੀ ਰਖਿਆ ਸੀ।

## 22

ਨਾਗਵੇਣੀ ਤੇ ਰਾਮ ਦੇ ਆਉਣ ਮਗਰੋਂ ਉਸਦੇ ਪੇਕੇ ਘਰ ਕੁੱਝ ਦਿਨ ਤਾਂ ਖੂਬ ਰੌਣਕ ਲੱਗੀ ਰਹੀ। ਹੁਣ ਤਾਂਈ ਕ੍ਰਿਸ਼ਨੀ ਤੇ ਸਭ ਦਾ ਧਿਆਨ ਕੇਂਦ੍ਰਿਤ ਸੀ। ਹੁਣ ਵਰ੍ਹਿਆਂ ਬਾਦ ਆਈ ਨਾਗਵੇਣੀ ਦੀ ਸੇਵਾ ਹੋ ਰਹੀ ਸੀ। ਸਾਰੇ ਕ੍ਰਿਸ਼ਨੀ ਸਮੇਤ ਨਾਗੂ ਦੇ ਆਲੇ ਦੁਆਲੇ ਰਹਿੰਦੇ। ਰਾਮ ਹੁਣ ਛੋਟਾ ਬੱਚਾ ਨਹੀਂ ਸੀ ਤਾਂ ਵੀ ਉਸਨੂੰ ਪਿਆਰ ਦੁਲਾਰ ਕ੍ਰਿਸ਼ਨੀ ਦੇ ਬੱਚੇ ਤੋਂ ਵੀ ਵਧੇਰੇ ਮਿਲਦਾ। ਹੁਣ ਤਾਂਈ ਬਨਵਾਸ ਕਟਕੇ ਆਈ ਨਾਗਵੇਣੀ ਆਦਰਸ਼ ਦੀ ਮੂਰਤੀ ਬਣੀ ਹੋਈ ਸੀ। ਭਾਂਵੇ ਉਸਦੇ ਕਿਸੇ ਰਿਸ਼ਤੇਦਾਰ ਨੇ ਵੀ ਉਸਨੂੰ ਆਪਣੀ ਅੱਖੀਂ ਦੁਖਾਂ ਦਾ ਸਾਹਮਣਾਂ ਕਰਦਿਆਂ ਨਹੀਂ ਸੀ ਵੇਖਿਆ। ਪਰ ਉਨ੍ਹਾਂ ਉਸ ਬਾਰੇ ਸੁਣਿਆ ਹੋਇਆ ਸੀ। ਸੋ ਉਹ ਆਪਣਾ ਸਾਰਾ ਪਿਆਰ ਤੇ ਤਰਸ ਉਸਤੇ ਉਡੇਲ ਰਹੇ ਸਨ। ਇਸ ਵਿੱਚ ਕੋਈ ਹੈਰਾਨੀ ਵਾਲੀ ਗੱਲ ਨਹੀਂ ਸੀ। ਨਾਗਵੇਣੀ ਸਾਰਾ ਵਕਤ ਮਾਂ ਦੇ ਨਾਲ ਆਪਣੀ ਛੋਟੀ ਭੈਣ ਦੀ ਦੇਖ ਭਾਲ ਵਿੱਚ ਬਿਤਾਂਦੀ। ਕਈ ਵਾਰੀ ਆਪਣੇ ਭਰਾਵਾਂ ਦੇ ਘਰ ਚਲੀ ਜਾਂਦੀ ਯਾਂ ਆਪਣੀਆਂ ਪੁਰਾਣੀਆਂ ਸਹੇਲੀਆਂ ਆਪਣੀਆਂ ਜਮਾਤਨਾਂ ਨੂੰ ਮਿਲ ਆਉਂਦੀ। ਰਾਮ ਕਦੀ ਮਾਂ ਨਾਲ, ਕਦੀ ਨਾਨੇ ਨਾਨੀ ਨਾਲ ਤੇ ਕਦੀ ਸਦਾਸ਼ਿਵ ਦੇ ਬੱਚਿਆਂ ਨਾਲ ਖੇਡਦਾ। ਖੇਡਦਿਆਂ ਖੇਡਦਿਆਂ ਉਸਨੂੰ ਕਈ ਵਾਰੀ ਪੁਰਾਣੀਆਂ ਗਲਾਂ ਯਾਦ ਆ ਜਾਂਦੀਆਂ। ਉਸ ਨਵੀਂ ਕਮੀਜ ਪਾਈ ਤਾਂ ਕੁੱਝ ਚਿਰ ਮਗਰੋਂ ਲਾਹ ਦਿਤੀ "ਖਰਾਬ ਹੋ ਜਾਵੇਗੀ, ਸਾਲਿਗਰਾਮ ਦੀ ਜਾਤਰਾ ਤੇ ਜਾਣ ਲਗਿਆਂ ਪਵਾਂਗਾ।" ਕਹਿਕੇ ਉਸ ਕਮੀਜ਼ ਲਾਹ ਦਿਤੀ ਤੇ ਨੰਗਾ ਫਿਰਨ ਲੱਗ ਪਿਆ। "ਕਮੀਜ਼ ਪਾ ਲੈ ਪੁੱਤਰ ਯਾਤਰਾ ਲਈ ਹੋਰ ਲੈ ਆਵਾਂਗੇ।" ਮਾਂ ਨੇ ਕਿਹਾ ਤਾਂ ਸੁਣਕੇ ਉਹ ਹੈਰਾਨ ਹੋ ਗਿਆ।

ਇਕ ਮਹੀਨੇ ਦੇ ਚੰਗੇ ਖਾਣੇ ਨਾਲ ਉਸਦੇ ਚਿਹਰੇ ਤੇ ਚਮਕ ਤੇ ਰੌਣਕ ਆ ਗਈ। ਉਸਦਾ ਪਿੰਡਾ ਵੀ ਭਰ ਗਿਆ ਤੇ ਉਹ ਬੜਾ ਚੁਸਤ ਹੋ ਗਿਆ। ਇੱਕ

ਦਿਨ ਨਾਗਵੇਣੀ ਨੇ ਉਸਦੀਆਂ ਭਰੀਆਂ ਹੋਈਆਂ ਗੱਲ੍ਹਾਂ ਚੁੰਮ ਲਈਆਂ ਤੇ ਕਹਿਣ ਲਗੀ "ਰਾਮ ਮੈਂ ਤੈਨੂੰ ਐਨੇ ਮਹੀਨੇ ਭੁਖਾ ਹੀ ਰਖਦੀ ਰਹੀ।"

ਉਹ ਵੀ ਬੜੀ ਖੁਸ਼ ਜਾਪਦੀ ਸੀ। ਸਵੇਰ ਤੋਂ ਲੈਕੇ ਸ਼ਾਮ ਤਾਂਈਂ ਝਾੜਨ ਤੇ ਹੂੰਝਨ ਦੇ ਕੰਮ ਤੋਂ ਉਸਨੂੰ ਛੁੱਟੀ ਮਿਲ ਗਈ ਸੀ। ਸਾਰਾ ਕੰਮ ਨੌਕਰ ਕਰਦੇ ਸਨ। ਵੱਧ ਤੋਂ ਵੱਧ ਉਹ ਮਾਂ ਨਾਲ ਰਸੋਈ ਵਿੱਚ ਕੰਮ ਕਰਾ ਸਕਦੀ ਸੀ। ਪਰ ਮਾਂ ਰਸੋਈ ਵਿੱਚ ਵੀ ਕੰਮ ਨਾ ਕਰਨ ਦਿੰਦੀ। ਉਹ ਚਹੁੰਦੀ ਸੀ ਧੀ ਦੀ ਸਿਹਤ ਠੀਕ ਹੋ ਜਾਵੇ। "ਚਾਰ ਦਿਨ ਅਰਾਮ ਕਰ ਲੈ ਨਾਗੂ, ਫ਼ਿਰ ਕਰੀਂ ਕੰਮ।"

ਅਰਾਮ ਤੇ ਚੰਗੇ ਖਾਣੇ ਨਾਲ ਨਾਗੂ ਦੀ ਸਿਹਤ ਵਿੱਚ ਵੀ ਫਰਕ ਪੈ ਗਿਆ। ਉਸਦਾ ਚਿਹਰਾ ਭਰ ਗਿਆ। ਉਮਰ ਤੋਂ ਪਹਿਲਾਂ ਆ ਰਿਹਾ ਬੁਢਾਪਾ ਟੱਲ ਗਿਆ। ਨਾਗਵੇਣੀ ਮੁੰਡੇ ਨੂੰ ਪੁਛਦੀ "ਤੈਨੂੰ ਨਾਨੇ ਦਾ ਘਰ ਚੰਗਾ ਲਗਦੈ ਨਾ?"

"ਹਾਂ ਮਾਂ ਖਾਣ ਲਈ ਚੰਗਾ ਮਿਲਦੇ। ਅਸੀਂ ਇਥੇ ਨਾਨੇ ਦੇ ਘਰ ਹੀ ਰਹਾਂਗੇ। ਸਾਡੇ ਘਰ ਕੌਣ ਰਹਿੰਦੈ, ਕਾਲੀ ਕਪਲੀ ਨੂੰ ਚਰਾਉਣ ਕੌਣ ਲਿਜਾਂਦਾ ਹੋਵੇਗਾ।" ਕਦੀ ਉਸਦਾ ਮਨ ਸਮੁੰਦਰ ਵਲ ਚਲਾ ਜਾਂਦਾ। "ਅੰਮਾ ਇਥੇ ਸਮੁੰਦਰ ਵੀ ਨਹੀਂ ਹੈਗਾ। ਉਥੇ ਵਾਂਗ ਖੇਡਣ ਦੀ ਜਗ੍ਹਾ ਵੀ ਨਹੀਂ। ਤੂੰ ਬਾਹਰ ਵੀ ਨਹੀਂ ਖੇਡਣ ਦਿੰਦੀ। ਘਰ ਵੀ ਜਗ੍ਹਾ ਨਹੀਂ।" ਇਕ ਦਿਨ ਕਹਿਣ ਲਗਾ "ਅੰਮਾ ਤੂੰ ਕਹਿੰਦੀ ਸੀ ਮੰਗਲੌਰ ਵਿੱਚ ਸਮੁੰਦਰ ਹੈਗੇ ਝੂਠ ਕਹਿੰਦੀ ਸੀ?"

ਇੱਕ ਵਾਰੀ ਮੁੰਡੇ ਦਾ ਸ਼ੌਕ ਪੂਰਾ ਕਰਨ ਲਈ ਉਹ ਉਸਨੂੰ ਕਾਲਜ ਪਹਾੜੀ ਤੇ ਲੈ ਗਈ ਤੇ ਉਥੋਂ ਦੂਰ ਸੂਰਜ ਦੀ ਰੋਸਨੀ ਵਿੱਚ ਲਿਸਕਦਾ ਸਮੁੰਦਰ ਦਿਖਾਇਆ। "ਔਧਰ ਦੇਖ ਰਾਮ ਔਹ ਕੀ ਏ?" "ਸਮੁੰਦਰ, ਪਰ ਇਥੇ ਸਮੁੰਦਰ ਚੰਗਾ ਨਹੀਂ। ਸਾਡਾ ਸਮੁੰਦਰ ਕਿੰਨਾ ਠਾਠਾਂ ਮਾਰਦਾ ਸੀ। ਉਸਦੀਆਂ ਲਹਿਰਾਂ ਕਿੰਨੀਆਂ ਵਡੀਆਂ, ਕਿੰਨੀਆਂ ਉੱਚੀਆਂ ਸਨ, ਇਹ ਤਾਂ ਮੱਝ ਵਾਂਗੂ ਸੁੱਤਾ ਪਿਆ ਹੈ।"

"ਨਹੀਂ ਬੇਟਾ ਇਹ ਵੀ ਉਸੇ ਤਰ੍ਹਾਂ ਦਾ ਹੈ। ਪਰ ਦੂਰੋਂ ਇਹ ਠੀਕ ਤਰ੍ਹਾਂ ਦਿਸਦਾ ਨਹੀਂ। ਇਸ ਲਈ ਤੈਨੂੰ ਸੁੱਤਾ ਪਿਆ ਜਾਪਦਾ ਏ।" ਪਰ ਰਾਮ ਦੀ ਤਸੱਲੀ ਨਾ ਹੋਈ। ਉਸਨੂੰ ਸਮੁੰਦਰ ਵੇਖਕੇ ਕੋਈ ਖੁਸ਼ੀ ਨਾ ਹੋਈ। ਮਾਂ ਆਖਣ ਲੱਗੀ ਤੇਰੇ ਮਾਮੇ ਨੂੰ ਆਖਾਂਗੀ ਉਹ ਤੈਨੂੰ ਇੱਕ ਦਿਨ ਇਥੋਂ ਦਾ ਸਮੁੰਦਰ ਦਿਖਾਕੇ ਲੈ ਆਵੇ।"

"ਕਦੋਂ?"

"ਜਦੋਂ ਉਸਨੂੰ ਵਿਹਲ ਹੋਵੇਗੀ।" "ਤੂੰ ਵੀ ਨਾਲ ਚਲੀਂ।" "ਠੀਕ ਏ।"

ਉਸਨੂੰ ਉਡੀਕ ਲੱਗ ਗਈ। ਪਰ ਵਕੀਲ ਸਦਾਸ਼ਵ ਨੂੰ ਵਿਹਲ ਕਿਥੇ? ਪੁੱਤਰ ਦੀ ਖਾਹਿਸ਼ ਪੂਰੀ ਕਰਨੀ ਉਸ ਲਈ ਸੰਭਵ ਨਹੀਂ ਸੀ। ਦੋ ਮਹੀਨਿਆਂ ਬਾਦ ਮਈ ਦੀਆਂ ਛੁਟੀਆਂ ਵਿੱਚ ਹੀ ਜਾ ਸਕਦਾ ਸੀ।

ਕ੍ਰਿਸ਼ਨੀ ਦੇ ਜਾਣ ਦਾ ਸਮਾਂ ਆ ਗਿਆ। ਉਸਦਾ ਘਰ ਮਦਰਾਸ ਵਿੱਚ ਸੀ। ਉਸਦਾ ਪਤੀ ਪਹਿਲਾਂ ਆਇਆ ਸੀ ਫ਼ਿਰ ਵਾਪਸ ਚਲਾ ਗਿਆ। ਫ਼ਿਰ ਵਾਪਸ ਆਇਆ, ਹੁਣ ਉਸਨੂੰ ਲੈਣ ਆਇਆ ਸੀ। ਵਕੀਲ ਦੇ ਘਰ ਦੋਹਤਰੇ ਨੂੰ ਵਿਦਾ ਕਰਨ ਦੀਆਂ ਜ਼ੋਰ ਸ਼ੋਰ ਨਾਲ ਤਿਆਰੀਆਂ ਹੋ ਰਹੀਆਂ ਸਨ। ਜਾਂਦਿਆਂ ਹੋਇਆਂ ਕ੍ਰਿਸ਼ਨਾਵੇਣੀ ਭੈਣ ਨੂੰ ਕਹਿਣ ਲੱਗੀ। "ਭੈਣ ਤੂੰ ਕੁੱਝ ਦਿਨ ਮੇਰੇ ਕੋਲ ਆਕੇ ਰਹਿ।" "ਆਵਾਂਗੀ, ਰਾਮ ਇਥੇ ਥੋਹੜਾ ਹਿਲ ਮਿਲ ਜਾਵੇ। ਮੇਰੇ ਲਈ ਇਥੇ ਉਥੇ ਇੱਕੋ ਹੀ ਗਲ ਹੈ।" ਪਰ ਅੰਦਰੋਂ ਅੰਦਰ ਉਹ ਮਹਿਸੂਸ ਕਰਦੀ ਕਿ ਉਹ ਕਿਤੇ ਵੀ ਖੁਸ਼ ਨਹੀਂ ਸੀ ਰਹਿ ਸਕਦੀ, ਉਸਨੂੰ ਭਾਂਵੇ ਕਿੰਨੇ ਅਰਾਮ ਤੇ ਸਹੂਲਤਾਂ ਕਿਉਂ ਨਾ ਮਿਲਣ ਉਹ ਉਨਾਂ ਚਿਰ ਖੁਸ਼ ਨਹੀਂ ਸੀ ਹੋ ਸਕਦੀ ਜਿੰਨਾਂ ਚਿਰ ਉਸਦਾ ਆਪਣਾ ਪੁੱਤਰ ਉਸਨੂੰ ਘਰ ਨਹੀਂ ਸੀ ਦਿੰਦਾ।

ਹੁਣ ਉਸਦੇ ਲਈ ਬੜੀ ਵੱਡੀ ਸਮਸਿਆ ਸੀ ਵਕੱਤ ਕਿਵੇਂ ਬਿਤਾਵੇ। ਸਾਲਾਂ ਬੱਧੀ ਜੋ ਇੱਕ ਪੱਲ ਵੀ ਵਿਹਲੀ ਨਾ ਬੈਠੀ ਹੋਵੇ, ਉਸ ਲਈ ਇਹ ਬੜੀ ਵੱਡੀ ਸਮਸਿਆ ਸੀ। ਉਹ ਸਾਰਾ ਦਿਨ ਵਿਹਲੀ ਸੀ, ਬੜਾ ਜ਼ਿਆਦਾ ਕੰਮ ਕੀਤਾ ਤਾਂ ਉਹ ਸੀ ਰਾਮ ਨੂੰ ਨੁਆ ਦਿਤਾ ਯਾਂ ਉਸ ਨਾਲ ਖੇਡ ਛਡਿਆ। ਕਲ ਜਿਵੇਂ ਉਸਦੇ ਨਾਨੇ ਨੇਂ ਕਿਹਾ ਸੀ ਕਿ ਜੂਨ ਵਿੱਚ ਉਸਨੇਂ ਪੰਜਾਂ ਸਾਲਾਂ ਦਾ ਹੋ ਜਾਣਾ ਸੀ ਉਸਨੂੰ ਸਕੂਲ ਭੇਜਨਾਂ ਸ਼ੁਰੂ ਕਰਨਾ ਸੀ। ਜੇ ਉਹ ਸਕੂਲ ਚਲਾ ਗਿਆ ਤਾਂ ਉਸ ਲਈ ਖਪਰੈਲ ਗਿਨਣ ਤੋਂ ਸਿਵਾ ਹੋਰ ਕੋਈ ਕੰਮ ਨਹੀਂ ਸੀ ਰਹਿ ਜਾਣਾਂ।

ਵਕੀਲ ਭਾਂਵੇ ਰੀਟਾਇਰ ਹੋ ਗਿਆ ਸੀ ਤੱਦ ਵੀ ਉਹ ਕਦੀ ਕਦੀ ਪੁਤਰ ਦੇ ਦਫ਼ਤਰ ਜਾਕੇ ਉਸਨੂੰ ਕਈ ਮਾਮਲਿਆਂ ਵਿੱਚ ਸਲਾਹ ਮਸ਼ਵਰਾ ਦਿੰਦਾ। ਬਾਕੀ ਵਕਤ ਆਪਣੇ ਦੋਸਤਾਂ ਮਿਤਰਾਂ ਨਾਲ ਬਿਤਾਉਂਦਾ।

ਸ਼ਾਮ ਵੇਲੇ ਉਸਦਾ ਘਰ ਮੱਠ ਬਣ ਜਾਂਦਾ। ਜੁਆਨੀ ਵਿੱਚ ਉਸ ਪੂਜਾ ਪਾਠ ਵਲ ਕੋਈ ਧਿਆਨ ਨਹੀਂ ਦਿਤਾ। ਕਸਰ ਪੂਰੀ ਕਰਨ ਲਈ ਹੁਣ ਉਹ ਵਧੇਰੇ ਸਮਾਂ ਭਗਤੀ ਤੇ ਸਮਾਧੀ ਵਿੱਚ ਬਿਤਾਂਦਾ। ਉਸਦੇ ਸਾਹਮਣੇ ਸਿੱਧਾ ਰੁਦਰਾ ਦੀਆਂ ਤਸਵੀਰਾਂ ਰਹਿੰਦੀਆਂ। ਗੀਤਾ ਪੜ੍ਹਦਾ, ਰਾਮਕ੍ਰਿਸ਼ਨ ਪਰਮਹੰਸ ਦੀਆਂ ਕਿਤਾਬਾਂ ਪੜ੍ਹਦਾ। ਨਾਗਵੇਣੀ ਨੂੰ ਇਸ ਪਾਸੇ ਕੋਈ ਰੁਚੀ ਨਹੀਂ ਸੀ। ਧਰਮ ਉਸ ਵਾਸਤੇ ਕੋਈ ਖਿਚ ਨਹੀਂ ਸੀ ਰਖਦਾ। ਉਸਨੂੰ ਅਜੇ ਜੀਣ ਦੀ ਬੜੀ ਖਾਹਿਸ਼ ਸੀ। ਭਗਵਾਨ ਦੇ ਸਾਹਮਣੇਂ ਦੀਵਾ ਜਗਾਕੇ ਨਮਸਕਾਰ ਕਰਨੀਂ, ਜਿਵੇਂ ਉਹ ਕੋਠੀ ਵਿੱਚ ਕਰਦੀ ਸੀ। ਏਨਾਂ ਹੀ ਉਸ ਲਈ ਬਥੇਰਾ ਸੀ। ਜਦੋਂ ਉਹ ਵਿਹਲੀ ਹੁੰਦੀ ਸੀ

ਤਾਂ ਸਰਸੋਤੀ ਉਸਨੂੰ ਓਮ: ਨਮੋ: ਦਾ ਜਾਪ ਕਰਾਂਦੀ ਸੀ। ਪਰ ਉਸਨੂੰ ਇਸਦਾ ਅਭਿਆਸ ਨਾ ਹੋ ਸਕਿਆ।

ਜਦੋਂ ਨਾਨਾ ਪੂਜਾ ਕਰਨ ਬਹਿੰਦਾ ਤਾਂ ਰਾਮ ਵੀ ਖੜਤਾਲਾਂ ਲੈਕੇ ਬਹਿ ਜਾਂਦਾ। ਤੇ ਘੰਟਾ ਭਰ ਭਜੱਨ ਗਾਉਂਦਾ। ਕਈ ਵਾਰੀ ਅੱਕ ਕੇ ਸਭ ਕੁੱਝ ਛੱਡ ਛਡਾਕੇ ਬਾਹਰ ਭੱਜ ਜਾਂਦਾ। ਉਨ੍ਹਾਂ ਦੇ ਜੀਵਨ ਵਿੱਚ ਆਈ ਤਬਦੀਲੀ ਕਰਕੇ ਮਾਂ ਪੁੱਤਰ ਅਜੇ ਦੋਵੇਂ ਨਵੇਂ ਆਲੇ ਦੁਆਲੇ ਅਨੁਸਾਰ ਆਪਣੇ ਆਪ ਨੂੰ ਢਾਲ ਨਹੀਂ ਸਨ ਸਕੇ। ਨਾਗਵੇਣੀ ਦੀ ਮਾਂ ਇਹ ਸਮਝਦੀ ਸੀ। ਕਿਉਂ ਬੱਚੀ ਵਕਤ ਨਹੀਂ ਬੀਤਦਾ, ਚਲੋ ਮੰਜੂਨਾਥ ਦੇ ਦਰਸ਼ਨ ਕਰ ਆਈਏ।" ਰਾਮ ਨੂੰ ਨਾਲ ਲੈਕੇ ਉਹ ਨੇੜੇ ਹੀ ਕਦਰੀ ਦੇ ਮੰਦਰ ਵਿੱਚ ਚਲੀਆਂ ਜਾਂਦੀਆਂ। ਮੰਦਰ ਵਿਚੋਂ ਨਿਕਲਕੇ ਮੰਦਰ ਦੇ ਸਾਹਮਣੇ ਵਾਲੀ ਪਹਾੜੀ ਤੇ ਚੜਕੇ ਨਾਗਵੇਣੀ ਤੇ ਰਾਮ ਸਮੁੰਦਰ ਦੇ ਦਰਸ਼ਨ ਕਰਨ ਖਲੋ ਜਾਂਦੇ ਤੇ ਨਾਗਵੇਣੀ ਦੀ ਮਾਂ ਥੱਲੇ ਬਹਿਕੇ ਉਨ੍ਹਾਂ ਨੂੰ ਉਡੀਕਦੀ ਰਹਿੰਦੀ। ਫ਼ਿਰ ਸਾਰੇ ਕੱਠੇ ਘਰ ਵਾਪਸ ਆ ਜਾਂਦੇ। ਉਸਦੀ ਮਾਂ ਦੀਆਂ ਬੜੀਆਂ ਸਹੇਲੀਆਂ ਸਨ। ਧੀ ਤੇ ਦੋਹਤਰੇ ਨੂੰ ਲੈਕੇ ਉਹ ਕਿਸੇ ਨਾ ਕਿਸੇ ਸਹੇਲੀ ਦੇ ਘਰ ਚਲੀ ਜਾਂਦੀ। ਕੁੱਝ ਵਕਤ ਇਸ ਤਰ੍ਹਾਂ ਲੰਘ ਜਾਂਦਾ।

ਨਾਗਵੇਣੀ ਨੇ ਵਕਤ ਬਿਤਾਉਣ ਲਈ ਪੜਨਾਂ ਸ਼ੁਰੂ ਕੀਤਾ। ਉਸ ਅੰਗਰੇਜੀ ਦੀ ਕਿਤਾਬ ਪੜ੍ਹਨੀ ਸ਼ੁਰੂ ਕੀਤੀ ਤਾਂ ਉਸ ਵੇਖਿਆ ਉਹ ਅੰਗਰੇਜ਼ੀ ਭੁੱਲ ਗਈ ਸੀ। ਉਸਨੇ ਕਿਤਾਬ ਛਡਕੇ ਗੀਤਾ ਪੜਨੀਂ ਸ਼ੁਰੂ ਕੀਤੀ। ਗੀਤਾ ਕੱਨੜਾ ਵਿੱਚ ਸੀ। ਸੋ ਪੜ੍ਹਨ ਵਿੱਚ ਕੋਈ ਮੁਸ਼ਕਿਲ ਨਾ ਹੋਈ। ਇਥੋਂ ਉਥੋਂ ਕੁੱਝ ਲਾਈਨਾਂ ਉਸਦੇ ਮਨ ਨੂੰ ਵੀ ਚੰਗੀਆਂ ਲਗੀਆਂ। ਪਰ ਅੱਪਾ ਵਾਂਗ ਨਿਤਨੇਮ ਬਣਾਕੇ ਉਸਨੂੰ ਸ਼ੁਰੂ ਤੋਂ ਅਖੀਰ ਤਕ ਪੜ੍ਹਨਾਂ ਉਸਦੇ ਵੱਸ ਦੀ ਗਲ ਨਹੀਂ ਸੀ। ਉਹ ਸੋਚਦੀ ਮੇਰਾ ਮਨ ਭਗਤੀ ਵਾਲੇ ਪਾਸੇ ਕਿਉਂ ਨਹੀਂ ਲਗਦਾ। ਸਰਸੋਤੀ— ਪਾਰੋਤੀ ਸਤਿਆਭਾਮਾ ਐਨੇ ਰੁਝੇਵਿਆਂ ਦੇ ਬਾਦ ਵੀ ਜਦੋਂ ਥੋਹੜੀਆਂ ਵਿਹਲੀਆਂ ਹੁੰਦੀਆਂ ਤਾਂ ਜਪ ਕਰਨ ਬੈਠ ਜਾਦੀਆਂ ਸਨ। ਮੈਨੂੰ ਐਨੀਂ ਵਿਹਲ ਹੁੰਦੀ ਏ ਪਰ ਮੇਰਾ ਮਨ ਇਸ ਪਾਸੇ ਲਗਦਾ ਹੀ ਨਹੀਂ। ਉਸ ਨਾਵਲ ਕਹਾਣੀਆਂ ਪੜਨੀਆਂ ਸ਼ੁਰੂ ਕੀਤੀਆਂ। ਅਭਿਆਸ ਨਾਲ ਉਸਨੂੰ ਭੁੱਲੀ ਹੋਈ ਅੰਗਰੇਜ਼ੀ ਵੀ ਯਾਦ ਆ ਗਈ। ਕੱਨੜ ਪੜਨੀ ਉਸ ਲਈ ਸੌਖੀ ਸੀ। ਕਿਤਾਬਾਂ ਪੜਕੇ ਉਹ ਸੋਚਦੀ "ਇਹੋ ਜਿਹੇ ਵੀ ਲੋਕ ਹੁੰਦੇ ਨੇ। ਸਾਡੀ ਗਰੀਬੀ ਕਿਤੇ ਇਸਤੋਂ ਘੱਟ ਸੀ? ਕੋਈ ਕਿਤਾਬ ਪੜ੍ਹਕੇ ਕਹਿੰਦੀ ਇਹ ਤਾਂ ਉੱਕਾ ਝੂਠ ਏ। ਕਹਾਣੀਆਂ ਨਾਵਲਾਂ ਵਿੱਚ ਉਸਦਾ ਮਨ ਲੱਗ ਜਾਂਦਾ ਤੇ ਉਹ ਪੜਨ ਵਿੱਚ ਲੱਗੀ ਰਹਿੰਦੀ। ਕਈ ਵਾਰੀ ਰਾਮ ਉਸਦੇ ਹਥੋਂ ਕਿਤਾਬ ਖੋਹ ਲੈਂਦਾ ਤੇ ਉਹ ਕੁੱਝ ਚਿਰ ਪੜ੍ਹਨਾਂ ਛੱਡ ਦਿੰਦੀ ਤੇ ਫ਼ਿਰ ਪੜ੍ਹਨ ਵਿੱਚ ਮਗਨ ਹੋ ਜਾਂਦੀ। ਭਾਂਵੇ ਉਸਦੀ ਬੁੱਧੀ ਤੀਖਣ ਨਹੀਂ ਸੀ ਪਰ ਵਿਸ਼ਾਲ ਅਨੁਭਵ ਦੇ ਨਾਲ ਉਨ੍ਹਾਂ ਕਿਤਾਬਾਂ ਦੀ ਪਰਖ ਕਰਦੀ ਰਹਿੰਦੀ। ਰਾਮ ਦੇ

ਹੱਠ ਕਰਨ ਤੇ ਯਾਂ ਕਈ ਵਾਰੀ ਵਕਤ ਬਿਤਾਉਣ ਲਈ ਉਹ ਆਪਣੀਆਂ ਪੜ੍ਹੀਆਂ ਹੋਈਆਂ ਕਹਾਣੀਆਂ ਨੂੰ ਬਦਲ ਬਦਲਕੇ ਉਸਨੂੰ ਸੁਨਾਉਂਦੀ। ਰਾਮ ਲਈ ਕੋਈ ਵੀ ਕਹਾਣੀ ਪੂਰੀ ਨਹੀਂ ਸੀ ਹੁੰਦੀ ਜਿਸਦੇ ਅੰਤ ਵਿੱਚ ਇਹ ਨਾ ਹੁੰਦਾ "ਉਥੇ ਇਕ ਬੜਾ ਵੱਡਾ ਸਮੁੰਦਰ ਸੀ। ਉਸ ਵਿੱਚ ਉਚੀਆਂ ਉੱਚੀਆਂ ਨੀਲੀਆਂ ਲਹਿਰਾਂ ਉਠਦੀਆਂ ਸਨ। ਉਸ ਵਿੱਚ ਇਕ ਲਾਲ ਸੂਰਜ ਡੁੱਬ ਜਾਂਦਾ ਸੀ।' ਇਨ੍ਹਾਂ ਤੋਂ ਬਿਨਾਂ ਉਸ ਲਈ ਹਰ ਕਹਾਣੀ ਅਧੂਰੀ ਸੀ।

ਨਾਗਵੇਣੀ ਨੂੰ ਪੇਕੇ ਆਇਆਂ ਚਾਰ ਮਹੀਨੇਂ ਹੋ ਗਏ ਸਨ। ਜੂਨ ਦਾ ਮਹੀਨਾਂ ਸ਼ੁਰੂ ਹੁੰਦਿਆਂ ਹੀ ਉਸਦਾ ਨਾਨਾ ਕਹਿਣ ਲੱਗਾ। "ਰਾਮ ਸਕੂਲ ਜਾਏਂਗਾ?" ਉਸਨੂੰ ਮਨਾਉਣ ਦੀ ਬਹੁਤੀ ਲੋੜ ਨਹੀਂ ਸੀ ਪਈ ਕਿਉਂਕਿ ਰਾਮ ਘਰ ਬੈਠਾ ਬੈਠਾ ਅੱਕ ਗਿਆ ਸੀ। ਸਕੂਲ ਜਾਣ ਲਗਿਆ ਸਦਾਸ਼ਿਵ ਦੇ ਬੱਚੇ, ਚਿਦਾ ਤੇ ਮਾਲਤੀ ਤੇ ਹੋਰ ਕਈਆਂ ਨਾਲ ਖੇਡਣ ਦਾ ਮੌਕਾ ਮਿਲਦਾ ਸੀ। ਰਾਮ ਉਨ੍ਹਾਂ ਨਾਲ ਸਕੂਲ ਜਾਣ ਲੱਗ ਪਿਆ ਸੀ। ਉਸਦਾ ਪਹਿਲੇ ਦਿਨ ਦਾ ਤਜਰੱਬਾ ਕੋਈ ਬਹੁਤਾ ਚੰਗਾ ਨਾ ਰਿਹਾ। "ਅੰਮਾ ਸਕੂਲ ਵਿੱਚ ਕਿੰਨੇ ਬੱਚੇ ਆਉਂਦੇ ਨੇ ਪਰ ਮਾਸਟਰ ਕਹਿੰਦੇ ਚੁਪ ਕਰਕੇ ਬੈਠੋ ਇਹ ਸਕੂਲ ਚੰਗਾ ਨਹੀਂ।" ਅਗਲੇ ਦਿਨ ਜਦੋਂ ਚਿਦਾਨੰਦ ਬੁਲਾਉਣ ਆਇਆਂ ਤਾਂ ਦੋਸਤਾਂ ਨੂੰ ਮਿਲਣ ਦੇ ਚਾਅ ਵਿੱਚ ਉਹ ਆਪੇ ਕਮੀਜ ਪਾਕੇ ਟੁਰ ਪਿਆ। ਇਕ ਮਹੀਨੇਂ ਵਿੱਚ ਹੀ ਉਹ ਦਿਨ ਵਿੱਚ ਦੋ ਵਾਰੀ ਥੈਲਾ ਚੁਕਕੇ ਸਕੂਲ ਜਾਣ ਵਾਲਾ ਪੜ੍ਹਾਕੂ ਬਣ ਗਿਆ ਸੀ। ਉਸਦਾ ਦਿਲ ਲੱਗ ਗਿਆ ਸੀ ਤੇ ਉਹ ਸਾਰਾ ਦਿਨ ਰੁੱਝਾ ਰਹਿੰਦਾ ਸੀ। ਪਰ ਉਸਦੇ ਜਾਣ ਮਗਰੋਂ ਸ਼ਾਮ ਤਾਂਈ ਮਾਂ ਦਾ ਵਕਤ ਨਾ ਬੀਤਦਾ। ਰਾਮ ਦੁਪਹਿਰੇ ਰੋਟੀ ਲਈ ਕਦੀ ਘਰ ਆਉਂਦਾ ਕਦੀ ਮਾਮੇ ਦੇ ਘਰ ਚਲਾ ਜਾਂਦਾ। ਮਾਮੇ ਦਾ ਘਰ ਸਕੂਲ ਦੇ ਨੇੜੇ ਸੀ। ਇਸ ਲਈ ਨਾਗਵੇਣੀ ਉਸਨੂੰ ਰੋਟੀ ਲਈ ਘਰ ਆਉਣ ਲਈ ਜ਼ਿਆਦਾ ਜ਼ੋਰ ਨਾ ਦਿੰਦੀ। ਸ਼ਾਮੀਂ ਜਦੋਂ ਉਹ ਘਰ ਆਉਂਦਾ ਉਸਦਾ ਹੱਥ ਮੂੰਹ ਧੁਆਕੇ ਪੁੱਛਦੀ "ਅੱਜ ਕੀ ਹੋਇਆ, ਕੀ ਪੜ੍ਹਿਆ ਸਕੂਲ ਵਿੱਚ?" ਰਾਮ ਸਾਰੇ ਦਿਨ ਦਾ ਹਾਲ ਸੁਨਾਉਂਦਾ।

ਨਾਗਵੇਣੀ ਕਹਾਣੀਆਂ ਤੇ ਨਾਵਲਾਂ ਦੀ ਕਲਪਣਾ ਦੀ ਦੁਨੀਆਂ ਵਿੱਚ ਗੁਆਚੀ ਰਹਿੰਦੀ। ਹੋਰ ਕੁੱਝ ਕਰਨ ਲਈ ਹੈ ਵੀ ਨਹੀਂ ਸੀ। ਵਿਹਲ ਤੇ ਕਲਪਣਾ ਦੀ ਦੁਨੀਆਂ ਦੇ ਨਜ਼ਾਰਿਆਂ ਨੇ ਉਸਦੇ ਮਨ ਵਿੱਚ ਦਬੀਆ ਪਈਆਂ ਤੇ ਸੁਤੀਆਂ ਹੋਈਆਂ ਕਈ ਖਾਹਿਸ਼ਾਂ ਨੂੰ ਜਗਾ ਦਿਤਾ। ਉਹ ਸੋਚਦੀ ਉਸਦਾ ਵੀ ਪਤੀ ਸੀ। ਪਰ ਉਸਨੇ ਉਸਦੀ ਇਹ ਦੁਰਦਸ਼ਾਂ ਕਰ ਦਿਤੀ। ਦੂਜੀਆਂ ਕਿੰਨੇ ਸੁਖ ਨਾਲ ਜ਼ਿੰਦਗੀ ਬਿਤਾ ਰਹੀਆਂ ਸਨ। ਉਸਦੀ ਉਮਰ ਸਿਰਫ ਪੰਝੀ ਸਾਲ ਸੀ—ਸਾਰੀ ਜ਼ਿੰਦਗੀ ਉਸਦੇ ਅੱਗੇ ਪਈ ਸੀ। ਉਹ ਆਪਣਾ ਜੀਵਨ ਜੀਣ ਦੀ ਥਾਂ ਇਸ ਤਰ੍ਹਾਂ ਹੀ ਕਿਤਾਬਾਂ ਵਿੱਚੋਂ ਦੂਜਿਆਂ ਦੀ ਜ਼ਿੰਦਗੀ ਦੀਆਂ ਕਹਾਣੀਆਂ ਪੜ੍ਹ ਪੜ੍ਹ ਆਪਣੀ

ਜ਼ਿੰਦਗੀ ਦੇ ਸੁੰਨੇ ਪਣ ਨੂੰ ਮਹਿਸੂਸ ਕਰਦੀ ਰਹੇਗੀ। ਉਸਦਾ ਆਪਣਾ ਵੀ ਇੱਕ ਬੱਚਾ ਸੀ। ਅਜ ਉਹ ਨਾਨੇ ਦੇ ਆਸਰੇ ਤੇ ਪਲ ਰਿਹਾ ਸੀ। ਕਲ ਨੂੰ ਉਸਦਾ ਕੀ ਬਣੇਗਾ? ਉਸਦਾ ਆਪਣਾ ਕੀ ਬਣੇਗਾ? ਉਹ ਭਵਿਖ ਦੀ ਅਨਿਸਚਤੱਤਾ ਦੀਆਂ ਗਿਣਤੀਆਂ ਵਿੱਚ ਗੁਆਚ ਜਾਂਦੀ। ਉਸਨੂੰ ਲਗਦਾ ਉਸਦੇ ਮਨ ਅੰਦਰ ਭੜਕ ਰਹੀ ਅੱਗ ਉਸਨੂੰ ਸਾੜਕੇ ਸੁਆਹ ਕਰ ਦੇਵੇਗੀ। ਫ਼ਿਰ ਸੋਚਦੀ ਰਾਮ ਜਿੰਨ੍ਹਾਂ ਚਿਰ ਆਪਣੇ ਪੈਰਾਂ ਤੇ ਨਹੀਂ ਖਲੋ ਜਾਂਦਾ ਉਤਨਾਂ ਚਿਰ ਮੈਨੂੰ ਜੀਣਾਂ ਹੀ ਪਵੇਗਾ। ਮੈਂ ਆਪਣੇ ਬੱਚੇ ਨੂੰ ਯਤੀਮ ਨਹੀਂ ਬਨਾਉਣਾ ਚਹੁੰਦੀ। ਉਹ ਵੱਡਾ ਹੋਕੇ ਆਖੇ "ਮੈਂ ਹੈ ਵਾਂ ਅੰਮਾ ਤੂੰ ਫ਼ਿਕਰ ਨਾ ਕਰ।" ਇਹੋ ਸੁਨਣ ਦੀ ਆਸ ਵਿੱਚ ਜੀਣਾ ਪਏਗਾ। ਪਰ ਹੋਰ ਪੰਝੀ ਸਾਲ ਉਹ ਇਸੇ ਹਾਲ ਵਿੱਚ ਬਿਨਾਂ ਕਿਸੇ ਕੰਮ ਧੰਦੇ ਦੇ ਜੀਅ ਸਕੇਗੀ? ਉਸਨੂੰ ਮੁੜ ਮੁੜ ਇਹ ਸੰਦੇਹ ਹੁੰਦਾ।

ਇਸ ਵਚਿੱਤਰ ਪ੍ਰਸ਼ਨ ਨੇ ਇਕ ਦਿਨ ਅਨਜਾਣੇ ਹੀ ਆਪਣੇ ਆਪ ਲਈ ਰਾਹ ਲੱਭ ਲਿਆ। ਕਦਰੀ ਵਿੱਚ ਇਕ ਮਿੱਤਰ ਦੇ ਘਰ ਸੰਗੀਤ ਸਭਾ ਸੀ। ਕੋਈ ਵਾਇਲਨ ਵਜਾਉਣ ਵਾਲਾ ਪ੍ਰੋਗਰਾਮ ਦੇ ਰਿਹਾ ਸੀ। ਸਦਾਸ਼ਿਵ ਤੇ ਉਸਦੀ ਪਤਨੀ ਜਾ ਰਹੇ ਸਨ। ਉਨ੍ਹਾਂ ਸੋਚਿਆ ਭੈਣ ਸਾਰਾ ਦਿਨ ਘਰ ਬੈਠੀ ਉਦਾਸ ਹੁੰਦੀ ਰਹਿੰਦੀ ਏ, ਉਸਨੂੰ ਵੀ ਲੈ ਚਲਨੇਂ ਆਂ। ਸੋ ਉਸਨੂੰ ਬੁਲਾਉਣ ਲਈ ਆਏ। ਆਪਣਾ ਅਕੇਵਾਂ ਦੂਰ ਕਰਨ ਲਈ ਉਹ ਵੀ ਕਿਸੇ ਨਵੀਂ ਗੱਲ ਦੀ ਭਾਲ ਵਿੱਚ ਸੀ। "ਸੰਗੀਤ! ਵਾਇਲਨ, ਛੋਟਿਆਂ ਹੁੰਦਿਆਂ ਸਿਖਦੀ ਰਹੀ। ਹੁਣ ਤਾਂ ਸਭ ਕੁਝ ਭੁਲ ਭੁਲਾ ਗਈ। ਤੱਦ ਵੀ ਚਲਣੀਂ ਆਂ ਪਰ ਰਾਮ ਦੇ ਸਕੂਲੋਂ ਆਉਣ ਦਾ ਵੇਲਾ ਹੋ ਗਿਐ।" ਨਾਗਵੇਣੀ ਕਹਿਣ ਲੱਗੀ। "ਕੋਈ ਗਲ ਨਹੀਂ, ਚਿਦਾਨੰਦ ਨੇ ਵੀ ਆਉਣਾ ਏ, ਉਹ ਉਸਨੂੰ ਨਾਲ ਲਈ ਆਵੇਗਾ।" ਉਸਦਾ ਭਰਾ ਕਹਿਣ ਲੱਗਾ। ਉਹ ਸਾਰੇ ਘਰ ਤੋਂ ਸੌ ਕੁ ਗਜ਼ ਦੂਰ ਇਕ ਮਿੱਤਰ ਦੇ ਘਰ ਚਲੇ ਗਏ।

ਉਹ ਸਦਾਸ਼ਿਵ ਦੇ ਮਿੱਤਰ ਮੋਹਨਰਾਏ ਦਾ ਘਰ ਸੀ। ਉਹ ਵੀ ਵਕੀਲ ਸੀ। ਉਹਨਾਂ ਦੇ ਇੱਕ ਹੋਰ ਵਕੀਲ ਮਿੱਤਰ ਨੇ ਸੰਗੀਤ ਸਭਾ ਦਾ ਇੰਤਜਾਮ ਕੀਤਾ ਸੀ। ਐਵੇਂ ਖੁਸ਼ੀ ਲਈ ਹੀ ਇਹ ਪ੍ਰੋਗਰਾਮ ਬਣਾਇਆ ਸੀ। ਇਹ ਉਥੇ ਪੁਜੇ ਤਾਂ ਸੰਗੀਤਕਾਰ ਆਪਣੀ ਵਾਇਲਨ ਸੁਰ ਕਰ ਰਿਹਾ ਸੀ। ਉਥੇ ਵਕੀਲ ਮਿੱਤਰ ਨੇ ਇਹਨਾਂ ਦਾ ਸੁਆਗਤ ਕੀਤਾ। ਕੁਝ ਚਿਰ ਇਧਰ ਉਧਰ ਦੀਆਂ ਗੱਲਾਂ ਹੋਈਆਂ ਤੇ ਫ਼ਿਰ ਗਾਉਣਾ ਵਜਾਉਣਾ ਸ਼ੁਰੂ ਹੋ ਗਿਆ। ਜ਼ਨਾਨੀਆਂ ਇਕ ਪਾਸੇ ਬੈਠੀਆਂ ਸਨ। ਨਾਗਵੇਣੀ ਵੀ ਉਧਰ ਜਾਕੇ ਬਹਿ ਗਈ। ਨਾਗਵੇਣੀ ਦਾ ਅੱਧਾ ਧਿਆਨ ਰਾਮ ਵਲ ਸੀ। ਅੱਧੇ ਮਨ ਨਾਲ ਉਹ ਗਾਣਾ ਸੁਣ ਰਹੀ ਸੀ। ਗਾਉਣ ਵਾਲੇ ਦੀ ਅਵਾਜ਼ ਕੋਈ ਐਨੀਂ ਰਸੀਲੀ ਨਹੀਂ ਸੀ। ਮੂੰਹ ਨਾਲ ਗਾਉਣਾ ਸ਼ੁਰੂ ਕਰਦਾ ਪਰ ਉਸਨੂੰ ਪੂਰਾ ਕਰਦੀਆਂ ਉਸਦੀਆਂ ਉਂਗਲਾ ਦੀ ਚਮਤਕਾਰੀ। ਉਸਦੇ ਮਨ ਦੇ ਸੁਫਨੇ ਉਸਦੀਆਂ ਓਂਗਲਾ ਤੇ ਨਚਦੇ ਵਾਇਲਨ ਦੀਆਂ ਤਾਂਰਾ ਵਿੱਚੋਂ ਨਿਕਲ

ਨਿਕਲ ਸਾਰੇ ਘਰ ਵਿੱਚ ਫ਼ੈਲ ਰਹੇ ਸਨ। ਇਕ ਤੋਂ ਮਗਰੋਂ ਉਹ ਦੂਸਰਾ ਰਾਗ ਛੇੜ ਰਿਹਾ ਸੀ। ਉਸਦਾ ਵਾਦਨ ਸਰੋਤਿਆਂ ਦੇ ਮਨਾਂ ਨੂੰ ਟੁੰਬ ਰਿਹਾ ਸੀ। ਸੰਗੀਤ ਦੇ ਜਾਣੂ ਕੁਛ ਸਰੋਤੇ ਰਾਗ ਪਛਾਣਕੇ ਕਹਿੰਦੇ ਇਹ ਬਿਲਾਵਲ ਏ, ਇਹ ਬਿਹਾਗ ਏ, ਇਹ ਦਖਣੀ ਏ। ਨਾਲ ਨਾਲ ਚੁਟਕੀ ਮਾਰ ਆਪਣੇ ਹਥਾਂ ਨੂੰ ਪੱਟਾਂ ਤੇ ਮਾਰ ਮਾਰ ਤਾਲ ਦਿੱਦੇ। ਅੱਧਾ ਕੁ ਘੰਟਾ ਉਹ ਸਰੋਤਿਆਂ ਦੀ ਪਸੰਦ ਦੇ ਗਾਣੇ ਵਜਾਂਦਾ ਰਿਹਾ। ਫਿਰ ਉਸਦੀ ਮੌਜ ਉਸਨੂੰ ਜਿਧਰ ਲੈ ਗਈ ਉਹ ਉਧਰ ਹੀ ਵਹਿ ਗਿਆ। ਦੋ ਤਿੰਨ ਘੰਟੇ ਬੀਤ ਗਏ। ਗਾਣਾ ਚਲਦਾ ਰਿਹਾ। ਸਰੋਤੇ ਆਪਣਾ ਆਪ ਭੁਲਾਈ ਬੈਠੇ ਸਨ। ਖਾਣ ਪਕਾਉਣ ਦਾ ਵੇਲਾ ਹੋ ਜਾਣ ਕਰਕੇ ਅੱਧੇ ਸਰੋਤੇ ਉੱਠ ਬੈਠੇ। ਜਾਣ ਵਾਲਿਆਂ ਵਿੱਚੋਂ ਬਹੁਤੀਆਂ ਇਸਤਰੀਆਂ ਸਨ। ਜਾਣ ਵਾਲੇ ਚਲੇ ਗਏ। ਅਠ ਦਸ ਜਣੇ ਰਾਤ ਦੇ ਨੌਂ ਵਜੇ ਤਾਂਈ ਮੰਤਰਮੁਗਧ ਹੋਕੇ ਬੈਠੇ ਰਹੇ। ਉਨ੍ਹਾਂ ਨੂੰ ਸਮੇਂ ਦੇ ਬੀਤਣ ਦਾ ਪਤਾ ਹੀ ਨਾ ਲੱਗਾ। ਨਾਗਵੇਣੀ ਵੀ ਉਨਾਂ ਵਿੱਚੋਂ ਇਕ ਸੀ। ਉਸਦੇ ਕੰਨ ਰਾਗ ਅਲਾਪ ਤੇ ਲੱਗੇ ਹੋਏ ਸਨ। ਸੰਗੀਤਕਾਰ ਨੇ ਉਸਦੇ ਬੀਤੇ ਜੀਵਨ ਦੀਆਂ ਘਟਨਾਵਾਂ ਨੂੰ ਉਸਦੀਆਂ ਅੱਖਾਂ ਅਗੇ ਸਾਕਾਰ ਕਰ ਦਿਤਾ ਸੀ। ਉਸਦੇ ਰਾਗ ਦੀ ਨਈਆ ਵਿੱਚ ਬੈਠ ਉਹ ਸਮੁੰਦਰ, ਨਦੀਆਂ, ਲਹਿਰਾਂ, ਹੜ, ਹਵਾਵਾਂ, ਤੁਫ਼ਾਨਾ, ਮੌਤ, ਦੁਖ, ਪੀੜਾਂ, ਖਾਹਿਸ਼ਾਂ ਦੇ ਪਾਣੀਆਂ ਵਿਚੋਂ ਤੈਰ ਆਈ। ਉਸਦੀਆਂ ਅਖਾਂ ਮੀਟੀਆਂ ਹੋਈਆਂ ਸਨ। ਗਾਣਾ ਮੁਕਿਆਂ ਤਾਂ ਉਸਨੂੰ ਅਹਿਸਾਸ ਹੋਇਆ ਕਿ ਰਾਮ ਉਸਦੀ ਝੋਲੀ ਵਿੱਚ ਬੈਠਾ ਹੋਇਆ ਸੀ।

ਸਾਰਿਆਂ ਨੇ ਤਾੜੀਆਂ ਵਜਾਈਆਂ ਤਾਂ ਨਾਗਵੇਣੀ ਨੂੰ ਲੱਗਾ ਉਹ ਕੋਈ ਸੁਫਨਾ ਵੇਖ ਰਹੀ ਸੀ। ਉਹ ਅਸਲੀਅਤ ਦੀ ਦੁਨੀਆਂ ਵਿੱਚ ਵਾਪਸ ਆਈ। "ਰਾਮ ਤੂੰ ਕਦੋਂ ਆਇਆਂ।" "ਬੜਾ ਚਿਰ ਪਹਿਲਾਂ।" ਰਾਮ ਬੋਲਿਆ। ਸਾਰੇ ਘਰ ਵਲ ਤੁਰ ਪਏ।

ਜਾਣ ਤੋਂ ਪਹਿਲਾਂ ਮੰਤਰ ਮੁਗਧ ਹੋਈ ਨਾਗਵੇਣੀ ਨੇ ਹੱਥ ਜੋੜਕੇ ਸੰਗੀਤਕਾਰ ਨੂੰ ਨਮਸਕਾਰ ਕੀਤੀ। ਰਾਹ ਵਿੱਚ ਭਰਾ ਨੇ ਪੁਛਿਆ "ਗਾਣਾ ਕਿਸ ਤਰ੍ਹਾਂ ਲਗਿਆ।" ਉਹ ਇਕ ਵਾਰੀ ਘਰ ਜਾਕੇ ਵਾਪਸ ਆਇਆ ਸੀ। ਨਾਗਵੇਣੀ ਬੜੀ ਨਮਰਤਾ ਨਾਲ ਬੋਲੀ "ਮੈਂ ਕੀ ਦਸਾਂ ਭਰਾ, ਮੈਨੂੰ ਤਾਂ ਐਨੀ ਸਮਝ ਨਹੀਂ ਪਰ ਬੜਾ ਚੰਗਾ ਲਗਿਆ।" ਉਸਦਾ ਮਨ ਬੜਾ ਭਰਿਆ ਹੋਇਆ ਸੀ। ਉਸ ਡੂੰਘਾ ਸਾਹ ਲੈਂਦਿਆਂ ਕਿਹਾ "ਉਹ ਬੜਾ ਮਹਾਨ ਸੰਗੀਤਕਾਰ ਏਂ।" "ਮੈਨੂੰ ਵੀ ਇਵੇਂ ਲਗਿਆ।" ਭਰਾ ਨੇ ਕਿਹਾ। "ਵਾਇਲਨ ਵਜਾ ਰਿਹਾ ਲਗਦਾ ਸੀ ਉਹ ਇਸ ਦੁਨੀਆਂ ਵਿੱਚ ਨਹੀਂ, ਕਿਸੇ ਹੋਰ ਲੋਕ ਵਿੱਚ ਸੀ।" ਨਾਗਵੇਣੀ ਨੇ ਕਿਹਾ।

ਸਾਰੇ ਘਰ ਪੁੱਜ ਗਏ। ਵਕੀਲ ਖਾਣੇ ਲਈ ਧੀ ਨੂੰ ਉਡੀਕ ਰਿਹਾ ਸੀ। ਸਦਾਸ਼ਿਵ ਕਹਿਣ ਲੱਗਾ "ਅੱਪਾ ਤੁਹਾਨੂੰ ਆਉਣਾ ਚਾਹੀਦਾ ਸੀ। ਮੈਂ ਅੱਜ

ਤਾਂਈਂ ਅਜਿਹਾ ਗਾਣਾ ਨਹੀਂ ਸੁਣਿਆ।" "ਸੰਗੀਤ ਤਾਂ ਵਧੀਆ, ਠੀਕ ਏ ਪਰ ਤਿੰਨ ਚਾਰ ਘੰਟੇ ਬੈਠਕੇ ਤਾਂ ਮੇਰਾ ਸਿਰ ਦੂਖਣ ਲੱਗ ਪੈਂਦਾ ਏ।" ਪੁੱਤਰ ਹਸਦਾ ਹੋਇਆ ਬੋਲਿਆ। ਤੁਹਾਡੇ ਭਜਨ ਵੀ ਤਾਂ ਕਈ ਵਾਰੀ ਕਿੰਨਾ ਕਿੰਨਾ ਚਿਰ ਚਲਦੇ ਰਹਿੰਦੇ ਨੇ। ਅਸੀ ਚੁਪ ਚਾਪ ਬੈਠੇ ਸੁਣਦੇ ਰਹਿੰਦੇ ਹਾਂ ਕਿ ਨਹੀਂ।" "ਤੁਹਾਨੂੰ ਬੱਚਿਆਂ ਨੂੰ ਕੀ ਪਤਾ, ਭਜਨਾਂ ਦਾ ਸੰਗੀਤ ਤੇ ਇਹ ਸੰਗੀਤ ਇੱਕ ਬਰਾਬਰ ਏ।"

ਸਦਾਸਿਵ ਰੋਟੀ ਖਾਣ ਲਈ ਉਥੇ ਰੁੱਕ ਗਿਆ। ਰੋਟੀ ਖਾਂਦਿਆਂ ਬੋਲਿਆ "ਅੱਪਾ ਮੈਂ ਸੋਚਨਾਂ ਨਾਗਵੇਣੀ ਸੰਗੀਤ ਸਿਖ ਲਵੇ। ਇਸਦਾ ਮਨ ਲੱਗਾ ਰਹੇਗਾ।" ਨਾਗਵੇਣੀ ਵੀ ਕੋਲ ਬੈਠੀ ਖਾਣਾ ਖਾ ਰਹੀ ਸੀ। ਉਸ ਭਰਾ ਵਲ ਵੇਖਿਆ। ਉਸਦਾ ਮਨ ਵੀ ਇਸਦਾ ਉੱਤਰ ਉਡੀਕ ਰਿਹਾ ਸੀ। "ਕਿਉਂ ਨਾਗਵੇਣੀ ਤੇਰਾ ਕੀ ਖਿਆਲ ਏ? ਐਥੇ ਕੋਈ ਐਨਾਂ ਚੰਗਾ ਸਿਖਾਉਣ ਵਾਲਾ ਨਹੀਂ ਹੈਗਾ। ਵੈਸੇ ਸੰਗੀਤ ਸਿਖਣ ਨਾਲ ਵਕਤ ਚੰਗਾ ਲੰਘ ਸਕਦੈ।" ਅਜ ਦਾ ਗਾਣਾ ਸੁਣਕੇ ਨਾਗਵੇਣੀ ਨੂੰ ਵੀ ਇਵੇਂ ਮਹਿਸੂਸ ਹੋ ਰਿਹਾ ਸੀ। ਰੋਟੀ ਖਾਕੇ ਸਦਾਸ਼ਿਵ ਤੇ ਉਸਦੀ ਪਤਨੀ ਆਪਣੇ ਘਰ ਚਲੇ ਗਏ।

ਨਾਗਵੇਣੀ ਰਾਮ ਨੂੰ ਲੈਕੇ ਸੌਣ ਚਲੀ ਗਈ। ਰਾਮ ਪੁਛਣ ਲੱਗਾ "ਅੰਮਾ ਉਹ ਵਾਇਲਨ ਚਲਾਉਣ ਵਾਲਾ ਕੌਣ ਸੀ?" ਮਾਂ ਉਸਦੀ ਅਜੀਬ ਭਾਸਾ ਸੁਣਕੇ ਹੱਸ ਪਈ। ਕਿਉਂ ਉਹ ਚੰਗਾ ਨਹੀਂ ਸੀ ਵਜਾ ਰਿਹਾ? ਤੈਨੂੰ ਚੰਗਾ ਲਗਾ ਸੀ ਕਿ ਨਹੀਂ?" "ਅੰਮਾ ਤੇਰੀ ਝੋਲੀ ਵਿੱਚ ਬੈਠਿਆਂ ਮੈਨੂੰ ਤਾਂ ਕੋਈ ਸੰਗੀਤ ਨਹੀਂ ਸੁਣਾਈ ਦਿਤਾ। ਮੈਨੂੰ ਤਾਂ ਆਪਣਾ ਕੋਡੀ ਵਾਲਾ ਘਰ, ਮੁਹਾਣਾਂ, ਸਮੁੰਦਰ ਸਭ ਦਿਖਾਈ ਦੇ ਰਹੇ ਸਨ।"

"ਆਹੋ ਬੇਟਾ ਮੈਨੂੰ ਵੀ ਦਿਖਾਈ ਦਿਤੇ ਸਨ।"

ਰਾਮ ਨੇ ਹੋਰ ਕੋਈ ਗੱਲ ਨਾ ਕੀਤੀ।

"ਅੰਮਾ ਹੁਣ ਅਸੀ ਕਦੀ ਆਪਣੇ ਸਮੁੰਦਰ ਵਾਲੇ ਘਰ ਜਾਵਾਂਗੇ?"

"ਜਦੋਂ ਤੂੰ ਵੱਡਾ ਹੋ ਜਾਵੇਗਾ ਤਦ ਜਾਵਾਂਗੇ।"

"ਅੰਮਾਂ ਤੂੰ ਵਾਇਲਨ ਵਜਾਉਣੀ ਸਿਖੇਗੀ? ਏਨਾਂ ਪੁਛਕੇ ਰਾਮ ਉਸਤੋਂ ਬਾਦ ਚੁਪਚਾਪ ਬੈਠਾ ਰਿਹਾ।

ਮਾਂ ਕਹਿਣ ਲੱਗੀ "ਬੇਟਾ, ਦੇਰ ਹੋ ਗਈ ਏ। ਕਲ ਤੂੰ ਸਕੂਲੇ ਜਾਨਾਂ ਏ। ਸੌਂ ਜਾਹ ਹੁਣ। ਉਸਨੂੰ ਸੁਆਕੇ ਉਹ ਆਪ ਵੀ ਲੰਮੀ ਪੈ ਗਈ। ਸੰਗੀਤ ਦੀਆਂ ਧੁਨਾਂ, ਸਮੁੰਦਰ ਦੀਆਂ ਲਹਿਰਾਂ, ਉਸਦੇ ਚਾਰੋ ਪਾਸੇ ਲਹਿਰਾ ਰਹੀਆਂ ਸਨ। ਨੀਂਦ ਵਿੱਚ ਵੀ ਉਸਨੂੰ ਥਾਪੜਦੀਆਂ ਰਹੀਆਂ। ਸੰਗੀਤ ਦੀਆਂ ਧੁਨਾਂ ਅਜੇ ਵੀ ਉਸਦੇ ਕੰਨਾਂ

ਵਿੱਚ ਲੋਰੀਆਂ ਦੇ ਰਹੀਆਂ ਸਨ। ਸਵੇਰੇ ਉੱਠੀ ਤਾਂ ਉਸਨੂੰ ਲੱਗਾ ਉਹ ਕਿਸੇ ਨਵੇਂ ਸੰਸਾਰ ਵਿੱਚ ਪ੍ਰਵੇਸ਼ ਕਰ ਰਹੀ ਸੀ। ਉਸਦਾ ਮਨ ਬੜਾ ਸ਼ਾਂਤ ਸੀ। ਅਜਿਹੀ ਖ਼ੁਸ਼ੀ ਦਾ ਅਨੁਭਵ ਉਸਨੂੰ ਯੁਗਾਂ ਬਾਦ ਹੋਇਆ ਜਾਪਦਾ ਸੀ।

ਉਸ ਦਿਨ ਤੋਂ ਉਸ ਸੰਗੀਤ ਦਾ ਅਭਿਆਸ ਕਰਨ ਦਾ ਸੋਚ ਲਿਆ। ਵਿਆਹ ਤੋਂ ਪਹਿਲਾਂ ਜੋ ਕੁੱਝ ਉਸ ਸਿਖਿਆ ਸੀ ਸਭ ਭੁੱਲ ਗਈ ਸੀ। ਪਤਾ ਨਹੀਂ ਹੁਣ ਕਿਸੇ ਉਮੀਦ ਨਾਲ ਉਸ ਆਪਣੇ ਪਿਤਾ ਨਾਲ ਗਲ ਕਰਨ ਦੀ ਸੋਚੀ। ਧੀ ਨੂੰ ਪਿਤਾ ਦੇ ਘਰ ਆਇਆਂ ਛੇ ਸੱਤ ਮਹੀਨੇਂ ਹੋ ਗਏ ਸਨ। ਪਰ ਉਸਦਾ ਮਨ ਹਮੇਸਾਂ ਅਕਾਸ ਵਿੱਚ ਤਾਰੇ ਗਿਨਣ ਵਿੱਚ ਹੀ ਲੱਗਾ ਰਹਿੰਦਾ। ਪਿਤਾ ਇਹ ਸਭ ਜਾਨਦਾ ਸੀ। ਧੀ ਨੂੰ ਕਹਿੰਦਾ "ਪੁੱਤਰ ਭਗਵਾਨ ਸਾਹਮਣੇ ਬਹਿਕੇ ਕੁੱਝ ਚਿਰ ਪੂਜਾ ਕਰਿਆ ਕਰ। ਇਸ ਨਾਲ ਤੇਰੇ ਮਨ ਨੂੰ ਸ਼ਾਂਤੀ ਮਿਲੇਗੀ।" ਕੁਝ ਦਿਨ ਪਿਤਾ ਦੇ ਕਹਿਣ ਅਨੁਸਾਰ ਉਹ ਪੂਜਾ ਕਰਨ ਵਿੱਚ ਭਜਨ ਗਾਉਣ ਵਿੱਚ ਲੱਗੀ ਰਹੀ। ਉਸਦੇ ਸਾਹਮਣੇ ਮੂਰਤੀ ਹੁੰਦੀ ਪਰ ਉਸਦੇ ਮਨ ਵਿੱਚ ਮੁਹਾਣੇ ਦਾ ਪਾਣੀ ਵਹਿ ਰਿਹਾ ਹੁੰਦਾ। ਇਹਨਾਂ ਦੋਹਾਂ ਵਿਚਕਾਰ ਰਾਮ ਦੇ ਭਵਿਖ ਦਾ ਖਿਆਲ ਟਿਮ ਟਿਮ ਕਰਦੀ ਬੱਤੀ ਵਾਂਗ ਕਦੀ ਬੁਝਦਾ ਕਦੀ ਜਗਦਾ। ਹਾਰਕੇ ਅਖੀਰ ਇਕ ਦਿਨ ਉਸ ਅੱਪਾ ਨੂੰ ਕਹਿ ਹੀ ਦਿਤਾ ਅੱਪਾ, ਜੇ ਪੂਜਾ ਵਿੱਚ ਮਨ ਨਾ ਟਿਕਦਾ ਹੋਵੇ ਤਾਂ ਖੜਤਾਲ ਲੈਕੇ ਬੈਠੇ ਰਹਿਣ ਦਾ ਕੀ ਲਾਭ?"

ਜੇ ਖੜਤਾਲ ਖੜਕਾਕੇ ਉਸਦੇ ਮਨ ਨੂੰ ਸ਼ਾਂਤੀ ਨਹੀ ਸੀ ਮਿਲ ਸਕਦੀ ਤਾਂ ਵਾਇਲਨ ਦੀਆਂ ਤਾਰਾਂ ਵਜਾ ਕੇ ਮਿਲ ਜਾਵੇਗੀ। ਇਹ ਸੰਦੇਹ ਵੀ ਉਸਦੇ ਮਨ ਵਿੱਚ ਕਈ ਵਾਰੀ ਆਉਂਦਾ। ਤੱਦ ਵੀ ਉਹ ਵਾਇਲਨ ਵਜਾਉਣੀ ਸਿਖੱਣ ਲੱਗ ਪਈ। ਵਾਇਲਨ ਸਿਖਾਉਣ ਵਾਲਾ ਮੰਗਲੋਰ ਦਾ ਮਸ਼ਹੂਰ ਮਾਸਟਰ ਸੁੱਬਾ ਰਾਏ ਸੀ। ਉਹ ਕਾਫ਼ੀ ਬਜ਼ੁਰਗ ਸੀ। ਉਸਨੂੰ ਆਪਣੀ ਵਿਦਿਆ ਦਾ ਕੋਈ ਅਭਿਮਾਨ ਨਹੀਂ ਸੀ। ਨਾ ਕੋਈ ਉਹ ਇਸਦਾ ਦਿਖਾਵਾ ਕਰਦਾ ਸੀ। "ਜੋ ਮੈਨੂੰ ਆਉਂਦੇ, ਉਹ ਤੈਨੂੰ ਮੈਂ ਸਿਖਾ ਦਿਆਂਗਾ।" ਇਹ ਉਸਦੀ ਨਮਰਤਾ ਸੀ। "ਜੇ ਤੇਰਾ ਦਿਲ ਕਰੇ ਤਾਂ ਸਿਖੀਂ।" ਇਹ ਉਸਦਾ ਅਸੂਲ ਸੀ।

"ਨਾਗਵੇਣੀ ਸਾਧਨਾਂ ਬਿਨਾਂ ਸੰਗੀਤ ਨਹੀਂ ਆਉਂਦਾ।" ਬੁਢਾਪਾ ਤੇ ਗਰੀਬੀ ਉਸ ਮਾਸਟਰ ਦੇ ਪਿੱਛੇ ਹਥ ਧੋਕੇ ਪਏ ਹੋਏ ਸਨ। ਨਾਗਵੇਣੀ ਨੇ ਸਿਖਣਾ ਸ਼ੁਰੂ ਕਰ ਦਿਤਾ। ਰਾਮ ਦੇ ਸਕੂਲ ਜਾਂਦਿਆਂ ਹੀ ਉਹ ਅਭਿਆਸ ਕਰਨ ਬਹਿ ਜਾਂਦੀ। ਉਸਦੇ ਘਰ ਆਉਣ ਤਕ ਉਹ ਵਜਾਂਦੀ ਰਹਿੰਦੀ। ਕਈ ਵਾਰੀ ਉਸਨੂੰ ਗੁੱਸਾ ਆ ਜਾਂਦਾ। ਉਸਦਾ ਸਬਰ ਖਤਮ ਹੋ ਜਾਂਦਾ। ਉਹ ਨਿਰਾਸ਼ ਹੋ ਜਾਂਦੀ। ਕਈ ਵਾਰੀ ਕੋਈ ਧੁਨ ਗਲਤ ਵੱਜ ਜਾਂਦੀ ਤਾਂ ਬਾਹਰ ਭੱਜਕੇ ਵੇਖਣ ਜਾਂਦੀ ਕਿ ਕੋਈ ਸੁਣ ਤਾਂ ਨਹੀਂ ਸੀ ਰਿਹਾ। ਗੁਰੂ ਕੋਲ ਬਹਿਕੇ ਅੱਧਾ ਵਕਤ ਉਸਦਾ ਸੰਗੀਤ ਸਿਖਣ ਵਿੱਚ ਬੀਤਦਾ ਤੇ ਅੱਧਾ ਗੁਰੂ ਦੇ ਘਰ ਦੇ ਦੁਖ ਸੁਖ, ਜਾਨਣ ਵਿੱਚ ਲੰਘ

ਜਾਂਦਾ। ਉਸਦੇ ਬੱਚੇ ਉਸਦੀ ਪਤਨੀਂ ਦੀ ਬੀਮਾਰੀ— ਉਸਦੇ ਦੁਖਾਂ ਬਾਰੇ ਸੁਣਕੇ ਉਹ ਬੜੀ ਦੁਖੀ ਹੋ ਜਾਂਦੀ। ਸੁੱਬਾ ਰਾਏ ਕਦੀ ਕਦੀ ਉਸਨੂੰ ਕਹਿੰਦਾ "ਬੱਚੀ ਕਦੀ ਕਦੀ ਇਹਨਾਂ ਨੂੰ ਵੇਖਕੇ ਮਨ ਕਰਦੈ ਕਿ ਵਾਇਲਨ ਦੇ ਦੋ ਟੋਟੇ ਕਰਕੇ ਚੁਲੇ ਵਿੱਚ ਪਾ ਦਿਆਂ ਤੇ ਆਪ ਕਿਤੇ ਟੁਰ ਜਾਵਾਂ।"

ਇਹ ਗਲ ਸੁਣਕੇ ਇਕ ਰਾਤ ਨਾਗਵੇਣੀ ਨੂੰ ਨੀਂਦ ਹੀ ਨਾ ਆਈ। ਆਪਣੇ ਦੁਖਾਂ ਨੂੰ ਭੁਲਾਉਣ ਲਈ ਉਸ ਸੰਗੀਤ ਸਿਖਣਾਂ ਸ਼ੁਰੂ ਕੀਤਾ ਸੀ ਪਰ ਉਸਦੇ ਗੁਰੂ ਅਨੁਸਾਰ ਸੰਗੀਤ ਸੰਸਾਰ ਦੇ ਦੁਖਾਂ ਤੋਂ ਛੁਟਕਾਰਾ ਨਹੀਂ ਦੁਆ ਸਕਦਾ, ਨਾ ਹੀ ਦੁਖਾਂ ਨੂੰ ਭੁਲਾ ਸਕਦਾ ਏ। ਉਹ ਸੋਚਾਂ ਵਿੱਚ ਪੈ ਗਈ। ਨਿਰਾਸ਼ ਹੋ ਗਈ। ਪਰ ਜਿਹੜਾ ਸੰਗੀਤ ਉਸਨੇ ਉਸ ਸ਼ਾਮ ਸੁਣਿਆ ਸੀ। ਉਹ ਸੁੱਬਾਰਾਏ ਦੇ ਜੀਵਨ ਸੰਗੀਤ ਵਰਗਾ ਨਹੀਂ ਸੀ। ਉਸ ਸੰਗੀਤ ਨੂੰ ਸੁਣ ਤਾਂ ਉਹ ਆਪਾ ਭੁਲ ਗਈ ਸੀ।

ਮੰਗਲੋਰ ਵਿੱਚ ਸਾਲ ਵਿੱਚ ਚਾਰ ਮਹੀਨੇਂ ਮੁਸਲਾਧਾਰ ਮੀਂਹ ਵਸਦਾ ਤੇ ਬਾਕੀ ਦਾ ਸਮਾਂ ਤਿੱਖੀ ਸਾੜਵੀਂ ਧੁਪ ਨਿਕਲਦੀ। ਲਗਾਤਾਰ ਮੀਂਹ ਨਾਲ ਚਾਰੋ ਪਾਸੇ ਚਿੱਕੜ ਹੋ ਜਾਂਦਾ। ਫਿਰ ਤਿਖੀਆਂ ਧੁਪਾਂ ਜ਼ਮੀਨ ਨੂੰ ਤਪਾਕੇ ਉਸਤੇ ਤ੍ਰੇੜਾਂ ਪਾ ਦਿੰਦੀਆਂ। ਉਸਦੇ ਮਨ ਦਾ ਵੀ ਇਹੋ ਹਾਲ ਸੀ। ਕਦੀ ਤਾਂ ਉਹ ਘੰਟਿਆਂ ਬੱਧੀ ਅਭਿਆਸ ਕਰਦੀ ਤੇ ਕਈ ਵਾਰੀ ਕਈ ਕਈ ਦਿਨ ਵਾਇਲਨ ਨੂੰ ਹੱਥ ਨਾ ਲਾਂਦੀ। ਖਿਆਲਾਂ ਵਿੱਚ ਹੀ ਗੁਆਚੀ ਰਹਿੰਦੀ। ਸੁੱਬਾ ਰਾਏ ਆਪਣੇ ਸਿਧਾਂਤ ਨੂੰ ਛਿੱਕੇ ਟੰਗਕੇ ਆਪਣੇ ਢਿੱਡ ਤੇ ਹੱਥ ਵਜਣ ਦੇ ਡਰੋਂ ਮਜ਼ਬੂਰ ਹੋਕੇ ਕਹਿਣ ਲੱਗਾ "ਅੰਮਾ ਸੰਗੀਤ ਨਾ ਛਡੀਂ। ਇਹ ਤਾਂ ਦੇਵਤਿਆਂ ਨੂੰ ਖੁਸ਼ ਕਰਨ ਵਾਲੀ ਵਿਦਿਆ ਏ। ਇਸਦਾ ਅਨਾਦਰ ਨਾ ਕਰੀਂ।" ਕੁੱਝ ਪਿਆਰ ਨਾਲ ਕੁੱਝ ਡਰ ਨਾਲ ਉਸ ਮੁੜ ਨਾਗਵੇਣੀ ਨੂੰ ਸੰਗੀਤ ਸਿਖਣ ਵਲ ਲਾ ਲਿਆ।

ਹੌਲੀ ਹੌਲੀ ਰਾਮ ਦੀ ਦੁਨੀਆਂ ਚੌੜੀ ਹੁੰਦੀ ਗਈ। ਉਸ ਨਵੇਂ ਦੋਸਤ ਬਣਾ ਲਏ, ਨਵੀਆਂ ਖੇਡਾਂ ਸਿਖ ਲਈਆਂ। ਕਿੰਨਾ ਚਿਰ ਉਸਦਾ ਸੰਸਾਰ ਸਿਰਫ਼ ਮਾਂ ਤਕ ਹੀ ਸੀਮਿਤ ਸੀ। ਹੁਣ ਉਸ ਵਿੱਚ ਨਾਨਾ, ਨਾਨੀ, ਦੋਸਤ ਭਰਾ ਤੇ ਖੇਡਾਂ ਸ਼ਾਮਲ ਹੋ ਗਏ ਸਨ। ਮਾਂ ਨਾਲ ਉਸਦਾ ਪਿਆਰ ਘਟਿਆ ਨਹੀਂ ਸੀ। ਉਹ ਪਿਆਰ ਤੇ ਉਤਸਾਹ ਉਵੇਂ ਕਾਇਮ ਸੀ। "ਅੰਮਾਂ" ਕਹਿੰਦਿਆਂ ਹੀ ਉਸਦੇ ਮਨ ਵਿੱਚ ਅੰਮ੍ਰਿਤ ਦਾ ਜੋ ਸੰਚਾਰ ਹੁੰਦਾ ਸੀ ਉਹ ਹੁਣ ਵੀ ਉਵੇਂ ਸੀ। ਪਰ ਜਿਉਂ ਜਿਉਂ ਉਹ ਵੱਡਾ ਹੁੰਦਾ ਜਾਂਦਾ ਸੀ, ਇਹ ਕੁਦਰਤੀ ਸੀ ਕਿ ਉਸਦੇ ਸ਼ੌਕ ਤੇ ਰੁਚੀਆਂ ਦਾ ਘੇਰਾ ਵਿਸ਼ਾਲ ਹੁੰਦਾ ਜਾਂਦਾ।

ਨਾਗਵੇਣੀ ਨੂੰ ਮੰਗਲੌਰ ਆਕੇ ਕੋਈ ਖਾਸ ਫ਼ਰਕ ਨਹੀਂ ਸੀ ਪਿਆ। ਬੈਠੀ ਤਾਂ ਬੈਠੀ ਰਹੀ। ਖਾਣ ਵੇਲੇ ਖਾ ਲਿਆ। ਕੋਈ ਨਵੀਂ ਗਲ ਨਹੀਂ ਸੀ। ਉਸਨੂੰ ਉਥੇ ਆਇਆਂ ਛੇ ਮਹੀਨੇਂ ਹੋ ਗਏ, ਫਿਰ ਸਾਲ ਹੋ ਗਿਆ। ਦੋ ਤਿੰਨ ਸਾਲ ਲੰਘ ਗਏ।

ਖਾਸ ਕੁੱਝ ਨਾ ਵਾਪਰਿਆ। ਉਸ ਲਈ ਜ਼ਿੰਦਗੀ ਉਸੇ ਟੋਰੇ ਟੁਰੀ ਜਾਂਦੀ ਸੀ। ਕੋਡੀ ਵਿੱਚ ਸੀ ਤਾਂ ਉਥੇ ਉਸਦਾ ਸਾਰਾ ਵਕਤ ਘਰ ਦੇ ਕੰਮਾਂ ਵਿੱਚ ਬੀਤ ਜਾਂਦਾ। ਹੁਣ ਉਸਦਾ ਸਾਰਾ ਵਕਤ ਸੰਗੀਤ ਵਿੱਚ ਬੀਤ ਜਾਂਦਾ। ਰਾਮ ਦਾ ਸਾਰਾ ਵਕਤ ਖੇਡਣ ਵਿੱਚ ਲੰਘ ਜਾਂਦਾ।

ਰਾਮ ਕੋਈ ਖਾਸ ਤਾਂ ਨਹੀਂ ਸੀ? ਉਹ ਵੀ ਆਪਣੇ ਵੱਡੇ ਭਰਾ ਚਿਦਾ ਨੰਦ, ਭੈਣ ਜਯਾ ਵਾਂਗ ਹੀ ਖੇਡਦਾ ਸੀ ਪੜ੍ਹਦਾ ਸੀ। ਉਸਨੂੰ ਸਮਝ ਆ ਗਈ ਸੀ ਕਿ ਉਸਦੇ ਨਾਨੇ ਦਾ ਪਿਆਰ ਸਿਰਫ਼ ਉਸ ਵਾਸਤੇ ਹੀ ਨਹੀਂ ਸੀ ਬਾਕੀ ਬੱਚੇ ਵੀ ਉਸਦੇ ਸਾਂਝੀਦਾਰ ਸਨ। ਸਿਰਫ਼ ਉਸ ਵਿੱਚ ਬਾਕੀ ਬਚਿਆਂ ਨਾਲੋਂ ਅਡਰੀ ਇੱਕ ਚੀਜ਼ ਸੀ— ਉਹ ਸੀ—ਕੰਧ, ਫਰਸ਼, ਕਾਗਜ਼ ਜੋ ਕੁੱਝ ਵੀ ਲਭਦਾ ਉਸਤੇ 'ਝਰੀਟਾਂ ਮਾਰਨਾਂ' ਪੁੱਤਰ ਦੀ ਨਵੀਂ ਵਿਦਿਆ ਨੂੰ ਮਾਂ ਨੇ ਇਹ ਨਾਮ ਦਿੱਤਾ ਸੀ। "ਅੰਮਾਂ, ਵੇਖ ਮੈਂ ਸਮੁੰਦਰ ਵਾਹਿਐ—ਇਹ ਬੇੜੀ, ਇਹ ਮੱਛੀ ਇਹ ਜਾਲ—ਇਹ ਅਕਾਸ਼—ਇਹ ਚੰਦਰਮਾ।" ਜੋ ਲਭਦਾ ਉਸਤੇ ਲੀਕਾਂ ਮਾਰਕੇ ਕਹਿੰਦਾ "ਕਿਹੋ ਜਿਹੇ ਅੰਮਾ।" ਮਾਂ ਕਹਿੰਦੀ "ਹਰ ਚੀਜ ਤੇ ਨਾ ਝਰੀਟਾਂ ਮਾਰਿਆ ਕਰ। ਤੇਰੇ ਕੋਲ ਸਲੇਟ ਹੈ। ਕੰਧਾਂ ਤੇ, ਫਰਸ਼ ਤੇ ਲੀਕਾਂ ਮਾਰਕੇ ਉਨ੍ਹਾਂ ਨੂੰ ਗੰਦਿਆਂ ਨਾ ਕਰਿਆ ਕਰ।" ਰਾਮ ਅਗੋਂ ਕਹਿੰਦਾ "ਅੰਮਾਂ ਐਨਾਂ ਵੱਡਾ ਸਮੁੰਦਰ ਇਸ ਸਲੇਟ ਤੇ ਕਿਵੇਂ ਵਾਹਿਆ ਜਾ ਸਕਦੈ।" ਇਹ ਬਰਾਂਡਾ ਵੀ ਉਸ ਲਈ ਤਾਂ ਛੋਟਾ ਏ। ਕੰਢੇ ਤੇ ਉੱਗੇ ਨਾਰੀਅਲ ਦੇ ਰੁਖ ਵਹੁਣ ਲਈ ਤਾਂ ਜਗ੍ਹਾ ਹੀ ਨਹੀਂ ਰਹਿੰਦੀ।"

ਮਾਂ ਕਹਿੰਦੀ "ਤੂੰ ਛੋਟਾ ਸਮੁੰਦਰ ਵਾਹਿਆ ਕਰ।"

"ਸਮੁੰਦਰ ਛੋਟਾ ਕਿਵੇਂ ਹੋ ਸਕਦੈ ਅੰਮਾ?"

"ਸ਼ੈਤਾਨ, ਐਨੀਆਂ ਗੱਲਾਂ ਤੈਨੂੰ ਕਿਥੋਂ ਆ ਗਈਆਂ।" ਕਹਿਕੇ ਉਹ ਚੁੱਪ ਕਰ ਜਾਂਦੀ।

ਨਾਗਵੇਣੀ ਨੂੰ ਉਸਦੀਆਂ ਝਰੀਟਾਂ ਵੇਖਕੇ ਇੱਕ ਗਲ ਦਾ ਯਕੀਨ ਹੋ ਗਿਆ ਸੀ ਕਿ ਉਸਦੇ ਪੁੱਤਰ ਨੂੰ ਜਨਮ ਤੋਂ ਹੀ ਚੰਮੜਿਆ ਸਮੁੰਦਰ ਦਾ ਖਬਤ ਜਾਣ ਵਾਲਾ ਨਹੀਂ ਸੀ। ਸਮੁੰਦਰ ਤੋਂ ਦੂਰ ਵਾਲੀ ਥਾਂ, ਉਸਨੂੰ ਭਉਂਦੀ ਨਹੀਂ ਸੀ। ਜਿਸ ਕਹਾਣੀ ਵਿੱਚ ਸਮੁੰਦਰ ਦਾ ਜ਼ਿਕਰ ਨਾ ਹੁੰਦਾ ਉਹ ਉਸਨੂੰ ਚੰਗੀ ਨਹੀਂ ਸੀ ਲੱਗਦੀ। ਹੁਣ ਸਮੁੰਦਰ ਬਿਨਾਂ ਉਹ ਕੋਈ ਤਸਵੀਰ ਹੀ ਨਹੀਂ ਸੀ ਵਹੁੰਦਾ। ਕਈ ਵਾਰੀ ਉਹ ਹੱਸਦੀ ਹੱਸਦੀ ਕਹਿੰਦੀ "ਪੁੱਤਰ ਪਿਛਲੇ ਜਨਮ ਵਿੱਚ ਤੂੰ ਕਿਸੇ ਮਛੇਰੇ ਦਾ ਪੁੱਤਰ ਹੋਵੇਂਗਾ।" ਕਹਿਕੇ ਉਹ ਖਿੜ ਖਿੜ ਹੱਸ ਪੈਂਦੀ।

ਰਾਮ ਸੁਣਕੇ ਗੁਸੇ ਵਿੱਚ ਕਹਿੰਦਾ। "ਮੈਂ ਨਹੀਂ ਮਛੇਰਾ, ਤੂੰ ਹੋਵੇਂਗੀ। ਮੈਂ ਨਹੀਂ ਤੇਰੇ ਨਾਲ ਬੋਲਦਾ।"

ਇਹਨਾਂ ਸਾਲਾਂ ਵਿੱਚ ਵਾਸੂਦੇਵ ਕਈ ਵਾਰੀ ਈਰੋਡੀ ਗਿਆ। ਪਰ ਧੀ ਦੇ ਇਥੇ ਹੋਣ ਕਰਕੇ ਛੇਤੀ ਹੀ ਵਾਪਸ ਆ ਜਾਂਦਾ। ਨਾਗਵੇਣੀ ਦਾ ਮਨ ਕਈ ਵਾਰੀ ਕਰਦਾ ਕਿ ਉਹ ਵੀ ਨਾਲ ਜਾਕੇ ਕੋਡੀ ਤੋਂ ਹੋ ਆਵੇ। ਪਰ ਉਸਦੀ ਖਾਹਿਸ਼ ਮਨ ਵਿੱਚ ਹੀ ਰਹੀ, ਹੋਠਾਂ ਤਕ ਨਾ ਆਈ। ਉਸਦੀ ਕੋਡੀ ਵਿੱਚ ਜਾਕੇ ਰਹਿਣ ਦੀ ਉਮੀਦ ਕੋਈ ਨਹੀਂ ਸੀ ਰਹੀ।. ਤਿੰਨ ਚਾਰ ਸਾਲ ਮੰਗਲੌਰ ਵਿੱਚ ਰਹਿਣ ਮਗਰੋਂ ਬੱਚੇ ਨੂੰ ਖਾਣ ਪੀਣ ਦੀ ਕੋਈ ਕਮੀ ਨਹੀਂ ਸੀ ਰਹੀ। ਉਹ ਖੁਸ਼ੀ ਨਾਲ ਇਥੇ ਵੱਡਾ ਹੋ ਰਿਹਾ ਸੀ। ਹੁਣ ਉਸਨੂੰ ਕੋਡੀ ਜਾਣ ਦੀ ਸੋਚ ਕਿਉਂ? ਹਡਤੋੜ ਮਿਹਨਤ— ਮੈਨੂੰ ਤਾਂ ਕੋਈ ਫਰਕ ਨਹੀਂ ਪੈਂਦਾ, ਪਰ ਉਸਨੂੰ ਇਸ ਨਰਕ ਵਿੱਚ ਕਿਉਂ ਸੁੱਟਾਂ? ਕੋਡੀ ਤੋਂ ਆਉਣ ਲਗਿਆਂ ਉਹ ਨਿਸਚਾ ਕਰਕੇ ਆਈ ਸੀ ਕਿ ਉਹ ਇੱਕ ਦਿਨ ਵਾਪਸ ਆਵੇਗੀ। ਉਥੇ ਜਾਕੇ ਰਾਮ ਨੂੰ ਸੁਖ ਤੇ ਖੁਸੀਆਂ ਤੋਂ ਵਾਂਝਿਆ ਕਰਨ ਦਾ ਖਿਆਲ ਆਉਂਦਿਆਂ ਹੀ ਉਸਦਾ ਫ਼ੈਸਲਾ ਢਿੱਲਾ ਪੈ ਜਾਂਦਾ।

ਪੰਜ ਸਾਲ ਹੋਰ ਬੀਤ ਗਏ। ਰਾਮ ਦਸਾਂ ਸਾਲਾਂ ਦਾ ਹੋ ਗਿਆ। ਈਰੋਡੀ ਜਾਣ ਦਾ ਮੌਕਾ ਬਣਿਆ। ਉਸਦੇ ਚਾਚੇ ਨਰਾਇਣ ਦੀ ਧੀ ਦਾ ਵਿਆਹ ਸੀ। ਵਾਸੂਦੇਵ ਵੱਡਾ ਸੀ। ਸੋ ਉਸ ਜਾਣਾ ਹੀ ਸੀ। ਵਿਆਹ ਗਰਮੀਆਂ ਦੀਆਂ ਛੁਟੀਆਂ ਵਿੱਚ ਰਖਿਆ ਸੀ ਤਾਂ ਕਿ ਸਾਰੇ ਰਿਸ਼ਤੇਦਾਰ ਆ ਸਕਣ। ਵਕੀਲ ਦਾ ਸਾਰਾ ਪਰਿਵਾਰ ਬੱਚੇ ਪੋਤਰੇ, ਦੋਹਤਰੇ, ਵਿਆਹ ਤੋਂ ਤਿੰਨ ਦਿਨ ਪਹਿਲਾਂ ਈਰੋਡੀ ਪੁੱਜ ਗਏ। ਨਰਾਇਣ ਸਭ ਨੂੰ ਵੇਖਕੇ ਬੜਾ ਖੁਸ਼ ਹੋਇਆ। ਤਿੰਨ ਦਿਨ ਵਿਆਹ ਰਚਿਆ ਰਿਹਾ। ਉਨ੍ਹੀਂ ਦਿਨੀਂ ਸਾਰੇ ਬੜੇ ਰੁੱਝੇ ਹੋਏ ਸਨ। ਵਿਆਹ ਤੋਂ ਪਿਛੋਂ ਸਾਰੇ ਮਹਿਮਾਨਾਂ ਦੇ ਚਲੇ ਜਾਣ ਮਗਰੋਂ ਵੀ ਵਾਸੂਦੇਵ ਨੇ ਉਥੇ ਕੁੱਝ ਦਿਨ ਹੋਰ ਰੁਕੱਣ ਦਾ ਫੈਸਲਾ ਕੀਤਾ। ਨਾਗਵੇਣੀ ਆਪਣਾ ਪੁਰਾਣਾ ਘਰ ਵੇਖਣਾਂ ਚਹੁੰਦੀ ਸੀ। ਉਸਨੂੰ ਲੱਗਾ ਰਾਮ ਸਭ ਕੁੱਝ ਭੁਲ ਗਿਆ ਸੀ। ਬੱਚੀ ਨੂੰ ਆਪਣੀ ਮਾਲਕਿਣ ਤੇ ਛੋਟੇ ਮਾਲਕ ਦਾ ਈਰੋਡੀ ਆਉਣ ਦਾ ਪਤਾ ਲੱਗਾ ਤਾਂ ਉਹ ਭੱਜੀ ਭੱਜੀ ਮਿਲਣ ਆਈ। "ਅੰਮਾ, ਕੋਡੀ ਕਦੋਂ ਆਵੇਗੀ? ਤੇਰੇ ਬਿਨਾਂ ਤਾਂ ਪਿੰਡ ਸੁੰਨਾ ਲਗਦੈ। ਤੁਹਾਡੀ ਗਾਂ ਕਾਲੀ ਤਾਂ ਬੀਮਾਰੀ ਨਾਲ ਮਰ ਗਈ। ਕਪਲੀ ਹੈਗੀ ਏ ਤੇ ਉਸਦੀਆਂ ਦੋ ਵੱਛੀਆਂ ਹਨ। ਦੋ ਸੇਰ ਦੁੱਧ ਦਿੰਦੀ ਏ। ਅਸੀਂ ਦੁੱਧ ਦਹੀਂ ਕੀ ਕਰਨੈਂ? ਤੁਸੀਂ ਚਾਰ ਦਿਨ ਆਕੇ ਰਹੋ। ਛੋਟਾ ਮਾਲਕ ਆਕੇ ਦੁਧ ਪੀਵੇ।"

ਬੱਚੀ ਦੇ ਮਨ ਵਿੱਚ ਆਪਣੀ ਮਾਲਕਿਨ ਲਈ ਪ੍ਰੇਮ ਉਵੇਂ ਹੀ ਕਾਇਮ ਸੀ। ਬੱਚੀ ਇਨ੍ਹਾਂ ਪੰਜਾਂ ਸਾਲਾਂ ਵਿੱਚ ਸੁੱਕਕੇ ਕਾਨਾਂ ਹੋ ਗਈ ਸੀ। ਮਾਲਕਿਣ ਨੂੰ ਵੇਖਕੇ ਬੋਲੀ ਅੰਮਾ "ਤੇਰੇ ਚਿਹਰੇ ਤੇ ਤਾਂ ਰੌਣਕ ਆ ਗਈ ਏ। ਛੋਟਾ ਮਾਲਕ ਵੀ ਤਕੜਾ ਹੋ ਗਿਐ। ਮੈਂ ਤਾਂ ਉਸਨੂੰ ਪਛਾਣਿਆ ਹੀ ਨਹੀਂ ਸੀ।"

"ਪਰ ਤੂੰ ਕਿਉਂ ਐਨੀਂ ਮਾੜੀ ਹੋ ਗਈ ਏਂ? ਤੇਰੇ ਆਦਮੀ ਦਾ ਕੀ ਹਾਲ ਏ? ਬੱਚਿਆਂ ਦਾ ਕੀ ਹਾਲ ਏ?" ਨਾਗਵੇਣੀ ਨੇ ਬੱਚੀ ਨੂੰ ਪੁਛਿਆ।

"ਅੰਮਾਂ ਕੀ ਦਸਾਂ? ਇਕ ਤੋਂ ਬਾਦ ਇਕ ਮਸੀਬਤ ਆਉਂਦੀ ਰਹੀ ਏ। ਖਾਣ ਪੀਣ ਲਈ ਵੀ ਪੂਰਾ ਸੂਰਾ ਹੀ ਲਭਦੈ। ਤੁਹਾਡੀ ਥੋਹੜੀ ਜਿਹੀ ਜ਼ਮੀਨ ਵਿੱਚੋਂ ਕੁੱਝ ਫ਼ਸਲ ਹੋ ਜਾਂਦੀ ਏ। ਤੇਰੇ ਚਾਚੇ ਨੂੰ ਅਸੀਂ ਠੇਕੇ ਦੇ ਪੈਸੇ ਵੀ ਨਹੀਂ ਦੇ ਸਕੇ। ਤੇਰੇ ਸਹੁਰੇ ਦੇ ਹੁੰਦਿਆਂ ਠੇਕੇ ਤੇ ਜ਼ਮੀਨ ਲੈਕੇ ਵਾਹੀ ਕਰਦੇ ਸਾਂ ਤਾਂ ਪੰਜ ਮੁਡੀ* ਠੇਕਾ ਦਿੰਦੇ ਸਾਂ। ਇਹ ਨਵਾਂ ਮਾਲਕ ਦਸ ਮੁਡੀ ਮੰਗਦੈ। ਸੋ ਸਾਨੂੰ ਠੇਕਾ ਛਡਣਾ ਪਿਆ। ਘਰ ਵਿੱਚ ਦਸ ਬੰਦੇ ਖਾਣ ਵਾਲੇ ਨੇਂ। ਤਿੰਨ ਮੁਡੀ ਖੇਤੀ ਬਾੜੀ ਨਾਲ ਕੀ ਬਣਦੈ। ਮੈਂ ਤੇ ਮੇਰਾ ਆਦਮੀ ਹਾਂ ਦੋ ਬੰਦੇ ਕੰਮ ਕਰਨ ਵਾਲੇ। ਬੱਚੇ ਤਾਂ ਅਜੇ ਖੇਤੀ ਬਾੜੀ ਕਰਨ ਜੋਗੇ ਨਹੀਂ ਹੋਏ।"

ਉਸਦੀ ਕਹਾਣੀ ਸੁਣਕੇ ਨਾਗਵੇਣੀ ਦੇ ਮਨ ਵਿੱਚ ਘਰ ਨੂੰ ਵੇਖਣ ਦੀ ਤੀਬਰ ਇੱਛਾ ਜਾਗ ਪਈ। ਅਗਲੇ ਦਿਨ ਹੀ ਉਹ ਰਾਮ ਨੂੰ ਆਖਣ ਲੱਗੀ "ਰਾਮ ਸਮੁੰਦਰ ਵੇਖਣ ਜਾਨੈਂ?" ਰਾਮ ਨੱਚਣ ਲੱਗ ਪਿਆ। ਉਸਨੂੰ ਲੈਕੇ ਉਹ ਦਰਿਆ ਪਾਰ ਕਰ ਕੋਡੀ ਗਈ। ਘਰ ਦੇ ਸਾਹਮਣੇ ਵਾਲਾ ਮੈਦਾਨ ਆ ਗਿਆ। ਆਈਤਾੜ ਦਾ ਚੁਬਾਰਾ ਦਿਖਾਈ ਦੇ ਰਿਹਾ ਸੀ। ਉਹ ਵੇਖਕੇ ਨਾਗਵੇਣੀ ਨੂੰ ਸਹੁਰੇ ਦਾ ਅਖੀਰਲਾ ਸਮਾਂ ਯਾਦ ਆ ਗਿਆ। ਉਹ ਘਰ ਜਾਣ ਤੋਂ ਪਹਿਲਾਂ ਬੱਚੀ ਦੇ ਘਰ ਬਾਹਰ ਖਲੋਕੇ ਬੋਲੀ ਬੱਚੀ "ਅਸੀਂ ਆ ਗਏ ਆਂ।" "ਮਾਲਕਿਣ ਤੂੰ ਘਰ ਚਲਕੇ ਬੈਠ ਮੈਂ ਆਈ।" ਬੱਚੀ ਨੇ ਜੁਆਬ ਦਿੱਤਾ।

ਨਾਗਵੇਣੀ ਸਭ ਨੂੰ ਲੈਕੇ ਘਰ ਵਲ ਤੁਰ ਪਈ। ਤਲਾਅ ਦੇ ਕੰਢੇ ਤੁਰਿਆਂ ਜਾਂਦਿਆਂ ਉਸਨੂੰ ਲੱਗਾ ਉਹ ਫੁੱਲਾਂ ਦੀ ਚਾਦਰ ਤੇ ਤੁਰ ਰਹੀ ਸੀ। "ਰਾਮ ਇਹ ਕਿਸਦਾ ਘਰ ਏ?" ਉਸ ਰਾਮ ਨੂੰ ਪੁਛਿਆ। ਪਰ ਉਹ ਚੁਪ ਚਾਪ ਘਰ ਦੇ ਵਿਹੜੇ ਵਿੱਚ ਚਲਾ ਗਿਆ। ਬਰਾਂਡੇ ਵਿੱਚ ਜਾਕੇ ਲੰਮਾਂ ਪੈ ਗਿਆ। ਬੱਚੀ ਨੂੰ ਉਨ੍ਹਾਂ ਦੇ ਆਉਣ ਦੀ ਉਡੀਕ ਸੀ ਸੋ ਉਸ ਫ਼ਰਸ਼ ਲਿੰਬ ਪੋਚਕੇ ਸਾਫ਼ ਕਰ ਦਿਤਾ ਸੀ।

ਸਵੇਰ ਦੀ ਹਲਕੀ ਹਲਕੀ ਧੁੱਪ ਵਿਹੜੇ ਵਿੱਚ ਪਸਰੀ ਹੋਈ ਸੀ। ਘਰ ਭਾਂ ਭਾਂ ਕਰ ਰਿਹਾ ਸੀ। ਘਰ ਦੇ ਖਪਰੈਲ, ਵਿਹੜਾ, ਕੰਧਾਂ ਰੁਖ, ਘਾਹ ਉਸਨੂੰ ਗਲਾਂ ਕਰਦੇ ਪ੍ਰਤੀਤ ਹੋਏ। ਸਭ ਮੂੰਹ ਚੁਕਕੇ ਉਸਨੂੰ ਬੁੱਲਾ ਰਹੇ ਸਨ। ਬੱਚੀ ਪਿੱਤਲ ਦੇ ਇੱਕ ਭਾਂਡੇ ਵਿੱਚ ਦੁੱਧ ਲੈ ਆਈ। "ਅੰਮਾ ਤੇਰੀ ਕਪਲੀ ਦਾ ਦੁੱਧ ਏ। ਬਚਿਆਂ ਨੂੰ ਪੀਣ ਲਈ ਦੇਹ।" ਨਾਗਵੇਣੀ ਨੇ ਚਿਦਾਨੰਦ, ਜਯਾ ਤੇ ਰਾਮ ਨੂੰ ਬੁਲਾਕੇ ਵਲਟੋਹੀ ਵਿਚੋਂ ਪਾਕੇ ਕੱਚਾ ਦੁੱਧ ਹੀ ਉਨ੍ਹਾਂ ਨੂੰ ਪੀਣ ਲਈ ਦੇ ਦਿਤਾ। "ਰਾਮ ਇਹ ਸਾਡੀ ਗਾਂ ਦਾ ਦੁੱਧ ਏ।" ਨਾਗਵੇਣੀ ਨੇ ਕਿਹਾ। "ਅੰਮਾ, ਇਹ ਸਾਡਾ ਘਰ ਏ? ਤੂੰ ਜਿਹੜੀ ਕੋਡੀ ਬਾਰੇ ਗੱਲਾਂ ਕਰਦੀ ਹੁੰਦੀ ਸੀਂ, ਉਹ ਇਹੋ ਹੀ ਏ।"

"ਐਨੀਂ ਛੇਤੀ ਤੂੰ ਸਭ ਕੁੱਝ ਭੁਲ ਵੀ ਗਿਆ।" ਮਾਂ ਨੇ ਕਿਹਾ। ਏਨੇ ਚਿਰ ਨੂੰ ਬੱਚੀ ਦਾ ਆਦਮੀ ਕਪਲੀ ਤੇ ਉਸਦੀਆਂ ਦੋਵੇਂ ਵੱਛੀਆਂ ਨਾਗਵੇਣੀ ਨੂੰ

* ਪੰਜਮਣ, ਇਕ ਮੁਡੀ ° 42 ਸੇਰ ਅਰਥਾਤ ਇੱਕ ਪੱਕਾ ਮੱਣ।

ਵਖਾਉਣ ਲਈ ਲੈਕੇ ਆ ਗਿਆ। ਉਹਨਾਂ ਨੂੰ ਵਿਹੜੇ ਵਿੱਚ ਖੜਾ ਕਰਕੇ ਕਹਿਣ ਲੱਗਾ, "ਅੰਮਾ ਇਹ ਤਿੰਨ ਸਾਲਾਂ ਦੀ ਵੱਛੀ ਏ। ਇਹ ਐਸ ਸਾਲ ਹੋਈ ਏ।"

"ਕਪਿਲੀ" ਨਾਗਵੇਣੀ ਨੇ ਬੁਲਾਇਆ। ਗਾਂ ਨੇ ਕਿੰਨੇ ਚਿਰ ਬਾਦ ਮਾਲਕਿਣ ਦੀ ਅਵਾਜ਼ ਸੁਣੀ ਸੀ ਪਰ ਪਛਾਣ ਲਈ ਤੇ ਉਸ ਵਲ ਭੱਜੀ ਆਈ। "ਮਾਂ ਤੈਨੂੰ ਗਾਂ ਮਾਰੇਗੀ।" ਰਾਮ ਨੇ ਡਰਦਿਆਂ ਕਿਹਾ।

"ਗਾਂ ਮਾਰੇਗੀ ਮੈਨੂੰ?" ਨਾਗਵੇਣੀ ਬੋਲੀ।

ਨਾਗਵੇਣੀ ਦਾ ਮਨ ਭਰ ਆਇਆ। ਉਹ ਬਚਿਆਂ ਦੇ ਸਾਹਮਣੇ ਰੋਣਾਂ ਨਹੀਂ ਸੀ ਚਹੁੰਦੀ। ਉਸ ਰਾਮ ਨੂੰ ਕਿਹਾ "ਸਭ ਨੂੰ ਸਮੁੰਦਰ ਦੇ ਕੰਢੇ ਲੈ ਜਾਹ।" "ਐਥੇ ਸਮੁੰਦਰ ਵੀ ਹੈ ਅੰਮਾ?" "ਉਹੋ! ਤੂੰ ਤਾਂ ਸਭ ਕੁੱਝ ਭੁਲ ਗਿਐਂ। ਕਾਲੇ ਇਨ੍ਹਾਂ ਬੱਚਿਆਂ ਨੂੰ ਸਮੁੰਦਰ ਕੰਢੇ ਘੁਮਾ ਲਿਆ। ਇਹ ਸ਼ਹਿਰੀ ਬੱਚੇ ਨੇ ਸਮੁੰਦਰ ਵੇਖ ਲੈਣਗੇ।" ਨਾਗਵੇਣੀ ਨੇ ਬੱਚੀ ਦੇ ਘਰ ਵਾਲੇ ਨੂੰ ਕਿਹਾ। ਸਾਰੇ ਬੱਚੇ ਸਮੁੰਦਰ ਵਲ ਚਲੇ ਗਏ। ਨਾਗਵੇਣੀ ਤੇ ਬੱਚੀ ਆਹਮੋ ਸਾਹਮਣੇ ਬੈਠੀਆਂ ਸਨ।

"ਬੱਚੀ ਇਸ ਜ਼ਮੀਨ ਨਾਲੋਂ ਸਾਡਾ ਨਾਤਾ ਟੁੱਟ ਗਿਆ ਜਾਪਦੈ।" ਕਹਿਕੇ ਉਹ ਰੋ ਪਈ। ਬੱਚੀ ਦਾ ਮਨ ਵੀ ਉਦਾਸ ਹੋ ਗਿਆ। "ਕਿਥੋਂ ਦਾ ਪਾਣੀਂ ਪੀਣੈ, ਕਿਹੜੀ ਜ਼ਮੀਨ ਲਤਾੜਨੀ ਏ ਇਹ ਬ੍ਰਹਮਾਂ ਨੇ ਲਿਖਿਆ ਹੁੰਦੈ। ਉਹੀ ਨਸੀਬ ਹੁੰਦੈ। ਚੱਲ ਉਥੇ ਅਰਾਮ ਨਾਲ ਤਾਂ ਰਹਿੰਦੇ ਪਏ ਉ ਨਾ। ਬੱਚਾ ਚੰਗੀ ਤਰ੍ਹਾਂ ਪਲਦਾ ਪਿਆ ਏ। ਤੇਰੇ ਕੋਲੋਂ ਕਲਿਆਂ ਉਸਨੂੰ ਇਥੇ ਪਾਲ ਹੋਣ ਸੀ।" ਬੱਚੀ ਕਿੰਨਾ ਚਿਰ ਬੋਲਦੀ ਰਹੀ।

ਨਾਗਵੇਣੀ ਨੇ ਬੂਹਾ ਖੋਹਲਿਆ ਤੇ ਅੰਦਰ ਚਲੀ ਗਈ। ਪੂਜਾ ਵਾਲੇ ਕਮਰੇ ਵਿੱਚ ਨਾ ਭਗਵਾਨ ਦੀ ਮੂਰਤੀ ਸੀ ਨਾ ਦੀਵਾ। ਉਹ ਬਾਹਰ ਨਿਕਲ ਆਈ। ਉਸ ਹੋਕਾ ਭਰਕੇ ਬੱਚੀ ਨੂੰ ਪੁਛਿਆ। "ਉਪਾਧਿਆ ਦੇ ਘਰ ਕੌਣ ਕੌਣ ਏ?" "ਸੁੱਬਾਰਾਏ ਉਪਾਧਿਆ ਤਾਂ ਗੁਜ਼ਰ ਗਿਆ। ਉਸਦੇ ਨੂੰਹ ਪੁਤਰ ਕੁੰਦਾਪੁਰ ਵਿਚ ਨੇ। ਕੱਲੀ ਉਸਦੀ ਪਤਨੀ ਇਥੇ ਏ। ਉਹ ਕਹਿੰਦੀ ਏ ਮੈਂ ਤਾਂ ਇਥੇ ਹੀ ਮਰਾਂਗੀ ਖੇਤੀ ਬਾੜੀ ਕੋਈ ਨਹੀਂ। ਪੁਤਰ ਆਕੇ ਸਮਾਨ ਲੈਕੇ ਦੇ ਜਾਂਦਾ ਏ।" ਬੱਚੀ ਨੇ ਦਸਿਆ।

ਬੱਚੀ ਨਾਲ ਉਪਾਧਿਆ ਦੀ ਪਤਨੀ ਨੂੰ ਮਿਲਣ ਗਈ। ਬੁਢੀ ਨਾਗਵੇਣੀ ਨੂੰ ਵੇਖਕੇ ਬੋਲੀ "ਦੇਖ ਬਚੀ ਮੇਰਾ ਕੀ ਹਾਲ ਹੋ ਗਿਐ? ਮੈਂ ਉਨ੍ਹਾਂ ਤੋਂ ਪਹਿਲਾਂ ਮਰ ਜਾਂਦੀ ਤਾਂ ਚੰਗਾ ਸੀ।" ਕਹਿਕੇ ਉਹ ਰੋ ਪਈ।

ਨਾਗਵੇਣੀ ਉਸਨੂੰ ਹੌਂਸਲਾ ਦਿੰਦੀ ਰਹੀ। ਬੁੱਢੀ ਨੇ ਦੁਪਹਿਰ ਦੀ ਰੋਟੀ ਖਾਣ ਲਈ ਮਜਬੂਰ ਕੀਤਾ। "ਕੁੱਝ ਵੀ ਨਹੀਂ ਦਾਲ ਚੌਲ ਤਾਂ ਹੈ ਬਸ। ਤੂੰ ਆਕੇ ਖਾਏਂਗੀ ਤਾਂ ਮੇਰੇ ਦਿਲ ਨੂੰ ਠੰਡ ਪਏਗੀ। ਤੇਰੇ ਪੁੱਤਰ ਨੂੰ ਵੇਖਿਆਂ ਕਿੰਨਾ ਚਿਰ ਹੋ

ਗਿਐ।" ਨਾਗਵੇਣੀ ਨੇ ਸੋਚਿਆ ਉਹ ਆਪਣੇਂ ਨਾਲ ਐਨੇਂ ਬੰਦੇ ਲੈਕੇ ਆਈ ਸੀ। ਕਲ ਆਉਣ ਦਾ ਕਹਿਕੇ ਉਹ ਚਲੀ ਗਈ।

ਰਾਹ ਵਿੱਚ ਪਹਾੜੀ ਤੇ ਹੋਨੇਂ ਦੇ ਝਾੜ ਦਿਸੇ। "ਅਜ ਕਲ ਇਹ ਬੀਜ ਕਿਉਂ ਨਹੀਂ ਕੱਠੇ ਕਰਦੇ।" ਨਾਗਵੇਣੀ ਨੇ ਪਛਿਆ। "ਅੱਜ ਕਲ ਤਾਂ ਮਿੱਟੀ ਦਾ ਤੇਲ ਬਾਲਦੇ ਨੇਂ। ਹੋਨੇਂ ਦਾ ਤੇਲ ਤਾਂ ਸਿਰਫ਼ ਪੂਜਾ ਦੇ ਦੀਵਿਆਂ ਲਈ ਵਰਤਦੇ ਨੇਂ।" ਬੱਚੀ ਨੇ ਕਿਹਾ। ਨਾਗਵੇਣੀ ਦਾ ਮਨ ਮਈਏ ਦੇ ਪਰਿਵਾਰ ਬਾਰੇ ਜਾਨਣ ਲਈ ਉਤਸੁਕ ਸੀ। ਪਰ ਉਹਨਾਂ ਦੇ ਘਰ ਜਾਣ ਨੂੰ ਉਸਦਾ ਮਨ ਨਾ ਕੀਤਾ। ਐਵੇਂ ਉਸ ਪੁੱਛ ਲਿਆ। "ਉਸ ਘਰ ਵਿੱਚ ਕੌਣ ਏ ਹੁਣ?" ਕਾਫ਼ੀ ਚਿਰ ਤੋਂ ਉਹਨਾਂ ਦਾ ਵੱਡਾ ਪੁਤਰ ਹੀ ਇਥੇ ਆਕੇ ਰਹਿੰਦੈ। ਭਰਾ ਨੇ ਉਸਨੂੰ ਵਪਾਰ ਵਿੱਚ ਬੜਾ ਘਾਟਾ ਪਾਇਐ। ਉਸਦਾ ਭਰਾ ਵਰਟਾ ਪਿਉ ਦਾ ਮਕਾਨ ਵੇਚਕੇ ਪਿੰਡ ਛਡਕੇ ਚਲਾ ਗਿਐ। ਪਿਛਲੇ ਤੋਂ ਪਿਛਲੇ ਸਾਲ ਤੇਰਾ ਪਤੀ ਪਿੰਡ ਆਕੇ ਕੁੱਝ ਦਿਨ ਰਹਿ ਗਿਆ। ਸਾਡੇ ਘਰ ਆਕੇ ਮੇਰੇ ਆਦਮੀ ਨੂੰ ਘੂਰਦਾ ਰਿਹਾ।"

ਨਾਗਵੇਣੀ ਆਕੇ ਬਰਾਂਡੇ ਵਿੱਚ ਬਹਿ ਗਈ। "ਬੱਚੇ ਆ ਜਾਣ ਤਾਂ ਜਲਦੀ ਨਾਲ ਈਰੋਡੀ ਜਾਈਏ। ਕਲ ਮੈਂ ਕੱਲੀ ਆਵਾਂਗੀ।" ਪਰ ਉਹ ਬਾਂਦਰਾਂ ਦੀ ਫ਼ੌਜ ਦੁਪਹਿਰ ਤਾਂਈ ਸਮੁੰਦਰ ਤੋਂ ਵਾਪਸ ਨਾ ਆਈ।

## 23

ਬੱਚਿਆਂ ਨੂੰ ਲੈਕੇ ਉਹ ਵਾਪਸ ਘਰ ਪਹੁੰਚੀ ਤਾਂ ਸ਼ਾਮ ਪੈ ਗਈ ਸੀ। ਸਾਰਾ ਦਿਨ ਧੁੱਪੇ ਫ਼ਿਰਨ ਕਰਕੇ ਸਾਰਿਆਂ ਦੇ ਮੂੰਹ ਲਾਲ ਸੁਰਖ ਹੋਏ ਸਨ। ਸਾਰੇ ਥੱਕੇ ਪਏ ਸਨ। ਚੁਪ ਚਾਪ ਤੁਰਕੇ ਘਰ ਪੁੱਜੇ। ਰੋਟੀ ਖਾਕੇ ਬੱਚੇ ਫ਼ਿਰ ਖੇਡਣ ਵਿੱਚ ਲੱਗ ਗਏ। ਨਾਗਵੇਣੀ ਦਾ ਮਨ ਆਪਣੇ ਘਰ ਵਲ ਸੀ। ਰਾਤੀਂ ਸਾਰੇ ਸੌਂ ਗਏ ਪਰ ਉਸਦਾ ਮਨ ਹੋਰ ਹੀ ਸੋਚਾਂ ਵਿੱਚ ਪਿਆ ਹੋਇਆ ਸੀ। "ਆਪਣੇ ਘਰ ਜਾਕੇ ਕੁੱਝ ਚਿਰ ਠਹਿਰੀ ਤਾਂ ਉਸਨੂੰ ਕਿੰਨਾ ਸੁਖ ਤੇ ਅਰਾਮ ਮਿਲਿਆ ਸੀ। ਉਥੇ ਜੇ ਢਿੱਡ ਦੀ ਅੱਗ ਬੁਝਾਉਣ ਦਾ ਵਸੀਲਾ ਹੋਵੇ ਤਾਂ ਇਹ ਥਾਂ ਕਿਤੇ ਸਵਰਗ ਨਾਲੋਂ ਘਟ ਏ।" ਰਾਤੀਂ ਕਾਫ਼ੀ ਚਿਰ ਮਗਰੋਂ ਉਸ ਬਰਾਂਡੇ ਵਿੱਚ ਰੌਲਾ ਪਾਂਦੇ ਰਾਮ ਨੂੰ ਵਾਜ ਮਾਰੀ ਤੇ ਸੌਣ ਲਈ ਕਿਹਾ। ਆਪ ਵੀ ਉਸਦੇ ਨੇੜੇ ਹੀ ਲੰਮੀ ਪੈ ਗਈ। ਬੱਤੀ ਬੁਝਾ ਦਿਤੀ। ਲੰਮੀ ਪਈ ਦਾ ਧਿਆਨ ਫ਼ਿਰ ਘਰ ਵਲ ਚਲਾ ਗਿਆ। ਰਾਮ ਹੌਲੀ ਜਿਹਾ ਬੋਲਿਆ "ਅੰਮਾ ਕਲ ਕੌਡੀ ਜਾਨੈਂ। ਸਾਡਾ ਘਰ ਕਿੰਨਾ ਸੋਹਣਾ ਏ।"

"ਪਾਜੀ ਤੈਨੂੰ ਘਰ ਨਾਲ ਕੀ, ਤੈਨੂੰ ਤਾਂ ਕੁੱਝ ਵੀ ਯਾਦ ਨਹੀਂ।" ਮਾਂ ਨੇ ਕਿਹਾ। "ਆਹੋ ਮਾਂ ਜਦੋਂ ਮੈਂ ਉਥੇ ਗਿਆ ਤਾਂ ਕੁੱਝ ਵੀ ਯਾਦ ਨਹੀਂ ਸੀ। ਪਰ ਸਮੁੰਦਰ ਤੇ ਜਾਣ ਮਗਰੋਂ ਸਭ ਕੁਝ ਯਾਦ ਆ ਗਿਆ। ਲੱਗਾ ਇਹ ਸਭ ਕੁੱਝ ਮੇਰਾ ਸੀ।"

"ਸਮੁੰਦਰ ਤੇ ਜਾਕੇ ਕੀ ਕੀਤਾ? ਨਾਤਾ ਸੀ?"

"ਨਹੀਂ ਅੰਮਾ, ਭਰਾ ਕਹਿੰਦਾ ਸੀ ਨ੍ਹਾਈਏ। ਪਰ ਮੈਨੂੰ ਡਰ ਲਗਦਾ ਸੀ ਮੈਂ ਤਾਂ ਕੰਢੇ ਤੇ ਬਹਿਕੇ ਚਿਤਰ ਹੀ ਵਹੁੰਦਾ ਰਿਹਾ। ਨਹੀਂ ਜਿਵੇਂ ਤੂੰ ਕਹਿਣੀ ਏ ਨਾ ਘੀਚੇ ਮੀਚੇ ਮਾਰਦਾ ਰਿਹਾ।"

"ਮੈਂ ਵਹੁੰਦਾ ਰਿਹਾ, ਸਮੁੰਦਰ ਮੇਟਦਾ ਰਿਹਾ।"

"ਪੁੱਤਰ ਮੈਂ ਵੀ ਤੇਰੇ ਵਾਂਗ ਕਈ ਵਾਰੀ ਉਥੇ ਰੇਤ ਤੇ ਬਹਿਕੇ ਝਰੀਟਾਂ ਮਾਰਦੀ ਹੁੰਦੀ ਸੀ। ਸਮੁੰਦਰ ਦੀਆਂ ਲਹਿਰਾਂ ਨਾਲ ਮੈਂ ਹੋੜਾ ਲਾਂ ਲੈਂਦੀ। ਪਰ ਉਹਨਾਂ ਨਾਲ ਮੈਂ ਜਿੱਤ ਸਕਦੀ ਆਂ।" "ਅੰਮਾ ਕਲ ਫ਼ਿਰ ਸਮੁੰਦਰ ਤੇ ਜਾਵਾਂਗੇ। ਉਥੇ ਇਕ ਦਿਨ ਠਹਿਰਾਂਗੇ। ਉਹ ਸਾਡਾ ਘਰ ਏ ਨਾ।" ਰਾਮ ਨੇ ਪੁਛਿਆ।

"ਦੇਖਾਂਗੇ ਪੁੱਤਰ।"

ਅਗਲੇ ਦਿਨ ਸਵੇਰ ਹੁੰਦਿਆਂ ਹੀ ਨਾਗਵੇਣੀ ਚਾਚੇ ਨੂੰ ਸੱਦ ਕੇ ਥੋਹੜੇ ਚਿੜਵੇ ਤੇ ਦਹੀਂ ਚੌਲ ਲੈਕੇ ਤੁਰ ਪਈ। ਬਾਕੀ ਬੱਚੇ ਵੀ ਨਾਲ ਤੁਰ ਪਏ। ਚਾਚੇ ਨੇ ਉਹਨਾਂ ਨੂੰ ਡਾਂਟਿਆ "ਤੁਹਾਨੂੰ ਕਿਹੜੇ ਤਲਾਅ ਤੇ ਸਮੁੰਦਰ ਉਡੀਕ ਰਹੇ ਨੇ। ਉਹਨਾਂ ਦਾ ਤਾਂ ਘਰ ਏ ਉਥੇ।" ਨਾਗਵੇਣੀ ਕਹਿਣ ਲੱਗੀ "ਆਉਣ ਦਿਉ ਉਹਨਾਂ ਨੂੰ ਵੀ।" ਉਪਰੋਂ ਤਾਂ ਉਸ ਕਹਿ ਦਿੱਤਾ। ਪਰ ਉਸਦਾ ਮਨ ਕਹਿੰਦਾ ਸੀ ਉਹ ਨਾ ਹੀ ਆਉਣ ਤਾਂ ਚੰਗਾ ਏ। ਪਰ ਚਾਚੇ ਦੇ ਹੁਕਮ ਅਨੁਸਾਰ ਸਿਰਫ਼ ਮਾਂ ਪੁੱਤਰ ਹੀ ਨਦੀ ਪਾਰ ਕਰਕੇ ਅਗੇ ਗਏ। ਘਰ ਪਹੁੰਚਣ ਤਾਂਈ ਦੋਵੇਂ ਚੁਪਚਾਪ ਟੁਰੀ ਗਏ।

ਬੱਚੀ ਫ਼ਿਰ ਉਹਨਾਂ ਨੂੰ ਮਿਲਣ ਆਈ। ਰਾਮ ਦੇ ਲਈ ਦੁਧ ਲਿਆਈ। ਅਜ ਉਹ ਸੁਕੀਆਂ ਲੱਕੜਾਂ ਤੇ ਪੱਤੇ ਵੀ ਲੈ ਆਈ। ਦੁਧ ਉਬਾਲਣ ਵਾਸਤੇ। ਦੁਧ ਉਬਾਲਣ ਮਗਰੋਂ ਰਾਮ ਕਹਿਣ ਲੱਗਾ "ਅੰਮਾ ਸਮੁੰਦਰ ਤੇ ਚਲੀਏ।" ਦੋਵੇਂ ਤੁਰ ਪਏ। ਬੱਚੀ ਕਹਿਣ ਲਗੀ, "ਮੈਂ ਵੀ ਵਿਹਲੀ ਆਂ ਮੈਂ ਵੀ ਤੁਹਾਡੇ ਨਾਲ ਆਉਨੀਂ ਆਂ।" ਪਹਿਲਾਂ ਉਹਨਾਂ ਉਪਾਧਿਆ ਦੇ ਘਰ ਬੁੱਢੀ ਨੂੰ ਆਪਣੇ ਆਉਣ ਬਾਰੇ ਦਸਿਆ ਤੇ ਫ਼ਿਰ ਸਮੁੰਦਰ ਦੇ ਕੰਢੇ ਵਲ ਤੁਰ ਪਏ। ਉਥੋਂ ਤੁਰਦੇ ਮੁਹਾਣੇ ਤਕ ਚਲੇ ਗਏ। ਨਦੀ ਸਮੁੰਦਰ ਦਾ ਸੰਗਮ। ਪਿੱਛੇ ਇੱਕ ਵਾਰੀ ਉਸਦੀ ਮਾਂ ਇਸ ਥਾਂ ਜਲ ਯਾਤਰਾ ਕਰਨ ਆਈ ਸੀ—ਉਹ ਥਾਂ ਵੀ ਨੇੜੇ ਸੀ। ਪਰ ਹੁਣ ਉਥੇ ਰੇਤ ਹੀ ਰੇਤ ਵਿਛੀ ਪਈ ਸੀ। ਉਸਦੇ ਕਦਮ ਉਸ ਥਾਂ ਤੇ ਰੁੱਕ ਗਏ। "ਅੰਮਾ ਇਥੇ ਕਿਉਂ ਰੁਕ ਗਈ ਏਂ ਮੁਹਾਣਾ ਤਾਂ ਅਜੇ ਬੜੀ ਦੂਰ ਏ।" ਬੱਚੀ ਕਹਿਣ ਲੱਗੀ। ਨਾਗਵੇਣੀ ਹੱਸ ਪਈ। ਉਸ ਪੁਰਾਣੀ ਕਹਾਣੀ ਸੁਣਾਈ। ਰਾਮ ਮਾਂ ਦੇ ਮੂੰਹ ਵਲ ਹੀ ਵੇਖਦਾ ਰਹਿ ਗਿਆ। ਉਸਦੇ ਦਿਮਾਗ ਵਿੱਚ ਉਸਨੂੰ ਚਕ ਚੁਕਕੇ ਖਿਡਾਂਦੀਆਂ ਤੇ ਲਾਡ ਕਰਦੀਆਂ ਬੁਢੀਆਂ ਦਾਦੀਆਂ ਦੀਆਂ ਧੁੰਦਲੀਆਂ ਜਿਹੀਆਂ ਯਾਦਾਂ

ਆਈਆਂ ਤੇ ਲੋਪ ਹੋ ਗਈਆਂ। ਉਥੋਂ ਉਹ ਮੁੜ ਗਏ। ਆਈਤ ਪੁਜਾਰੀ ਦਾ ਬਾਗ ਆਇਆ। "ਇਸਦਾ ਮਾਲਕ ਕੌਣ ਏ?" ਨਾਗਵੇਣੀ ਨੇ ਪੁਛਿਆ। "ਪਤਾ ਨਹੀਂ ਅੰਮਾ।" ਬੱਚੀ ਨੇ ਜੁਆਬ ਦਿਤਾ।

ਨਾਗਵੇਣੀ ਨੇ ਮੁੜਕੇ ਪਿੱਛੇ ਆਉਂਦੇ ਰਾਮ ਨੂੰ ਕਿਹਾ "ਰਾਮ ਤੇਰੇ ਦਾਦੇ ਨੇ ਇਹ ਬਾਗ ਖਰੀਦਿਆ ਤੇ ਤੇਰੇ ਅੱਪਾ ਨੇ ਵੇਚ ਦਿਤਾ।"

ਉਸਦੇ ਅੱਪਾ ਦੀ ਗਲਬਾਤ ਉਹ ਘਟ ਵਧ ਹੀ ਉਸ ਨਾਲ ਕਰਦੀ ਸੀ। ਅੱਜ ਅੱਪਾ ਦੀ ਗਲ ਉਸ ਕੀਤੀ ਤਾਂ ਰਾਮ ਪੁੱਛਣ ਲੱਗਾ "ਅੱਪਾ ਕਿਥੇ ਏ ਅੰਮਾ?"

"ਤੂੰ ਕੀ ਕਰਨੈਂ ਪੁਛਕੇ?" ਉਸ ਔਖਿਆਂ ਹੋਕੇ ਜੁਆਬ ਦਿਤਾ।

ਫਿਰ ਉਹ ਘਰ ਦੇ ਪਿਛਵਾੜੇ ਹੋਨੇ ਦੇ ਝੁੰਡ ਵਲ ਚਲੇ ਗਏ। ਉਥੇ ਛਾਂ ਵਿੱਚ ਕਪਲੀ ਬੈਠੀ ਹੋਈ ਸੀ। ਉਹ ਨਾਗਵੇਣੀ ਨੂੰ ਵੇਖਕੇ ਉੱਠਣ ਲੱਗੀ ਤਾਂ ਨਾਗਵੇਣੀ ਆਪ ਉਸ ਕੋਲ ਜਾਕੇ ਬੈਠ ਗਈ। ਗਾਂ ਨੇ ਉਸਦੀ ਬਾਂਹ ਨੂੰ ਚਟਣਾਂ ਸ਼ੁਰੂ ਕਰ ਦਿਤਾ। ਮੂਕ ਜਾਨਵਰ ਦੇ ਪਿਆਰ ਨੂੰ ਵੇਖਕੇ ਨਾਗਵੇਣੀ ਬੋਲੀ "ਬੱਚੀ ਇਹਨਾਂ ਗੂੰਗੇ ਜੀਆਂ ਵਿੱਚ ਕਿੰਨਾ ਪਿਆਰ ਏ। ਕਿੰਨਾਂ ਯਾਦ ਰਖਦੇ ਨੇਂ।" ਹੋਨੇਂ ਦੇ ਰੁਖ ਫੁੱਲਾਂ ਨਾਲ ਲੱਦੇ ਹੋਏ ਸੀ। ਝੜੇ ਹੋਏ ਫੁੱਲਾਂ ਦੀ ਚਾਦਰ ਜ਼ਮੀਨ ਤੇ ਵਿਛੀ ਪਈ ਸੀ। ਇਸ ਠੰਡੀ ਤੇ ਸੁਹਾਵਣੀ ਥਾਂ ਤੇ ਬੱਚੀ ਤੇ ਨਾਗਵੇਣੀ ਕਿੰਨਾ ਚਿਰ ਬੈਠੀਆਂ ਦੁਖ ਸੁਖ ਫੋਲਦੀਆਂ ਰਹੀਆਂ। ਰਾਮ ਉਹਨਾਂ ਦੀਆਂ ਗੱਲਾਂ ਬੜੇ ਧਿਆਨ ਨਾਲ ਸੁਣਦਾ ਰਿਹਾ। "ਅੰਮਾ ਤੇਰਾ ਇਥੇ ਰਹਿਣ ਨੂੰ ਜੀਅ ਕਰਦੈ?" ਉਸ ਪੁੱਛ ਹੀ ਲਿਆ। ਨਾਗਵੇਣੀ ਨੇ ਪੁਤਰ ਦੇ ਮੂੰਹ ਵਲ ਵੇਖਿਆ "ਕਿਉਂ ਪੁਛਨੈਂ ਪੁਤਰ? ਮੇਰੇ ਚਹੁਨ ਨਾਲ ਕੀ, ਮੈਂ ਇਥੇ ਆਕੇ ਰਹਿ ਤਾਂ ਨਹੀਂ ਸਕਦੀ ਨਾਂ। ਜਿਥੇ ਕਰਮਾਂ ਵਿੱਚ ਰਹਿਣਾਂ ਲਿਖਿਐ ਉਥੇ ਹੀ ਰਹਿਣੈਂ।"

ਰਾਮ ਨੂੰ ਕਿਹੜਾ ਅਗੋਂ ਜੁਆਬ ਨਹੀਂ ਸੀ ਆਉਂਦਾ "ਅੰਮਾ ਮੰਗਲੌਰ ਵਾਲੇ ਘਰ ਨਾਲੋਂ ਇਹ ਘਰ ਸੋਹਣਾ ਨਹੀਂ?"

"ਹੂੰ" ਅਗੋਂ ਜੁਆਬ ਆਇਆ।

ਬੱਚੀ ਨੂੰ ਆਪਣੇ ਘਰ ਵਾਲੇ ਦੀ ਕਹੀ ਹੋਈ ਗਲ ਯਾਦ ਆਈ "ਅੰਮਾ ਐਵੇਂ ਨਾ ਸਮਝੀ। ਮੇਰਾ ਸਹੁਰਾ ਕਹਿੰਦਾ ਹੁੰਦਾ ਸੀ ਰਾਮ ਆਈਤਾੜ ਬੜਾ ਪੈਸੇ ਵਾਲਾ ਏ। ਉਸਨੇ ਕਈ ਥਾਵਾਂ ਤੇ ਪੈਸਾ ਦਬਿਆ ਹੋਇਆ ਏ। ਪੁਤਰ ਨਾਲ ਗੁੱਸੇ ਹੋਣ ਕਰਕੇ ਉਹ ਪੈਸੇ ਬਾਰੇ ਕਿਸੇ ਨੂੰ ਦੱਸੇ ਬਿਨਾਂ ਹੀ ਮਰ ਗਿਆ। ਆਹੋ ਅੰਮਾ ਸੱਚ ਏ। ਇਸ ਘਰ ਵਿੱਚ ਕਿਤੇ ਪੈਸਾ ਦਬਿਆ ਹੋਇਆ ਹੈਗਾ। ਤੇਰੀ ਕਿਸਮਤ ਚੰਗੀ ਹੋਈ ਤਾਂ ਤੈਨੂੰ ਲੱਭ ਪਵੇਗਾ।"

ਉਸਦਾ ਸਹੁਰਾ ਕੰਧਾਂ ਦੀਆਂ ਝੀਥਾਂ ਵਿੱਚ ਪੈਸਾ ਲੁਕਾਕੇ ਰਖਦਾ ਹੁੰਦਾ ਸੀ। ਏਨਾਂ ਤਾਂ ਨਾਗਵੇਣੀ ਨੇ ਵੀ ਸੁਣਿਆ ਹੋਇਆ ਸੀ। ਪਰ ਬਾਕੀ ਦੀ ਗਲ ਉਸ ਲਈ ਨਵੀਂ ਸੀ। ਪਰ ਉਹ ਐਵੇਂ ਹਵਾ ਵਿੱਚ ਮਹਿਲ ਉਸਾਰਨ ਵਾਲੀ ਨਹੀਂ ਸੀ। "ਬੱਚੀ" ਉਹ ਬੋਲੀ "ਮੇਰੀ ਤਾਂ ਕਿਸਮਤ ਐਸੀ ਖੋਟੀ ਨਿਕਲੀ ਸਹੁਰੇ ਦਾ ਆਪਣੇ ਹਥੀਂ ਦਿੱਤਾ ਪੈਸਾ ਵੀ ਮੇਰੇ ਕੋਲ ਨਾ ਟਿਕਿਆ। ਹੁਣ ਉਸਦਾ ਦਬਿਆ ਹੋਇਆ ਖਜ਼ਾਨਾ ਮੈਨੂੰ ਕਿਥੋਂ ਲਭਨੈਂ।"

"ਤੇਰੀ ਨਹੀਂ ਤਾਂ ਉਸਦੇ ਪੋਤਰੇ ਦੀ ਕਿਸਮਤ ਤਾਂ ਚੰਗੀ ਹੋ ਸਕਦੀ ਏ ਨਾ।" ਬੱਚੀ ਬੋਲੀ।

ਇਹਨਾਂ ਗਲਾਂ ਦਾ ਕੀ ਫ਼ਾਇਦਾ ਬੱਚੀ? ਜੋ ਕਿਸੇ ਨੇ ਕਰਮ ਕੀਤੇ ਨੇ ਉਹੀ ਉਹਨਾਂ ਦਾ ਫ਼ਲ ਭੋਗਦੈ। ਦੂਜੇ ਦੀ ਕੀਤੀ ਮਿਹਨਤ ਦਾ ਫ਼ਲ ਅਸੀਂ ਕਿਉਂ ਭਾਲੀਏ?"

ਕਾਫ਼ੀ ਚਿਰ ਹੋ ਗਿਆ ਸੀ। ਘਰ ਆਕੇ ਉਹਨਾਂ ਦੁਧ ਪੀਕੇ ਪਿਆਸ ਬੁਝਾਈ। ਦਾਦੀ ਪਤਾ ਨਹੀਂ ਕਿਹੜੇ ਵੇਲੇ ਰੋਟੀ ਖੁਆਏ ਸੋਚਕੇ ਚਿੜਵੇ ਤੇ ਦਹੀਂ ਚੌਲ ਖਾ ਲਏ। ਉਹ ਖਾਕੇ ਹਟੇ ਹੀ ਸਨ ਕਿ ਬਾਹਰੋਂ ਬੁੱਢੀ ਦੀ ਅਵਾਜ਼ ਆਈ। ਉਹ ਉਹਨਾਂ ਨੂੰ ਰੋਟੀ ਲਈ ਬੁਲਾਉਣ ਆਈ ਸੀ। "ਪਤਾ ਨਹੀਂ ਤੂੰ ਭੁੱਲ ਹੀ ਗਈ ਹੋਵੇਂ। ਇਸ ਲਈ ਬਲਾਉਣ ਆਈ ਆਂ।" ਉਪਾਧਿਆ ਦੀ ਪਤਨੀ ਨੇ ਉਹਨਾਂ ਲਈ ਕਿੰਨਾ ਕੁੱਝ ਹੀ ਬਣਾਇਆ ਹੋਇਆ ਸੀ। ਪਾਪੜ ਫੁਲਵੜੀਆਂ, ਚਾਵਲ ਸਾਂਬਰ, ਸੁੱਕੀ ਸਬਜ਼ੀ। ਲਗਦਾ ਸੀ ਆਪਣਾ ਪੂਰੇ ਮਹੀਨੇ ਦਾ ਰਾਸ਼ਨ ਉਸ ਇਕੋ ਵੇਲੇ ਇਹਨਾਂ ਲਈ ਬਣਾ ਦਿੱਤਾ ਸੀ।

"ਦਾਦੀ ਤੂੰ ਐਨਾ ਕੁੱਝ ਕਿਉਂ ਬਣਾ ਦਿਤਾ?" "ਤੂੰ ਕਿਹੜਾ ਨਿੱਤ ਆਉਨੈ ਨਾਗੂ। ਰਾਮ ਫ਼ਿਰ ਕਦੋਂ ਆਏਗਾ ਪਿੰਡ?" "ਆਊਨਾਂ ਕਿਉਂ ਨਹੀਂ? ਜੇ ਇਸਦਾ ਦਿਲ ਆਪਣੇ ਘਰ ਵਿੱਚ ਰਹਿਣ ਨੂੰ ਕਰ ਪਿਆ ਤਾਂ ਆਵੇਗਾ ਨਾ।"

"ਸ਼ਹਿਰ ਛਡਕੇ ਕੌਣ ਆਉਂਦੈ ਪਿੰਡ ਵਿੱਚ। ਹੁਣ ਤਾਂ ਇਥੋਂ ਲੋਕੀ ਭੱਜ ਭੱਜ ਸ਼ਹਿਰ ਜਾ ਰਹੇ ਨੇਂ। ਇਥੇ ਰਹਿਕੇ ਖਾਣ ਨੂੰ ਕੀ ਲਭਦੈ। ਮੁੰਡਿਆਂ ਦਾ ਜਨੇਊ ਪਿਆ ਨਹੀਂ ਕਿ ਉਹ ਬੰਗਲੌਰ ਗਏ ਨਹੀਂ। ਪਿੰਡਾਂ ਵਿੱਚ ਤਾਂ ਹੁਣ ਕੁੜੀਆਂ ਤੇ ਬੁਢੀਆਂ ਹੀ ਰਹਿ ਗਈਆਂ ਨੇਂ। ਮੇਰੇ ਵਰਗੀਆਂ ਜਿੰਨ੍ਹਾਂ ਨੂੰ ਅਖੋਂ ਨਹੀਂ ਲਭਦਾ। ਹੋਰ ਕੋਈ ਰਾਹ ਨਾ ਹੋਣ ਕਰਕੇ ਇਥੇ ਪਈਆਂ ਨੇਂ। ਮੈਂ ਕਿੱਟੂ ਨੂੰ ਕਿੰਨੀ ਵਾਰੀ ਆਖਿਆ ਹੋਟਲ ਛੱਡ ਤੇ ਪਿੰਡ ਆਕੇ ਆਪਣੀ ਜ਼ਮੀਨ ਵਾਹ। ਪਰ ਹੋਟਲ ਦੇ ਕੰਮ ਨਾਲ ਅਮੀਰ ਹੋਣ ਦੇ ਸੁਫਨੇ ਵੇਖਦਾ ਉਹ ਕੁੰਦਾਪੁਰ ਛਡਦਾ ਹੀ ਨਹੀਂ। ਕਈ ਵਾਰੀ ਮੈਨੂੰ ਲਗਦੈ ਮੈਂ ਮਰ ਗਈ ਤਾਂ ਉਸਨੂੰ ਪਤਾ ਹੀ ਨਹੀਂ ਲਗਣਾਂ।"

"ਅੰਮਾਂ ਤੂੰ ਵੀ ਕਿਉਂ ਨਹੀਂ ਉਥੇ ਚਲੀ ਜਾਂਦੀ।" ਨਾਗਵੇਣੀ ਨੇ ਕਿਹਾ।

"ਉਸ ਗੰਦੇ ਹੋਟਲ ਵਿੱਚ ਪਤਾ ਨਹੀਂ ਕਿਹੜੀ ਕਿਹੜੀ ਜਾਤੀ ਦੇ ਲੋਕ ਆਕੇ ਰਹਿੰਦੇ ਨੇ। ਮੌਤ ਦੇ ਕੰਢੇ ਬੈਠੀ ਮੈਂ ਇਥੇ ਹੀ ਰਾਮ ਰਾਮ ਕਰਦੀ ਮਰਾਂਗੀ।" ਮੇਰੇ ਵਰਗੇ ਪੁਰਾਣੇ ਖਿਆਲਾਂ ਵਾਲੇ ਇਸ ਉਮਰ ਵਿੱਚ ਨਹੀਂ ਬਦਲ ਸਕਦੇ।"

ਕਿੰਨਾ ਚਿਰ ਇਧਰ ਉਧਰ ਦੀਆਂ ਗਲਾਂ ਹੁੰਦੀਆਂ ਰਹੀਆਂ। ਦੇਰ ਹੋ ਰਹੀ ਸੀ ਨਾਗਵੇਣੀ ਜਾਣ ਲਈ ਉਠੀ। ਰਾਮ ਬੋਲਿਆ "ਇਕ ਵਾਰੀ ਹੋਰ ਸਮੁੰਦਰ ਤੋਂ ਹੋਕੇ ਫ਼ਿਰ ਘਰ ਜਾਵਾਂਗੇ।" ਸਮੁੰਦਰ ਵਲ ਤੁਰ ਪਏ। ਸ਼ਾਮ ਪੈ ਗਈ ਸੀ। ਅਕਾਸ਼ ਸੁਨਿਹਰੀ ਹੋਇਆ ਪਿਆ ਸੀ। "ਬੇਟਾ ਹਨੇਰਾ ਹੋ ਚਲਿਐ, ਚਲ ਚਲੀਏ।" ਰਾਮ ਨੇ ਅਕਾਸ਼ ਵਿੱਚ ਨਿਕਲੇ ਚੰਦਰਮਾ ਵੱਲ ਵੇਖਕੇ ਕਿਹਾ "ਅੰਮਾ ਡਰ ਕਾਹਦਾ ਚਾਨਣੀ ਰਾਤ ਏ।"

"ਹਾਂ ਪੁੱਤਰ ਚੰਨ ਨਿਕਲਣ ਨਾਲ ਨਦੀ ਵਿੱਚ ਸਮੁੰਦਰ ਦਾ ਪਾਣੀ ਭਰ ਆਉਂਦੈ। ਨਦੀ ਪਾਰ ਕਰਨੀ ਔਖੀ ਹੋ ਜਾਵੇਗੀ।" "ਤਦ ਫ਼ੇਰ ਅਸੀਂ ਅਜ ਰਾਤੀਂ ਇਥੇ ਹੀ ਸੌਂ ਜਾਵਾਂਗੇ। ਗਰਮੀ ਏ ਸਾਨੂੰ ਬਿਸਤ੍ਰੇ ਦੀ ਵੀ ਲੋੜ ਨਹੀਂ। ਦਾਦੀ ਨੇਂ ਐਨਾਂ ਖੁਆ ਦਿਤਾ ਏ ਕਿ ਹੁਣ ਭੁਖ ਹੀ ਨਹੀਂ।" ਸੂਰਜ ਡੁੱਬਣ ਤਾਂਈ ਰਾਮ ਉਥੇ ਖਲੋਤਾ ਰਿਹਾ। ਮਾਂ ਦਾ ਮਨ ਵੀ ਇਸ ਨਜ਼ਾਰੇ ਨੇ ਮੋਹਿਆ ਹੋਇਆ ਸੀ। ਚਿਰ ਹੋਣ ਦੇ ਖਿਆਲ ਨਾਲ ਉਹ ਈਰੋਡੀ ਵਲ ਮੁੜ ਪਏ। ਚਾਨਣੀ ਰਾਤ ਵਿੱਚ ਪੈਰਾਂ ਥੱਲੇ ਵਿਛੀ ਰੇਤ ਤੇ ਤੁਰਕੇ ਮਨ ਨੂੰ ਕਿੰਨੀ ਖੁਸ਼ੀ ਮਿਲ ਰਹੀ ਸੀ। ਸਮੁੰਦਰ ਵਲੋਂ ਆਉਂਦੀ ਹਵਾ ਦੀ ਲੋਰੀ ਨਾਲ ਹੋਨੇਂ ਦੇ ਰੁਖਾਂ ਦੇ ਪਤਿਆਂ ਨੇ ਗੀਤ ਛੋਹ ਲਏ। ਰੇਤੀਲਾ ਕੰਢਾ ਆਇਆ, ਘਰ ਦਾ ਤਲਾਅ ਆਇਆ ਦਹਿਲੀਜ਼ ਆਈ। ਘਰ ਦੇ ਵਿਹੜੇ ਵਿੱਚ ਚਾਨਣੀ ਵਿੱਚ ਨਹਾਕੇ ਖਲੋਤੇ ਨਾਰੀਅਲ ਦੇ ਰੁਖ ਪੁਛਦੇ ਪ੍ਰਤੀਤ ਹੋਏ ਤੁਸੀਂ ਇਹ ਸਭ ਕੁਝ ਛਡਕੇ ਜਾ ਰਹੇ ਉ? "ਅੰਮਾ ਇਥੇ ਹੀ ਰਹਿ ਜਾਈਏ ਅੰਮਾ। ਇਕ ਵਾਰੀ ਸਵੇਰੇ ਫਿਰ ਸਮੁੰਦਰ ਤੇ ਜਾਵਾਂਗੇ ਤੇ ਫ਼ਿਰ ਵਾਪਸ ਚਲੇ ਜਾਵਾਂਗੇ।" ਉਸ ਹੱਠ ਕਰਦਿਆਂ ਕਿਹਾ। ਨਾਗਵੇਣੀ ਨੇ ਬੱਚੀ ਨੂੰ ਬੁਲਾਕੇ ਕਿਹਾ "ਤੂੰ ਆਕੇ ਸਾਡੇ ਕੋਲ ਸੌਂ ਜਾਵੀਂ। ਨਾਲੇ ਆਪਣੇ ਆਦਮੀ ਨੂੰ ਕਹਿ ਈਰੋਡੀ ਜਾਕੇ ਚਾਚੇ ਨੂੰ ਦਸ ਆਵੇ ਅਸੀਂ ਅਜ ਰਾਤੀਂ ਇਥੇ ਹੀ ਰਹਾਂਗੇ।"

ਰਾਤੀਂ ਬੱਚੀ ਇਕ ਅੰਨ੍ਹਾ ਜਿਹਾ ਦੀਵਾ ਲੈ ਆਈ। ਉਸਨੂੰ ਬਾਲਕੇ ਉਹ ਬਰਾਂਡੇ ਵਿੱਚ ਬੈਠੇ ਰਹੇ। ਉਹਨਾਂ ਕੋਲ ਖਾਣ ਲਈ ਕੁੱਝ ਨਹੀਂ ਸੀ ਸੁਣਕੇ ਬੱਚੀ ਘਰ ਭੱਜੀ ਗਈ ਤੇ ਥੋਹੜਾ ਦੁਧ ਲੈ ਆਈ ਤੇ ਨਾਲ ਢੇਰ ਸਾਰੇ ਤਾੜ ਦੇ ਫ਼ਲ। ਰਾਮ ਉਹਨਾਂ ਨੂੰ ਬੜੇ ਸੁਆਦ ਨਾਲ ਗਿਟਕਾਂ ਕਢ ਕਢ ਖਾਂਦਾ ਰਿਹਾ।

ਟਿਮ ਟਿਮ ਕਰਦੇ ਦੀਵੇ ਦੀ ਰੋਸ਼ਨੀ ਵਿੱਚ ਕਿੰਨਾ ਚਿਰ ਦੋਵੇਂ ਬੈਠੀਆਂ ਰਹੀਆਂ। ਜਦੋਂ ਅੱਖਾਂ ਬੰਦ ਹੋਣ ਲਗੀਆਂ ਤਾਂ ਉਥੇ ਹੀ ਲੰਮੀਆਂ ਪੈ ਗਈਆਂ। ਰਾਮ ਸੌਂ ਗਿਆ ਸੀ। ਸਾਰੀ ਰਾਤ ਨਾਰੀਅਲ ਤੇ ਤਾੜ ਦੇ ਪੱਤੇ ਸਮੁੰਦਰ ਦੇ ਗੀਤ ਨਾਲ ਸੁਰ ਮਿਲਾਕੇ ਉਹਨਾਂ ਨੂੰ ਲੋਰੀਆਂ ਦਿੰਦੇ ਰਹੇ।

ਰਾਤੀਂ ਉਹਨਾਂ ਨੂੰ ਬੜੀ ਸੋਹਣੀ ਨੀਂਦ ਆਈ। ਸੁਪਨਹੀਨ—ਡੂੰਘੀ ਨੀਂਦ। ਦਿਨ ਚੜ੍ਹਦਿਆਂ ਹੀ ਬੱਚੀ ਉੱਠਕੇ ਘਰ ਚਲੀ ਗਈ। ਕਲ ਸ਼ਾਮ ਦੇ ਘਰ ਲਿਆਕੇ ਰਖੇ ਧਾਨ ਨੂੰ ਕੁਟਕੇ ਚੌਲ ਅੱਡ ਕਰਨੇ ਸਨ। ਉਹ ਗੌਣ ਗੌਂਦੀ ਰਹੀ ਤੇ ਨਾਲ ਨਾਲ ਧਾਨ ਕੁਟਦੀ ਰਹੀ। ਨਾਗਵੇਣੀ ਤੇ ਰਾਮ ਉਸ ਦਿਨ ਕਾਫ਼ੀ ਦੇਰ ਤਕ ਸੁੱਤੇ ਰਹੇ। ਸਵੇਰੇ ਉੱਠੇ ਤਾਂ ਠੰਡੀ ਠੰਡੀ ਹਵਾ ਵੱਗ ਰਹੀ ਸੀ। ਪੂਰਬ ਵਿੱਚ ਸੂਰਜ ਚੜ੍ਹ ਰਿਹਾ ਸੀ। ਪਰ ਪਛੱਮ ਵਿੱਚ ਅਕਾਸ਼ ਨੂੰ ਅਜੇ ਕਾਲੇ ਬਦਲਾਂ ਦੇ ਕੰਬਲ ਨੂੰ ਢਕਿਆ ਹੋਇਆ ਸੀ। ਰਾਮ ਬਾਹਰ ਆਇਆ ਤੇ ਅਕਾਸ਼ ਵਿੱਚ ਵੱਡੀ ਸਾਰੀ ਸਤਰੰਗੀ ਪੀਂਘ ਵੇਖਕੇ ਚੀਕਿਆ। "ਅੰਮਾ ਅੰਮਾ ਇਧਰ ਵੇਖ। ਅੰਮਾ ਸਮੁੰਦਰ ਵਲ ਚਲੀਏ। ਦੇਖ ਸਭ ਕੁੱਝ ਕਿੰਨਾ ਸੋਹਣਾਂ ਲਗ ਰਿਹੈ।"

"ਜੇ ਮੀਂਹ ਵੱਸ ਪਿਆ।" ਨਾਗਵੇਣੀ ਨੇ ਕਿਹਾ।

"ਹੋਰ ਵੀ ਸੁਆਦ ਆਏਗਾ।" ਰਾਮ ਬੋਲਿਆ। ਦੋਵੇਂ ਸਮੁੰਦਰ ਦੇ ਕੰਢੇ ਵਲ ਤੁਰ ਪਏ। ਸਮੁੰਦਰ ਅਰਾਮ ਨਾਲ ਸੁੱਤਾ ਹੋਇਆ ਲੱਗ ਰਿਹਾ ਸੀ। ਉਤੇ ਬਦਲਾਂ ਦਾ ਛੱਤਰ ਛਾਇਆ ਹੋਇਆ ਸੀ। ਇੰਜ ਲਗਦਾ ਸੀ ਜਿਵੇਂ ਸਮੁੰਦਰ ਦੇਵਤਾ ਨੇ ਕਿਸੇ ਦੇਵਤੇ ਦੇ ਵਿਆਹ ਲਈ ਵੱਡਾ ਸਾਰਾ ਪੰਡਾਲ ਸਜਾਇਆ ਸੀ। ਕਿੰਨਾ ਚਿਰ ਉਹ ਵਾਤਾਵਰਣ ਦੀ ਸੁੰਦਰਤਾ ਵਿੱਚ ਗੁਆਚੇ ਰਹੇ। ਦੋ ਚਾਰ ਕਣੀਆਂ ਪਈਆਂ ਫਿਰ ਸੂਰਜ ਉੱਚਾ ਹੋ ਗਿਆ। ਤੇ ਬੱਦਲ ਸੁਆਹ ਰੰਗੇ ਹੋ ਗਏ। ਹੌਲੀ ਹੌਲੀ ਸੇਕ ਵਧੱਣ ਲੱਗਾ ਤਾਂ ਉਹ ਘਰ ਵਲ ਤੁਰ ਪਏ।

ਰਾਹ ਵਿੱਚ ਰਾਮ ਪੁੱਛਣ ਲੱਗਾ "ਅੰਮਾ ਅਸੀਂ ਇਹ ਘਰ ਛਡਕੇ ਮੰਗਲੌਰ ਕਿਉਂ ਚਲੇ ਗਏ?" "ਇਥੇ ਸਾਡਾ ਕੌਣ ਏ? ਸਾਰੇ ਚਲੇ ਗਏ?" ਪੁਰਾਣੀਆਂ ਯਾਦਾਂ ਜਾਗ ਪਈਆਂ। ਸੱਸ, ਵਡੀ ਸੱਸ, ਸਹੁਰਾ ਸਾਰਿਆਂ ਦੀਆਂ ਗਲਾਂ ਕਰਦੀ ਰਹੀ। ਸਿਰਫ਼ ਪਤੀ ਦੀ ਗਲ ਉਸ ਨਾ ਛੇੜੀ। ਰਾਮ ਨੇ ਆਪ ਪੁਛਿਆ "ਅੰਮਾ, ਅੱਪਾ ਫ਼ਿਰ ਘਰ ਕਿਉਂ ਨਹੀਂ ਆਇਆ? ਹੁਣ ਉਹ ਕਿਥੇ ਏ?

ਨਾਗਵੇਣੀ ਉਦਾਸ ਹੋਕੇ ਬੋਲੀ— "ਬੇਟਾ ਉਹ ਠੀਕ ਰਹਿੰਦਾ ਤਾਂ ਅਸੀਂ ਦਰ ਦਰ ਧੱਕੇ ਕਿਉਂ ਖਾਂਦੇ?"

ਈਰੇਡੀ ਪਹੁੰਚ ਗਏ। ਨਰਾਇਣ ਚਾਚੇ ਨੇ ਪੁਛਿਆ "ਵੇਖ ਆਈਂ ਏ ਘਰ ਬੱਚੀ? ਸੁਣਿਆ ਉਹ ਪਿਛਲੇ ਸਾਲ ਆਇਆ ਸੀ। ਵਰਟੇ ਨੇ ਵੀ ਲੱਛੇ ਵਾਂਗ ਆਪਣੀ ਜ਼ਮੀਨ ਵੇਚ ਦਿਤੀ, ਪਤਾ ਨਹੀਂ ਸੱਚ ਏ ਕਿ ਝੂਠ ਏ। ਸੁਣਿਐ ਦੋਵੇਂ ਕੱਠੇ ਰਹਿੰਦੇ ਨੇ। ਮੈਸੂਰ ਬੰਗਲੌਰ ਛਡਕੇ ਹੁਣ ਵਿਜੇਨਗਰ ਵਿੱਚ ਹੋਟਲ ਖੋਹਲਿਐ।" "ਵਰਟੇ ਦੀ ਪਤਨੀ ਤੇ ਬੱਚੇ?" ਨਾਗਵੇਣੀ ਨੇ ਪੁਛਿਆ। "ਉਹਨਾਂ ਦਾ ਵੀ ਤੇਰੇ ਵਾਲਾ ਹਾਲ ਏ। ਆਦਮੀ ਹੁੰਦਿਆ ਹੋਇਆਂ ਵੀ ਨਾ ਹੋਣ ਵਰਗਾ ਏ। ਉਹਨਾਂ ਨੂੰ ਨਾਲ ਨਹੀਂ ਲੈਕੇ ਗਿਆ। ਸੋ ਉਹ ਪੇਕਿਆਂ ਦੇ ਘਰ ਜਾਕੇ

ਬੈਠੀ ਏ। ਉਹਨਾਂ ਕੋਲ ਆਪਣੇ ਖਾਣ ਜੋਗਾ ਨਹੀਂ ਸੀ ਹੁਣ ਤਿੰਨ ਬਚਿਆਂ ਤੇ ਧੀ ਨੂੰ ਵੀ ਸਾਂਭਣਾਂ ਪੈ ਰਿਹੈ।"

"ਵਾਹ! ਵਾਹ! ਸੀਨੇ ਮਈਏ ਦਾ ਵਰਟਾ ਤੇ ਆਈਤਾੜ ਦਾ ਲੱਛਾ।"

"ਕਿਉਂ ਬੱਚੀ ਤੈਨੂੰ ਮੰਗਲੌਰ ਕਿਹੋ ਜਿਹਾ ਲਗਦੈ। ਸਾਡੇ ਪਿੰਡਾ ਨਾਲੋਂ ਤਾਂ ਚੰਗਾ ਹੀ ਹੋਏਗਾ। ਇਥੇ ਲੋਕਾਂ ਦੇ ਝਗੜੇ, ਲੜਾਈਆਂ ਤੇ ਅੰਧ ਵਿਸ਼ਵਾਸਾਂ ਤੇ ਪੁਰਾਣੇ ਖਿਆਲਾਂ ਤੋਂ ਤਾਂ ਬੱਚੀ ਹੋਈ ਏ ਨਾਂ।" ਨਰਾਇਣ ਚਾਚੇ ਨੇ ਕਿਹਾ।

"ਪਤਾ ਨਹੀਂ ਚਾਚਾ, ਪਰ ਇਕ ਦਿਨ ਵੀ ਮੈਨੂੰ ਆਪਣਾ ਘਰ ਨਹੀਂ ਭੁਲਿਆ। ਜੇ ਮੈਂ ਕੱਲੀ ਹੁੰਦੀ ਤਾਂ ਮੈਂ ਕੋਡੀ ਵਿੱਚ ਹੀ ਰਹਿ ਜਾਂਦੀ। ਪਰ ਰਾਮ ਨਾਲ ਕਿਵੇਂ ਉਥੇ ਰਹਾਂ। ਰਾਮ ਤਾਂ ਖੇਤੀ ਬਾੜੀ ਨਹੀਂ ਕਰ ਸਕਦਾ।"

"ਤੂੰ ਰਾਮ ਦੀ ਗਲ ਕਰਨੀਂ ਏ। ਹੁਣ ਤਾਂ ਸਾਡੇ ਪਿੰਡ ਵਿੱਚ ਮੁੰਡੇ ਦਿਸਦੇ ਹੀ ਨਹੀਂ। ਬਿਜਾਈ ਕਟਾਈ ਦੇ ਵੇਲੇ ਸਾਰੇ ਬੰਗਲੌਰ, ਹਾਵੇਰੀ ਤੇ ਹੋਰ ਪਤਾ ਨਹੀਂ ਕਿਹੜੇ ਕਿਹੜੇ ਸ਼ਹਿਰਾਂ ਤੋਂ ਆਉਂਦੇ ਨੇਂ। ਆਕੇ ਪਨੀਰੀ ਲਾਕੇ ਫ਼ਿਰ ਵਾਪਸ ਚਲੇ ਜਾਂਦੇ ਨੇਂ ਤੇ ਫ਼ਿਰ ਕਟਾਈ ਸਮੇਂ ਆਉਂਦੇ ਨੇਂ। ਅੱਠ ਮਹੀਨੇਂ ਫ਼ਿਰ ਸਹਿਰਾਂ ਵਿੱਚ ਕੰਮ ਕਰਦੇ ਨੇ। ਵਿਆਹ ਯਾਂ ਜਨੇਊ ਦਾ ਮੌਕਾ ਹੋਵੇ ਤਾਂ ਆਉਂਦੇ ਨੇ।"

ਗੱਲਾਂ ਮਗਰੋਂ ਆਪੋ ਆਪਣੇ ਕੰਮਾਂ ਵਿੱਚ ਲੱਗ ਗਏ। ਇਕ ਦੋ ਦਿਨਾਂ ਬਾਦ ਵਕੀਲ ਦਾ ਪਰਵਾਰ ਮੰਗਲੌਰ ਚਲਾ ਗਿਆ। ਨਾਗਵੇਣੀ ਤੇ ਰਾਮ ਵੀ ਨਾਲ ਚਲੇ ਗਏ। ਛੁਟੀਆਂ ਮੁਕ ਗਈਆਂ ਸਨ। ਰਾਮ ਫ਼ਿਰ ਪੜਾਈ ਵਿੱਚ ਰੁੱਝ ਗਿਆ। ਨਾਗਵੇਣੀ ਨੂੰ ਆਪਣਾ ਸੰਗੀਤ ਯਾਦ ਆਇਆ। ਆਪਣਾ ਸਾਰਾ ਗੁੱਸਾ ਸਾਰੇ ਸ਼ਿਕਵੇ ਸ਼ਕਾਇਤਾਂ ਉਹ ਆਪਣੀ ਵਾਇਲਨ ਤੇ ਕੱਢ ਦਿੰਦੀ। ਉਸਦਾ ਮਾਸਟਰ ਹੁਣ ਸਿਖਾਉਣ ਨਹੀਂ ਸੀ ਆਉਂਦਾ। ਉਹ ਆਪੇ ਹੀ ਅਭਿਆਸ ਕਰਦੀ ਸੀ। ਸੁੱਬਾਰਾਏ ਦੀ ਸਿਹਤ ਠੀਕ ਨਹੀਂ ਸੀ। ਸੋ ਨਾਗਵੇਣੀ ਬਹੁਤੀ ਵਾਰੀ ਉਸਦੇ ਘਰ ਜਾਕੇ ਉਸਨੂੰ ਸੁਣਾਕੇ ਆਉਂਦੀ। ਇਕ ਦਿਨ ਸੁੱਬਾਰਾਏ ਕਹਿਣ ਲੱਗਾ "ਨਾਗਵੇਣੀ ਮੈਂ ਖੁਸ਼ ਆਂ ਤੂੰ ਸੰਗੀਤ ਨਹੀਂ ਛਡਿਆ। ਮੇਰੀਆਂ ਬਹੁਤੀਆਂ ਵਿਦਿਆਰਥਨਾਂ ਤਾਂ ਵਿਆਹ ਮਗਰੋਂ ਸਭ ਛਡ ਛਡਾਕੇ ਭੁਲਾ ਦਿੰਦੀਆਂ ਹਨ। ਤੇਰੀ ਸੰਗੀਤ ਵਿੱਚ ਰੁਚੀ ਉਵੇਂ ਕਾਇਮ ਏ। ਜਿਹੜੇ ਲੋਕੀ ਤੈਨੂੰ ਸੁਨਣਗੇ ਉਹ ਮੈਨੂੰ ਵੀ ਯਾਦ ਰਖਣਗੇ। ਮੈਂ ਇਸ ਗਲ ਤੇ ਖੁਸ਼ ਆਂ।"

ਨਾਗਵੇਣੀ ਆਪਣੇ ਉਸਤਾਦ ਦੇ ਮੂੰਹੋਂ ਆਪਣੀ ਪ੍ਰਸੰਸਾ ਸੁਣਕੇ ਬੜੀ ਖੁਸ਼ ਹੋਈ। ਉਸਦੇ ਆਪਣੇ ਘਰ ਵਿੱਚ ਉਸਦਾ ਗਾਨਾ ਸੁਨਣ ਵਾਲਾ ਕੋਈ ਨਹੀ ਸੀ। ਰਾਮ ਕਦੀ ਕਦੀ ਕਹਿੰਦਾ "ਅੰਮਾ ਤੂੰ ਬਹੁਤ ਸੋਹਣੀ ਵਾਇਲਨ ਵਜਾਉਂਨੀ ਏ।" ਉਸਦੀ ਗਲ ਸਿਰਫ਼ ਮਮਤਾ ਦੀ ਗਲ ਸਮਝ ਉਹ ਉਸ ਵਲ ਬਹੁਤ ਧਿਆਨ ਨਾ

ਦਿੰਦੀ। ਅਜ ਉਸਦਾ ਗੁਰੂ ਉਸਦੀ ਪ੍ਰਸੰਸਾ ਕਰ ਰਿਹਾ ਸੀ? ਕਿਹੜਾ ਵਿਦਿਆਰਥੀ ਖੁਸ਼ ਨਾ ਹੋਏਗਾ?

ਇਕ ਦਿਨ ਸੁੱਬਾਰਾਏ ਕਹਿਣ ਲੱਗਾ "ਤੂੰ ਕੁੱਝ ਲੋਕਾਂ ਦੇ ਸਾਹਮਣੇ ਵੱਜਾ।" "ਮੈਂ ਕੀ ਕਰਨਾ ਏ? ਸ਼ਾਬਾਸੀ ਲੈਣੀ ਏ ਯਾਂ ਧੰਨ ਕਮਾਉਣੈ।" ਨਾਗਵੇਣੀ ਨੇ ਇਨਕਾਰ ਕਰਦਿਆਂ ਕਿਹਾ। "ਇਹ ਗਲ ਨਹੀਂ। ਸਾਡੇ ਲੋਕਾਂ ਨੂੰ ਸਾਡੀ ਕੋਈ ਕਦਰ ਨਹੀ। ਬਾਹਰੋਂ ਜਿਹੜਾ ਵੀ ਕੋਈ ਆ ਜਾਵੇ, ਉਸਦੀ ਵਾਹ ਵਾਹ ਕਰਦੇ ਨਹੀਂ ਥਕਦੇ।"

ਸੁੱਬਾਰਾਏ ਦੀ ਇਸ ਗਲ ਤੋਂ ਸਾਲ ਕੁ ਮਗਰੋਂ ਦੀ ਗਲ ਏ। ਇਕ ਦਿਨ ਮੋਹਨਰਾਏ ਦਾ ਵਾਇਲਨ ਵਜਾਉਣ ਵਾਲਾ ਮਿੱਤਰ ਰਾਘਵੇਂਦਰ ਰਾਏ ਫ਼ਿਰ ਮੰਗਲੌਰ ਆਇਆ। ਆਪਣੀ ਭੈਣ ਦੀ ਸੰਗੀਤ ਕਲਾ ਨੂੰ ਲੋਕਾਂ ਸਾਹਮਣੇ ਪੇਸ਼ ਕਰਨ ਦੀ ਇੱਛਾ ਸੀ ਸਦਾਸ਼ਿਵ ਦੀ। ਇਸ ਲਈ ਇਕ ਮਿੱਤਰ ਦੇ ਘਰ ਸੰਗੀਤ ਸਭਾ ਸਜਾਈ ਤੇ ਆਪਣੇ ਕੁੱਝ ਮਿਤਰਾਂ ਨੂੰ ਬੁਲਾਇਆ। ਕੌਣ ਕੌਣ ਆਇਆ ਸੀ, ਨਾਗਵੇਂਣੀ ਜਾਣਦੀ ਸੀ। ਉਸਦੇ ਇੱਕ ਪਾਸੇ ਮਾਸਟਰ ਸੁੱਬਾਰਾਏ ਤਾਲ ਦੇ ਰਿਹਾ ਸੀ ਦੂਸਰੇ ਪਾਸੇ ਰਾਮ ਤੰਬੂਰਾ ਲੈਕੇ ਵਜਾ ਰਿਹਾ ਸੀ। ਨਾਗਵੇਣੀ ਸਿਰ ਨੀਂਵਾ ਕਰੀ ਬੈਠੀ ਇਕ ਤੋਂ ਬਾਦ ਦੂਸਰਾ ਗਾਣਾ ਵਜਾ ਰਹੀ ਸੀ। ਉਹ ਦੋ ਘੰਟੇ ਵਜਾਉਂਦੀ ਰਹੀ। ਫਿਰ ਕਿਸੇ ਨੇ ਕਿਹਾ "ਟੋਡੀ ਵਜਾ।" ਟੋਡੀ ਰਾਗ ਨਾਗਵੇਣੀ ਨੂੰ ਵੀ ਧੁਰ ਅੰਦਰ ਤਾਂਈ ਧੂਹ ਪਾ ਜਾਂਦਾ ਸੀ। ਨਾਗਵੇਣੀ ਨੇ ਸਿਰ ਚੁਕਕੇ ਵੇਖਿਆ ਕੌਣ ਸੀ? ਸੁੱਬਾਰਾਏ ਵੀ ਮਸਤ ਹੋਕੇ ਸੁਣ ਰਿਹਾ ਸੀ। ਉਸਨੂੰ ਸੰਗੀਤ ਵਿੱਚ ਜੋ ਮਿਠਾਸ ਤੇ ਨਜਾਕਤ ਅੱਜ ਅਨੁਭਵ ਹੋ ਰਹੀ ਸੀ। ਉਹ ਪਹਿਲਾਂ ਕਦੀ ਨਹੀਂ ਸੀ ਹੋਈ। ਨਾਗਵੇਣੀ ਨੇ ਸਿਰ ਚੁਕਕੇ ਵੇਖਿਆ ਉਸਨੂੰ ਟੋਡੀ ਰਾਗ ਦੀ ਫਰਮਾਇਸ਼ ਕਰਨ ਵਾਲਾ ਕੌਣ ਸੀ। ਇੱਕ ਦਮ ਉਸਦੀਆਂ ਉਂਗਲਾਂ ਰੁੱਕ ਗਈਆਂ। "ਉਹ।" ਉਸਨੂੰ ਸਰੋਤਿਆਂ ਵਿੱਚ ਉਹ ਵਕੀਲ ਬੈਠਾ ਦਿਸਿਆ। ਜਿਸਦੇ ਸੰਗੀਤ ਨੇ ਨਾਗਵੇਣੀ ਨੂੰ ਸੰਗੀਤ ਸਿਖਣ ਦੀ ਪ੍ਰੇਰਨਾਂ ਦਿੱਤੀ ਸੀ। "ਕੀ ਗਲ ਰੁੱਕ ਕਿਉਂ ਗਈ ਨਾਗਵੇਣੀ।" "ਮੈਂ ਉਹਨਾਂ ਦੇ ਸਾਹਮਣੇ ਕਿਵੇਂ ਵਜਾ ਸਕਨੀਂ ਆਂ।" ਨਾਗਵੇਣੀ ਨੇ ਕਿਹਾ। ਸੁੱਬਾਰਾਏ ਨੇ ਆਸੇ ਪਾਸੇ ਵੇਖਿਆ। ਉਸਨੇ ਰਾਘਵੇਂਦਰ ਰਾਏ ਨੂੰ ਨਾ ਪਛਾਣਿਆ। "ਮੈਂ ਬਹੁਤ ਵਜਾ ਲਿਐ, ਹੁਣ ਉਹ ਵਜਾਉਣ।" ਨਾਗਵੇਣੀ ਦੇ ਕਹਿਣ ਤੇ ਰਾਘਵੇਂਦਰ ਰਾਏ ਨੇ ਵਾਇਲਨ ਫ਼ੜਕੇ ਰਾਗ ਨੂੰ ਅੱਗੇ ਟੋਰਿਆ। ਉਸਦਾ ਸੰਗੀਤ ਸੁਣਕੇ ਸੁੱਬਾਰਾਏ ਨੇ ਕਿਹਾ "ਵਾਹ!" ਉਸ ਦਿਨ ਸਭਾ ਮੁਕੱਣ ਮਗਰੋਂ ਵਕੀਲ ਕੋਲ ਨਾਗਵੇਣੀ ਨੂੰ ਬੁਲਾਕੇ ਸਦਾਸ਼ਿਵ ਕਹਿਣ ਲੱਗਾ, "ਇਹ ਤੁਹਾਡਾ ਪ੍ਰਸ਼ਾਦ ਏ। ਉਸ ਦਿਨ ਤੁਹਾਡਾ ਸੰਗੀਤ ਸੁਣਕੇ ਮੇਰੀ ਭੈਣ ਨੇ ਫ਼ਿਰ ਸੰਗੀਤ ਸਿਖਣਾ ਸ਼ੁਰੂ ਕੀਤਾ।" ਫ਼ਿਰ ਸੁੱਬਾਰਾਏ ਵਲ ਇਸ਼ਾਰਾ ਕਰਕੇ ਕਿਹਾ, "ਇਹ ਇਸਦੇ ਗੁਰੂ ਹਨ। ਸੁੱਬਾਰਾਏ ਵਕੀਲ ਦੀ ਰਾਏ ਸੁਨਣ ਲਈ ਬੜਾ ਉਤਸ਼ੁਕ

ਸੀ। ਉਹ ਕਹਿਣ ਲੱਗਾ "ਅੰਮਾ ਪੰਜਾ ਸਾਲਾਂ ਵਿੱਚ ਤੂੰ ਬੜਾ ਭਾਰੀ ਜੰਗਲ ਪਾਰ ਕਰ ਆਈ ਏਂ। ਤੇਰਾ ਗੁਰੂ ਤੇ ਤੂੰ ਦੋਵੇਂ ਮਹਾਨ ਹੋ।" ਸੁਣਕੇ ਨਾਗਵੇਣੀ ਨੂੰ ਸ਼ਰਮ ਆ ਗਈ। ਕਾਫੀ ਚਿਰ ਵਕੀਲ ਰਾਘਵੇਂਦਰ ਰਾਏ, ਸੁੱਬਾਰਾਏ ਨਾਲ ਗਲਬਾਤ ਕਰਦਾ ਰਿਹਾ। "ਗਾਣਾ ਸਿਖਣਾਂ ਮੁਸ਼ਕਿਲ ਨਹੀਂ। ਅਭਿਆਸ ਨਾਲ ਗਾਣਾ ਆ ਜਾਂਦਾ ਏ ਵਜਾਉਣ ਵਾਲੇ ਦਾ ਮਨ ਗਾਣੇ ਵਿੱਚ ਹੋਣਾ ਚਾਹੀਦਾ ਹੈ। ਜੇ ਉਹ ਆਪਣਾ ਦਿਲ ਤੇ ਭਾਵਨਾਂਵਾਂ ਆਪਣੇ ਸੰਗੀਤ ਵਿੱਚ ਨਾ ਪਾ ਸਕੇ ਤਾਂ ਉਹ ਅਸਲੀ ਸੰਗੀਤ ਨਹੀਂ ਬਣਦਾ। ਜਦੋਂ ਨਾਗਵੇਣੀ ਵਜਾ ਰਹੀ ਸੀ ਤਾਂ ਹਰ ਧੁਨ ਕਿਸੇ ਡੂੰਘੀ ਪੀੜਾ ਵਿਚੋਂ ਨਿਕਲ ਰਹੀ ਪ੍ਰਤੀਤ ਹੁੰਦੀ ਸੀ। ਮੈਨੂੰ ਨਹੀਂ ਸੀ ਪਤਾ ਤੁਸੀ ਕਿੰਨੇ ਮਹਾਨ ਕਲਾਕਾਰ ਹੋ। ਤੁਸੀਂ ਕਿਸੇ ਵੇਲੇ ਵਜਾਉ।"

"ਮੇਰਾ ਵੇਲਾ ਲੰਘ ਗਿਆ ਏ।" ਸੁੱਬਾਰਾਏ ਕਹਿਣ ਲੱਗਾ। "ਤਿੰਨ ਸਾਲ ਹੋ ਗਏ ਨੇ ਮੈਨੂੰ ਸੰਗੀਤ ਛੱਡਿਆਂ। ਮੇਰੀਆਂ ਉਂਗਲਾਂ ਕੰਬਦੀਆਂ ਨੇਂ। ਮੈਂ ਸੱਤਰ ਸਾਲ ਵਿਅਰਥ ਗੁਆ ਦਿਤੇ।"

"ਨਹੀਂ ਤੁਹਾਨੂੰ ਇਉਂ ਨਹੀਂ ਕਹਿਣਾ ਚਾਹੀਦਾ।" ਰਾਘਵੇਂਦਰ ਰਾਉ ਨੇ ਦੁਖੀ ਹੁੰਦਿਆਂ ਕਿਹਾ।

"ਸੰਗੀਤ ਮੇਰੇ ਲਈ ਤਾਂ ਢਿਡ ਭਰਨ ਦਾ ਵਸੀਲਾ ਹੀ ਰਿਹਾ।" ਸੁੱਬਾਰਾਉ ਨੇ ਦੁਖ ਤੇ ਪਸਚਾਤਾਪ ਨਾਲ ਕਿਹਾ।

ਅਗਲੇ ਦਿਨ ਰਾਘਵੇਂਦਰ ਰਾਉ ਸੁੱਬਾ ਰਾਏ ਦੇ ਘਰ ਗਿਆ। ਉਸ ਨਾਗਵੇਣੀ ਨੂੰ ਜੋ ਉਸ ਵੇਲੇ ਉਥੇ ਸੀ ਕੁੱਝ ਵਜਾਉਣ ਲਈ ਕਿਹਾ। "ਮੈਂ ਫਿਰ ਪਤਾ ਨਹੀਂ ਕਦੋਂ ਮੰਗਲੌਰ ਆਵਾਂ। ਇਹ ਮਧੁਰ ਧੁਨਾਂ ਮੈਨੂੰ ਖਿਚ ਪਾਉਂਦੀਆਂ ਰਹਿਣਗੀਆਂ।" ਸੁੱਬਾਰਾਉ ਦੇ ਘਰੋਂ ਜਾਣ ਤੋਂ ਪਹਿਲਾਂ ਰਾਘਵੇਂਦਰ ਰਾਉ ਨੇ ਇਕ ਨਵੀਂ ਸ਼ਾਲ ਜੋ ਉਹ ਨਾਲ ਲਿਆਇਆ ਸੀ ਸੁੱਬਾਰਾਏ ਦੇ ਮੋਢਿਆਂ ਤੇ ਪਾਈ ਤੇ ਸਤਿਕਾਰ ਨਾਲ ਉਸਦੇ ਪੈਰ ਛੂਹੇ। ਸੁੱਬਾਰਾਉ ਦਾ ਮਨ ਪਿਘਲ ਗਿਆ। ਉਸਦੀਆਂ ਅਖਾਂ ਵਿੱਚ ਹੰਝੂ ਆ ਗਏ। "ਏਨੀਂ ਇਜ਼ਤ ਤਾਂ ਮੇਰੇ ਬਚਿਆਂ ਨੇ ਵੀ ਮੇਰੀ ਨਹੀਂ ਕੀਤੀ। ਮੈਂ ਇਸ ਸਤਿਕਾਰ ਦੇ ਯੋਗ ਨਹੀਂ।"

ਸੰਗੀਤ ਦੀ ਦੁਨੀਆਂ ਈਰਖਾ ਤੇ ਸਾੜੇ ਨਾਲ ਭਰੀ ਹੋਈ ਏ। ਪਰ ਜਦੋਂ ਇਹਨਾਂ ਤਿੰਨਾਂ ਨੇ ਇਕ ਦੂਜੇ ਕੋਲੋਂ ਵਿਦਾ ਲਈ ਤਾਂ ਉਹ ਇਕੋ ਪਰਿਵਾਰ ਦੇ ਜੀਅ ਮਹਿਸੂਸ ਕਰ ਰਹੇ ਸਨ।

ਉਸ ਦਿਨ ਤੋਂ ਬਾਦ ਸੰਗੀਤ ਨਾਗਵੇਣੀ ਦੇ ਜੀਵਨ ਦਾ ਮੁਖ ਉਦੇਸ਼ ਬਣ ਗਿਆ। ਉਹ ਮੋਹਨ ਰਾਉ ਦੇ ਬੱਚਿਆਂ ਨੂੰ ਸਿਖਾਂਦੀ ਤੇ ਨਾਲੇ ਆਪਣੇ ਭਰਾ ਦੇ ਬੱਚਿਆਂ ਨੂੰ ਵੀ। ਜੇ ਕਦੀ ਮਨ ਹੁੰਦਾ ਤਾਂ ਰਾਮ ਵੀ ਵਾਇਲਨ ਚੁਕਕੇ ਵਜਾਣ ਲਗ ਪੈਂਦਾ। ਪਰ ਉਸਦਾ ਚੰਚਲ ਮਨ ਜ਼ਿਆਦਾ ਦੇਰ ਨਾ ਟਿਕਦਾ। ਉਹ ਬੈਠਕੇ

ਅਭਿਆਸ ਨਹੀਂ ਸੀ ਕਰ ਸਕਦਾ।

ਹਰ ਇਕ ਚੀਜ਼ ਦੀ ਆਪਣੀ ਸੁੰਦਰਤਾ ਹੁੰਦੀ ਹੈ। ਸੰਗੀਤ ਦੀ ਆਪਣੀ ਸੁੰਦਰਤਾ ਹੈ। ਜ਼ਿਦਗੀ ਦੀ ਨੀਰਸਤਾ ਨੂੰ ਸੰਗੀਤ ਸੁੰਦਰਤਾ ਪ੍ਰਦਾਨ ਕਰਦਾ ਹੈ। ਪਰ ਜਿੰਦਗੀ ਦੇ ਦੁਖਾਂ ਨੂੰ ਪੀੜਾ ਨੂੰ ਇਹ ਖਤਮ ਵੀ ਕਰ ਸਕਦਾ ਹੈ? ਕੀ ਪਤਾ? ਇਸ ਪ੍ਰਸ਼ਨ ਦਾ ਜੁਆਬ ਨਾਗਵੇਣੀ ਨੂੰ ਨਹੀਂ ਸੀ ਪਤਾ।

ਓਸਦੇ ਜੀਵਨ ਵਿੱਚ ਦੋ ਨਵੇਂ ਤੁਫ਼ਾਨ ਆਏ। ਇਕ ਸਾਲ ਬਾਦ ਉਸਦਾ ਗੁਰੂ ਚਲ ਵਸਿਆ। ਉਸਦੀ ਮ੍ਰਿਤਕ ਦੇਹ ਕੋਲ ਬੈਠਕੇ ਨਾਗਵੇਣੀ ਬੱਚੇ ਵਾਂਗ ਰੋਂਦੀ ਰਹੀ। ਉਸਦੇ ਕਹਿਣ ਤੇ ਰਾਘਵੇਂਦਰ ਰਾਏ ਦੀ ਦਿੱਤੀ ਹੋਈ ਸਾਲ ਉਸਤੇ ਪਾਈ ਗਈ। ਸਾਰੀ ਉਮਰ ਉਸ ਸੰਗੀਤ ਦੀ ਸੇਵਾ ਵਿੱਚ ਬਿਤਾਈ ਪਰ ਉਸਨੂੰ ਪ੍ਰਸ਼ੰਸਾ ਦੇ ਦੋ ਬੋਲ ਵੀ ਨਾ ਮਿਲੇ। ਉਹ ਸੋਚਦੀ ਗੁਰੂ ਦੀ ਮੌਤ ਬਾਦ ਉਸਨੂੰ ਸੰਗੀਤ ਨਾਲ ਕੋਈ ਲਗਾਉ ਹੀ ਨਹੀਂ ਰਹਿਣ ਲੱਗਾ। ਉਹ ਵਾਇਲਨ ਵਲੋਂ ਉਦਾਸੀਨ ਹੋ ਗਈ। ਪਰ ਫ਼ਿਰ ਉਸਨੂੰ ਸੰਗੀਤ ਦੀ ਸ਼ਰਣ ਵਿੱਚ ਜਾਣਾ ਪਿਆ।

ਅਗਲੇ ਸਾਲ ਉਸਦੇ ਪੈਰਾਂ ਥਲਿਉ ਜ਼ਮੀਨ ਖਿੱਚ ਦੇਣ ਵਾਲੀ ਇਕ ਹੋਰ ਘਟਨਾਂ ਹੋਈ। ਇਕ ਦਿਨ ਸ਼ਾਮੀਂ ਵਾਸੂਦੇਵ ਪੂਜਾ ਕਰਨ ਬੈਠੇ। ਛਾਤੀ ਵਿੱਚ ਪੀੜ ਹੋਣ ਲੱਗ ਪਈ ਤੇ ਲੇਟ ਗਏ। ਖਬਰ ਸੁਣਕੇ ਪੁੱਤਰ ਦੌੜੇ ਆਏ। ਉਹਨਾਂ ਵਿੱਚੋਂ ਇਕ ਡਾਕਟਰ ਸੀ। ਉਸ ਪਿਤਾ ਦੀ ਜਾਂਚ ਕਰਕੇ ਟੀਕਾ ਲਾਇਆ। ਪਰ ਉਸਨੂੰ ਆਪਣੇ ਪਿਉ ਦੇ ਬਚਣ ਦੀ ਕੋਈ ਉਮੀਦ ਨਹੀਂ ਸੀ। ਸੋ ਉਸ ਵੱਡੇ ਭਰਾ ਨੂੰ ਕਿਹਾ "ਦੁਆਈ ਦੇਣ ਦਾ ਕੋਈ ਫਾਇਦਾ ਨਹੀਂ।" ਉਹ ਉਸੇ ਦਿਨ ਰਾਤੀਂ ਗੁਜ਼ਰ ਗਏ। ਨਾਗਵੇਣੀ ਨੇ ਮਾਂ ਨੂੰ ਹੌਂਸਲਾ ਦੇਣ ਲਈ ਆਪਣੇ ਦੁਖ ਨੂੰ ਦਬਾ ਲਿਆ।

ਇਸ ਘਟਨਾਂ ਦੇ ਇੱਕ ਮਹੀਨੇ ਬਾਦ ਨਾਗਵੇਣੀ ਆਪਣੀ ਮਾਂ ਨਾਲ ਆਪਣੇ ਭਰਾ ਦੇ ਘਰ ਚਲੀ ਗਈ। ਰਾਮ ਨੂੰ ਨਵੀਂ ਥਾਂ ਤੇ ਨਵਾਂ ਆਲਾ ਦੁਆਲਾ ਵਖਰਾ ਨਾ ਲੱਗਾ। ਪਰ ਨਾਗਵੇਣੀ ਭਰਾ ਦੇ ਘਰ ਨੂੰ ਆਪਣਾ ਘਰ ਨਾ ਬਣਾ ਸਕੀ। ਭਰਾ ਦਾ ਘਰ ਤਾਂ ਕੀ ਪਿਤਾ ਦਾ ਘਰ ਵੀ ਉਸਦਾ ਆਪਣਾ ਘਰ ਨਹੀਂ ਸੀ ਬਣ ਸਕਿਆ। ਇਕ ਦੋ ਮਹੀਨੇਂ ਤਾਂ ਚੰਗੇ ਲੰਘ ਗਏ। ਉਸਤੋਂ ਬਾਦ ਸਦਾਸ਼ਿਵ ਦੀ ਪਤਨੀਂ ਨੂੰ ਭਾਵ ਘਰ ਦੀ ਮਾਲਕਿਣ ਨੂੰ ਇਹੋ ਤਿੰਨੋ ਬੋਝ ਲਗਣ ਲੱਗ ਪਏ। ਉਸਦੀ ਨਰਾਜ਼ਗੀ ਉਸਦੇ ਤਿੱਖੇ ਚੋਭਵੇਂ ਬੋਲਾਂ ਤੋਂ ਸਪਸ਼ਟ ਸੀ। ਇਹ ਬੋਲ ਨਾਗਵੇਣੀ ਤੇ ਉਸਦੀ ਮਾਂ ਦੇ ਕੰਨਾਂ ਤਾਂਈ ਪੁੱਜਣ ਲਗ ਪਏ।

ਇਹ ਗਲ ਕਹਿਣੀ ਸੌਖੀ ਨਹੀਂ—ਨਾਨੇ ਦੀ ਮੌਤ ਬਾਦ ਰਾਮ ਨੇ ਆਪਣੀ ਮਾਂ ਨਾਲ ਛੇ ਸੱਤ ਸਾਲ ਮਾਮੇ ਦੇ ਘਰ ਰਹਿਕੇ ਬਿਨਾ ਕਿਸੇ ਫਿਕਰ ਤੇ ਸੰਕੋਚ ਦੇ ਪੜ੍ਹਕੇ ਦਸਵੀਂ ਪਾਸ ਕਰ ਲਈ ਹੋਵੇ। ਪਰ ਇਹ ਲੰਬਾ ਸਫ਼ਰ ਉਸਦੀ ਮਾਂ ਨੇ ਕਿਵੇਂ

ਤਹਿ ਕੀਤਾ। ਇਸ ਘਰ ਵਿੱਚ ਐਨੇਂ ਸੰਕੋਚ ਨਾਲ ਡਰ ਡਰਕੇ ਆਪਣਾ ਮੂੰਹ ਘੁਟਕੇ, ਆਪਣੀ ਪੀੜ ਨੂੰ ਅੰਦਰੋਂ ਅੰਦਰ ਦੱਬੀ ਘੁੱਟੀ ਰਖਿਆ। ਪਰ ਜੋ ਵਾਇਲਨ ਤੇ ਵਜਾਏ ਗੀਤਾਂ ਨੂੰ ਸੁਣਦੇ ਉਹ ਉਸਦੀ ਪੀੜਾ ਦਾ ਅੰਦਾਜ਼ਾ ਲਾ ਸਕਦੇ ਸਨ।

ਸਦਾਸ਼ਿਵ ਦੀ ਕਮਾਈ ਚੰਗੀ ਸੀ। ਪਿਤਾ ਦੀ ਜਾਇਦਾਦ ਤੋਂ ਇਲਾਵਾ ਉਸਨੂੰ ਦੋ ਸੌ ਰੁਪਏ ਮਹੀਨੇ ਦੀ ਆਮਦਨ ਸੀ। ਪਰ ਉਸਦੇ ਪੰਜ ਬੱਚੇ ਸਨ। ਵੱਡਾ ਮੁੰਡਾ ਚਿਦਾਨੰਦ ਐਫ਼.ਏ. ਵਿੱਚ ਕਾਲਜ ਵਿੱਚ ਪੜਦਾ ਸੀ। ਦੂਜਾ ਦਸਵੀਂ ਵਿੱਚ ਸੀ। ਛੋਟੇ ਤਿੰਨੋਂ ਸਕੂਲ ਜਾਂਦੇ ਸਨ। ਅਗੋਂ ਪਰਵਾਰ ਵੱਧਣ ਦੇ ਨਾਲ ਖਰਚ ਵੱਧਣ ਦਾ ਅਨੁਮਾਨ ਸੀ। ਇਸ ਤਰ੍ਹਾਂ ਰਾਮ ਦੀ ਪੜਾਈ ਦਾ ਖਰਚ ਮਾਂ ਤੇ ਭੈਣ ਦਾ ਬੋਝ ਉਹ ਫ਼ਰਜ਼ ਸਮਝਕੇ ਹੀ ਕਰ ਰਿਹਾ ਸੀ। ਇਸ ਲਈ ਨਹੀਂ ਕਿ ਉਹ ਕਰ ਸਕਦਾ ਸੀ। ਉਸਦੀ ਪਤਨੀ ਲਲਿਤਾ ਉਸਨੂੰ ਕਈ ਵਾਰੀ ਕਹਿੰਦੀ ਰਹਿੰਦੀ ਕਿ "ਉਹ ਕੁੱਝ ਚਿਰ ਲਈ ਉਸਦੇ ਦੂਜੇ ਭਰਾਵਾਂ ਕੋਲ ਕਿਉਂ ਨਹੀਂ ਸਨ ਚਲੀਆਂ ਜਾਂਦੀਆਂ। ਯਾਂ ਕੁਝ ਚਿਰ ਈਰੋਡੀ ਚਲੀਆਂ ਜਾਣ। ਅਸੀ ਕਿੰਨਾਂ ਚਿਰ ਇਹਨਾਂ ਦਾ ਭਾਰ ਚੁਕੀ ਰਖਾਂਗੇ?"

ਜਿਸ ਦਿਨ ਰਾਮ ਨੇ ਦਸਵੀਂ ਜਮਾਤ ਦੇ ਦਾਖਲੇ ਲਈ ਬਾਰ੍ਹਾਂ ਰੁਪਏ ਮੰਗੇ ਲਲਿਤਾ ਬੜੀ ਔਖੀ ਹੋਕੇ ਬੋਲੀ "ਅਸੀਂ ਕਿੰਨਾ ਚਿਰ ਪੈਸੇ ਦੇਈ ਜਾਵਾਂਗੇ। ਇਸ ਸਾਲ ਚਿਦਾਨੰਦ ਨੇ ਵੀ ਦਾਖਲਾ ਦੇਣਾ ਏਂ।" ਬਦਕਿਸਮਤੀ ਨੂੰ ਇਹ ਗਲ ਬਾਹਰ ਕਮਰੇ ਵਿੱਚ ਬੈਠੀ ਨਾਗਵੇਣੀ ਦੇ ਕੰਨਾਂ ਵਿੱਚ ਪੈ ਗਈ। ਉਹ ਉਸੇ ਸ਼ਾਮ ਆਪਣੇ ਦੂਜ਼ੇ ਭਰਾ ਦੇ ਘਰ ਗਈ ਤੇ ਕਹਿਣ ਲੱਗੀ, "ਭਰਾ ਰਾਮ ਦੇ ਦਾਖਲੇ ਲਈ ਬਾਰ੍ਹਾਂ ਰੁਪਏ ਚਾਹੀਦੇ ਨੇਂ।" ਰੁਪਏ ਮਿਲ ਗਏ। ਉਹ ਦਿਨ ਤਾਂ ਲੰਘ ਗਿਆ। ਪਰ ਉਸ ਦਿਨ ਤੋਂ ਸਦਾਸ਼ਿਵ ਨਾਗਵੇਣੀ ਨਾਲ ਨਰਾਜ਼ ਹੋ ਗਿਆ ਕਿ ਉਸ ਉਹਦੇ ਕੋਲੋਂ ਪੈਸੇ ਨਾ ਮੰਗੇ ਤੇ ਦੂਜੇ ਭਰਾ ਕੋਲੋਂ ਮੰਗਣ ਚਲੀ ਗਈ। ਲਲਿਤਾ ਨੇ ਇਹ ਨਾ ਦਸਿਆ ਕਿ ਇਸ ਦੀ ਜ਼ਿੰਮੇਵਾਰ ਉਹ ਸੀ। ਸਗੋਂ ਉਲਟਾ ਇਹ ਕਹਿ ਦਿਤਾ ਕਿ "ਇਸ ਨਾਲ ਭੈਣ ਦੀ ਸ਼ਾਨ ਘੱਟ ਜਾਣੀ ਸੀ।" ਨਾਗਵੇਣੀ ਸੁਣਕੇ ਬੜੀ ਦੁਖੀ ਹੋਈ। ਪਰ ਉਸ ਲਲਿਤਾ ਦੇ ਖਿਲਾਫ਼ ਭਰਾ ਅੱਗੇ ਕੋਈ ਗਲ ਨਾ ਕੀਤੀ। "ਅਸੀਂ ਉਸਦੇ ਬੂਹੇ ਤੇ ਬੈਠੇ ਆਂ, ਉਸਦੇ ਤੇ ਉਸਦੇ ਪਤੀ ਵਿਚਕਾਰ ਝਗੜੇ ਦਾ ਕਾਰਨ ਨਾ ਬਣੀਏ।" ਸੋਚਕੇ ਉਹ ਚੁਪ ਚਾਪ ਸਭ ਸਹਿੰਦੀ ਰਹੀ।

ਪੁੱਤਰ ਦਾ ਇਮਤਿਹਾਨ ਮੁੱਕ ਗਿਆ ਤਾਂ ਉਸਦਾ ਮਨ ਕੀਤਾ ਇਕ ਵਾਰੀ ਕੋਡੀ ਹੋ ਆਵੇ। ਚਾਰ ਦਿਨ ਭਰਜਾਈ ਦੀਆਂ ਗਲਾਂ ਤੋਂ ਬੱਚ ਜਾਵੇਗੀ। ਮਾਂ ਨਾਲ ਗਲ ਕੀਤੀ। ਭਰਾ ਨੇ ਉਹਨਾਂ ਦੇ ਜਾਣ ਦਾ ਇੰਤਜ਼ਾਮ ਕਰ ਦਿਤਾ।

ਮਾਂ ਧੀ ਤੇ ਦੋਹਤਰਾ ਈਰੋਡੀ ਆ ਗਏ। ਇਥੇ ਕਿਹੜਾ ਸੁਖ ਸੀ? ਨਰਾਇਣ ਦਾ ਪਰਿਵਾਰ ਕਿਹੜਾ ਛੋਟਾ ਸੀ? ਪਰ ਉਹਨਾਂ ਨੂੰ ਕਿਸੇ ਨੇ ਕੋਈ ਚੋਭਾਂ ਨਾ

ਮਾਰੀਆਂ। ਅਗਲੇ ਦਿਨ ਹੀ ਨਾਗਵੇਣੀ ਮਾਂ ਨੂੰ ਕਹਿਣ ਲੱਗੀ "ਮਾਂ ਤੂੰ ਮੇਰੇ ਘਰ ਇਕ ਵਾਰੀ ਵੀ ਨਹੀਂ ਆਈ? ਵਿਆਹ ਤੇ ਇਕ ਵਾਰੀ ਆਈ ਸੀ। ਉਸਤੋਂ ਬਾਦ ਨਹੀਂ ਆਈ। ਚਲ ਇਕ ਵਾਰੀ ਕੋਡੀ ਤੋਂ ਹੋਕੇ ਆਉਣੇ ਆਂ। ਉਸ ਜ਼ਿੱਦ ਫੜ ਲਈ। ਰਾਮ ਹੁਣ ਜੁਆਨ ਹੋ ਗਿਆ ਸੀ। ਸੋਲ੍ਹਾਂ ਸਾਲਾਂ ਦਾ ਹੋ ਚਲਿਆ ਸੀ। ਪਿਛਲੀ ਵਾਰੀ ਆਇਆ ਤਾਂ ਉਹ ਦਸਾਂ ਸਾਲਾਂ ਦਾ ਸੀ। ਐਤਕੀਂ ਉਸਦਾ ਮਨ ਘੁੰਮਣ ਫ਼ਿਰਨ ਨੂੰ ਕਰ ਰਿਹਾ ਸੀ। ਪੜ੍ਹ ਪੜ੍ਹਕੇ ਉਹ ਅਕਿਆ ਪਿਆ ਸੀ। ਅੱਡ ਅੱਡ ਸ਼ਹਿਰ ਵੇਖਣ ਦੀ ਉਸਦੀ ਬੜੀ ਇੱਛਾ ਸੀ। ਘੁੰਮਣ ਦਾ ਇਹ ਮੌਕਾ ਮਿਲਿਆ ਪਰ ਨਾਗਵੇਣੀ ਦੀ ਬੁੱਢੀ ਮਾਂ ਲਈ ਘੁੰਮਣਾ ਫ਼ਿਰਨਾਂ ਮੁਸ਼ਕਿਲ ਸੀ। ਧੀ ਦੇ ਘਰ ਜਾਣ ਲਈ ਉਹ ਤਿਆਰ ਹੋ ਪਈ। ਉਸਦੇ ਗੋਡਿਆਂ ਵਿੱਚ ਦਰਦਾਂ ਹੁੰਦੀਆਂ ਸਨ। ਸੋ ਉਹ ਸਾਰੇ ਬੇੜੀ ਵਿੱਚ ਬੈਠਕੇ ਗਏ। ਕੰਢੇ ਤੇ ਉਤਰਕੇ ਮੈਦਾਨ ਵਿਚੋਂ ਦੀ ਹੁੰਦੇ ਹੋਏ ਘਰ ਦੇ ਰਾਹ ਤੇ ਪੈ ਗਏ। ਰਾਹ ਵਿੱਚ ਆਉਂਦਿਆਂ ਨਾਗਵੇਣੀ ਨੇ ਬੱਚੀ ਨੂੰ ਵਾਜ ਮਾਰੀ। ਪਰ ਬੱਚੀ ਨੇ ਨਾ ਸੁਣਿਆ। ਉਸਦੇ ਬਚਿਆਂ ਨੇ ਮਾਂ ਨੂੰ ਜਾਕੇ ਕਿਹਾ। "ਕਿ ਆਈਤਾਤ ਦੇ ਘਰ ਕੋਈ ਆਏ ਨੇ।" "ਜੰਦਰਾ ਲਗੇ ਆਈਤਾਤ ਦੇ ਘਰ ਕਿਹੜੇ ਭੂਤ ਆ ਸਕਦੇ ਨੇ? ਮਾਲਕਿਣ ਹੀ ਹੋ ਸਕਦੀ ਏ।" ਸੋਚਕੇ ਬੱਚੀ ਭੱਜੀ ਭੱਜੀ ਆਈ। ਬੱਚੀ ਤੇ ਨਾਗਵੇਣੀ ਹਮ-ਉਮਰ ਹੀ ਸਨ। ਨਾਗਵੇਣੀ ਦਾ ਸ਼ਰੀਰ ਤਕੜਾ ਸੀ—ਮਨ ਹੀ ਮਰ ਗਿਆ ਸੀ। ਦਸਾਂ ਬਚਿਆਂ ਦੀ ਮਾਂ ਬੱਚੀ ਉਸਤੋਂ ਵੀਹ ਸਾਲ ਵੱਡੀ ਲਗਦੀ ਸੀ। ਉਹ ਆਪਣੀ ਦੋਹਤਰੀ ਨੂੰ ਕੁਛੱੜ ਚੁਕੀ ਆਈ। ਬੱਚੀ ਦੀ ਅਵਾਜ਼, ਗਲਾਂ ਤੇ ਤੋਰ ਤੋਂ ਇਸ ਤਰ੍ਹਾਂ ਲਗਦਾ ਸੀ ਜਿਵੇਂ ਉਹ ਸੰਸਾਰ ਯਾਤਰਾ ਦੇ ਅੰਤਿਮ ਪੜਾਅ ਦੇ ਪੁੱਜ ਗਈ ਹੋਵੇ।

"ਬੱਚੀ ਕੀ ਹਾਲ ਏ ਤੇਰਾ?" ਨਾਗਵੇਣੀ ਨੇ ਪੁਛਿਆ "ਹਾਲ ਕੀ ਹੋਣਾ ਏ ਮਾਲਕਿਣ, ਬਸ ਦਿਨ ਕੱਟ ਰਹੀ ਆਂ। ਮੇਰੇ ਆਦਮੀ ਨੂੰ ਬੁਖਾਰ ਚੜ੍ਹਿਐ। ਐਨੇਂ ਜੀਅ ਖਾਣ ਵਾਲੇ ਨੇ। ਖਾਣ ਨੂੰ ਕੁਝ ਲਭੱਦਾ ਨਹੀਂ। ਇਹ ਕੌਣ? ਛੋਟਾ ਮਾਲਕ ਏ। ਕਿੰਨਾ ਕੱਦ ਕੱਢ ਲਿਐ?"

ਨਾਗਵੇਣੀ ਦੀ ਮਾਂ ਨੇ ਬੱਚੀ ਬਾਰੇ ਪਛਿਆ। "ਇਹ ਸਾਡੀ ਸੀਰੀ ਏ।" ਨਾਗਵੇਣੀ ਨੇ ਕਿਹਾ। "ਅਸੀਂ ਆਪਣੀ ਜ਼ਮੀਨ ਤੇ ਆਪਣਾ ਹੱਕ ਨਹੀਂ ਸਾਂ ਗੁਆਣਾ ਚਹੁੰਦੇ ਸੋ ਅਸਾਂ ਅਗੋਂ ਇਹਨਾਂ ਨੂੰ ਪੱਟੇ ਤੇ ਜ਼ਮੀਨ ਦੇ ਦਿੱਤੀ।" ਕੁੱਝ ਚਿਰ ਸੋਚਕੇ ਨਾਗਵੇਣੀ ਕਹਿਣ ਲੱਗੀ "ਮਾਂ ਮੈਂ ਚਹੁੰਨੀ ਆਂ ਅਸੀਂ ਦੂਸਰੇ ਲੋਕਾਂ ਤੇ ਬੋਝ ਬਨਣ ਦੀ ਥਾਂ ਇਥੇ ਹੀ ਕਿਉਂ ਨਾ ਰਹਿ ਪਈਏ।"

"ਠੀਕ ਏ, ਮੈਂ ਵੀ ਸਦਾਸ਼ਿਵ ਦੇ ਘਰ ਨਹੀਂ ਰਹਿਣਾ ਚਹੁੰਦੀ ਨਾਗੂ। ਅਸੀਂ ਕਿਉਂ ਕਿਸੇ ਤੇ ਬੋਝ ਬਣੀਏ। ਮੈਂ ਆਪਣੀ ਕਿਸੇ ਵੀ ਨੂੰਹ ਦੀ ਦਇਆ ਤੇ ਰਹਿਮ ਤੇ ਨਹੀਂ ਰਹਿਣਾ ਚਹੁੰਦੀ। ਤੇਰੇ ਅੱਪਾ ਜਾਣਦੇ ਸਨ ਕਿ ਕਠਿਆਂ ਰਹਿਕੇ ਇਹੋ

ਹਾਲ ਹੋਣੈ। ਸੋ ਉਹਨਾਂ ਸਭ ਦੇ ਅੱਡ ਅੱਡ ਘਰ ਬਣਾ ਦਿਤੇ। ਪਰ ਉਹਨਾਂ ਦੇ ਟੁਰ ਜਾਣ ਮਗਰੋਂ ਇਹ ਸਭ ਹੋ ਗਿਆ।" ਨਾਗਵੇਣੀ ਨੇ ਬੱਚੀ ਕੋਲੋਂ ਉਪਾਧਿਆ ਦੀ ਪਤਨੀ ਬਾਰੇ ਪੁਛਿਆ। "ਉਹ ਪਿਛਲੀ ਬਰਸਾਤ ਵਿੱਚ ਪੂਰੀ ਹੋ ਗਈ। ਮਰੀ ਤਾਂ ਕੋਲ ਕੋਈ ਨਹੀਂ ਸੀ। ਕਿਸੇ ਰਾਹ ਜਾਂਦੇ ਨੇ ਉਸਦੀ ਲਾਸ਼ ਵੇਖੀ ਤੇ ਪੁੱਤਰ ਨੂੰ ਖਬਰ ਭੇਜੀ।" ਬੱਚੀ ਨੇ ਦਸਿਆ।

ਨਾਗਵੇਣੀ ਆਪਣੀ ਮਾਂ ਨੂੰ ਦਸਣ ਲੱਗੀ "ਅੰਮਾਂ ਮੈਂ ਪਿਛਲੀ ਵਾਰ ਆਈ ਸੀ ਤਾਂ ਇਹ ਬੁੱਢੀ ਅੰਮਾ ਇਸੇ ਗਲ ਤੋਂ ਡਰਦੀ ਸੀ ਕਿ ਉਹ ਮਰੇਗੀ ਤਾਂ ਕਿਸੇ ਨੂੰ ਵੀ ਪਤਾ ਨਹੀਂ ਲਗਣਾ, ਉਵੇਂ ਹੀ ਹੋਇਆ।"

"ਅੰਮਾਂ ਮੈਂ ਸਮੁੰਦਰ ਦੇ ਕੰਢੇ ਘੁੰਮਕੇ ਆਉਨਾਂ।" ਰਾਮ ਕਹਿਣ ਲੱਗਾ। "ਜਾਹ ਬੇਟਾ ਹੋ ਆ।" ਨਾਗਵੇਣੀ ਨੇ ਕਿਹਾ। ਰਾਮ ਨੇ ਕਪੜੇ ਪਾਏ ਤੇ ਕੱਲਾ ਹੀ ਚਲਾ ਗਿਆ।

ਮੈਦਾਨ ਲੰਘਕੇ ਰਾਮ ਸਮੁੰਦਰ ਦੇ ਕੰਢੇ ਵਲ ਚਲਾ ਗਿਆ। ਉਥੇ ਕਿੰਨਾ ਚਿਰ ਘੁੰਮਦਾ ਰਿਹਾ। ਫਿਰ ਬਹਿਕੇ ਸਮੁੰਦਰੀ ਕਾਵਾਂ ਦੀ ਗਿਣਤੀ ਕਰਨ ਲੱਗ ਪਿਆ। ਕੇਕੜਿਆਂ ਦੇ ਪਿਛੇ ਭਜਦਾ ਤੇ ਉਹ ਡਰਕੇ ਆਪਣੀਆਂ ਖੁਡਾਂ ਵਿੱਚ ਵੜ ਜਾਂਦੇ। ਦੂਰੋਂ ਉਸਨੂੰ ਪਛੂਕੇਰੇ ਦੇ ਮਛੇਰਿਆਂ ਦੀਆਂ ਜਾਲ ਸੁਟੱਣ ਵਾਲੀਆਂ ਬੇੜੀਆਂ ਦਿਸੀਆਂ। ਨੇੜਿਉਂ ਵੇਖਣ ਲਈ ਉਹ ਅੱਗੇ ਭਜਿਆ। ਫ਼ਿਰ ਚੁਪਚਾਪ ਖਲੋਕੇ ਮਛੇਰਿਆਂ ਨੂੰ ਜਾਲ ਖਿਚਦਿਆਂ ਵੇਖਦਾ ਰਿਹਾ। ਉਹਨਾਂ ਕੰਢੇ ਤੇ ਮੱਛੀ ਦੇ ਢੇਰ ਲਾ ਦਿੱਤੇ। ਮਛੀਆਂ ਦੇ ਨਾਲ ਹੀ ਨਿਕਲੇ ਸਮੁੰਦਰੀ ਸੱਪ ਵੀ ਬਾਹਰ ਕੰਢੇ ਤੇ ਪਏ ਤੜਫ ਰਹੇ ਸਨ। ਗਿੱਧਾਂ ਆਕੇ ਉਹਨਾਂ ਨੂੰ ਚੁਕਕੇ ਲੈ ਗਈਆਂ। ਸਵੇਰੇ, ਸਮੁੰਦਰੀ ਕਾਂ, ਗਿਧਾਂ ਦਾ ਮਛੀਆਂ ਦੇ ਢੇਰ ਤੇ ਮੰਡਰਾਨਾਂ ਤੇ ਮਛੀਆਂ ਚੁਕਕੇ ਲੈ ਜਾਣਾਂ—ਸਭ ਨੇ ਰਾਮ ਦਾ ਧਿਆਨ ਖਿਚਿਆ ਹੋਇਆ ਸੀ। ਅਜ ਸਮੁੰਦਰ ਨਾਲੋਂ ਇਹਨਾਂ ਵਲ ਰਾਮ ਦਾ ਧਿਆਨ ਵਧੇਰੇ ਸੀ। ਇਹਨਾਂ ਨੂੰ ਵੇਖਦਿਆਂ ਵੇਖਦਿਆਂ ਸੂਰਜ ਸਿਰ ਤੇ ਚੜ ਆਇਆ। ਧੁੱਪ ਤੇ ਗਰਮੀ ਨਾਲ ਉਸਦਾ ਬੁਰਾ ਹਾਲ ਹੋਣ ਲੱਗਾ। ਢਿੱਡ ਵਿੱਚ ਚੂਹੇ ਨੱਚੱਣ ਲਗੇ ਤੇ ਉਹ ਜਲਦੀ ਜਲਦੀ ਘਰ ਵਲ ਤੁਰ ਪਿਆ। ਧੁੱਪ ਤੇ ਗਰਮੀ ਵਿੱਚ ਉਸਨੂੰ ਲੱਗਾ ਰਾਹ ਮੁਕਦਾ ਹੀ ਨਹੀਂ ਸੀ ਪਿਆ ਤੇ ਹੋਰ ਲੰਮਾ ਹੀ ਲੰਮਾ ਹੋਈ ਜਾਂਦਾ ਸੀ।

ਘਰ ਪਹੁੰਚਕੇ ਆਖਣ ਲੱਗਾ "ਤੋਬਾ ! ਮਾਂ ਹੁਣ ਤੁਰਕੇ ਈਰੋਡੀ ਜਾਣਾ ਪਵੇਗਾ। ਜੇ ਨਾਰੀਅਲ ਤੇ ਤਾੜ ਦੇ ਫ਼ਲ ਮਿਲ ਜਾਂਦੇ ਤਾਂ ਸ਼ਾਮ ਤਾਂਈ ਇਥੇ ਹੀ ਰਹਿ ਜਾਂਦੇ।" ਝੱਟ ਹੀ ਉਸਦੀ ਮਾਂ ਅਗੋਂ ਬੋਲ ਪਈ "ਜਾਹ ਰਾਮ ਤਲਾਅ ਤੇ ਜਾਕੇ ਨਹਾ ਆ।" ਰਾਮ ਹੈਰਾਨ ਹੋ ਗਿਆ। ਅਸਲ ਵਿੱਚ ਉਸਨੂੰ ਪਤਾ ਨਹੀਂ ਸੀ। ਉਹ ਘਰੋਂ ਗਿਆ ਸੀ ਤਾਂ ਈਰੋਡੀ ਤੋਂ ਚਾਚੇ ਦਾ ਭੇਜਿਆ ਨੌਕਰ ਨਾਲ ਚਾਵਲ ਤੇ ਇਕ ਦੋ ਚਟਾਈਆਂ ਛਡ ਗਿਆ ਸੀ। ਨਾਗਵੇਣੀ ਨੇ ਇੱਕ ਦੋ ਦਿਨ

ਕੌਡੀ ਚੁਕਣ ਲਈ ਕਿਹਾ ਸੀ ਤਾਂ ਉਸਦਾ ਚਾਚਾ ਮੰਨ ਗਿਆ ਸੀ ਪਰ ਉਸ ਚੇਤਾਵਨੀ ਦਿੱਤੀ ਸੀ ਕਿ "ਆਪਣੇ ਹਨੂਮਾਨ ਨੂੰ ਸਮੁੰਦਰ ਵਿੱਚ ਨਹਾਉਣ ਲਈ ਨਾ ਜਾਣ ਦੇਈਂ। ਖਾਸ ਕਰਕੇ ਮੁਹਾਣੇ ਦੇ ਤਾਂ ਨੇੜੇ ਨਾ ਲੱਗਣ ਦੇਈਂ।" ਰਾਮ ਅਗੋਂ ਕਹਿਣ ਲੱਗਾ "ਮੈਂ ਨਹੀਂ ਸਮੁੰਦਰ ਦੇ ਪਾਣੀ ਵਿੱਚ ਜਾਂਦਾ।" ਸਮੁੰਦਰ ਵੇਖਕੇ, ਉਸਦਾ ਪਾਣੀ ਮੂੰਹ ਵਿੱਚ ਪਾਕੇ ਉਸ ਥੁਕ ਦਿਤਾ ਸੀ। ਸਮੁੰਦਰ ਦੇ ਕੰਢੇ ਤੇ ਰਿੜ੍ਹਦੀਆਂ ਅਉਂਦੀਆਂ ਲਹਿਰਾਂ ਵੇਖ ਉਸਦਾ ਮਨ ਪਾਣੀ ਵਿੱਚ ਜਾਣ ਨੂੰ ਕੀਤਾ ਪਰ ਉਚੀਆਂ ਛਲਾਂ ਨੂੰ ਵੇਖ ਉਸਦਾ ਦਿਲ ਕੰਬ ਗਿਆ। ਡਰਕੇ ਉਹ ਪਿੱਛੇ ਮੁੜ ਗਿਆ। ਲਗਦਾ ਸੀ ਬਚਪਨ ਦਾ ਉਸਦਾ ਖਬਤ ਖਤਮ ਹੋ ਗਿਆ ਸੀ।

ਨਾਨੀ ਤੇ ਮਾਂ ਉਸਦੇ ਮੁੜਨ ਦੀ ਉਡੀਕ ਵਿੱਚ ਸਨ। ਬੱਚੀ ਦੇ ਭੇਜੇ ਕੇਲੇ ਦੇ ਪੱਤੇ ਵਿਛਾਕੇ ਨਾਗਵੇਣੀ ਬੋਲੀ "ਆ ਰਾਮ ਬੜਾ ਚਿਰ ਲਾ ਦਿੱਤਾ ਈ।" "ਬੜੀ ਭੁਖ ਲਗੀ ਏ ਮਾਂ।" ਲੂਣ ਤੇ ਮਰਚਾਂ ਪਾਕੇ ਖਾਧੇ ਚੌਲ ਉਸ ਦਿਨ ਐਨੇਂ ਸੁਆਦ ਲਗੇ। ਨਾਗਵੇਣੀ ਦੇ ਮਨ ਵਿਚ ਸੁਖ ਤੇ ਅਰਾਮ ਨਾਲ ਬਿਤਾਏ ਦਿਨ ਯਾਦ ਆ ਗਏ। ਮਿਰਚ ਖਾਂਦੀ ਹੋਈ ਬੋਲੀ "ਅੰਮਾਂ ਐਨੇਂ ਦਿਨ ਅਸੀ ਕਿਵੇਂ ਕਢੇ? ਕਿਉਂ ਰੱਬ ਨੇ ਸਾਨੂੰ ਬਗਾਨਿਆਂ ਦੇ ਬੂਹੇ ਤੇ ਬਠਾ ਦਿਤਾ ਏ।"

"ਧੀਏ ਆਪਣੇ ਭਰਾ ਦੇ ਘਰ ਨੂੰ ਪਰਾਇਆ ਘਰ ਨਾ ਕਹਿ। ਤੇਰੀ ਭਰਜਾਈ ਪਰਾਏ ਘਰ ਦੀ ਏ। ਉਹ ਕਿਵੇਂ ਆਪਣੇ ਬਚਿਆਂ ਨੂੰ ਤੇ ਰਾਮ ਨੂੰ ਇਕੋ ਤਰ੍ਹਾਂ ਰਖ ਸਕਦੀ ਏ।" ਉਸ ਨਾਗਵੇਣੀ ਨੂੰ ਹੌਂਸਲਾ ਦੇਣ ਲਈ ਕਿਹਾ।

ਤਿੰਨ ਦਿਨ ਉਹ ਇਸੇ ਤਰ੍ਹਾਂ ਦਾ ਖਾਣਾ ਖਾਂਦੀਆਂ ਰਹੀਆਂ "ਕੈਂਪ ਲਾਈਫ," ਹਸੱਦਾ ਰਾਮ ਬੋਲਿਆ। ਉਹ ਸਮੁੰਦਰ ਦੇ ਕੰਢੇ, ਮੁਹਾਣੇ ਵਲ, ਸਭ ਪਾਸੇ ਘੁੰਮਦਾ ਹੋਇਆ ਆਉਂਦਾ। ਭੁਖ ਲਗਦੀ ਤਾਂ ਕਾਜੂ ਲੈ ਆਉਂਦਾ। ਮਾਂ ਭੁੰਨਕੇ ਉਸਨੂੰ ਦਿੰਦੀ। ਰੋਟੀ ਵਿੱਚ ਪਤਲੀ ਜਿਹੀ ਲੱਸੀ ਸ਼ਕਰਕੰਦੀ ਦੀ ਭੱਜੀਆ ਕਠੱਲ ਦੇ ਬੀਆਂ ਦੀ ਸਬਜ਼ੀ—ਇਹੋ ਸਭ ਕੁੱਝ ਬੱਚੀ ਦੀ ਮਿਹਰਬਾਨੀ ਨਾਲ ਮਿਲਦਾ ਰਿਹਾ। ਤਿੰਨ ਦਿਨ ਇਸ ਸ਼ਾਂਤ ਵਾਤਾਵਰਣ ਵਿੱਚ ਰਹਿਣ ਕਰਕੇ ਉਸਦੀ ਮਾਂ ਵੀ ਬੋਲੀ "ਨਾਗੂ ਬੱਚੇ ਦੀ ਪੜ੍ਹਾਈ ਦਾ ਹੈ ਨਹੀਂ ਤਾਂ ਅਸੀ ਇਥੇ ਹੀ ਰਹਿ ਪੈਂਦੇ। ਕਿਸੇ ਦੇ ਮੂੰਹ ਵਲ ਤਾਂ ਨਾ ਵੇਖਣਾਂ ਪੈਂਦਾ।"

"ਸਾਡੀ ਗਾਂ ਕਪਲੀ ਦੀ ਇਕ ਵੱਛੀ ਏ। ਬੱਚੀ ਉਹ ਸਾਨੂੰ ਦੇ ਦੇਏਗੀ। ਬੋਹੜਾ ਦੁਧ ਦਹੀਂ ਹੋ ਜਾਵੇਗਾ। ਉਸ ਨਾਲ ਸਾਡਾ ਡੰਗ ਟੱਪ ਜਾਵੇਗਾ। ਪਰ ਰਾਮ ਕੀ ਕਹਿੰਦੇ ਉਸਨੇ ਅਗੋਂ ਪੜ੍ਹਾਈ ਕਰਨੀ ਏ। ਤੁਸਦਾ ਕੀ ਖਿਆਲ ਏ?"

ਅਗਲੇ ਦਿਨ ਸ਼ਾਮ ਨੂੰ ਨਾਗਵੇਣੀ ਪੁੱਤਰ ਨਾਲ ਸਮੁੰਦਰ ਕੰਢੇ ਗਈ। ਸੂਰਜ ਡੁੱਬ ਰਿਹਾ ਸੀ ਡੁਬਦੇ ਸੂਰਜ ਦੀ ਲਾਲੀ ਉਸਦੇ ਚਿਹਰੇ ਤੇ ਅਨੋਖੀ ਭਾਅ ਮਾਰ ਰਹੀ ਸੀ। ਉਹ ਜਿਥੇ ਰੇਤ ਤੇ ਬੈਠੇ ਸਨ। ਉਹਨਾਂ ਅੱਗੋਂ ਤਿੰਨ ਚਾਰ ਮਛੇਰੇ

ਜਾਲ ਲੈਕੇ ਲੰਘੇ। ਉਹ ਇਹਨਾਂ ਦੋਹਾਂ ਨੂੰ ਪਿੰਡ ਵਿੱਚ ਨਵੇਂ ਬੰਦੇ ਆਏ ਸਮਝ ਕਿੰਨਾ ਚਿਰ ਇਹਨਾਂ ਵਲ ਘੂਰਦੇ ਰਹੇ। ਤੇ ਫ਼ਿਰ ਚੁਪ ਚਾਪ ਉਥੋਂ ਚਲੇ ਗਏ। ਸੰਝ ਦੀ ਲਾਲੀ ਧੁੰਦਲਕੇ ਵਿੱਚ ਬਦਲ ਗਈ।

ਸਾਹਮਣੇ ਕਠੀਆਂ ਹੋਈਆਂ, ਟੁਟੀਆਂ ਪਈਆਂ ਅੱਗੇ ਵਧਣਾ ਭੁਲੀਆਂ ਪਈਆਂ ਲਹਿਰਾਂ ਸਨ। ਉਹਨਾਂ ਵਿਚੋਂ ਨਿਕਲਦੇ ਚੰਗਿਆੜਿਆਂ ਨੇ ਰਾਮ ਨੂੰ ਆਪਣੇ ਵਲ ਖਿੱਚ ਲਿਆ। ਉਹ ਭਜੱਕੇ ਪਾਣੀ ਵਲ ਵਧਿਆ। ਪੈਰਾਂ ਨਾਲ ਕੰਢੇ ਤੇ ਜ਼ਮੀਨ ਖਰੋਚਨ ਲੱਗਾ। ਪਰ ਪੈਰ ਚੁੱਕੇ ਹੀ ਨਾ ਜਾਣ। ਪਾਣੀ ਦੀਆਂ ਬੂੰਦਾ ਬਿਜਲੀ ਦਾ ਮੀਂਹ ਬਣੀਆਂ ਪਈਆਂ ਸਨ। "ਮਾਂ ਕਿੰਨਾ ਸੋਹਣਾ ਲੱਗ ਰਿਹੈ?" "ਆਹੋ ਗਰਮੀਆਂ ਵਿੱਚ ਸਮੁੰਦਰ ਦਾ ਪਾਣੀ ਸੁਕਕੇ ਇਸ ਤਰ੍ਹਾਂ ਹੋ ਜਾਂਦੈ। ਨਦੀ ਵਿੱਚ ਵੀ ਇਵੇਂ ਹੀ ਹੁੰਦਾ ਏ।"

"ਚਿਰ ਹੋ ਗਿਐ ਪੁੱਤਰ ਘਰ ਚਲੀਏ।"

"ਚਲ ਮਾਂ" ਦੋਵੇਂ ਤੁਰ ਪਏ।

"ਪੁੱਤਰ ਤੈਨੂੰ ਪਿੰਡ ਵਿੱਚ ਰਹਿਣਾਂ ਕਿਸ ਤਰ੍ਹਾਂ ਲਗਦੈ?" "ਕਿਉਂ ਮਾਂ ਇਹ ਕਿਉਂ ਪੁੱਛ ਰਹੀ ਏਂ?"

"ਮੇਰਾ ਮਨ ਕਰਦਾ ਏ, ਮੈਂ ਇਥੇ ਹੀ ਰਵਾਂ। ਲੋਕਾਂ ਤੇ ਭਾਰ ਬਣਕੇ ਰਹਿਣ ਨੂੰ ਮੇਰਾ ਮਨ ਨਹੀਂ ਕਰਦਾ।"

"ਅੰਮਾਂ ਇਹ ਪਿੰਡ ਤਾਂ ਐਨਾਂ ਸੋਹਣਾ ਏ। ਸਾਡਾ ਆਪਣਾ ਘਰ ਏ। ਇਥੇ ਹੀ ਰਹਿ ਸਕਨੇਂ ਆਂ। ਪਰ ਖ਼ਾਣ ਪੀਣ ਦਾ ਗੁਜ਼ਾਰਾ ਕਿਵੇਂ ਚਲੇਗਾ।"

"ਨਹੀਂ ਤਾਂ ਫਿਰ ਸਾਨੂੰ ਤੇਰੇ ਮਾਮੇ ਦੇ ਘਰ ਜਾਕੇ ਹੀ ਰਹਿਣਾ ਪਵੇਗਾ।"

"ਉਥੇ ਨਹੀਂ ਜਾਣਾ ਮਾਂ। ਸਾਡੇ ਉਥੇ ਰਹਿਣ ਨਾਲ ਉਹਨਾਂ ਨੂੰ ਪਤਾ ਨਹੀਂ ਕੀ ਮਹਿਸੂਸ ਹੁੰਦਾ ਏ। ਕਿਉਂ ਦੂਜਿਆਂ ਤੇ ਭਾਰ ਬਣਕੇ ਰਹੀਏ। ਇੰਟਰ ਕਰਨ ਲਈ ਮੈਂ ਕਿਤੇ ਹੋਰ ਜਾਵਾਂਗਾ। ਮੰਗਲੌਰ ਨਹੀਂ ਜਾਣ ਲੱਗਾ। ਇਹ ਤਾਂ ਪੱਕੀ ਗੱਲ ਏ।"

"ਕਿੱਥੇ ਜਾਏਂਗਾ?"

"ਮੰਗਲੌਰ ਤਾਂ ਨਹੀਂ ਜਾਣਾ। ਹੋਰ ਕਿਸੇ ਥਾਂ ਬਾਰੇ ਅਜੇ ਸੋਚਿਆ ਨਹੀਂ। ਇੱਕ ਵਾਰੀ ਕਿਸੇ ਤਰ੍ਹਾਂ ਬੀ.ਏ. ਪਾਸ ਕਰ ਲਵਾਂ। ਦਸਵੀਂ ਪਾਸ ਨੂੰ ਤਾਂ ਪੰਦਰਾ ਰੁਪਏ ਦੀ ਨੌਕਰੀ ਵੀ ਨਹੀਂ ਲਭਦੀ।"

"ਪੁੱਤਰ ਜੇ ਤੂੰ ਕੱਲਾ ਰਹਿ ਸਕੇਂ ਤਾਂ ਅਸੀਂ ਇਥੇ ਕਿਸੇ ਤਰ੍ਹਾਂ ਆਪਣਾ ਗੁਜ਼ਾਰਾ ਚਲਾ ਲਵਾਂਗੇ। ਤੇਰੀ ਨਾਨੀ ਦੇ ਨਾਂ ਨਾਨਾ ਜੀ ਕੁੱਝ ਪੈਸੇ ਛੱਡ ਗਏ ਨੇਂ। ਅਸੀ ਰੁੱਖਾ ਸੁੱਖਾ ਖਾਕੇ ਰਹਿ ਸਕਦੀਆਂ। ਕਿਸੇ ਦੀਆਂ ਗਲਾਂ ਤਾਂ ਨਹੀਂ

ਸੁਨਣੀਆਂ ਪੈਣਗੀਆਂ। ਜੇ ਕੋਈ ਦੁਖ ਸੁਖ ਹੋਇਆ ਤਾਂ ਚਾਚਾ ਨੇੜੇ ਹੈ। ਮੈਨੂੰ ਤਾਂ ਤੇਰਾ ਹੀ ਫਿਕਰ ਏ। ਤੇਰੀ ਬੀ.ਏ. ਦੀ ਪੜ੍ਹਾਈ ਤੇ ਪਤਾ ਨਹੀਂ ਕਿੰਨਾ ਪੈਸਾ ਲੱਗੇ। ਉਹ ਪੈਸਾ ਕੌਣ ਦੇਵੇਗਾ? ਤੇਰੇ ਮਾਮੇ ਕੋਲੋਂ ਕਿੰਨੀ ਕੁ ਸਹਾਇਤਾ ਮਿਲ ਸਕਦੀ ਏ?"

"ਦੇਖੋ ਕੀ ਹੁੰਦੈ? ਕੁੱਝ ਤਾਂ ਹੋਵੇਗਾ ਹੀ।" ਅਨਡਿੱਠੇ ਭਵਿਖ ਵਿੱਚ ਵਿਸ਼ਵਾਸ ਰਖ ਜੁਆਨੀ ਦੇ ਉਤਸ਼ਾਹ ਅਤੇ ਆਸਾਂ ਭਰੇ ਪੁੱਤਰ ਨਾਲ ਗੱਲਾਂ ਕਰਦੀ ਮਾਂ ਘਰ ਆ ਗਈ। ਫ਼ਿਰ ਦੁਪਹਿਰੇ ਰੋਟੀ ਵੇਲੇ ਇਹ ਸਾਰੀਆਂ ਗੱਲਾਂ ਦੁਹਰਾਈਆਂ ਗਈਆਂ।

ਅਗਲੇ ਦਿਨ ਸਵੇਰੇ ਉਹ ਈਰੋਡੀ ਵਲ ਤੁਰ ਪਏ। ਦੋ ਚਾਰ ਦਿਨਾਂ ਲਈ ਆਇਆ ਖਾਣ ਪੀਣ ਦਾ ਸਮਾਨ ਸਾਰਾ ਮੁੱਕ ਗਿਆ ਸੀ। ਕੋਡੀ ਵਿੱਚ ਰਹਿਣ ਲਈ ਚਾਚੇ ਨੂੰ ਤਾਂ ਪੁਛਣਾ ਪੈਣਾ ਸੀ। ਰਾਹ ਵਿੱਚ ਨਾਗਵੇਣੀ ਬੱਚੀ ਨੂੰ ਕਹਿ ਗਈ "ਅਸੀਂ ਸ਼ਾਇਦ ਇਥੇ ਹੀ ਆਕੇ ਰਹਿ ਪਈਏ। ਆਏ ਤਾਂ ਇਕ ਗਾਂ ਦੀ ਵੱਛੀ ਦੇ ਦੇਵੇਂਗੀ?" "ਅੰਮਾਂ ਤੇਰੀ ਅਮਾਨਤ ਤੈਨੂੰ ਨਾ ਦਿਤੀ ਤਾਂ ਭਗਵਾਨ ਮੈਨੂੰ ਮਾਫ਼ ਕਰਨ ਲਗੇ?" ਬੱਚੀ ਕਹਿਣ ਲੱਗੀ।

ਈਰੋਡੀ ਪੁਜਕੇ ਅਗਲੇ ਦਿਨ ਨਾਗਵੇਣੀ ਦੀ ਮਾਂ ਨੇ ਦਿਉਰ ਨਾਲ ਗੱਲ ਕੀਤੀ। ਨਰਾਇਣ ਹੈਰਾਨ ਰਹਿ ਗਿਆ। "ਤੇਰੀ ਧੀ ਤਾਂ ਪਾਗਲ ਸੀ ਤੂੰ ਵੀ ਉਸਦੇ ਕਹਿਣੇ ਚ' ਆ ਗਈ।"

"ਇਹ ਗਲ ਨਹੀਂ—ਤੈਨੂੰ ਤਾਂ ਪਤੈ ਹੁਣ ਮੈਂ ਕਿੰਨੇ ਦਿਨ ਬੈਠੀ ਰਹਿਣੈ। ਕਿਸੇ ਤੇ ਭਾਰ ਬਣਕੇ ਮੇਰੇ ਤੋਂ ਨਹੀਂ ਰਿਹਾ ਜਾਂਦਾ।" ਹੋਰ ਕਈ ਗਲਾਂ ਹੋਈਆਂ। ਆਮ ਘਰਾਂ ਚ' ਹੁੰਦੀਆਂ ਉਚੀਆਂ ਨੀਵੀਆਂ ਗੱਲਾਂ ਨਾਗਵੇਣੀ ਤੇ ਉਸਦੀ ਮਾਂ ਦੇ ਮਨਾਂ ਨੂੰ ਚੁਭੀਆ ਹੋਣਗੀਆਂ, ਨਰਾਇਣ ਸਮਝ ਗਿਆ। "ਭਰਜਾਈ ਮੈਨੂੰ ਕੋਈ ਫ਼ਰਕ ਨਹੀਂ ਪੈਂਦਾ। ਭਰਾ ਤੇਰੇ ਲਈ ਸੌ ਰੁਪਏ ਦਾ ਇੰਤਜ਼ਾਮ ਕਰ ਗਿਐ। ਸੋ ਕਿਸੇ ਗਲ ਦਾ ਫ਼ਿਕਰ ਨਹੀਂ। ਸੌ ਰੁਪਏ ਨਾਲ ਕੋਡੀ ਵਿੱਚ ਗੁਜ਼ਾਰਾ ਕਰਨਾਂ ਮੁਸ਼ਕਿਲ ਨਹੀਂ। ਜੇ ਹੋਰ ਲੋੜ ਪਈ ਤਾਂ ਮੈਂ ਤਾਂ ਹਾਂ ਹੀ। ਰਾਮ ਦੇ ਭਵਿਖ ਬਾਰੇ ਸੋਚ ਲਉ। ਉਸਨੂੰ ਪਿਉ ਦਾ ਪਿਆਰ ਤਾਂ ਨਹੀਂ ਮਿਲਿਆ। ਹੁਣ ਮਾਂ ਤੋਂ ਵੀ ਦੂਰ ਰਹਿਣ ਲਈ ਉਹ ਮੰਨ ਜਾਏਗਾ।"

"ਰਾਮ ਦਾ ਫ਼ਿਕਰ ਨਾ ਕਰ ਚਾਚਾ। ਉਹ ਵੀ ਹੁਣ ਮੰਗਲੌਰ ਰਹਿਣ ਲਈ ਤਿਆਰ ਨਹੀਂ। ਛੇ ਸਾਲ ਤਾਂ ਭਰਾ ਨੇ ਸਾਨੂੰ ਸਾਂਭਿਆ। ਹੁਣ ਕਿੰਨਾ ਚਿਰ ਰਖੇਗਾ।" ਨਾਗਵੇਣੀ ਕਹਿਣ ਲੱਗੀ।"

ਉਹਨਾਂ ਅੱਠਾਂ ਦਿਨਾਂ ਵਿਚ ਆਈਤਾੜ ਦੇ ਘਰੋਂ ਬਾਰਾਂ ਸਾਲ ਪਹਿਲਾਂ ਗਏ ਭਾਂਡੇ ਤੇ ਹੋਰ ਸਮਾਨ ਕੋਡੀ ਤੋਂ ਵਾਪਸ ਆ ਗਿਆ। ਨਰਾਇਣ ਦੇ ਬੰਦਿਆਂ ਨੇ ਘਰ

ਦੀ ਸਫ਼ਾਈ ਕਰ ਦਿਤੀ ਤੇ ਛੋਟੀ ਮੋਟੀ ਮੁਰੰਮਤ ਜਿਹੜੀ ਹੋਣ ਵਾਲੀ ਸੀ ਉਹ ਵੀ ਕਰ ਦਿਤੀ। ਸਫ਼ਾਈ ਤੋਂ ਅਗਲੇ ਦਿਨ ਹੀ ਨਾਗਵੇਣੀ ਮਾਂ ਤੇ ਪੁੱਤਰ ਨਾਲ ਆਪਣੇ ਪੁਰਾਣੇ ਘਰ ਆ ਟਿਕੀ।

"ਅੰਮਾਂ ਇਥੇ ਹੁਣ ਤੂੰ ਫ਼ਿਰ ਵਾਇਲਨ ਵਜਾਉਣੀ ਸ਼ੁਰੂ ਕਰ ਦੇਹ। ਪਿੰਡ ਆਉਣ ਮਗਰੋਂ ਤਾਂ ਤੂੰ ਉਸਨੂੰ ਹੱਥ ਨਹੀਂ ਲਾਇਆ।" ਨਾਗਵੇਣੀ ਹੱਸ ਪਈ। "ਨਹੀਂ ਪੁੱਤਰ ਉਸ ਬਿਨਾਂ ਤਾਂ ਮੇਰਾ ਵਕਤ ਹੀ ਨਹੀਂ ਬੀਤਨਾਂ।" ਵਾਇਲਨ ਦਾ ਥੈਲਾ ਮੋਢੇ ਤੇ ਰਖਕੇ ਰਾਮ ਕੋਡੀ ਵਲ ਤੁਰ ਪਿਆ।

ਕੋਡੀ ਆਉਣ ਤੋਂ ਇੱਕ ਦੋ ਦਿਨ ਬਾਦ ਹੀ ਨਾਗਵੇਣੀ ਨੂੰ ਲਗਣ ਲੱਗਾ ਜਿਵੇਂ ਉਹ ਇਸ ਘਰ ਵਿਚੋਂ ਕਦੀ ਗਈ ਹੀ ਨਹੀਂ ਸੀ। ਉਸਨੂੰ ਐਨੀਂ ਅਪਣੱਤ ਮਹਿਸੂਸ ਹੋਣ ਲੱਗ ਪਈ। ਨਰਾਇਣ ਲੰਗੜਾਂਦਾ ਹੋਇਆ ਉਹਨਾਂ ਦਾ ਹਾਲ ਚਾਲ ਪੁੱਛਣ ਆਇਆ "ਕੁੱਝ ਚਾਹੀਦਾ ਹੋਵੇ।" ਨਾਗਵੇਣੀ ਕਹਿਣ ਲੱਗੀ "ਇਥੇ ਰਹਿਣਾ ਹੀ ਠੀਕ ਏ। ਬਸ ਖੇਤੀ ਬਾੜੀ ਦਾ ਝੰਜਟ ਨਹੀਂ ਹੋਣਾ ਸਾਡੇ ਕੋਲੋਂ।"

"ਕੀ ? ਮਾਂ ਤੂੰ ਖੇਤਾਂ ਵਿੱਚ ਕੰਮ ਕਰੇਂਗੀ ?" ਹੱਸਦੇ ਹੋਏ ਰਾਮ ਨੇ ਪੁਛਿਆ "ਤੈਨੂੰ ਕੀ ਪਤਾ, ਤੇਰੀ ਮਾਂ ਤੈਨੂੰ ਪਿਠ ਪਿੱਛੇ ਬੰਨਕੇ ਖੇਤਾਂ ਵਿੱਚ ਬਿਜਾਈ ਕਟਾਈ ਦਾ ਕੰਮ ਕਰਦੀ ਰਹੀ ਏ।" ਮਖੌਲ ਕਰਦਿਆਂ ਚਾਚੇ ਨੇ ਕਿਹਾ।

ਗਰਮੀਆਂ ਦੀਆਂ ਛੁਟੀਆਂ ਮੁੱਕਣ ਤੇ ਆ ਗਈਆਂ। ਰਾਮ ਦਾ ਮਨ ਬੜਾ ਭਟਕ ਰਿਹਾ ਸੀ। ਅਗੋਂ ਉਹ ਕੀ ਕਰੇ? ਉਸਦਾ ਮਨ ਸਮੁੰਦਰ ਦੇ ਕੰਢੇ ਉੱਗੇ ਤਾੜ ਦੇ ਰੁਖਾਂ ਦੇ ਹਵਾ ਵਿੱਚ ਡੋਲਦੇ ਪਤਿਆਂ ਵਾਂਗ ਡੋਲ ਰਿਹਾ ਸੀ। ਉਹ ਮਦਰਾਸ ਚਲਾ ਜਾਵੇ? ਉਥੇ ਜਾਕੇ ਕਿਵੇਂ ਆਪਣਾ ਖਰਚ ਤੋਰੇ? ਸਦਾਸ਼ਿਵ ਨੇ ਈਰੋਡੀ ਚਾਚੇ ਨੂੰ ਚਿਠੀ ਲਿਖੀ। ਪੁਛਿਆ ਮਾਂ ਤੇ ਭੈਣ ਕਦੋਂ ਵਾਪਸ ਆ ਰਹੀਆਂ ਸਨ? ਰਾਮ ਨੇ ਕਾਲਜ ਵਿੱਚ ਦਾਖਲਾ ਲੈਣਾ ਹੋਵੇਗਾ?"

ਨਰਾਇਣ ਨੇ ਗੋਲ ਮੋਲ ਜਿਹਾ ਜੁਆਬ ਦੇ ਦਿੱਤਾ। ਪਰ ਇਹ ਸਾਫ਼ ਲਿਖ ਦਿਤਾ ਕਿ ਉਹਨਾਂ ਦਾ ਮੰਗਲੌਰ ਆਉਣ ਦਾ ਅਜੇ ਕੋਈ ਵਿਚਾਰ ਨਹੀਂ।

ਸਦਾਸ਼ਿਵ ਨੇ ਚਿਠੀ ਪੜ੍ਹਕੇ ਬੜਾ ਮਹਿਸੂਸ ਕੀਤਾ ਕਿ ਉਸਦੀ ਮਾਂ ਵੀ ਉਸਦੇ ਘਰ ਰਹਿਕੇ ਖੁਸ਼ ਨਹੀਂ ਸੀ। ਉਸ ਆਪਣੀ ਪਤਨੀ ਨੂੰ ਦੋਸ਼ ਦਿੰਦਿਆਂ ਕਿਹੇ। "ਇਹ ਸਭ ਤੇਰੀ ਕੈਂਚੀ ਵਰਗੀ ਜ਼ਬਾਨ ਦਾ ਨਤੀਜਾ ਏ।" ਉਸ ਆਪਣੇ ਭਰਾ ਨਾਲ ਸਲਾਹ ਕਰਕੇ ਫ਼ਿਰ ਚਾਚੇ ਨੂੰ ਚਿਠੀ ਲਿਖੀ। "ਮੈਨੂੰ ਇਹ ਸੁਣਕੇ ਬੜਾ ਦੁਖ ਹੋਇਐ ਕਿ ਮਾਂ ਸਾਡੇ ਨਾਲ ਖੁਸ਼ ਨਹੀਂ। ਪਰ ਮੈਂ ਚਹੁੰਨਾਂ ਕਿ ਰਾਮ ਤਾਂ ਵਾਪਸ ਆ ਜਾਵੇ। ਉਸਨੂੰ ਆਪਣੀ ਪੜ੍ਹਾਈ ਨਹੀਂ ਬੰਦ ਕਰਨੀਂ ਚਾਹੀਦੀ। ਛੋਟੀ ਤੋਂ ਛੋਟੀ ਨੌਕਰੀ ਲਈ ਵੀ ਬੀ.ਏ. ਜ਼ਰੂਰੀ ਏ। ਮੈਂ ਤੇ ਮੇਰਾ ਭਰਾ ਅਸੀਂ ਉਸਦੀ ਪੜ੍ਹਾਈ ਲਈ ਖਰਚ ਦਿਆਂਗੇ। ਅਗੋਂ ਉਸਦੀ ਮਰਜ਼ੀ।"

ਜਦੋਂ ਰਾਮ ਨੇ ਚਿਠੀ ਸੁਣੀ ਤਾ ਕਹਿਣ ਲੱਗਾ। "ਮਾਂ ਉਹਨਾਂ ਕੋਲੋਂ ਪੈਸੇ ਲੈਣ ਤੇ ਮੇਰਾ ਮੰਨ ਨਹੀਂ ਮੰਨਦਾ।" ਨਾਨੀ ਕਹਿਣ ਲੱਗੀ "ਪੁੱਤਰ, ਪੜਾਈ ਲਈ ਕਿਸੇ ਨਾ ਕਿਸੇ ਕੋਲੋਂ ਤਾਂ ਪੈਸੇ ਲੈਣੇ ਹੀ ਪੈਣਗੇ। ਐਵੇਂ ਕਿਵੇਂ ਗਲ ਬਣੇਗੀ? ਦਸ ਰੁਪਏ ਵੀ ਮਿਲ ਜਾਣ ਤਾਂ ਕੁੱਝ ਨਾ ਕੁੱਝ ਤਾਂ ਬਣੇਗਾ ਹੀ।"

ਜੂਨ ਦਾ ਮਹੀਨਾਂ ਚੜ੍ਹਨ ਤੇ ਰਾਮ ਜਾਣ ਲਈ ਤਿਆਰ ਹੋ ਪਿਆ। "ਅੰਮਾ ਮੇਰਾ ਫ਼ਿਕਰ ਨਾ ਕਰੀ। ਮੈਂ ਕਿਤੇ ਨਾ ਕਿਤੇ ਕੋਈ ਪ੍ਰਬੰਧ ਕਰਕੇ ਆਪਣੀ ਪੜਾਈ ਪੂਰੀ ਕਰਾਂਗਾ। ਜਿੰਨਾਂ ਚਿਰ ਤਾਂਈ ਮੇਰਾ ਕੋਈ ਬੰਦੋਬਸਤ ਨਹੀਂ ਹੁੰਦਾ। ਮੈਂ ਉਦੋਂ ਤਾਂਈ ਚਿੱਠੀ ਨਹੀਂ ਪਾ ਸਕਦਾ। ਸੋ ਤੂੰ ਕੋਈ ਚਿੰਤਾ ਨਾ ਕਰੀ।" ਉਸ ਰਾਤੀਂ ਪੁੱਤਰ ਨੂੰ ਕੋਲ ਬਿਠਾਕੇ ਨਾਗਵੇਣੀ ਨੇ ਆਪਣੇ ਵਿਆਹ ਤੋਂ ਲੈਕੇ ਅਖੀਰ ਤਾਂਈ ਆਪਣੇ ਪਤੀ ਬਾਰੇ ਸਾਰੀਆਂ ਗੱਲਾਂ ਸੁਣਾਈਆਂ। ਆਪਣੀ ਦੁਖ ਭਰੀ ਕਹਾਣੀ ਸੁਣਾਦਿਆਂ ਉਸਦਾ ਰੋਣਾ ਨਹੀਂ ਸੀ ਠਲ੍ਹਿਆ ਜਾਂਦਾ। "ਪੁੱਤਰ ਉਹ ਤਾਂ ਮੈਨੂੰ ਛੱਡ ਗਿਆ ਮੇਰੀ ਉਸ ਪ੍ਰਵਾਹ ਨਾ ਕੀਤੀ। ਪਰ ਮੈਂ ਤੇਰੇ ਲਈ ਜੀਂਦੀ ਰਹੀ। ਜੇ ਤੂੰ ਮੈਨੂੰ ਛੱਡ ਗਿਆ"—ਪੁੱਤਰ ਤੋਂ ਵਿਛੜਨ ਲਗਿਆਂ ਕੁਰਲਾਂਦੀ ਹੋਈ ਨਾਗਵੇਣੀ ਬੋਲੀ।

ਕੋਡੀ ਵਿੱਚ ਮੁਹਾਣੇ ਕੋਲ ਹੋਈ ਘਟਨਾ ਸੁਣ ਰਾਮ ਦੇ ਰੌਂਗਟੇ ਖੜੇ ਹੋ ਗਏ। ਉਹਨਾਂ ਦੀ ਵਾਤ ਨਾ ਪੁੱਛਣ ਵਾਲੇ ਪਿਉ ਦੀਆਂ ਗੱਲਾਂ ਸੁਣਕੇ ਉਹ ਅੱਗ ਬਗੋਲਾ ਹੋ ਉਠਿਆ। ਮਾਂ ਦੇ ਦੁਖਾਂ ਦੀ ਕਹਾਣੀ ਸੁਣ ਉਸਦਾ ਮਨ ਭਰ ਆਇਆ।

"ਮਾਂ ਮੇਰੇ ਤੇ ਭਰੋਸਾ ਰਖ। ਮੈਂ ਉਸ ਵਾਂਗ ਨਹੀਂ ਕਰਨ ਲੱਗਾ।" ਮਾਂ ਦਾ ਹੱਥ ਫੜਕੇ ਉਸਤੇ ਆਪਣਾ ਹੱਥ ਰਖਦਿਆਂ ਉਸ ਕਿਹਾ। ਨਾਗਵੇਣੀ ਨੇ ਪੁੱਤਰ ਨੂੰ ਜੱਫੀ ਵਿੱਚ ਲੈ ਲਿਆ। ਅਗਲੇ ਦਿਨ ਸਵੇਰੇ ਰਾਮ ਨੇ ਨਾਨੀ ਦੇ ਪੈਰ ਛੂਹੇ, ਮਾਂ ਦਾ ਮੱਥਾ ਚੁੰਮਿਆ ਤੇ ਘਰੋਂ ਟੁਰ ਪਿਆ। ਚਾਰ ਦਿਨਾਂ ਦੀ ਵਾਕਫ਼ ਆਪਣੀ ਸੰਗੀ ਬੱਚੀ ਤੋਂ ਵਿਦਾ ਲਈ "ਬੱਚੀ ਮੈਂ ਚਲਿਆਂ।" ਨਦੀ ਪਾਰ ਕਰ ਗਿਆ। ਈਰੋਡੀ ਪੁਜੱਕੇ ਕਾਫ਼ੀ ਦੇਰ ਨਾਨੇ ਨਾਲ ਗਲ ਬਾਤ ਕੀਤੀ।

"ਮੇਰਾ ਇਕ ਜਮਾਤੀ ਮਦਰਾਸ ਗਿਐ। ਉਸ ਵੀ ਮੇਰੇ ਵਾਂਗ ਦਸਵੀਂ ਪਾਸ ਕੀਤੀ ਏ। ਉਸ ਉਥੇ ਆਉਣ ਲਈ ਕਿਹੈ। ਹੁਣ ਸਾਡੇ ਪਿੰਡ ਦੇ ਹੋਰ ਵੀ ਬਹੁਤ ਸਾਰੇ ਮੁੰਡੇ ਉਥੇ ਚਲੇ ਗਏ ਨੇਂ।" ਮੁੰਡੇ ਦਾ ਹੌਂਸਲਾ ਵੇਖਕੇ ਨਰਾਇਣ ਦਾ ਦਿਲ ਖੁਸ਼ ਹੋ ਗਿਆ।

"ਠੀਕ ਏ ਪੁੱਤਰ ਜਾਹ। ਆਪਣੀ ਮਾਂ ਤੇ ਨਾਨੀ ਨੂੰ ਨਾ ਭੁਲੀਂ।" ਉਸਦੇ ਸਿਰ ਤੇ ਹੱਥ ਫ਼ੇਰਿਆ ਤੇ ਰਾਹ ਦੇ ਖਰਚ ਲਈ ਤੀਹ ਰੁਪਏ ਦਿਤੇ। "ਜਾਕੇ ਚਿਠੀ ਲਿਖੀਂ।" ਆਪਣੀ ਪੜਾਈ ਕਿਸੇ ਤਰ੍ਹਾਂ ਪੂਰੀ ਕਰ ਲਈਂ। ਅੱਧ ਵਿਚਾਲੇ ਨਾ ਛੱਡੀਂ।"

ਅਗਲੇ ਦਿਨ ਸ਼ਾਮੀਂ ਉਹ ਮੰਗਲੌਰ ਪੁੱਜ ਗਿਆ। ਮਾਮੇ ਦੇ ਘਰ ਨਾ ਗਿਆ। ਕਿਸੇ ਨੂੰ ਵੀ ਨਾ ਮਿਲਿਆ ਸਿਰਫ਼ ਆਪਣੇ ਮਾਸਟਰਾਂ ਕੋਲੋਂ ਸਲਾਹ ਮਸ਼ਵਰਾ ਲੈਣ ਗਿਆ। ਸਕੂਲ ਜਾਕੇ ਆਪਣੇ ਸਰਟੀਫ਼ੀਕੇਟ ਲਏ ਚਿਠੀ ਲਈ ਤੇ ਅਗਲੇ ਦਿਨ ਮਦਰਾਸ ਦੀ ਗੱਡੀ ਵਿੱਚ ਚੜ ਗਿਆ।

ਕੱਲਾ ਰਾਮ, ਨਾ ਕਿਸੇ ਨਾਲ ਜਾਣ ਨਾ ਪਛਾਣ, ਰੇਲ ਦੇ ਡੱਬੇ ਵਿੱਚ ਧੌਣ ਬਾਹਰ ਕਢਕੇ ਬੈਠਾ, ਭੱਜੇ ਜਾਂਦੇ ਖੇਤ ਮੈਦਾਨ ਵੇਖ ਰਿਹਾ ਸੀ। ਰਾਤ ਪੈ ਗਈ। ਸੌਣ ਲਈ ਲੰਮਾ ਪੈ ਗਿਆ। ਪਰ ਉਸਦਾ ਮਨ ਸੁੰਨੇ ਅਕਾਸ਼ ਵਾਂਗ ਸੀ ਜਿਵੇਂ ਉਹ ਅਨਿਸਚਿਤ ਤੇ ਅਨਜਾਣ ਭਵਿਖ ਬਾਰੇ ਸੋਚਣ ਤੋਂ ਡਰਦਾ ਹੋਵੇ। ਅਗਲੇ ਦਿਨ ਸਵੇਰੇ ਮਦਰਾਸ ਸਟੇਸ਼ਨ ਆ ਗਿਆ। ਬਿਸਤਰਾ ਕੱਠਾ ਕਰਕੇ, ਕੱਛ ਵਿੱਚ ਮਾਰਕੇ ਉਹ ਥੱਲੇ ਉਤਰ ਆਇਆ। ਇੱਕ ਹੱਥ ਵਿੱਚ ਟਿਕਟ ਫੜੀ ਉਹ ਸੋਚ ਰਿਹਾ ਸੀ "ਕਿਥੇ ਜਾਵੇ, ਕਿਸ ਕੋਲ ਜਾਵੇ ?" ਇਹਨਾਂ ਸੋਚਾਂ ਵਿੱਚ ਡੁੱਬ ਗਿਆ। ਉਸਦਾ ਮਿੱਤਰ ਉਸਨੂੰ ਸਟੇਸ਼ਨ ਤੇ ਨਾ ਲੱਭਾ। ਸਾਹਮਣੇ ਭਰੀਆਂ ਹੋਈਆਂ ਬੱਸਾਂ ਤੇ ਮੋਟਰਾਂ ਨੂੰ ਵੇਖਦਾ ਰਾਮ ਕਿੰਨਾ ਚਿਰ ਉਥੇ ਖਲੌਤਾ ਰਿਹਾ।

## 24

ਰਾਮ ਕਿੰਨਾ ਚਿਰ ਰੇਲਵੇ ਸਟੇਸ਼ਨ ਦੇ ਫਾਟਕ ਵਿਚੋਂ ਦੀ ਦੇਖਦਾ ਖਲੋਤਾ ਰਿਹਾ। ਕੋਈ ਜਾਣ ਪਛਾਣ ਵਾਲਾ ਨਾ ਦਿਸਿਆ। ਕੋਈ ਮੰਗਲੌਰ ਦੇ ਪਾਸੇ ਦਾ ਵੀ ਨਾ ਦਿਸਿਆ। ਹਾਰਕੇ ਉਸ ਕਿਸੇ ਸਰਾਂ ਦਾ ਪਤਾ ਪੁਛਿਆ। ਸਟੇਸ਼ਨ ਦੇ ਨੇੜੇ ਹੀ ਇੱਕ ਸਰਾਂ ਦਾ ਕਿਸੇ ਨੇ ਪਤਾ ਦੱਸਿਆ। ਉਹ ਉਧਰ ਤੁਰ ਪਿਆ। ਉਥੇ ਯਾਤਰੀ, ਮੰਗਤੇ, ਬੇਰੁਜ਼ਗਾਰ ਹਰ ਤਰ੍ਹਾਂ ਦੇ ਲੋਕ ਭਰੇ ਹੋਏ ਸਨ। ਅੰਦਰ ਬਾਹਰ ਗੰਦ ਸੀ। ਉਸਦਾ ਮਨ ਬੜਾ ਖਰਾਬ ਹੋਇਆ। ਇਥੇ ਉਸਦਾ ਬਿਸਤਰਾ ਤੇ ਬੋਝੇ ਵਿਚਲੇ ਪੈਸੇ ਬਚੇ ਰਹਿਣਗੇ। ਕਿਸ ਤੇ ਭਰੋਸਾ ਕਰ ਸਕਦਾ ਸੀ। ਉਹ ਸੋਚੀਂ ਪੈ ਗਿਆ। ਅੰਦਰ ਬਾਹਰ ਜਾਂਦਾ ਬੋਝੇ ਤੇ ਹੱਥ ਰਖਦਾ।

ਸ਼ਾਮ ਪੈ ਗਈ। ਇੱਕ ਦੋ ਸੜਕਾਂ ਬਾਰੇ ਪੁੱਛ ਉਹ ਉਧਰ ਤੁਰ ਪਿਆ। ਰਾਹ ਵਿੱਚ ਸਮੁੰਦਰ ਦਿਸਿਆ। ਬੜਾ ਵੱਡਾ ਦੂਰ ਤਾਂਈ ਪਸਰਿਆ ਸਮੁੰਦਰ। ਉਸਦੇ ਅੱਗੇ ਰੇਤ ਵਿਛੀ ਹੋਈ ਸੀ। ਉਥੇ ਜਾਕੇ ਖਲੋਤਾ ਤਾਂ ਉਸਨੂੰ ਲੱਗਾ ਉਹ ਆਪਣੇ ਪਿੰਡ ਪਹੁੰਚ ਗਿਆ ਸੀ। ਪਰ ਇਥੇ ਇਹ ਭੀੜ ਭੜੱਕਾ, ਮੰਗਤਿਆਂ ਦੀ ਮੁਸੀਬਤ, ਕਾਰਾਂ ਦੀ ਭੱਜ ਦੌੜ—ਇਹਨਾਂ ਰੌਲਿਆਂ ਵਿੱਚ ਮਨ ਨੂੰ ਕਿਵੇਂ ਸ਼ਾਂਤੀ ਮਿਲ ਸਕਦੀ ਸੀ। ਸਾਹਮਣੇ ਹੀ ਪ੍ਰੈਜ਼ੀਡੈਂਸੀ ਕਾਲਜ ਸੀ। ਉਹ ਰੇਤ ਤੇ ਬਹਿ ਗਿਆ। ਕਾਲਜ ਦੇ ਸੁਫਨੇ ਵੇਖਣ ਲੱਗਾ ਜੇ ਚੰਗੀ ਕਿਸਮਤ ਹੋਈ ਤਾਂ ਉਹ ਉਥੇ ਪੜ੍ਹੇਗਾ। ਇਹਨਾਂ ਸੁਫਨਿਆਂ ਨੇ ਉਸਨੂੰ ਆਸੇ ਪਾਸੇ ਦੇ ਰੌਲੇ ਰੱਪੇ ਤੋਂ ਬੱਚਾ ਦਿਤਾ।

ਉਸ ਵੇਲੇ ਕਿਸੇ ਨੇ ਬੜੇ ਜ਼ੋਰ ਦੀ ਉਸਦੇ ਮੋਢੇ ਤੇ ਹੱਥ ਮਾਰਿਆ ਤੇ ਕਿਹਾ

"ਰਾਮ।" ਜ਼ਿਵੇਂ ਕੋਈ ਸ਼ੇਰ ਉਸਤੇ ਆਣ ਝਪਟਿਆ ਹੋਵੇ। ਉਹ ਡਰ ਨਾਲ ਕੰਬ ਗਿਆ। "ਇਹ ਕੀ? ਕੌਣ?" ਉਸਦੇ ਮੂੰਹੋਂ ਨਿਕਲਿਆ। ਪਿੱਛੇ ਮੁੜਕੇ ਵੇਖਿਆ ਉਸਦਾ ਮਾਸੜ ਮਾਧਵ ਆਪਣੇ ਦੋ ਬੱਚਿਆਂ ਨੂੰ ਨਾਲ ਲੈਕੇ ਸਮੁੰਦਰ ਦੇ ਕੰਢੇ ਘੁੰਮਣ ਲਈ ਨਿਕਲਿਆ ਸੀ। ਰਾਮ ਨੂੰ ਇਹ ਖਿਆਲ ਹੀ ਨਹੀਂ ਸੀ ਕਿ ਉਸਦੀ ਮਾਸੀ ਕ੍ਰਿਸ਼ਨਾਵੇਣੀ ਇਥੇ ਰਹਿੰਦੀ ਸੀ। ਉਹ ਰਿਸ਼ਤੇਦਾਰਾਂ ਤੇ ਬੋਝ ਨਹੀਂ ਸੀ ਬਨਣਾ ਚਹੁੰਦਾ। ਪਰ ਇਸ ਘੜੀ ਮਾਧਵ ਦਾ ਮੂੰਹ ਵੇਖ ਉਸਦੀ ਖੁਸ਼ੀ ਦਾ ਠਿਕਾਣਾ ਨਾ ਰਿਹਾ। ਆਪਣੇ ਆਉਣ ਬਾਰੇ ਉਸ ਦਸਿਆ। ਨਾਲ ਇਹ ਵੀ ਦਸਿਆ ਕਿ ਉਹ ਠਹਿਰਨ ਲਈ ਕੋਈ ਜਗ੍ਹਾ ਲੱਭ ਰਿਹਾ ਸੀ। ਅਜੇ ਮਿਲੀ ਨਹੀਂ ਸੀ। ਮਾਧਵ ਹੱਸ ਪਿਆ। "ਕਿਉਂ ਤੇਰੀ ਮਾਸੀ ਦਾ ਘਰ ਤੇਰੇ ਠਹਿਰਨ ਲਈ ਠੀਕ ਜਗ੍ਹਾ ਨਹੀਂ ਹੈਗੀ। ਜੇ ਇੱਕ ਕਾਰਡ ਹੀ ਪਾ ਦਿੰਦਾ ਤਾਂ ਅਸੀ ਸਟੇਸ਼ਨ ਤੇ ਤੈਨੂੰ ਲੈਣ ਆ ਜਾਂਦੇ। ਸਦਾਸ਼ਿਵ ਨੇ ਵੀ ਤੇਰੇ ਆਉਣ ਬਾਰੇ ਕੋਈ ਚਿੱਠੀ ਨਹੀਂ ਪਾਈ।"

ਉਸਨੂੰ ਲੈਕੇ ਉਹ ਮਾਇਲਪੁਰ ਗਿਆ। ਉਥੇ ਆਪਣੇ ਬਚਿਆਂ ਨੂੰ ਛੱਡ ਕਹਿਣ ਲੱਗਾ "ਚੱਲ ਤੇਰਾ ਸਮਾਨ ਲੈ ਆਈਏ।" ਉਥੇ ਪਹੁੰਚੇ ਤਾਂ ਸਮਾਨ ਦਾ ਨਾਂ ਨਿਸ਼ਾਨ ਵੀ ਨਹੀਂ ਸੀ। ਉਸਦੇ ਕਮਰੇ ਦਾ ਜੰਦਰਾ ਖੁਲ੍ਹਾ ਪਿਆ ਸੀ। ਰਾਮ ਦਾ ਚਿਹਰਾ ਫੱਕ ਹੋ ਗਿਆ।

"ਪੈਸੇ ਤਾਂ ਉਹਦੇ ਵਿੱਚ ਨਹੀਂ ਸੀ" ਮਾਧਵ ਨੇ ਪੁਛਿਆ "ਪੈਸੇ ਤਾਂ ਬੋਝੇ ਵਿੱਚ ਸਨ। ਉਥੇ ਬਿਸਤਰਾ ਤੇ ਕਪੜੇ ਸਨ। ਹੁਣ ਹੋਰ ਤਾਂ ਮੇਰੇ ਕੋਲ ਕਪੜਾ ਹੀ ਕੋਈ ਨਹੀਂ। ਕੀ ਕਰਾਂਗਾ?"

ਪਰਾਏ ਸ਼ਹਿਰ ਵਿੱਚ ਲੱਗੀ ਪਹਿਲੀ ਚੋਟ—ਮਾਧਵ ਨੇ ਉਸਦੀ ਪਿੱਠ ਥਾਪੜਦਿਆਂ ਕਿਹਾ "ਵੇਖ ਸਾਨੂੰ ਨਾ ਖਬਰ ਕਰਨ ਦਾ ਇਹ ਜੁਰਮਾਨਾ ਭਰਨਾਂ ਪਿਐ।" ਉਸਦੀ ਘਬਰਾਹਟ ਦੂਰ ਕਰਨ ਲਈ ਮਾਧਵ ਨੇ ਕਿਹਾ।

"ਸੱਚ" ਰਾਮ ਬੋਲਿਆ।

ਰਾਹ ਵਿਚ ਮਾਧਵ ਨੇ ਦਸਿਆ ਕਿ ਉਹ ਪਿਛਲੇ ਮਹੀਨੇ ਹੀ ਆਂਧਰਾ ਪ੍ਰਦੇਸ਼ ਤੋਂ ਬਦਲਕੇ ਆਇਆ ਸੀ। ਉਸ ਨਾਲੋਂ ਇਹ ਥਾਂ ਚੰਗੀ ਸੀ। ਇਥੇ ਸਾਡੇ ਪਾਸੇ ਦੇ ਬੜੇ ਲੋਕ ਨੇਂ।"

ਕ੍ਰਿਸਨਾਵੇਣੀ ਨੇ ਰਾਮ ਦੀ ਖੂਬ ਆਉ ਭਗਤ ਕੀਤੀ। ਰੋਟੀ ਮਗਰੋਂ ਉਸ ਪੁਛਿਆ, "ਮਾਂ ਤੇ ਭੈਣ ਮੰਗਲੌਰ ਵਿੱਚ ਹੀ ਨੇਂ।" ਰਾਮ ਨੂੰ ਉਸਦੀ ਗਲ ਤੋਂ ਅੰਦਾਜ਼ਾ ਹੋ ਗਿਆ ਕਿ ਉਸਨੂੰ ਕੁੱਝ ਵੀ ਨਹੀਂ ਸੀ ਪਤਾ।

"ਜਿੰਨਾ ਚਿਰ ਅੱਪਾ ਜੀਉਂਦਾ ਸੀ, ਉਨ੍ਹਾਂ ਚਿਰ ਤਾਂਈ ਤਾਂ ਸਭ ਠੀਕ ਸੀ। ਹੁਣ ਉਥੇ ਕੀ ਰਹਿ ਗਿਐ। ਨਾਗਵੇਣੀ ਤਾਂ ਦੁਖ ਸਹਿ ਸਹਿ ਕਰੜੀ ਹੋ ਗਈ ਏ।

ਪਰ ਮਾਂ ਲਈ ਇਸ ਉਮਰ ਵਿੱਚ ਨਵੀਂ ਥਾਂ ਤੇ ਰਹਿਣਾਂ ਮੁਸ਼ਕਿਲ ਹੋਵੇਗਾ।" ਕ੍ਰਿਸਨਾਵੇਣੀ ਨੇ ਰਾਮ ਕੋਲੋਂ ਸਾਰੀ ਖਬਰ ਮਿਲਣ ਤੇ ਕਿਹਾ। ਅਗਲੇ ਦਿਨ ਰਾਮ ਨੂੰ ਕਪੜੇ ਖਰੀਦ ਕੇ ਦਿੱਤੇ ਗਏ। "ਅਗੋਂ ਕੀ ਕਰਨੈਂ ?" ਉਸਤੇ ਵਿਚਾਰ ਕੀਤੀ ਗਈ। ਮਾਧਵ ਦੀ ਤਨਖਾਹ ਸਿਰਫ਼ 150 ਰੁਪਏ ਸੀ। ਚਾਰ ਬੱਚਿਆਂ ਦਾ ਖਰਚਾ ਸੀ। ਇਹ ਤਾਂ ਸਾਫ਼ ਦਿਸਦਾ ਸੀ ਕਿ ਉਹ ਕਿੰਨੀ ਕੁ ਮਦਦ ਕਰ ਸਕਦਾ ਸੀ। ਪਰ ਰੋਟੀ ਦਾ ਕੋਈ ਫ਼ਿਕਰ ਨਹੀਂ ਸੀ। ਕਾਲਜ ਵਿੱਚ ਦਾਖਲਾ ਮਿਲ ਜਾਵੇ ਤਾਂ ਫ਼ਿਰ ਬੀ.ਏ. ਕਰਨ ਦੀ ਕੋਈ ਸਮਸਿਆ ਨਾ ਰਹੇਗੀ। ਰਾਮ ਕੁੱਝ ਨਾ ਬੋਲਿਆ।

ਮਾਧਵ ਦੇ ਦਫ਼ਤਰ ਜਾਣ ਮਗਰੋਂ ਉਸ ਆਪਣੇ ਵਾਕਿਫ਼ ਮਿੱਤਰ ਕੋਲ ਜਾਣ ਦੀ ਸੋਚੀ। ਕੁੱਝ ਪੈਸਾ ਕਮਾਉਣ ਦਾ ਰਾਹ ਲਭਣਾ ਸੀ। ਇਸ ਲਈ ਇਧੱਰ ਉਧਰ ਫ਼ਿਰਨਾਂ ਸ਼ੁਰੂ ਕਰ ਦਿੱਤਾ। ਕਾਲਜ ਵਿੱਚ ਦਾਖਲਾ ਲੈਣ ਲਈ ਉਸਨੂੰ ਕੋਈ ਮੁਸ਼ਕਲ ਨਾ ਹੋਵੇ ਅਗੋਂ ਖਰਚ ਵਾਸਤੇ, ਕਿਤਾਬਾਂ, ਫ਼ੀਸ ਹੋਰ ਸਮਾਨ ਲਈ ਪੈਸਾ ਘਰੋਂ ਨਹੀਂ ਸੀ ਮੰਗਵਾਣਾ ਚਹੁੰਦਾ। ਮਾਇਲਾਪੁਰ ਵਿੱਚ ਰਹਿਕੇ ਕੁੱਝ ਮੰਗਲੌਰੀਆਂ ਦੇ ਘਰ ਜਾਕੇ ਉਸ ਟਿਊਸ਼ਨਾਂ ਲੱਭ ਲਈਆਂ। ਇਕ ਦੋ ਘਰਾਂ ਵਿੱਚ ਛੋਟੇ ਬੱਚਿਆਂ ਨੂੰ ਪੜ੍ਹਾਉਣ ਦਾ ਕੰਮ ਮਿਲ ਗਿਆ। ਵੀਹ ਕੁ ਰੁਪਏ ਉਸਨੂੰ ਇਸ ਤਰ੍ਹਾਂ ਮਿਲ ਜਾਣ ਦੀ ਆਸ ਹੋਈ। ਮਾਧਵ ਨੂੰ ਦਸਿਆ ਤਾਂ ਉਹ ਖੁਸ਼ ਹੋ ਗਿਆ। ਪਰ ਨਾਲ ਹੀ ਕਹਿਣ ਲੱਗਾ "ਰਾਮ ਲੋਕਾਂ ਨੂੰ ਪੜਾਉਂਦਿਆਂ ਤੇਰੀ ਆਪਣੀ ਪੜਾਈ ਵਿੱਚੇ ਨਾ ਰਹਿ ਜਾਵੇ।" ਰਾਮ ਹੱਸ ਪਿਆ।

ਰਾਮ ਨੇ ਦੋ ਮਹੀਨੇਂ ਘਰ. ਚਿੱਠੀ ਨਾ ਪਾਈ। ਮਾਧਵ ਦੀ ਚਿੱਠੀ ਤੋਂ ਸਦਾਸ਼ਿਵ ਨੂੰ ਪਤਾ ਲੱਗਾ ਕਿ ਰਾਮ ਮਦਰਾਸ ਵਿੱਚ ਸੀ ਤਾਂ ਉਸਨੂੰ ਬੜਾ ਦੁਖ ਹੋਇਆ। ਉਸ ਰਾਮ ਨੂੰ ਚਿੱਠੀ ਪਾਈ। ਪਰ ਰਾਮ ਨੇ ਜੁਆਬ ਨਾ ਦਿਤਾ। ਮਾਮੇ ਦੇ ਭੇਜੇ ਹੋਏ ਵੀਹ ਰੁਪਏ ਵੀ ਉਸ ਮਾਧਵ ਨੂੰ ਵਾਪਸ ਭੇਜਣ ਲਈ ਦੇ ਦਿੱਤੇ ਤੇ ਕਹਿਣ ਲੱਗਾ ਲਿਖ ਦਿਉ ਕਿ "ਮੈਂ ਆਪਣੇ ਕਿਸੇ ਰਿਸ਼ਤੇਦਾਰ ਕੋਲੋਂ ਮਦਦ ਨਹੀਂ ਲੈਣੀ ਚਹੁੰਦਾ।

ਜਦੋਂ ਕ੍ਰਿਸ਼ਨੀ ਨੇ ਰਾਮ ਕੋਲੋਂ ਸੁਣੀ ਸਾਰੀ ਗਲ ਆਪਣੇ ਪਤੀ ਨੂੰ ਸੁਣਾਈ ਤਾਂ ਉਸਨੂੰ ਬਹੁਤੀ ਹੈਰਾਨੀ ਨਾ ਹੋਈ। ਪਰ ਉਸ ਇੱਕ ਗਲ ਕਹੀ "ਰਾਮ ਜੇ ਕੋਈ ਲੋੜ ਪਵੇ ਤਾਂ ਆਪਣੀ ਮਾਮੀ ਨੂੰ ਜ਼ਰੂਰ ਦਸ ਦੇਈਂ" ਇਕ ਦਿਨ ਮਾਧਵ ਨੇ ਰਾਮ ਨੂੰ ਪੁਛਿਆ "ਘਰ ਚਿੱਠੀ ਲਿਖੀ ਏ।" "ਨਹੀਂ" ਅਗੋਂ ਰਾਮ ਨੇ ਕਿਹਾ ਤਾਂ ਮਾਧਵ ਆਪਣੀ ਪਤਨੀਂ ਨੂੰ ਕਹਿਣ ਲੱਗਾ "ਇਹ ਘਰ ਦਿਆਂ ਨਾਲ ਲੜਕੇ ਆਇਆ ਲਗਦੈ। ਇਸਦੀ ਮਾਂ ਕਿੰਨੀ ਫ਼ਿਕਰ ਕਰਦੀ ਹੋਵੇਗੀ। ਤੂੰ ਹੀ ਭੈਣ ਨੂੰ ਚਿਠੀ ਲਿਖ ਦੇਹ।"

ਕ੍ਰਿਸ਼ਨਾਵੇਣੀ ਨੇ ਰਾਮ ਬਾਰੇ ਆਪਣੀ ਭੈਣ ਨੂੰ ਲਿਖਿਆ। ਉਥੋਂ ਜੁਆਬ ਆਇਆ "ਰਾਮ ਨੇ ਸਾਨੂੰ ਚਿੱਠੀ ਕਿਉਂ ਨਹੀਂ ਪਾਈ।" ਉਹ ਚਿੱਠੀ ਉਸ ਰਾਮ ਦੇ ਹੱਥ ਤੇ ਧਰੀ। ਰਾਮ ਹੱਸ ਪਿਆ। "ਕਿਉਂ ਇਸ ਤਰ੍ਹਾਂ ਕੀਤਾ।" ਮਾਸੀ ਦੇ ਘੜੀ ਮੁੜੀ ਪੁਛੱਣ ਤੇ ਕਹਿਣ ਲੱਗਾ "ਤੁਸੀ ਸੋਚਦੇ ਉ, ਮੈਂ ਗੁੱਸੇ ਆਂ। ਐਸੀ ਕੋਈ ਗੱਲ ਨਹੀਂ। ਜਿੰਨਾ ਚਿਰ ਮੈਂ ਆਪਣੀ ਰੋਟੀ ਲਈ ਪੈਸੇ ਕਮਾਉਣ ਜੋਗਾ ਨਹੀਂ ਹੋ ਜਾਂਦਾ। ਉਨਾਂ ਚਿਰ ਚਿਠੀ ਨਹੀਂ ਲਿਖਣ ਲੱਗਾ। ਹੁਣ ਮੈਂ ਮਾਂ ਨੂੰ ਕੀ ਲਿਖਾਂ ਕਿ ਮੈਂ ਲੋਕਾਂ ਦੇ ਘਰ ਬੈਠਾ ਖਾਨਾਂ। ਇਸੇ ਲਈ ਤਾਂ ਮੇਰੀ ਮਾਂ ਮੰਗਲੌਰ ਛੱਡਕੇ ਆਈ ਸੀ।" ਸੁਣਕੇ ਕ੍ਰਿਸ਼ਨੀ ਨੂੰ ਬੜਾ ਦੁਖ ਹੋਇਆ।

"ਰਾਮ ਤੂੰ ਮੈਨੂੰ ਵੀ ਲਲਿਤਾ ਹੀ ਸਮਝਿਐ?" ਰਾਮ ਨੂੰ ਇਹ ਗਲ ਸੁਣਕੇ ਬੜਾ ਦੁਖ ਹੋਇਆ। "ਨਹੀਂ ਮੈਂ ਇਸ ਤਰ੍ਹਾਂ ਨਹੀਂ ਸਮਝਦਾ। ਮੈਨੂੰ ਇਥੇ ਕੋਈ ਤਕਲੀਫ਼ ਨਹੀਂ। ਪਰ ਮੰਗਲੌਰ ਜੋ ਕੁੱਝ ਹੋਇਆ ਉਸ ਕਰਕੇ ਮੇਰੇ ਮੂੰਹੋਂ ਗਲ ਨਿਕਲ ਗਈ। ਪਰ ਬੰਦੇ ਨੂੰ ਕਿਸੇ ਦਾ ਮੁਥਾਜ ਨਹੀਂ ਹੋਣਾ ਚਾਹੀਦਾ।"

ਕ੍ਰਿਸਨਾਵੇਣੀ ਨੂੰ ਥੋਹੜਾ ਹੋਂਸਲਾ ਹੋਇਆ। ਉਸਦੀਆਂ ਗਲਾਂ ਸੁਣ ਮਾਧਵ ਬੜਾ ਹੈਰਾਨ ਸੀ।

ਇਕ ਦਿਨ ਰਾਮ ਕ੍ਰਿਸਨਾਵੇਣੀ ਕੋਲ ਆਇਆ ਤੇ ਕਹਿਣ ਲੱਗਾ। "ਮਾਸੀ ਇਕ ਗਲ ਕਹਿਣੀ ਏ ਦਸ ਗੁੱਸਾ ਤੇ ਨਹੀਂ ਕਰੇਂਗੀ?"

"ਕੀ ਗਲ?"

"ਮੈਨੂੰ ਮਾਂ ਨੂੰ ਚਿੱਠੀ ਲਿਖਣੀ ਚਾਹੀਦੀ ਏ ਨਾਂ?"

"ਇਹ ਵੀ ਪੁੱਛਣ ਵਾਲੀ ਗਲ ਏ? ਤੈਨੂੰ ਕਦੋਂ ਦੀ ਲਿਖ ਦੇਣੀ ਚਾਹੀਦੀ ਸੀ। ਚਾਰ ਮਹੀਨੇ ਹੋ ਗਏ ਨੇ, ਤੈਨੂੰ ਇਥੇ ਆਇਆਂ।"

"ਲਿਖਾਂਗਾ, ਗਲ ਇਹ ਹੈ ਕਿ ਕਲ ਤੋਂ ਮੈਂ ਇਥੇ ਰੋਟੀ ਨਹੀਂ ਖਾਵਾਂਗਾ। ਹੋਟਲ ਵਿੱਚ ਖਾਵਾਂਗਾ। ਮੈਨੂੰ ਇੱਕ ਟਿਊਸ਼ਨ ਤੋਂ ਹੁਣ ਵੀਹ ਰੁਪਏ ਮਿਲਣਗੇ। ਬਾਕੀ ਦੀਆਂ ਦੋ ਤੋਂ ਵੀਹ ਰੁਪਏ ਮਿਲਣਗੇ। ਉਹਨਾਂ ਨਾਲ ਮੇਰਾ ਰੋਟੀ ਦਾ ਖਰਚ ਨਿਕਲ ਆਵੇਗਾ।"

"ਠੀਕ ਏ।" ਪਰ ਕ੍ਰਿਸ਼ਨਾਵੇਣੀ ਨੂੰ ਭੈੜਾ ਲਗਿਆ। "ਬੇਟਾ ਜੇ ਤੇਰਾ ਇਹ ਪੱਕਾ ਫ਼ੈਸਲਾ ਏ ਤਾਂ ਮੇਰੀ ਇੱਕ ਗਲ ਸੁਣ ਕਿ ਦਿਨ ਵਿੱਚ ਇੱਕ ਵਾਰੀ ਆ ਜਾਇਆ ਕਰੀਂ। ਤੂੰ ਨਾ ਆਇਆ ਤਾ ਅਨੰਦ ਨੇ ਮੈਨੂੰ ਬੜਾ ਤੰਗ ਕਰਨੈ।"

ਰਾਮ ਹੱਸ ਪਿਆ। ਚੰਗਾ ਮੈਂ ਠਹਿਰਾਂਗਾ ਇਥੇ ਪਰ ਰੋਟੀ ਉਥੇ ਖਾਇਆ ਕਰਾਂਗਾ। "ਇਸ ਨਾਲ ਮੈਨੂੰ ਤਸੱਲੀ ਹੋਵੇਗੀ ਕਿ ਮੈਂ ਆਪਣੀ ਰੋਟੀ ਖਾ ਰਿਹਾਂ। ਮਾਸੀ ਜਿੰਨ੍ਹਾਂ ਪਿਆਰ ਤੂੰ ਮੈਨੂੰ ਦਿੱਤਾ ਏ ਉਨ੍ਹਾਂ ਹੋਰ ਕਿਸੇ ਨੇਂ ਨਹੀਂ ਦਿੱਤਾ।" ਪਰ

ਇਸਦੇ ਬਾਰੇ ਮੈਂ ਆਪਣੇ ਆਪ ਨਾਲ ਫ਼ੈਸਲਾ ਕਰ ਲਿਆ ਸੀ।" ਅਨੰਦ ਉਸਦਾ ਚਾਰ ਸਾਲਾਂ ਦਾ ਮੁੰਡਾ ਉਨ੍ਹਾਂ ਦੀਆਂ ਗਲਾਂ ਸੁਣਕੇ ਉਥੇ ਭੱਜ ਆਇਆ। "ਤੂੰ ਸਾਡੇ ਘਰ ਰੋਟੀ ਨਹੀਂ ਖਾਵੇਂਗਾ, ਮੈਂ ਵੀ ਨਹੀਂ ਖਾਵਾਂਗਾ।" "ਨਹੀਂ ਇਸ ਤਰ੍ਹਾਂ ਨਾ ਕਰੀਂ ਅਨੰਦ" ਰਾਮ ਬੋਲਿਆ।

ਅਗਲੇ ਦਿਨ ਰਾਮ ਰੋਟੀ ਵੇਲੇ ਨਾ ਆਇਆ। ਮਾਧਵ ਨੂੰ ਹੈਰਾਨੀ ਹੋਈ। ਉਸ ਪੁਛਿਆ "ਕਿਉਂ" "ਕੀ ਕਰੀਏ? ਉਸਦੀ ਜ਼ਿੱਦ ਏ।"

ਉਸ ਦਿਨ ਰਾਤੀਂ ਜਦੋਂ ਰਾਮ ਘਰ ਆਇਆ ਅਨੰਦ ਨੇ ਜਿਉਂ ਰੋਣਾ ਸ਼ੁਰੂ ਕੀਤਾ ਕਿ ਚੁੱਪ ਹੀ ਨਾ ਕਰੇ। "ਰਾਮ ਭਰਾ ਤੂੰ ਇਥੇ ਰੋਟੀ ਨਹੀਂ ਖਾਵੇਂਗਾ ਤਾਂ ਮੈਂ ਵੀ ਨਹੀਂ ਖਾਵਾਂਗਾ।" ਹੱਠ ਕਰਕੇ ਬਹਿ ਗਿਆ।

ਰਾਮ ਨੇ ਉਸ ਦਿਨ ਮਾਂ ਨੂੰ ਨਾਨੇ ਨੂੰ ਆਪਣੇ ਨਵੇਂ ਟਿਕਾਣੇ ਬਾਰੇ ਚਿੱਠੀ ਲਿਖੀ। ਸਾਰਾ ਹਾਲ ਲਿਖਿਆ। "ਮੇਰੇ ਬਾਰੇ ਫ਼ਿਕਰ ਨਾ ਕਰਨਾਂ। ਮੈਂ ਕ੍ਰਿਸਮਿਸ ਵਿੱਚ ਘਰ ਨਹੀਂ ਆ ਸਕਦਾ। ਪੈਸੇ ਬੱਚ ਗਏ ਤਾਂ ਮਈ ਦੀਆਂ ਛੁਟੀਆਂ ਵਿੱਚ ਆਵਾਂਗਾ।" ਸ਼ਾਮੀਂ ਸਟੇਸਨ ਤੇ ਜਾਕੇ ਚਿਠੀ ਪਾਕੇ ਆਇਆ। ਪਰ ਅੱਜ ਘਰ ਵਿੱਚ ਜੋ ਰੌਲਾ ਪਿਆ ਸੀ, ਉਹ ਸੁਣਕੇ ਹੈਰਾਨ ਰਹਿ ਗਿਆ। ਰਾਮ ਅਨੰਦ ਨੂੰ ਚੁਪ ਕਰਾਂਦਾ ਰਿਹਾ। ਮਾਧਵ ਨੂੰ ਅਨੰਦ ਦੇ ਰੋਣ ਦਾ ਕਾਰਨ ਪਤਾ ਲੱਗਾ ਤਾਂ ਉਹ ਵੀ ਉਸਦੇ ਨਾਲ ਰਲਕੇ ਸ਼ਿਕਾਇਤ ਕਰਨ ਲੱਗਾ। ਅਖੀਰ ਇਸਦਾ ਹੱਲ ਕਢੱਣ ਲਈ ਉਸ ਰਾਮ ਨੂੰ ਕਿਹਾ "ਰਾਮ ਮੈਨੂੰ ਇਹ ਕਹਿਣ ਵਿੱਚ ਕੋਈ ਸ਼ਰਮ ਨਹੀਂ ਮਹਿਸੂਸ ਹੁੰਦੀ, ਤੂੰ ਆਪਣੀ ਸ਼ਾਨ ਕਾਇਮ ਰਖਣ ਲਈ ਹੋਟਲ ਵਿੱਚ ਰੋਟੀ ਖਾਣੀ ਚਹੁੰਦਾ ਏ ਨਾ—ਆਪਣੀ ਮਿਹਨਤ ਦੇ ਪੈਸਿਆਂ ਨਾਲ ਖਾਣੀ ਚਹੁੰਨਾਂ ਏ ਨਾ।" "ਇਸ ਤਰ੍ਹਾਂ ਕਿਉਂ ਕਹਿੰਦੇ ਉ? ਮੈਂ ਆਪਣੀ ਸ਼ਾਨ ਉੱਚੀ ਰਖਣ ਲਈ ਹੋਟਲ ਵਿੱਚ ਖਾਣਾਂ ਚਹੁੰਨਾਂ?

"ਖੈਰ—ਇਹ ਦਸ ਰੋਟੀ ਖਾਣ ਲਈ ਹੋਟਲ ਵਾਲਿਆਂ ਨੂੰ ਕਿੰਨਾ ਦੰਡ ਭਰਨਾਂ ਏ।"

"ਦੰਡ ਨਹੀਂ—ਮੈਂ ਰੋਟੀ ਖਾਣ ਦੇ ਉਹਨਾਂ ਨੂੰ ਬਾਰ੍ਹਾਂ ਰੁਪਏ ਦੇਨਾਂ।"

"ਠੀਕ ਏ ਉਹ ਬਾਰਾਂ ਰੁਪਏ ਮੈਨੂੰ ਦਿਆ ਕਰ ਤੇ ਰੋਟੀ ਇਥੇ ਖਾਇਆ ਕਰ।" ਸਮਸਿਆ ਦਾ ਹੱਲ ਹੋ ਗਿਆ।" ਮਾਧਵ ਨੂੰ ਇਹ ਗਲ ਕਹਿਣ ਲਗਿਆਂ ਬੜੀ ਸ਼ਰਮ ਮਹਿਸੂਸ ਹੋਈ ਸੀ। ਆਪਣੀ ਇੱਜ਼ਤ ਦੀ ਪ੍ਰਵਾਹ ਨਾ ਕਰਦਿਆਂ ਉਸ ਕਿਹਾ। ਰਾਮ ਨੂੰ ਵੀ ਉਹਨਾਂ ਨੂੰ ਪੈਸੇ ਦੇਕੇ ਰੋਟੀ ਖਾਣੀ ਚੰਗੀ ਨਾ ਲੱਗੀ ਪਰ ਅਨੰਦ ਦੀ ਜ਼ਿਦ ਕਰਕੇ ਉਸਨੂੰ ਹੋਟਲ ਵਿੱਚ ਇਕ ਦਿਨ ਰੋਟੀ ਖਾਕੇ ਹੀ ਬਸ ਕਰਨੀਂ ਪਈ।

ਮਹੀਨੇ ਦੇ ਅਖੀਰ ਵਿੱਚ ਮਾਧਵ ਕ੍ਰਿਸ਼ਨੀ ਨੂੰ ਕਹਿਣ ਲੱਗਾ "ਰਾਮ ਪੈਸੇ

ਦੇਵੇ ਤਾਂ ਲੈ ਲਈਂ। ਉਹ ਬੇਵਕੂਫ਼ ਏ। ਉਹੋ ਪੈਸੇ ਕੱਠੇ ਕਰਕੇ ਆਪਣੀ ਭੈਣ ਨੂੰ ਭੇਜ ਦੇਈਂ। ਪਰ ਰਾਮ ਨੂੰ ਇਸ ਗੱਲ ਦਾ ਪਤਾ ਨਾ ਲੱਗੇ।"

ਕ੍ਰਿਸ਼ਨਾਵੇਣੀ ਨੂੰ ਇਹ ਗਲ ਪਸੰਦ ਆਈ। ਉਸਨੇ ਆਪਣੀ ਮਾਂ ਤੇ ਭੈਣ ਨੂੰ ਸਾਰਾ ਹਾਲ ਲਿਖਿਆ। ਜਿਸ ਦਿਨ ਇਹ ਚਿਠੀ ਪੁੱਜੀ ਨਾਗਵੇਣੀ ਮਾਂ ਅੱਗੇ ਆਪਣੇ ਪੁੱਤਰ ਦੇ ਗੁਣ ਗਾਉਣ ਲੱਗ ਪਈ। "ਕਿਹੀ ਭੈੜੀ ਕਿਸਮਤ ਸੀ ਉਸਦੇ ਅੱਪਾ ਦੀ। ਆਪਣੇ ਪੁੱਤਰ ਦੀ ਲਿਆਕਤ ਵੇਖਨੀ ਵੀ ਨਹੀਂ ਲਿਖੀ ਉਸਦੇ ਭਾਗਾਂ ਵਿੱਚ।" ਸੋਚਕੇ ਰੋ ਪਈ। ਨਾਗਵੇਣੀ ਦੇ ਖਜ਼ਾਨੇ ਵਿੱਚ ਹਰ ਮਹੀਨੇਂ ਬਾਰ੍ਹਾਂ ਰੁਪਏ ਪੈਂਦੇ ਗਏ। ਜਿਵੇਂ ਉਸਦਾ ਸਹੁਰਾ ਕੰਧਾ ਦੀਆਂ ਮੋਰੀਆਂ ਵਿੱਚ ਪੈਸੇ ਲੁਕਾਕੇ ਰਖਦਾ ਸੀ, ਨਾਗਵੇਣੀ ਨੇ ਵੀ ਉਵੇਂ ਹੀ ਕਰਨਾ ਸ਼ੁਰੂ ਕਰ ਦਿਤਾ।

ਕਈ ਦਿਨਾਂ ਤਾਂਈ ਨਾਗਵੇਣੀ ਦਿਨੇ ਰਾਤੀਂ ਪੁੱਤਰ ਦੇ ਸੁਫ਼ਨੇ ਵੇਖਦੀ ਰਹੀ। ਜਿਥੇ ਵੀ ਜਾਂਦੀ ਪੁੱਤਰ ਹੀ ਉਸਦੀਆਂ ਅੱਖਾਂ ਅੱਗੇ ਆਕੇ ਖਲੋ ਜਾਂਦਾ। ਉਸਦੇ ਆਉਣ ਦੀ ਉਡੀਕ ਕਰਦੀ ਰਹਿੰਦੀ। ਉਹ ਮਦਰਾਸ ਵਿੱਚ ਇਸ ਤਰ੍ਹਾਂ ਰਹਿੰਦਾ ਹੋਵੇਗਾ, ਆਹ ਕਰਦਾ ਹੋਵੇਗਾ, ਔਹ ਕਰਦਾ ਹੋਵੇਗਾ। ਸਾਰਾ ਦਿਨ ਇਹੋ ਸੋਚਦੀ ਰਹਿੰਦੀ। ਕ੍ਰਿਸਨਾਵੇਣੀ ਅਗੇ ਵੱਧ ਘਟ ਹੀ ਆਪਣੀ ਭੈਣ ਨੂੰ ਚਿਠੀ ਲਿਖਦੀ ਸੀ। ਰਾਮ ਦੇ ਉਥੇ ਆਉਣ ਮਗਰੋਂ ਉਸ ਹਰ ਹਫ਼ਤੇ ਚਿਠੀ ਲਿਖਣੀ ਸ਼ੁਰੂ ਕਰ ਦਿੱਤੀ। ਉਸਨੂੰ ਰਾਮ ਤੇ ਬੜਾ ਗਰਵ ਸੀ। ਜਿਵੇਂ ਉਸਦਾ ਆਪਣਾ ਪੁੱਤਰ ਹੋਵੇ। ਮਾਧਵ ਦਾ ਵਧੇਰੇ ਸਮਾਂ ਦਫਤਰ ਵਿੱਚ ਬੀਤਦਾ ਜਦੋਂ ਘਰ ਆਉਂਦਾ, ਦਿਨ ਵਿੱਚ ਇਕ ਵਾਰੀ ਪਤੀ ਪਤਨੀਂ ਜ਼ਰੂਰ ਰਾਮ ਦਾ ਗੁਣ ਗਾਣ ਕਰਦੇ। ਉਹਨਾਂ ਦੇ ਬਚਿਆਂ ਵਿਚੋਂ ਵੱਡਾ ਸੀ ਰਾਮ ਚੰਦਰ, ਦੂਸਰੀ ਜਯਾ, ਤੀਸਰੇ ਨੰਬਰ ਤੇ ਸਦਾਨੰਦ ਤੇ ਚੌਥਾ ਅਨੰਦ ਸੀ। ਘਰ ਆਕੇ ਕਿਤਾਬਾਂ ਰਖਦਾ ਹੀ ਸੀ ਕਿ ਉਸਦੇ ਆਲੇ ਦੁਆਲੇ ਹੋ ਜਾਂਦੇ।

ਐਤਵਾਰ ਵਾਲੇ ਦਿਨ ਉਸਨੂੰ ਟਿਊਸ਼ਨ ਤੋਂ ਵੀ ਛੁੱਟੀ ਹੁੰਦੀ ਸੀ। ਅੱਪਾ ਨੂੰ ਕਹਿੰਦੇ ਅਸੀਂ ਰਾਮ ਭਰਾ ਨਾਲ ਸਮੁੰਦਰ ਤੇ ਜਾਣਾ ਏ। ਰਾਮ ਨੂੰ ਵੀ ਬੱਚਿਆਂ ਨਾਲ ਬੱਚਾ ਬਣਕੇ, ਖੇਡਕੇ ਖੁਸ਼ੀ ਹੁੰਦੀ। ਬੱਚਿਆਂ ਨਾਲ ਘੁੰਮਨਾਂ ਬੜਾ ਚੰਗਾ ਲਗਦਾ ਖਾਸ ਕਰਕੇ ਸਮੁੰਦਰ ਕੰਢੇ ਤੇ। ਭਾਂਵੇ ਇਥੇ ਕਾਰਾਂ ਦਾ ਰੌਲਾ, ਹਵਾਈ ਜਹਾਜਾਂ ਦੀ ਅਵਾਜ਼ ਮੰਗਤਿਆਂ ਦਾ ਪਿੱਛੇ ਪੈਣਾ—ਇਥੇ ਕੋਡੀ ਦੇ ਸਮੁੰਦਰ ਕੰਢੇ ਵਾਲੀ ਸ਼ਾਂਤੀ ਨਹੀਂ ਸੀ—ਤੱਦ ਵੀ ਉਸਨੂੰ ਇਸਦੀ ਵਿਸ਼ਾਲਤਾ ਵੇਖ ਕੋਡੀ ਦੇ ਸਮੁੰਦਰ ਦੀ ਵਿਸ਼ਾਲਤਾ ਯਾਦ ਆ ਜਾਂਦੀ।

ਮਾਰਚ ਚੜ੍ਹ ਪਿਆ। ਰਾਮ ਨੂੰ ਮਦਰਾਸ ਆਇਆਂ ਅੱਠ ਮਹੀਨੇਂ ਹੋ ਗਏ ਸਨ। ਬਚਿਆਂ ਨੂੰ ਡਰ ਸੀ ਕਿ ਅਪ੍ਰੈਲ ਵਿੱਚ ਰਾਮ ਘਰ ਚਲਾ ਜਾਏਗਾ। "ਰਾਮ ਭਰਾ ਤੂ ਅਗਲੇ ਮਹੀਨੇਂ ਘਰ ਜਾਵੇਂਗਾ? ਨਾ ਜਾਹ, ਇਥੇ ਹੀ ਰਹਿ, ਸਾਡੇ

ਕੋਲ।" ਰਾਮ ਦਾ ਮਨ ਮਾਂ ਨੂੰ ਮਿਲਣ ਤੇ ਬੜਾ ਕਰਦਾ ਸੀ। ਪਰ ਘਰ ਜਾਣ ਦਾ ਮਤਲਬ ਸੀ ਵੀਹ ਤੀਹ ਰੁਪਏ ਦਾ ਖਰਚਾ। ਉਸ ਮਾਂ ਨੂੰ ਲਿਖਿਆ ਕਿ "ਉਹ ਛੁਟੀਆਂ ਵਿੱਚ ਨਹੀਂ ਆ ਰਿਹਾ, ਮਾਸੀ ਦੇ ਬੱਚੇ ਵੀ ਉਸਨੂੰ ਨਹੀਂ ਸਨ ਆਉਣ ਦਿੰਦੇ ਨਾਲੇ ਪੈਸੇ ਬੜੇ ਖਰਚ ਹੋ ਜਾਣਗੇ।"

ਨਾਗਵੇਣੀ ਨੇ ਲਿਖਿਆ "ਚਾਰ ਦਿਨਾਂ ਲਈ ਹੀ ਭਾਂਵੇ ਆ, ਆਕੇ ਮਿਲ ਜਾਹ। ਛੇਤੀ ਵਾਪਸ ਚਲਾ ਜਾਈਂ। ਸਾਨੂੰ ਮਿਲਣ ਨੂੰ ਤੇਰਾ ਦਿਲ ਨਹੀਂ ਕਰਦਾ। ਨਾਨੀ ਵੀ ਤੈਨੂੰ ਮਿਲਣ ਲਈ ਬੜੀ ਉਦਾਸ ਏ। ਸਿਰਫ਼ ਵਾਇਲਨ ਵਜਾ ਕੇ ਹੀ ਮੈਂ ਕਿਵੇਂ ਦਿਨ ਕੱਟ ਸਕਨੀ ਆਂ?"

ਰਾਮ ਨੂੰ ਪਿੰਡ ਆਉਣਾ ਪਿਆ। ਤੁਰਨ ਲਗਿਆਂ ਉਸ ਕੋਲ ਪੈਸਾ ਕੋਈ ਨਹੀਂ ਸੀ। ਮਾਧਵ ਨੇ ਉਸਨੂੰ ਪੈਸੇ ਦਿੱਤੇ। ਰਾਮ ਨੇ ਬੜੀ ਬੇਦਿਲੀ ਨਾਲ ਉਸ ਕੋਲੋਂ ਪੈਸੇ ਲਏ। ਅਗਲੇ ਦਿਨ ਮਦਰਾਸ ਤੋਂ ਚਲਕੇ ਉਹ ਸ਼ਾਮੀਂ ਮੰਗਲੌਰ ਪਹੁੰਚ ਗਿਆ। ਰਾਤ ਉਥੇ ਰੁਕਣਾ ਪਿਆ। ਪਰ ਮਾਮੇ ਦੇ ਘਰ ਜਾਣ ਨੂੰ ਉਸਦਾ ਮਨ ਨਾ ਕੀਤਾ। ਰਾਤ ਉਹ ਹੋਟਲ ਵਿੱਚ ਠਹਿਰ ਗਿਆ ਤੇ ਅਗਲੇ ਦਿਨ ਸਵੇਰੇ ਉਥੋਂ ਟੁਰ ਪਿਆ।

ਉਧਰ ਕੋਡੀ ਵਿੱਚ ਮਾਂ ਤੇ ਨਾਨੀ ਉਸਨੂੰ ਉਡੀਕ ਰਹੀਆਂ ਸਨ। ਨਾਨੀ ਆਖਣ ਲੱਗੀ ਮੁੰਡੇ ਨੇ ਆਉਣਾਂ ਏ "ਬੋਹੜੇ ਪਾਪੜ ਤਾਂ ਬਣਾ ਲੈ" ਨਾਗਵੇਣੀ ਮਾਂਹ ਦੀ ਦਾਲ ਪੀਸਕੇ ਆਟਾ ਗੁੰਨਕੇ ਪਾਪੜ ਬਨਾਉਣ ਵਿੱਚ ਲੱਗੀ ਹੋਈ ਸੀ। ਰਾਮ ਦੁਪਹਿਰੇ ਈਰੋਡੀ ਪੁੱਜਾ। ਉਥੇ ਪਾਣੀ ਧਾਣੀ ਪੀਤਾ। ਫਿਰ ਕਹਿਣ ਲੱਗਾ "ਨਾਨਾ, ਮੈਂ ਚਲਨਾਂ।"

ਘਰ ਦੇ ਬਾਹਰ ਆਕੇ ਉਸ ਵੱਛੇ ਦੀ ਵਾਜ ਕਢਕੇ ਬਾਂ ਬਾਂ ਕਰਨਾਂ ਸ਼ੁਰੂ ਕਰ ਦਿਤਾ। "ਇਹ ਕੀ ਤੁੰਗੀ ਖੁਲ ਗਈ ਏ ਯਾਂ ਮੈਂ ਉਸਨੂੰ ਬੰਨਿਆ ਹੀ ਨਹੀਂ—ਸਾਰਾ ਦੁੱਧ ਪੀ ਜਾਏਗੀ।' ਨਾਗਵੇਣੀ ਕੰਮ ਛਡਕੇ ਬਾਹਰ ਵਿਹੜੇ ਵਿੱਚ ਆਈ। ਕਪਿਲੀ ਦੀ ਵੱਛੀ ਤੁੰਗੀ ਨਹੀਂ ਸੀ ਇਹ ਤਾਂ ਉਸਦਾ ਆਪਣਾ ਵੱਛਾ ਰਾਮ ਸੀ। "ਰਾਮ" ਕਹਿਕੇ ਉਹ ਚੀਕ ਪਈ। "ਅੰਮਾ" ਅਗੋਂ ਰਾਮ ਕੂਕਿਆ। ਦੋਵੇਂ ਅਵਾਜ਼ਾਂ ਰਲ ਗਈਆਂ।

"ਰੋਟੀ ਖਾਧੀ ਏ?"

"ਨਹੀਂ ਈਰੋਡੀ ਵਿੱਚ ਨਾਨੇ ਕੋਲ ਫ਼ਲ ਵਗੈਰਾ ਖਾਧੇ ਸਨ। ਭੁਖ ਨਹੀਂ।"

"ਕਮਲਾ—ਨਾਗੂ ਉਸਨੂੰ ਕੀ ਪਤਾ ਇਸ ਉਮਰ ਵਿੱਚ ਖਾਣਾ ਛੱਡਣਾਂ ਠੀਕ ਨਹੀਂ। ਤੂੰ ਜਾਹ ਨਾਗੂ ਰੋਟੀ ਬਣਾ।"

ਰਾਮ ਨੇ ਮਾਂ ਦਾ ਹੱਥ ਫੜ ਲਿਆ। "ਨਹੀਂ ਮਾਂ ਤੈਨੂੰ ਵੇਖਕੇ ਹੀ ਮੈਂ ਰੱਜ

ਗਿਆਂ।" ਨਾਗਵੇਣੀ ਨੇ ਪਾਪੜਾਂ ਦਾ ਆਟਾ ਹੱਥ ਵਿੱਚ ਫੜਿਆ ਹੋਇਆ ਸੀ। "ਆਟਾ ਖਾਣਾ ਈ।" ਰਾਮ ਨੂੰ ਬਚਪਨ ਵਿੱਚ ਇਹ ਖਾਣਾ ਚੰਗਾ ਲਗਦਾ ਹੁੰਦਾ ਸੀ। ਉਸਨੇ ਯਾਦ ਕਰਕੇ ਗੋਲਾ ਇਕੋ ਵਾਰੀ ਨਿਗਲ ਲਿਆ।

ਉਸ ਦਿਨ ਘਰ ਵਿੱਚ ਚਹਿਲ ਪਹਿਲ ਸੀ। ਰਾਮ ਦੇ ਆਉਣ ਦੀ ਖੁਸ਼ੀ ਘਰ ਦੇ ਹਰ ਕਮਰੇ ਵਿੱਚ ਨੱਚ ਰਹੀ ਸੀ। ਗਲਾਂ ਵਿੱਚ ਵੱਛੀ ਤੁੰਗੀ ਉਹਨਾਂ ਤੋਂ ਅੱਖ ਬਚਾਕੇ ਆਪਣੀ ਮਾਂ ਗੰਗੇ ਦਾ ਦੁੱਧ ਪੀ ਗਈ ਤੇ ਰਾਮ ਦੇ ਹਿੱਸੇ ਦਾ ਦੁਧ ਉਸਦੇ ਲੇਖੇ ਲੱਗ ਗਿਆ। ਉਹਨਾਂ ਨੂੰ ਪਤਾ ਹੀ ਨਾ ਲੱਗਾ। ਘਰ ਵਿੱਚ ਗਲਾਂ ਦੀ ਉੱਚੀ ਉੱਚੀ ਅਵਾਜ਼ ਸੁਣਕੇ ਸੂਰੇ ਦੀ ਨੂੰਹ ਬੱਚੀ ਭੱਜੀ ਭੱਜੀ ਆਈ। "ਛੋਟਾ ਮਾਲਕ ਕਦੋਂ ਆਇਆ। ਮਦਰਾਸ ਬੜਾ ਵੱਡਾ ਸ਼ਹਿਰ ਏ। ਸਾਡੇ ਹੰਗਾਰਕੱਟੇ ਤੋਂ ਵੱਡਾ ਏ?" ਉਸ ਨਾਲ ਗਲਾਂ ਕਰਦੀ ਰਹੀ।

ਰਾਮ ਹੱਸਦਾ ਹੋਇਆ ਬੋਲਿਆ "ਮਦਰਾਸ ਸਾਡੇ ਕੋਡੀ ਸ਼ਹਿਰ ਤੋਂ ਕਿਤੇ ਵੱਡੈ। ਉਥੇ ਤਾਂ ਐਨੇਂ ਲੋਕ ਵੀ ਨਹੀਂ ਹੈਗੇ। ਸਿਰਫ਼ ਤਿੰਨ ਚਾਰ ਲਖ ਨੇ।" ਉਸਦਾ ਸਮੁੰਦਰ ਵਲ ਜਾਣ ਦਾ ਮਨ ਕਰ ਰਿਹਾ ਸੀ। ਨਾਨੀ ਕਹਿਣ ਲੱਗੀ "ਸਮੁੰਦਰ ਕਿੱਤੇ ਭੱਜਾ ਜਾਂਦਾ ਏ। ਸ਼ਾਮ ਤਾਂਈ ਉਥੇ ਹੀ ਹੁੰਦੈ। ਐਸ ਵੇਲੇ ਏਨੀ ਧੁੱਪ ਏ। ਰੇਤ ਤੇ ਪੈਰ ਸੜਦੇ ਨੇਂ। ਥੋਹੜੇ ਚਿਰ ਮਗਰੋਂ ਚਲਾ ਜਾਈ। ਹੁਣ ਥਕਿਆ ਹੋਇਆ ਆਇਆ ਏਂ, ਲੰਮਾ ਪੈ ਜਾਹ।"

ਰਾਮ ਹੱਸ ਪਿਆ "ਨਾਨੀ ਜ਼ਮੀਨ ਤਾਂ ਤੱਪੀ ਹੋਈ ਏ। ਆਉਂਦੀ ਵਾਰੀ ਮੈਦਾਨ ਵਲੋਂ ਆਇਆ ਉਥੇ ਪੈਰ ਸੜ ਗਏ। ਪਰ ਸਾਡੇ ਤਲਾਅ ਦੇ ਕੰਢੇ ਰੇਤ ਐਨੀਂ ਗਰਮ ਥੋਹੜਾ ਹੁੰਦੀ ਏ।"

"ਫ਼ਿਰ ਚਲਿਐ ਸਮੁੰਦਰ ਵੇਖਣ?"

"ਨਾਨੀ ਤੈਨੂੰ ਨਹੀਂ ਪਤਾ—ਕੋਈ ਕਹਿੰਦਾ ਸੀ ਕਿ ਸਾਡਾ ਕੋਡੀ ਦਾ ਸਮੁੰਦਰ ਮਈ ਦੀਆਂ ਛੁਟੀਆਂ ਵਿੱਚ ਕੁੰਦਾਪੁਰ ਜਾ ਰਿਹੈ। ਉਸਦੇ ਜਾਣ ਤੋਂ ਪਹਿਲਾਂ ਮੈਂ ਉਸਨੂੰ ਵੇਖ ਆਵਾਂ।"

"ਮੈਂ ਕੀ 'ਬੱਚੀ' ਆਂ ਪੁਤਰਾ?" ਨਾਨੀ ਨੇ ਕਿਹਾ।

ਬੱਚੀ ਬੜੇ ਧਿਆਨ ਨਾਲ ਉਸਦੀਆਂ ਗਲਾਂ ਸੁਣਦੀ ਠੋਡੀ ਤੇ ਉਂਗਲਾਂ ਰਖਕੇ ਬਰਾਂਡੇ ਦੀ ਕੰਧ ਨਾਲ ਬੈਠੀ ਸੀ। "ਛੋਟਾ ਮਾਲਕ ਅਜੇ ਵੀ ਬੱਚਿਆਂ ਵਾਂਗੂ ਗਲਾਂ ਕਰਦੈ।"

"ਆਹੋ ਬਚੀ ਅਜ ਕਲ ਦੇ ਨੌਜਵਾਨਾਂ ਦਾ ਬੇੜਾ ਗਰਕ ਹੋ ਰਿਹੈ। ਉਹਨਾਂ ਦੀਆਂ ਦਾਹੜੀਆ ਚਿੱਟੀਆਂ ਹੋ ਗਈਆਂ ਨੇ ਪਰ ਗਲਾਂ ਬੱਚਿਆਂ ਵਾਲੀਆਂ ਹੀ ਕਰਦੇ ਨੇ। ਕੋਈ ਅਕਲ ਨਹੀਂ।"

ਗਲਾਂ ਬਾਤਾਂ, ਹਾਸੇ ਖੇਡ ਵਿੱਚ ਪਾਪੜਾਂ ਦਾ ਕੰਮ ਉਥੇ ਹੀ ਰੁੱਕ ਗਿਆ। ਉਹ ਯਾਦ ਆਇਆ ਤਾਂ ਫ਼ਿਰ ਨਾਗਵੇਣੀ ਪਾਪੜ ਵੇਲਣ ਲੱਗ ਪਈ। ਰਾਮ ਕਹਿਣ ਲੱਗਾ "ਅੰਮਾ ਮੈਂ ਵੀ ਪਾਪੜ ਵੇਲਾਂਗਾ।"

"ਅੱਛਾ ਮਦਰਾਸ ਵਿੱਚ ਇਹੋ ਸਿਖਾਂਦੇ ਨੇ।" ਮਾਂ ਬੋਲੀ। "ਮਦਰਾਸ ਦੇ ਪਾਪੜਾਂ ਦਾ ਤੈਨੂੰ ਕੀ ਪਤਾ ਮਾਂ, ਉਥੇ ਤਾਂ ਕਾਗਜ਼ ਵਰਗੇ ਪਤਲੇ ਪਾਪੜ ਬਨਾਉਂਦੇ ਨੇ। ਮੂੰਹ ਵਿੱਚ ਪਾਂਦਿਆਂ ਹੀ ਘੁਲ ਜਾਂਦੇ ਨੇਂ। ਕੌਡੀ ਵਰਗੀਆਂ ਪਾਥੀਆਂ ਬੋਹੜਾ ਥਪਦੇ ਨੇਂ।" ਰਾਮ ਬੋਲਿਆ "ਤੇਰੇ ਮਦਰਾਸ ਦੀਆਂ ਕੀ ਰੀਸਾਂ ਬਾਬਾ।"

ਰਾਮ ਨੇ ਪਾਪੜ ਵੇਲਦਿਆਂ ਸਾਰੇ ਪਾਸੇ ਧੂੜਾ ਖਿਲਾਰ ਦਿੱਤਾ ਤੇ ਇੱਕ ਵੱਡਾ ਸਾਰਾ ਪਾਪੜ ਵੇਲਕੇ ਹੱਥ ਵਿੱਚ ਫ਼ੜ ਲਿਆ। "ਅੰਮਾ ਇਹ ਕਿਹੋ ਜਿਹਾ ਬਣਿਆ ਏਂ?"

"ਬੜਾ ਸੋਹਣਾਂ, ਕਾਲਜ ਵਿੱਚ ਪੜ੍ਹਦੇ ਮੁੰਡੇ ਦਾ ਕੰਮ ਏ।" ਹਸਦਿਆਂ ਨਾਗਵੇਣੀ ਬੋਲੀ।

ਬੱਚੀ ਵੀ ਨਾਲ ਰਲ ਗਈ। "ਛੋਟਾ ਮਾਲਕ ਮਦਰਾਸ ਤੋਂ ਹੋਕੇ ਆਇਐ ਪਰ ਅਜੇ ਤਾਂਈ ਪਾਪੜ ਵੇਲਣੇ ਨਹੀਂ ਆਏ।" "ਬੱਚੀ ਉਥੇ ਡੋਸੇ ਦੇ ਆਟੇ ਨਾਲ ਪਾਪੜ ਬਨਾਉਂਦੇ ਨੇ ਇਸ ਨਾਲ ਨਹੀਂ।" ਰਾਮ ਨੇ ਬੱਚੀ ਦਾ ਮਖੌਲ ਉਡਾਦਿਆਂ ਕਿਹਾ।

"ਸੱਚੀ ਮਾਲਕਿਣ?" ਕਹਿਕੇ ਉਸ ਆਪਣਾ ਅਨਜਾਣ ਪੁਣਾ ਪ੍ਰਗਟ ਕੀਤਾ।

"ਨਾਨੀ ਤੂੰ ਰੋਟੀ ਪਕਾ, ਮੇਰਾ ਮਾਂ ਨੂੰ ਸਮੁੰਦਰ ਤੇ ਲੈਕੇ ਜਾਣ ਨੂੰ ਮਨ ਕਰਦਾ ਏ। ਉਥੇ ਮੈਂ ਬੜੀ ਵਾਰੀ ਬੱਚਿਆਂ ਨੂੰ ਨਾਲ ਲੈਕੇ ਜਾਂਦਾ ਸਾਂ। ਬੜੇ ਹੀ ਪਿਆਰੇ ਬੱਚੇ ਨੇਂ।" ਉਹਨਾਂ ਦੀਆਂ ਸਿਫ਼ਤਾਂ ਕਰਦਾ ਉਹ ਮਾਂ ਨਾਲ ਘਰੋਂ ਬਾਹਰ ਤੁਰ ਪਿਆ। "ਬੱਚੀ ਤੂੰ ਵੀ ਹਵਾ ਖਾਣ ਆਉਣਾ ਏ ਸਮੁੰਦਰ ਤੇ?"

ਰੇਤੀਲੇ ਕੰਢੇ ਤੇ ਪਹੁੰਚਕੇ ਸਾਹਮਣੇ ਸਮੁੰਦਰ ਵੇਖ ਕੇ ਜਿਵੇਂ ਉਸਨੂੰ ਝੱਲ ਕੁੱਦ ਪਿਆ। ਸਾਹਮਣੇ ਸੁਮੰਦਰ ਵਲੋਂ ਆਉਂਦੀ ਹਵਾ ਵਿੱਚ ਉਹ ਮੂੰਹ ਖੋਹਲਕੇ ਚੀਕਣ ਲੱਗ ਪਿਆ। "ਇਹ ਕੀ ਪਾਗਲਪਣ ਏ ਰਾਮ! ਤੂੰ ਕਹਿਣੈਂ ਤੂੰ ਉਥੇ ਸਮੁੰਦਰ ਕੰਢੇ ਜਾਂਨਾਂ ਏ।

"ਜਾਨਾਂ ਆਂ ਅੰਮਾ! ਪਰ ਸਾਡੇ ਸਮੁੰਦਰ ਨਾਲੇ ਉਸਦਾ ਕੀ ਮੁਕਾਬਲਾ। ਇਥੇ ਜਿਵੇਂ ਮੈਂ ਪਾਗਲਾਂ ਵਾਂਗ ਚੀਕਿਆ, ਉਥੇ ਜੇ ਇਸ ਤਰ੍ਹਾਂ ਕਰਦਾ ਤਾਂ ਮੈਨੂੰ ਫ਼ੜਕੇ ਪਾਗਲਖਾਨੇ ਵਿੱਚ ਬੰਦ ਕਰ ਦਿੰਦੇ। ਸ਼ਾਮ ਹੋਣ ਤਾਂਈ ਉਥੇ ਐਨੇਂ ਲੋਕੀ

ਕੱਠੇ ਹੋ ਜਾਂਦੇ ਨੇ ਜਿੰਨੇ ਉਥੇ ਕੰਢੇ ਤੇ ਖਿਲਰੀ ਰੇਤ ਦੇ ਕਿਣਕੇ ਨੇਂ। ਐਹੋ ਜਿਹੀ ਸ਼ਾਂਤੀ ਉਥੇ ਕਿੱਥੇ।

"ਸਾਡਾ ਸਮੁੰਦਰ ਉਸ ਸਮੁੰਦਰ ਨਾਲੋਂ ਸੋਹਣਾ ਏ।"

"ਸਾਡਾ ਤਾਂ ਹਮੇਸ਼ਾਂ ਹੀ ਸੋਹਣਾ ਸੀ।"

"ਹੂੰ ਮਦਰਾਸ ਜਾਕੇ ਬੜੀਆਂ ਗੱਲਾਂ ਕਰਨੀਆਂ ਸਿਖ ਗਿਐਂ।"

"ਮਾਸੀ ਵੀ ਇਹੋ ਕਹਿੰਦੀ ਏ। ਬੜੀਆਂ ਗੱਲਾਂ ਕਰਦਾ ਏ। ਮੈਂ ਬੜੀਆਂ ਗੱਲਾਂ ਕਰਨਾਂ ਆਂ ਨਾ ਅੰਮਾਂ।"

"ਨਹੀਂ ਪੁੱਤਰ ! ਤੂੰ ਗੱਲਾਂ ਤਾਂ ਵਧੇਰੇ ਕਰਨ ਲੱਗ ਹੀ ਪਿਐਂ। ਜਦੋਂ ਮੰਗਲੌਰ ਸੈਂ ਤੇਰੇ ਮੂੰਹ ਨੂੰ ਜੰਦਾ ਲੱਗਾ ਰਹਿੰਦਾ ਸੀ ਹੁਣ ਕੋਈ ਰੁਕਾਵਟ ਨਹੀਂ ਦਿਸਦੀ।"

"ਹਾਂ ਮਾਂ ਐਸ ਸਾਲ ਮੇਰਾ ਮਨ ਬੜਾ ਖੁਸ਼ ਰਿਹੈ। ਤੁਹਾਡਾ ਇਥੇ ਕੀ ਹਾਲ ਏ?"

"ਤੇਰਾ ਫ਼ਿਕਰ ਏ, ਹੋਰ ਤਾਂ ਸਭ ਠੀਕ ਹੀ ਏ। ਚਾਚਾ ਆਕੇ ਪੁੱਛਦਾ ਰਹਿੰਦੈ।"

"ਵਕਤ ਕਿਵੇਂ ਬੀਤਦੈ? ਵਾਇਲਨ ਵਜਾਣੀਂ ਏ ਅੰਮਾਂ?" "ਵਜਾਣੀ ਆਂ, ਪਰ ਹਮੇਸ਼ਾ ਨਹੀਂ। ਤੇਰਾ ਬੜਾ ਫ਼ਿਕਰ ਲੱਗਾ ਰਹਿੰਦੈ। ਤਕਰੀਬਨ ਵਜਾਂਦੀ ਹੀ ਰਹਿੰਦੀ ਆਂ। ਸੁਨਣ ਲਈ ਬੱਚੀ ਆ ਜਾਂਦੀ ਏ। ਉਹ ਕਹਿੰਦੀ ਏ 'ਇਹ ਕੀ ਅੰਮਾ ਟਿਊਂ ਟਿਊਂ ਕਰਦੀ ਰਹਿੰਦੀ ਏ। ਬੈਠੀ ਸੁਣਦੀ ਰਹਿੰਦੀ ਏ, ਫਿਰ ਕਹਿੰਦੀ ਏ, 'ਇਸਨੂੰ ਵਜਾਉਣ ਦਾ ਕੀ ਲਾਭ?" ਮੈਂ ਕਹਿੰਨੀ ਆਂ ਵਕਤ ਬਿਤਾਣ ਲਈ।" ਵਾਇਲਨ ਛਡਕੇ ਵੱਛੀ ਨਾਲ ਖੇਡਣ ਲੱਗ ਜਾਨੀਂ ਆਂ। ਉਹ ਵੱਛੀ ਹੁਣ ਰਸੋਈ ਵਿਚ ਆ ਜਾਂਦੀ ਏ। ਰੋਟੀ ਖਾਣ ਲਗਨੀਂ ਆਂ ਤਾਂ ਆਕੇ ਆਪਣਾ ਪਿੰਡਾ ਮੇਰੇ ਨਾਲ ਰਗੜਨ ਲੱਗ ਜਾਂਦੀ ਏ।" "ਇਹ ਮੂਕ ਪ੍ਰਾਣੀ ਕਿੰਨਾ ਪਿਆਰ ਕਰਦੇ ਨੇ।"

ਉਹਨਾਂ ਵਰਗਾ ਪਿਆਰ ਇਨਸਾਨਾਂ ਵਿੱਚ ਨਹੀਂ ਲਭਦਾ।" ਰਾਮ ਕਹਿਣ ਲੱਗਾ।

"ਤੂੰ ਸੱਚ ਕਹਿਨੇਂ ਪੁੱਤਰ।"

ਗੱਲਾਂ ਕਰਦਾ ਉਹ ਸਮੁੰਦਰ ਦੀਆਂ ਲਹਿਰਾਂ ਕੋਲ ਆਕੇ ਖਲੋ ਗਿਆ। ਦੋਵੇਂ ਕੰਢੇ ਤੇ ਬਹਿ ਗਏ। ਗਲਾਂ ਕਰਦੇ ਰਹੇ। ਕਦੋਂ ਸ਼ਾਮ ਪੈ ਗਈ। ਉਹਨਾਂ ਨੂੰ ਕੋਈ ਪਤਾ ਨਾ ਲੱਗਾ। ਕਾਵਾਂ ਦੀਆਂ ਡਾਰਾਂ ਕਦੋਂ ਉਹਨਾਂ ਦੇ ਸਿਰਾਂ ਤੋਂ ਦੀ ਉੱਡਕੇ ਲੰਘ ਗਈਆਂ, ਉਹਨਾਂ ਨੂੰ ਕੋਈ ਪਤਾ ਨਾ ਲੱਗਾ। ਦੂਰ ਰੇਤ ਤੇ ਧੁੱਪ

ਵਿੱਚ ਸੁਕਾਉਣ ਲਈ ਰਖੀ ਮੱਛੀ ਦੀ ਵਾਸ਼ਨਾਂ ਹਵਾ ਦੇ ਝੋਕੇ ਨਾਲ ਉਹਨਾਂ ਦੀਆਂ ਨਾਸਾਂ ਵਿੱਚ ਵੜੀ ਤਾਂ ਉਹਨਾਂ ਨੂੰ ਆਪਣੇ ਆਲੇ ਦੁਆਲੇ ਦੀ ਸੋਝੀ ਹੋਈ।

ਹਨੇਰਾ ਲਹਿ ਪਿਆ ਤਾਂ ਦੋਵੇਂ ਜਾਣ ਲਈ ਉੱਠ ਖਲੋਤੇ। ਗਰਮੀ ਦੀ ਰੁੱਤ ਤੇ ਹਨੇਰੀ ਰਾਤ। "ਧਿਆਨ ਨਾਲ ਤੁਰੀਂ ਰਾਮ। ਰਾਤੀਂ ਸੱਪ ਖੁਡਾਂ ਵਿਚੋਂ ਬਾਹਰ ਨਿਕਲ ਆਉਂਦੇ ਨੇ।"

ਰਾਮ ਘਰ ਦੇ ਤਲਾਅ ਵਲ ਚਲਾ ਗਿਆ। ਮਾਂ ਪੈਰ ਧੋਕੇ ਘਰ ਪਰਤ ਗਈ। ਰਾਮ ਪਾਣੀ ਵਿੱਚ ਉਤਰਕੇ ਧੌਣ ਤਾਂਈ ਵਿੱਚ ਡੁਬਕੀ ਲਾਕੇ, ਮੂੰਹ ਵਿੱਚ ਪਾਣੀ ਭਰਕੇ ਕਿੰਨਾ ਚਿਰ ਤਾਂਈ ਗੁੜ ਗੁੜ ਕਰਦਾ ਖਲੋਤਾ ਰਿਹਾ।

ਮਾਂ ਬੁਲਾਉਣ ਆਈ "ਕੀ ਗਲ ਰਾਮ ਮਦਰਾਸ ਵਿੱਚ ਨਹਾਉਂਦਾ ਨਹੀਂ ਸੀ ਹੁੰਦਾ?" ਰਾਮ ਪਾਣੀ ਵਿਚੋਂ ਨਿਕਲਕੇ ਬਾਹਰ ਆਇਆ। ਪਿੰਡਾ ਪੂੰਝਕੇ ਕਪੜੇ ਪਾਕੇ ਰੋਟੀ ਖਾਣ ਬਹਿ ਗਿਆ। ਰੋਟੀ ਖਾ ਚੁਕਾ ਤਾਂ ਮਾਂ ਨੇ ਪੁਛਿਆ ਪੁੱਤਰ ਕਾਜੂ ਦੇ ਭੁਜੇ ਹੋਏ ਬੀਅ ਚੰਗੇ ਲਗੇ ਸਨ।"

"ਹੈਂ ਕਾਜੂ ਦੇ ਬੀਅ ? ਕਿੰਨੇ ਖਾਧੇ ਨੇ।" ਮਾਂ ਤੇ ਨਾਨੀਂ ਦੋਵੇਂ ਹੱਸ ਪਈਆਂ। "ਭਲਿਆ ਤੂੰ ਗੱਲਾਂ ਕਰਨ ਵਿੱਚ ਐਨਾਂ ਮਸਤ ਏਂ ਕਿ ਤੈਨੂੰ ਇਹ ਵੀ ਨਹੀਂ ਪਤਾ ਕਿ ਤੂੰ ਕੀ ਖਾਧਾ ਏ।" ਮੈਂ ਬੱਚੀ ਨੂੰ ਕਹਿਕੇ ਉਚੇਚੇ ਤੇਰੇ ਲਈ ਬੀਅ ਮੰਗਵਾਕੇ ਤੈਨੂੰ ਭੁਨਕੇ ਦਿੱਤੇ ਨੇ।"

"ਖਾ ਖੁਕੇ ਤੈਨੂੰ ਬਕਾਸੁਰ ਵਾਂਗ ਕੁੱਝ ਯਾਦ ਹੀ ਨਹੀਂ।" ਰਾਮ ਵੀ ਹੱਸ ਪਿਆ— "ਉਹੋ ਮੈਂ ਖਾਧੇ ਨੇਂ? ਠੀਕ ਏ ਕਲ ਫਿਰ ਭੁੰਨਿਆ ਜੇ ਤੇ ਦੇਣ ਲਗਿਆਂ ਦਸਿਆਂ ਜੇ ਕਿ ਇਹ ਕਾਜ ਦੇ ਬੀਅ ਨੇ। ਫ਼ਿਰ ਖਾਕੇ ਦਸਾਂਗਾ ਇਹ ਕਿਹੋ ਜਿਹੇ ਸਨ।"

ਰਾਤੀਂ ਰੋਟੀ ਮਗਰੋਂ ਫ਼ਿਰ ਮਾਂ ਪੁੱਤਰ ਗਲੀਂ ਲੱਗ ਪਏ। ਨਾਨੀ ਉਨ੍ਹਾਂ ਦੀਆਂ ਗੱਲਾਂ ਸੁਣ ਸੁਣ ਅੱਕ ਗਈ ਸੀ। ਕਹਿਣ ਲੱਗੀ "ਪੁੱਤਰ ਸਾਰੀਆਂ ਗਲਾਂ ਅੱਜ ਹੀ ਮੁਕਾ ਦੇਣੀਆਂ ਜੇ। ਕੋਈ ਗਲ ਕਲ ਲਈ ਵੀ ਰਹਿਣ ਦਿਉ। ਨਾਗਵੇਣੀ ਤੇਰੀ ਵੀ ਮੱਤ ਮਾਰੀ ਗਈ ਏ। ਉਹ ਮਦਰਾਸ ਤੋਂ ਥਕਿਆ ਆਇਐ। ਉਸਨੂੰ ਸੌਣ ਦੇਹ।"

ਦੋਵੇਂ ਲੰਮੇ ਪੈ ਗਏ। ਨਾਨੀ ਨੂੰ ਨਾ ਸੁਣੇ ਇਸ ਲਈ ਘੁਸਰ ਮੁਸਰ ਕਰਦੇ ਰਹੇ।

"ਤੂੰ ਕ੍ਰਿਸ਼ਨੀ ਦੇ ਘਰ ਖੁਸ਼ ਏ ਨਾਂ?" "ਮਾਂ ਮਾਸੀ ਤੇ ਲਲਿਤਾ ਮਾਮੀ ਵਿੱਚ ਬੜਾ ਫ਼ਰਕ ਏ।" ਦੋਵੇਂ ਗਲਾਂ ਕਰ ਕਰ ਥੱਕ ਗਏ ਸਨ। ਸੌਂ ਗਏ। ਕੁੱਝ ਚਿਰ ਮਗਰੋਂ ਰਾਮ ਉੱਠ ਖਲੋਤਾ "ਅੰਮਾ।"

"ਹੂੰ" ਮਾਂ ਬੋਲੀ।

"ਨੀਂਦ ਨਹੀਂ ਆ ਰਹੀ !" "ਨਹੀਂ— ਚਲ ਸਮੁੰਦਰ ਦੇ ਕੰਢੇ ਚਲੀਏ। ਠੰਡੀ ਹਵਾ ਵੱਗ ਰਹੀ ਏ।"

"ਨਹੀਂ ਪੁੱਤਰ ਨਾਨੀ ਗੁੱਸੇ ਹੋਵੇਗੀ।"

"ਨਾਨੀ ਤਾਂ ਘੁਰਾੜੇ ਮਾਰ ਰਹੀ ਏ। ਪਤਿਆਂ ਦੀ ਖੜ ਖੜ ਵਿੱਚ ਕਿਸੇ ਅਵਾਜ਼ ਦਾ ਪਤਾ ਨਹੀਂ ਲਗਨਾਂ। ਚਲ ਚਲੀਏ, ਤੇਰੀ ਵਾਇਲਨ ਸੁਨਣ ਨੂੰ ਮਨ ਕਰਦੈ।"

ਮਾਂ ਵੀ ਮੁੰਡੇ ਦੇ ਪਿੱਛੇ ਲੱਗ ਤੁਰ ਪਈ। ਦੋਵੇਂ ਚੋਰਾਂ ਵਾਂਗ ਘਰ ਦੇ ਪਿਛਵਾੜੇ ਰੇਤਲੇ ਕੰਢੇ ਤੇ ਚਲੇ ਗਏ। ਅਸ਼ਟਮੀ ਦਾ ਚੰਨ ਨਿਕਲ ਆਇਆ ਸੀ। ਉਸਦੀ ਹਲਕੀ ਜਿਹੀ ਚਾਨਣੀ ਸਮੁੰਦਰ ਦੇ ਕੰਢੇ ਪਸਰੀ ਹੋਈ ਸੀ। ਦੰਦ ਖੰਡ ਦੀ ਕਟਾਰ ਦੀ ਧਾਰ ਵਾਂਗ ਚਮਕ ਰਿਹਾ ਸੀ। ਨਾਗਵੇਣੀ ਨੇ ਵਾਇਲਨ ਨੂੰ ਸੁਰ ਕਰਨਾਂ ਸ਼ੁਰੂ ਕੀਤਾ। ਉਸਦਾ ਮਨ ਇਧਰ ਉਧਰ ਭੱਜ ਰਿਹਾ ਸੀ। ਵਿਹੜੇ ਵਿੱਚ ਟਪੂਸੀਆਂ ਮਾਰਦੇ ਬੇਮੁਹਾਰੇ ਵੱਛੇ ਵਾਂਗ ਹੋਇਆ ਪਿਆ ਸੀ।

"ਮਾਂ ਐਨੇਂ ਸਾਲ ਹੋ ਗਏ ਨੇ ਤੈਨੂੰ ਅਜੇ ਤਾਂਈ ਵਾਇਲਨ ਸੁਰ ਕਰਨੀ ਨਹੀਂ ਆਈ।" ਰਾਮ ਨੇ ਹਸਦਿਆਂ ਕਿਹਾ ਤੇ ਮਾਂ ਕੋਲੋਂ ਫੜਕੇ ਉਸਦੀਆਂ ਤਾਰਾਂ ਖਿਚਕੇ ਸੁਰ ਠੀਕ ਕਰ ਦਿੱਤੇ। ਤਾਰਾਂ ਖਿਚਦਿਆਂ ਪੂਰਬ ਤੋਂ ਲੈਕੇ ਪੱਛਮ ਤਕ ਕੌਡੀ ਦੀ ਧਰਤੀ ਥਰਥਰਾ ਉਠੀ। ਖਾਵਾਂ ਨਾ ਖਾਵਾਂ, ਕੇਕੜਿਆਂ ਨੂੰ ਵੇਖਕੇ ਸੁੰਘਕੇ ਖਲੋਤੇ ਗਿਦੱੜ ਦੀਆਂ ਚਮਕਦੀਆਂ ਅੱਖਾਂ ਵਾਂਗ ਹੀ ਨਾਗਵੇਣੀ ਚਮਕਦੀਆਂ ਅੱਖਾਂ ਨਾਲ ਆਪਣੇ ਪੁੱਤਰ ਨੂੰ ਵੇਖ ਰਹੀ ਸੀ।

ਰਾਮ ਨੇ ਸਮੁੰਦਰ ਦੇ ਨਾਲ ਸੁਰ ਮਿਲਾਏ। ਰੁਮਕਦੀ ਹਵਾ ਵਾਂਗ ਉਸਦੇ ਰੁਮਕਦੇ ਸੰਗੀਤ ਦੀ ਫੁਹਾਰ ਚਾਰੋ ਪਾਸੇ ਪੈ ਰਹੀ ਸੀ। ਉਸ ਸ਼ੁਰ ਉੱਚੇ ਕੀਤੇ ਫ਼ਿਰ ਥੱਲੇ ਲੈ ਆਇਆ ਖੁਸ਼ੀ ਨਾਲ ਉਛਲਦੇ ਕੁੱਦ ਦੇ ਇਹ ਸੁਰ ਚਾਰੋ ਪਾਸੇ ਫ਼ੈਲ ਗਏ। ਪ੍ਰਭਾਤ ਦਾ ਤਾਰਾ ਦਿਸੱਣ ਲੱਗ ਪਿਆ ਸੀ ਪਰ ਰਾਮ ਦੇ ਹੱਥ ਅਜੇ ਨਹੀਂ ਸਨ ਰੁਕੇ।

ਧਾਨ ਕੁੱਟਣ ਲਈ ਸਾਝਰੇ ਉੱਠੀ ਬੱਚੀ ਨੇ ਵਾਇਲਨ ਦੀ ਟਿਉਂ ਟਿਉਂ ਸੁਣੀ ਤਾਂ ਕਹਿਣ ਲੱਗੀ "ਨਾਗਵੇਣੀ ਅੰਮਾ ਨੂੰ ਸਵੇਰੇ ਸਵੇਰੇ ਕੀ ਹੋ ਗਿਐ। ਪਰ ਆਪ ਵੀ ਉਹ ਉਸ ਅਵਾਜ ਦੇ ਪਿਛੇ ਪਿਛੇ ਤੁਰ ਪਈ। ਕੰਢੇ ਤੇ ਦੋਵੇਂ ਬੈਠੇ ਸਨ। ਨਾਗਵੇਣੀ ਪਥੱਰ ਦੀ ਮੂਰਤੀ ਬਣੀ ਬੈਠੀ ਸੀ। ਰਾਮ ਵੀ ਆਲੇ ਦੁਆਲੇ ਤੋਂ ਬੇਖਬਰ ਸੀ।

"ਅੰਮਾ ਤੇਰੇ ਵਾਂਗ ਤੇਰੇ ਪੁੱਤਰ ਨੂੰ ਵੀ ਟਿਊਂ ਟਿਊਂ ਦਾ ਖਬਤ ਏਂ। ਰਾਮ ਦਾ ਰਾਗਅਲਾਪ ਖਲੋ ਗਿਆ, "ਤੂੰ ਕਿਉਂ ਇਥੇ ਆਈ ਬੱਚੀ?"

"ਇਸ ਰੌਲੇ ਵਿੱਚ ਕੋਈ ਸੌਂ ਸਕਦੈ ਅੰਮਾ।" ਹੱਸਦੀ ਹੱਸਦੀ ਬੱਚੀ ਬੋਲੀ। ਨਾ ਇਸ ਵਿੱਚ ਕੋਈ ਬੋਲ ਨੇ ਨਾ ਕੋਈ ਗੀਤ ਏ ਖਾਲੀ ਟਿਊਂ ਟਿਊਂ ਕਰਦਿਆਂ ਕਿੰਨਾਂ ਚਿਰ ਹੋ ਗਿਐ। ਮਾਲਕ ਨੂੰ ਨੀਂਦ ਵੀ ਨਹੀਂ ਆਉਂਦੀ।

ਨਾਗਵੇਣੀ ਨੂੰ ਮਾਂ ਦਾ ਖਿਆਲ ਆਇਆ "ਚਲ ਚਲੀਏ" ਫ਼ਿਰ ਕਹਿਣ ਲੱਗੀ ਰਾਮ ਤੂੰ ਤਾਂ ਵਾਇਲਨ ਵਜਾਉਣ ਵਿੱਚ ਨਿਪੁੰਨ ਹੋ ਗਿਐਂ। ਮਦਰਾਸ ਜਾਕੇ ਤੂੰ ਐਨਾਂ ਸਿਖ ਗਿਐਂ। ਮੈਂ ਜਦੋਂ ਮੰਗਲੌਰ ਵਜਾਉਂਦੀ ਹੁੰਦੀ ਸਾਂ ਤੂੰ ਸੁਣਦਾ ਹੁੰਦਾ ਸੈਂ। "ਚੋਰੀ ਚੋਰੀ ਸੁਣਦਾ ਹੁੰਦਾ ਸਾਂ। ਹੁਣ ਚੋਰੀ ਚੋਰੀ ਵਜਾਉਨਾਂ। ਲੋਕਾਂ ਸਾਹਮਣੇ ਵਜਾਉਣ ਤੋਂ ਡਰ ਲਗਦਾ ਏ। ਪਰ ਇਸ ਬੱਚੀ ਨੂੰ ਮੇਰਾ ਭੇਦ ਪਤਾ ਲੱਗ ਗਿਐ।"

"ਮਾਲਕ ਗੁੱਸੇ ਹੋ ਗਿਐਂ—ਮੇਰੀ ਗਲ ਕਰਕੇ" "ਨਹੀਂ ਬੱਚੀ ਮੈਂ ਤਾਂ ਮਖੌਲ ਕਰ ਰਿਹਾ ਸੀ।"

ਦੋਵੇਂ ਘਰ ਚਲੇ ਗਏ। ਨਾਨੀ ਅਜੇ ਸੁੱਤੀ ਹੋਈ ਸੀ ਉਹ ਦੋਵੇਂ ਵੀ ਜਾਕੇ ਸੌਂ ਗਏ। ਦੋਵੇਂ ਸੌਂ ਕੇ ਉਠੇ ਤਾਂ ਦੁਪਹਿਰਾਂ ਚੜੀਆਂ ਹੋਈਆਂ ਸਨ।

## 25

ਸੁਖ ਦੀਆਂ ਘੜੀਆਂ ਦੇ ਬੀਤਣ ਦਾ ਪਤਾ ਨਹੀਂ ਲਗਦਾ। ਛੁਟੀਆਂ ਕਦੋਂ ਲੰਘ ਗਈਆਂ ਰਾਮ ਨੂੰ ਪਤਾ ਹੀ ਨਾ ਲੱਗਾ। ਜੂਨ ਦਾ ਮਹੀਨਾਂ ਚੜ ਪਿਆ। ਬਰਸਾਤ ਦੀਆਂ ਕਣੀਆਂ ਨੇ ਮਾਂ ਦਾ ਸੁਖ ਸਵਪਨ ਭੰਗ ਕਰ ਦਿੱਤਾ। ਰਾਮ ਨੇ ਇੱਕ ਹਫਤੇ ਤਾਂਈ ਮਦਰਾਸ ਪੁਜਣਾ ਸੀ। ਉਸਦੇ ਕਾਲਜ ਖੁਲ੍ਹਣ ਵਿੱਚ ਅਜੇ ਕੁੱਝ ਦਿਨ ਹੋ ਸਨ। ਪਰ ਜਿੰਨ੍ਹਾਂ ਬਚਿਆਂ ਨੂੰ ਟਿਊਸ਼ਨ ਪੜਾਉਂਦਾ ਸੀ ਉਹਨਾਂ ਦੇ ਸਕੂਲ ਖੁਲ ਜਾਣੇਂ ਸਨ। ਉਹ ਇਹ ਟਿਊਸਨ ਹਥੋਂ ਗੁਆਣੀਆਂ ਨਹੀਂ ਸੀ ਚਹੁੰਦਾ। ਇਸ ਲਈ ਉਹ ਜਲਦੀ ਜਾਨਾਂ ਚਹੁੰਦਾ ਸੀ। ਇਸ ਦਰਮਿਆਨ ਇਕ ਹੋਰ ਘਟਨਾਂ ਵਾਪਰ ਗਈ। ਮੁਦਤਾਂ ਬਾਦ ਸੁੱਬੀ ਨੇ ਆਪਣੇ ਭਤੀਜੇ ਦੇ ਪਿੰਡ ਆਉਣ ਦੀ ਖਬਰ ਸੁਣੀ ਤਾਂ ਉਹ ਕੋਡੀ ਵਲ ਤੁਰ ਪਈ। ਭਤੀਜੇ ਤੇ ਭਰਜਾਈ ਨੂੰ ਮਿਲਿਆਂ ਉਸਨੂੰ ਦਸ ਸਾਲ ਹੋ ਗਏ ਸਨ। ਇੱਕ ਦਿਨ ਉਸਨੂੰ ਖਬਰ ਮਿਲੀ ਕਿ ਕੋਡੀ ਵਾਲੇ ਘਰ ਹੁਣ ਕੋਈ ਵੀ ਨਹੀਂ ਸੀ। ਕੁੱਝ ਮਹੀਨੇ ਪਹਿਲਾਂ ਸੀਰੀਆਂ ਕੋਲੋਂ ਉਸ ਉਹਨਾਂ ਦੇ ਵਾਪਸ ਆਉਣ ਦੀ ਖਬਰ ਸੁਣੀ ਸੀ। ਪਰ ਸੁੱਬੀ ਦਾ ਪਰਿਵਾਰ ਵੀ ਸੁਖ ਨਾਲ ਚੋਖਾ ਵੱਧ ਗਿਆ ਸੀ ਉਹ ਉਸ ਵਿੱਚ ਪੂਰੀ ਤਰ੍ਹਾਂ ਖੁੱਭੀ ਪਈ ਸੀ। ਉਸਦੇ ਹੁਣ ਅੱਠ ਬੱਚੇ ਸਨ। ਬਚਿਆਂ ਦੀ ਦੇਖ ਭਾਲ, ਘਰ ਦੀ ਦੇਖਭਾਲ, ਘਰ ਦੇ ਕੰਮ, ਉਸਨੂੰ ਸਾਰਾ ਦਿਨ ਵਿਹਲ ਨਹੀਂ ਸੀ ਮਿਲਦੀ। ਪਰ ਅੰਦਰੋਂ ਅੰਦਰ ਪੇਕਿਆਂ ਦੇ ਘਰ ਦੀ ਯਾਦ ਵੀ ਸਤਾਂਦੀ ਰਹਿੰਦੀ। ਪਰ ਉਥੇ ਕੋਈ ਰਹਿੰਦਾ ਨਹੀਂ ਸੀ।

ਮਾਂ ਦੀ ਕਿਰਿਆ ਕਰਮ ਤੇ ਆਈ ਸੀ। ਉਹ ਸਭ ਕੁੱਝ ਵਰਟੇ ਦੇ ਘਰ ਹੋਇਆ ਸੀ। ਉਥੇ ਰੁੱਕਣ ਲਈ ਉਸਦਾ ਮਨ ਨਾ ਕੀਤਾ। ਉਹ ਵਾਪਸ ਪਿੰਡ ਪਰਤ ਗਈ। ਆਈ ਤਾਂ ਭਰਾ ਨੇ ਉਸ ਨਾਲ ਗਲ ਤਾਂਈ ਨਾ ਕੀਤੀ। ਹੁਣ ਵੀ ਉਹ ਡਰ ਡਰਕੇ ਆਈ— ਗਰੀਬੀ ਵਿੱਚ ਪੀਸੀ ਹੋਈ, ਭਰਾ ਦੀ ਸਤਾਈ ਹੋਈ ਭਰਜਾਈ ਉਸ ਨਾਲ ਪਤਾ ਨਹੀਂ ਗਲ ਕਰੇ ਕਿ ਨਾ। ਨਹੀਂ ਗਲ ਕਰੇਗੀ ਤਾਂ ਨਾ ਸਹੀ—ਪਿਉ ਦਾ ਹਥੀਂ ਬਣਾਇਆ ਮਕਾਨ ਤਾਂ ਇੱਕ ਵਾਰੀ ਵੇਖ ਆਵਾਂਗੀ। ਰਾਮ ਵੱਡਾ ਸਾਰਾ ਹੋ ਗਿਆ ਹੋਵੇਗਾ—ਆਪਣੀ ਕੁਲ ਦੇ ਦੀਪਕ—ਭਰਾ ਦੀ ਵੇਲ ਨੂੰ ਵਧਦਿਆਂ ਫੁਲਦਿਆਂ ਵੇਖ ਆਵਾਂਗੀ। ਇਹਨਾਂ ਸਧਰਾਂ ਦੀ ਮਾਰੀ ਉਹ ਕੌਡੀ ਵਲ ਤੁਰ ਪਈ। ਆਉਣ ਲਗਿਆਂ ਕਿਸੇ ਨਿਆਣੇ ਨੂੰ ਨਾਲ ਨਾ ਲਿਆਈ। ਅੰਦਰੋਂ ਅੰਦਰ ਡਰ ਸੀ ਪਤਾ ਨਹੀਂ ਉਥੇ ਕੋਈ ਹੋਵੇ ਹੀ ਨਾਂ— ਕੀ ਪਤਾ ਰਾਮ ਆਇਐ ਕਿ ਨਹੀਂ। ਇਹਨਾਂ ਸੋਚਾਂ ਚ' ਪਈ ਉਹ ਕੱਲੀ ਹੀ ਆਈ। ਦਰਿਆ ਦੇ ਕੰਢੇ ਕੋਲ ਪਹੁੰਚੀ ਤਾਂ ਅਗੋਂ ਰਾਮ ਟਕਰਿਆ। ਸੁੱਬੀ ਨੇ ਉਸਨੂੰ ਪੁਛਿਆ "ਪੁੱਤਰ ਆਈਤਾੜ ਦੇ ਘਰ ਕੌਣ ਰਹਿੰਦੈ?" "ਕਿਉਂ?" ਮੇਰੀ ਮਾਂ।" ਰਾਮ ਨੇ ਕਿਹਾ। ਤੱਦ ਤੂੰ ਰਾਮ ਏਂ। ਕਿੰਨਾ ਵੱਡਾ ਹੋ ਗਿਐ। ਕਿਥੇ ਚਲਿਐਂ ਪੁੱਤਰ, ਮੈਂ ਤਾਂ ਤੈਨੂੰ ਮਿਲਣ ਆਈ ਸਾਂ।" ਪਾਣੀ ਵਿਚਕਾਰ ਖਲੋਕੇ ਉਹ ਬੋਲੀ। ਉਸਦਾ ਚਾਅ ਡੁਲ੍ਹ ਡੁਲ੍ਹ ਪੈ ਰਿਹਾ ਸੀ।

ਰਾਮ ਨੂੰ ਸਮਝ ਨਾ ਆਈ ਉਹ ਕੌਣ ਸੀ। ਉਸਨੂੰ ਕੁਝ ਯਾਦ ਨਹੀਂ ਸੀ। ਪਰ ਉਸਨੂੰ ਐਡੇ ਪਿਆਰ ਨਾਲ ਬੁਲਾ ਰਹੀ ਸੀ। ਉਸ ਅਗੋਂ ਜੁਆਬ ਦਿੱਤਾ "ਮੈਂ ਮਦਰਾਸ ਚੱਲਿਆਂ। ਚਾਚੇ ਨੂੰ ਮਿਲਕੇ ਦੁਪਹਿਰੇ ਮੰਗਲੌਰ ਚਲਾ ਜਾਵਾਂਗਾ। ਤੁਸੀ ਕੌਣ ਉ?"

ਤੱਦ ਮੇਰਾ ਆਉਣਾ ਫਜ਼ੂਲ ਗਿਆ ਪੁੱਤਰ। ਰਾਮ ਮੈਂ ਤੇਰੀ ਭੂਆ ਆਂ। ਮੰਦਰਤੀ ਵਾਲੀ ਭੂਆ। ਤੈਨੂੰ ਤਾਂ ਮੇਰੀ ਪਛਾਣ ਹੀ ਨਹੀਂ ਰਹੀ।" ਸੁੱਬੀ ਬੋਲੀ।

ਰਾਮ ਦਾ ਮੂੰਹ ਖੁਸ਼ੀ ਨਾਲ ਚਮਕ ਉਠਿਆ। "ਉ ਸੁੱਬੀ ਭੂਆ। ਮੈਂ ਭੁਲ ਗਿਆ, ਪਰ ਤੂੰ ਨਹੀਂ ਭੁੱਲੀ ਭੂਆ। ਆ ਚਲ ਘਰ ਚਲੀਏ।" ਮਦਰਾਸ ਦਾ ਸਫ਼ਰ ਵਿੱਚੇ ਛੱਡ ਉਹ ਉਸ ਨਾਲ ਘਰ ਵਲ ਤੁਰ ਪਿਆ।

"ਭੂਆ ਤੂੰ ਪਿਛੇ ਮੈਨੂੰ ਕਦੋਂ ਵੇਖਿਆ ਸੀ?" "ਉਦੋਂ ਪੁੱਤਰ ਤੂੰ ਬੜਾ ਛੋਟਾ ਜਿਹਾ ਹੁੰਦਾ ਸੈਂ। ਹੁਣ ਤਾਂ ਸੁਖ ਨਾਲ ਜੁਆਨ ਹੋ ਗਿਐਂ। ਮੇਰੀ ਮਾਂ ਜੀਉਂਦੀ ਹੁੰਦੀ ਤਾਂ ਮੈਂ ਆਉਂਦੀ। ਤੇਰਾ ਅੱਪਾ ਵੀ ਤਾਂ ਸਭ ਛਡ ਛਡਾ ਗਿਆ। ਤੇਰੀ ਮਾਂ ਨੂੰ ਇਥੇ ਆਇਆਂ ਕਿੰਨਾ ਚਿਰ ਹੋ ਗਿਐ?"

ਸਾਰੇ ਰਾਹ ਗੱਲਾਂ ਕਰਦੇ ਆਏ। ਵਿਹੜੇ ਵਿੱਚ ਆਕੇ ਖਲੋਤੇ ਰਾਮ ਨੂੰ ਵੇਖ ਹੈਰਾਨ ਹੋਕੇ ਨਾਗਵੇਣੀ ਪੁੱਛਣ ਲੱਗੀ "ਕੀ ਕੁੱਛ ਭੁੱਲ ਗਿਐਂ?" ਕਹਿੰਦਿਆਂ

ਉਸ ਨਨਾਣ ਨੂੰ ਵੇਖਿਆਂ ਤਾਂ ਹਸਦੀ ਹੋਈ ਬੋਲੀ "ਸੁੱਖੀ ਭੈਣ" "ਆਹੋ ਮੈਂ ਸੁੱਖੀ ਭੂਆ ਨੂੰ ਭੁੱਲ ਗਿਆ ਸਾਂ ਮਾਂ।" ਰਾਮ ਨੇ ਮਾਂ ਦੀ ਗਲ ਦਾ ਜੁਆਬ ਦਿੰਦਿਆਂ ਕਿਹਾ।

ਰਾਮ ਨੇ ਉਸ ਦਿਨ ਸੁੱਖੀ ਭੂਆ ਦੇ ਮੂੰਹੋਂ ਘਰ ਦੀਆਂ ਪੁਰਾਣੀਆਂ ਗੱਲਾਂ, ਆਪਣੇ ਅੱਪਾ ਦੇ ਬਾਲਪਨ, ਦਾਦੇ ਦੀਆਂ ਗੱਲਾਂ, ਸੁਣੀਆਂ। ਉਹ ਮੁੜ ਮੁੜ ਪੁੱਛਦਾ। ਉਸਨੂੰ ਗਲਾਂ ਸੁਣਕੇ ਬੜਾ ਸੁਆਦ ਆ ਰਿਹਾ ਸੀ। ਸੁੱਖੀ ਭੂਆ ਨੇ ਨਾਲ ਲਿਆਂਦੀ ਕਠੱਲ ਦੇ ਪਾਪੜਾਂ ਦੀ ਗੰਢ ਖੋਹਲੀ ਤੇ ਉਸ ਅੱਗੇ ਢੇਰ ਲਾ ਦਿੱਤਾ। "ਭੈਣ ਤੂੰ ਥੋਹੜੀ ਚਿਰਕੀ ਪਹੁੰਚਦੀ ਤਾਂ ਰਾਮ ਨਾਲ ਤੇਰਾ ਮੇਲ ਨਹੀਂ ਸੀ ਹੋਣਾ।"

ਸੁੱਖੀ ਭੂਆ ਦੇ ਜ਼ੋਰ ਦੇਣ ਤੇ ਰਾਮ ਮੰਦਰਤੀ ਵਲ ਤੁਰ ਪਿਆ। ਰਾਮ ਦਾ ਦਿਲ ਪਿਆਰ ਨਮਰਤਾ ਤੇ ਕ੍ਰਿਤਗਤਾ ਨਾਲ ਉੱਛਲ ਰਿਹਾ ਸੀ। ਵਕਤ ਨਾ ਹੋਣ ਤੇ ਵੀ ਉਹ ਇਕ ਰਾਤ ਲਈ ਤੁਰ ਪਿਆ। ਭੂਆ ਨਾਲ ਜਾਕੇ ਭੂਆ ਦੇ ਬੱਚਿਆਂ ਨੂੰ ਮਿਲ ਆਇਆ "ਭੂਆ ਅਗਲੀਆਂ ਛੁਟੀਆਂ ਵਿਚ ਆਇਆ ਤਾਂ ਘਰ ਨਹੀਂ ਜਾਣ ਲੱਗਾ। ਸਾਰੀਆਂ ਛੁਟੀਆਂ ਤੇਰੇ ਕੋਲ ਕਟਾਂਗਾ।" ਕਹਿਕੇ ਪਿੰਡ ਪਰਤ ਗਿਆ ਤੇ ਉਥੋਂ ਛੇਤੀ ਮਦਰਾਸ ਲਈ ਰਵਾਨਾ ਹੋ ਗਿਆ।

ਐਤਕੀਂ ਗੱਡੀ ਵਿੱਚ ਬੈਠਿਆਂ ਉਸਦੀਆਂ ਅੱਖਾਂ ਅੱਗੇ ਸੁੱਖੀ ਭੂਆ ਦੇ ਖਿਆਲ ਹੀ ਆਉਂਦੇ ਰਹੇ। ਉਸਦੇ ਨਾਲ ਆਪਣੇ ਅੱਪਾ ਦਾ ਖਿਆਲ— ਕਿੱਥੇ ਹੋਵੇਗਾ? ਕਿਸ ਤਰ੍ਹਾਂ ਦਾ ਹੋਵੇਗਾ, ਕੀ ਹੋਇਆ ਹੋਵੇਗਾ? ਇਹ ਸਭ ਖਿਆਲ।

ਪਿੱਛਲੀ ਵਾਰੀ ਜਦੋਂ ਘਰ ਆਇਆ ਤਾਂ ਉਸ ਸੁਣਿਆ ਸੀ ਕਿ ਉਹ ਵਿਜੈ ਨਗਰ ਵਿੱਚ ਸੀ। "ਕਿਉਂ ਨਾ ਇਸ ਵਾਰੀ ਜਾਕੇ ਉਹ ਉਸਨੂੰ ਮਿਲ ਆਵੇ?" ਉਸ ਦੇ ਮਨ ਵਿੱਚ ਖਾਹਿਸ਼ ਜਾਗਦੀ। ਘੁੰਮਦੀਆਂ ਹੋਈਆਂ ਉਸਦੀਆਂ ਸੋਚਾਂ ਵਾਂਗ ਹੀ ਰੇਲ ਦੇ ਪਹੀਏ ਰੌਲਾ ਪਾਂਦੇ ਹੋਏ ਘੁੰਮ ਰਹੇ ਸਨ। ਦੋ ਦਿਨ ਘਰ ਰਹਿਕੇ ਅਨੰਦ ਨਾਲ ਖੇਡਕੇ ਤੀਸਰੇ ਦਿਨ ਉਹ ਟਿਊਸ਼ਨ ਵਾਲੇ ਘਰਾਂ ਵਲ ਤੁਰ ਪਿਆ।

ਐਫ਼. ਏ. ਦਾ ਦੂਸਰਾ ਸਾਲ ਸੀ। ਪੜ੍ਹਾਈ ਦਾ ਜ਼ੋਰ ਸੀ। ਦਸੰਬਰ ਵਿੱਚ ਦਾਖਲੇ ਦਾ ਇਮਤਿਹਾਨ ਹੋਣਾ ਸੀ। ਪੜ੍ਹ ਪੜ੍ਹਕੇ ਉਸਦੀਆਂ ਅੱਖਾਂ ਸੁੱਜ ਗਈਆਂ। ਉਹ ਦਾਖਲੇ ਦੇ ਇਮਤਿਹਾਨ ਵਿਚੋਂ ਪਾਸ ਹੋ ਗਿਆ। ਅਗਲੇ ਤਿੰਨ ਮਹੀਨੇਂ ਕਿਵੇਂ ਲੰਘਾਵੇ ਉਸਨੂੰ ਸਮਝ ਨਹੀਂ ਸੀ ਆ ਰਹੀ। ਘਰ ਚਿਠੀ ਲਿਖੀ "ਅੰਮਾਂ ਕਿਸੇ ਨੂੰ ਕਹਿਣ ਦੀ ਹਿੰਮਤ ਨਹੀਂ ਪੈਂਦੀ। ਮੇਰੀ ਆਪਣੀ ਪੜ੍ਹਾਈ ਵੀ ਬਹੁਤ ਏ। ਨਾਲ ਟਿਊਸ਼ਨ ਪੜ੍ਹਾਉਣ ਦਾ ਕੰਮ—ਦੋਵੇਂ ਨਹੀਂ ਹੋ ਸਕਦੇ। ਤਿੰਨ ਮਹੀਨੇ ਇਮਤਿਹਾਨ ਦੀ ਤਿਆਰੀ ਕਰਨ ਲਈ ਮੈਨੂੰ ਟਿਊਸ਼ਨਾਂ ਛਡਣੀਆਂ ਪੈਣਗੀਆਂ। ਪਰ ਛਡਕੇ ਮੈਂ ਖਰਚ ਕਿਵੇਂ ਚਲਾਵਾਂਗਾ।" ਮਾਧਵ ਇਹ ਗਲ ਸਮਝਦਾ ਸੀ ਉਸ ਰਾਮ ਨੂੰ ਬੁਲਾਕੇ ਕਿਹਾ "ਰਾਮ, ਹੁਣ ਟਿਊਸਨਾਂ ਪੜ੍ਹਾਉਂਨੀਆਂ ਛੱਡ ਦੇਹ— ਮਾਰਚ

ਤਾਂਈ— ਤੇਰੇ ਖਰਚ ਲਈ ਪੈਸਾ ਮੈਂ ਦੇ ਦਿਆਂਗਾ— ਜੇ ਤੂੰ ਐਵੇਂ ਨਹੀਂ ਪੈਸੇ ਲੈਣੇ ਤਾਂ ਉਧਾਰ ਲੈ ਲੈ— ਬਾਦ ਵਿੱਚ ਚੁਕਾ ਦੇਈਂ।"

ਰਾਮ ਲਈ ਹੋਰ ਕੋਈ ਚਾਰਾ ਨਹੀਂ ਸੀ। ਪਰ ਮਾਧਵ ਕੋਲੋਂ ਉਧਾਰ ਲੈਣਾਂ ਵੀ ਉਸਨੂੰ ਠੀਕ ਨਹੀਂ ਸੀ ਲਗਦਾ। ਫਿਰ ਕੀ ਕਰੇ ? ਇਹਨਾਂ ਸੋਚਾਂ ਵਿੱਚ ਡੁੱਬਾ ਸੀ ਕਿ ਘਰੋਂ ਮਾਂ ਵਲੋਂ ਪੰਜਾਹ ਰੁਪਏ ਦਾ ਮਨੀਆਰਡਰ ਆ ਗਿਆ। ਰਾਮ ਦੀ ਹੈਰਾਨੀ ਦੀ ਹੱਦ ਨਾ ਰਹੀ। ਉਹ ਸੋਚ ਨਹੀਂ ਸੀ ਸਕਦਾ ਕਿ ਇਹ ਵੀ ਹੋ ਸਕਦਾ ਸੀ। ਮਾਂ ਨੇ ਚਾਚੇ ਕੋਲੋਂ ਮੰਗੇ ਹੋਣੇ ਨੇਂ—ਉਸਦੇ ਬਦਲੇ ਮੈਂ ਹੀ ਮੰਗ ਲੈਂਦਾ ਤਾਂ ਚੰਗਾ ਸੀ। ਅਗਲੇ ਦਿਨ ਇੱਕ ਚਿੱਠੀ ਆ ਗਈ "ਪੁੱਤਰ ਕੁੱਝ ਦਿਨ ਪਹਿਲਾਂ ਦੀ ਗਲ ਏ, ਪਿਛਲੀ ਕੰਧ ਵਿੱਚ ਖਿੜਕੀ ਬਣਾ ਰਹੇ ਸਾਂ ਤਾਂ ਇੱਕ ਸੰਦੂਕੜੀ ਹਥ ਲੱਗੀ, ਜਿਸ ਵਿੱਚ ਸੌ ਰੁਪਏ ਸਨ। ਇਹ ਤੇਰੇ ਦਾਦੇ ਦਾ ਕੰਮ ਹੀ ਹੋਵੇਗਾ। ਖੈਰ ਵਕਤ ਸਿਰ ਮਿਲ ਗਏ ਤੇ ਤੇਰੇ ਕੰਮ ਆ ਗਏ। ਧਿਆਨ ਨਾਲ ਖਰਚ ਕਰੀਂ। ਹੋਰ ਲੋੜ ਪਈ ਤਾਂ ਲਿਖੀਂ।" ਰਾਮ ਨੇ ਆਪਣੇ ਦਾਦੇ ਬਾਰੇ ਇਹ ਗੱਲ ਤਾਂ ਸੁਣੀ ਹੋਈ ਸੀ ਪਰ ਉਸਨੂੰ ਇਤਬਾਰ ਨਹੀਂ ਸੀ ਆ ਰਿਹਾ। ਉਸ ਇਹ ਵੀ ਸੁਣਿਆ ਸੀ ਕਿ ਇੱਕ ਵਾਰੀ ਉਸਦੇ ਅੱਪਾ ਨੇ ਦਾਦੇ ਦੇ ਰਖੇ ਹੋਏ ਪੈਸਿਆਂ ਵਿਚੋਂ ਕੁੱਝ ਪੈਸੇ ਚੋਰੀ ਕਰ ਲਏ ਸਨ ਤੇ ਘਰ ਵਿੱਚ ਖ਼ੂਬ ਹੰਗਾਮਾ ਹੋਇਆ ਸੀ। ਪਰ ਦਾਦੇ ਦੇ ਪੈਸੇ ਉਸਨੂੰ ਮਿਲਣਗੇ ਇਸਦੇ ਬਾਰੇ ਤਾਂ ਉਹ ਸੋਚ ਵੀ ਨਹੀਂ ਸੀ ਸਕਦਾ।

ਕ੍ਰਿਸ਼ਨਾਂਵੇਣੀ ਨੇ ਇਹ ਚਿੱਠੀ ਪੜੀ। ਕਹਿਣ ਲੱਗੀ "ਰਾਮ ਚਲ ਠੀਕ ਏ ਹੁਣ ਕੋਈ ਫ਼ਿਕਰ ਵਾਲੀ ਗਲ ਨਹੀਂ ਤੂੰ ਅਰਾਮ ਨਾਲ ਪੜ੍ਹ ਲੈ।"

ਕ੍ਰਿਸ਼ਨਾਂਵੇਣੀ ਨੂੰ ਇਸ ਗਲ ਬਾਰੇ ਸੰਦੇਹ ਸੀ। ਫ਼ਿਰ ਉਹ ਸੋਚਦੀ ਇਹ ਵੀ ਤਾਂ ਹੋ ਸਕਦੈ ਕਿ ਰਾਮ ਘਰ ਢਾਹੇ ਤਾਂ ਉਸਨੂੰ ਕੋਈ ਦਬਿਆ ਖਜ਼ਾਨਾ ਮਿਲ ਜਾਵੇ ਤੇ ਉਹ ਅਮੀਰ ਬਣ ਜਾਵੇ। ਅਸਲੀ ਗਲ ਤਾਂ ਇਹ ਸੀ ਕਿ ਰਾਮ ਜਿਹੜੇ ਪੈਸੇ ਕ੍ਰਿਸ਼ਨੀ ਨੂੰ ਰੋਟੀ ਲਈ ਦਿੰਦਾ ਸੀ, ਉਹ ਆਪਣੀ ਭੈਣ ਨਾਗਵੇਣੀ ਨੂੰ ਭੇਜ ਦਿੰਦੀ ਸੀ। ਉਹੋ ਪੈਸੇ ਕੋਡੀ ਤੋਂ ਹੋਕੇ ਰਾਮ ਕੋਲ ਵਾਪਸ ਆ ਗਏ। ਨਾਗਵੇਣੀ ਨੇ ਬੱਚੀ ਕੋਲੋਂ ਸੁਣਿਆ ਸੀ। ਸੋ ਉਸ ਸੁਣੀ ਹੋਈ ਗਲ ਰਾਮ ਨੂੰ ਲਿਖ਼ ਘੱਲੀ ਸੀ। ਅਸਲੀ ਗਲ ਉਹ ਰਾਮ ਨੂੰ ਬੀ.ਏ. ਪਾਸ ਕਰਨ ਤੋਂ ਬਾਦ ਹੀ ਦਸਨਾਂ ਚਹੁੰਦੀ ਸੀ।

ਰਾਮ ਦਾ ਐਫ਼. ਏ. ਦਾ ਇਮਤਿਹਾਨ ਮੁੱਕ ਗਿਆ ਫ਼ਿਰ ਟਿਊਸ਼ਨ ਦਾ ਕੰਮ ਸ਼ੁਰੂ ਕਰਨ ਦਾ ਫ਼ੈਸਲਾ ਕੀਤਾ। ਆਪਣੇ ਇਮਤਿਹਾਨ ਕਰਕੇ ਟਿਊਸ਼ਨ ਛਡ ਦੇਣ ਤੇ ਲੋਕੀ ਉਸ ਨਾਲ ਖ਼ੁਸ਼ ਨਹੀਂ ਸਨ। ਸੋ ਉਹਨਾਂ ਹੋਰ ਮਾਸਟਰ ਰਖ਼ ਲਏ ਸਨ। ਸਿਰਫ਼ ਇਕ ਘਰ ਵਿੱਚ ਉਹਨਾਂ ਹੋਰ ਕੋਈ ਮਾਸਟਰ ਨਹੀਂ ਸੀ ਰਖਿਆ, ਉਥੇ ਰਾਮ ਨੇ ਪੜਾਉਣਾ ਸ਼ੁਰੂ ਕਰ ਦਿਤਾ।

ਰਾਮ ਨੂੰ ਘਰ ਆਉਣ ਲਈ ਚਿੱਠੀ ਆਈ। ਉਸਦਾ ਜਾਣ ਨੂੰ ਮਨ ਕਰਦਾ

ਸੀ। ਪਰ ਪੈਸੇ ਦਾ ਜੁਗਾੜ ਕਿਵੇਂ ਕਰੇ? ਅਗੋਂ ਬੀ.ਏ. ਦਾ ਖਰਚ ਸੀ। ਉਹ ਛੁਟੀਆਂ ਵਿੱਚ ਮਦਰਾਸ ਰਹਿਕੇ ਅਗਲੇ ਸਾਲ ਲਈ ਪੈਸੇ ਜਮ੍ਹਾਂ ਕਰਨਾਂ ਚਹੁੰਦਾ ਸੀ। ਉਸਦੇ ਦਿਮਾਗ ਵਿੱਚ ਇੱਕ ਗਲ ਇਹ ਵੀ ਵੜ ਗਈ ਸੀ ਕਿ ਜੇ ਕਿਤੋਂ ਪੈਸੇ ਮਿਲ ਗਏ ਤਾਂ ਉਹ ਆਪਣੇ ਅੱਪਾ ਨੂੰ ਮਿਲੇਗਾ—ਉਸਦੀ ਤੀਬਰ ਇੱਛਾ ਸੀ ਕਿ ਪਤਾ ਕਰੇ ਉਸਦਾ ਅੱਪਾ ਕਿਥੇ ਏ, ਕਿਹੋ ਜਿਹਾ ਏ? ਕੀ ਕਰਦੈ? ਚੋਖੇ ਚਿਰ ਤੋਂ ਮਾਧਵ ਪਤਨੀ ਤੇ ਬਚਿਆਂ ਨੂੰ ਲੈਕੇ ਆਪਣੇ ਪਿੰਡ ਜਾਣ ਦੀ ਸੋਚ ਰਿਹਾ ਸੀ। ਰਾਮ ਕਹਿਣ ਲੱਗਾ ਤੁਸੀ ਜਾਉ ਮੈਂ ਪਿਛੋਂ ਘਰ ਦਾ ਖਿਆਲ ਰਖਾਂਗਾ।

"ਘਰ ਦਾ ਖਿਆਲ ਰਖਣ ਦੀ ਕੋਈ ਲੋੜ ਨਹੀਂ। ਇਕ ਆਦਮੀ ਦੇ ਨਾਲ ਖਰਚ ਦਾ ਬਹੁਤਾ ਫ਼ਰਕ ਨਹੀਂ ਪੈਂਦਾ।" ਪਰ ਰਾਮ ਨੇ ਐਤਕੀਂ ਨਾ ਜਾਣ ਦਾ ਫ਼ੈਸਲਾ ਕੀਤਾ ਹੋਇਆ ਸੀ।

ਮਾਧਵ ਦਾ ਘਰ ਉਡਪੀ ਵਿੱਚ ਸੀ। ਬਚਿਆਂ ਸਮੇਤ ਉਹ ਉਥੇ ਚਲੇ ਗਏ। ਉਥੋਂ ਭੈਣ ਤੇ ਮਾਂ ਨੂੰ ਮਿਲਣ ਕੋਡੀ ਗਏ। ਮਾਂ ਧੀ ਨੂੰ ਮਿਲਕੇ ਬੜੀ ਖੁਸ਼ ਹੋਈ। ਨਾਗਵੇਣੀ ਭੈਣ ਨੂੰ ਮਿਲਕੇ ਬੜੀ ਖੁਸ਼ ਹੋਈ ਘੜੀ ਘੜੀ ਕਹਿੰਦੀ "ਰਾਮ ਵੀ ਆ ਜਾਂਦਾ ਤਾਂ ਚੰਗਾ ਸੀ। ਕ੍ਰਿਸ਼ਨਾਵੇਣੀ ਮਾਂ ਤੇ ਭੈਣ ਸਾਹਮਣੇ ਰਾਮ ਦੀਆਂ ਸਿਫਤਾਂ ਕਰਦੀ ਨਾ ਥੱਕਦੀ। ਗਲ ਗਲ ਵਿੱਚ ਕਹਿੰਦੀ "ਰਾਮ ਇਸ ਤਰ੍ਹਾਂ ਕਰਦੇ, ਰਾਮ ਔਸ ਤਰ੍ਹਾਂ ਕਰਦੈ। ਨਾਗਵੇਣੀ ਨੂੰ ਲਗਦਾ ਉਸਦੇ ਸਾਰੇ ਦੁਖ ਤਕਲੀਫ਼ਾਂ ਕੁਰਬਾਨੀਆਂ ਵਿਅਰਥ ਨਹੀਂ ਸਨ ਗਈਆਂ।

ਕ੍ਰਿਸ਼ਨਾਵੇਣੀ ਨੇ ਇਕ ਦਿਨ ਭੈਣ ਨੂੰ ਪੁਛਿਆ "ਭੈਣ ਤੂੰ ਜਿਹੜੀ ਵਾਇਲਨ ਸਿਖੀ ਸੀ ਉਹ ਯਾਦ ਏ ਕਿ ਭੁੱਲ ਗਈ। ਵਕਤ ਟਪਾਉਣ ਲਈ ਵਜਾਂਦੀ ਰਹਿੰਦੀ ਸੀ। ਉਦੋਂ ਤੂੰ ਕਿੰਨਾ ਸੋਹਣਾਂ ਵਜਾਉਂਦੀ ਸੀ। ਸਾਡੀ ਜਯਾ ਬਾਰਾਂ ਸਾਲਾ ਦੀ ਹੋ ਗਈ ਏ। ਸੋਚਨੇਂ ਆਂ ਇਸਨੂੰ ਵਾਇਲਨ ਵਜਾਣੀ ਸਿਖਾ ਦੇਈਏ। ਪਰ ਕੋਈ ਮਾਸਟਰ ਹੀ ਨਹੀਂ ਲਭਦਾ। ਜਿਹੜੇ ਲੱਭਦੇ ਨੇ ਉਹ ਫ਼ੀਸ ਬੜੀ ਮੰਗਦੇ ਨੇ। ਬਚਿਆਂ ਦੇ ਸਕੂਲ ਦਾ ਖਰਚ, ਕਿਤਾਂਬਾਂ ਕਪੜੇ ਖਾਣ ਪੀਣ ਵਿੱਚੋਂ ਐਨੇਂ ਪੈਸੇ ਕਢਣੇ ਬੜੇ ਮੁਸ਼ਕਿਲ ਨੇਂ। ਘਰ ਜਾਣ ਲਈ ਪੰਜ ਸਾਲਾਂ ਤਾਂਈ ਉਡੀਕਦੇ ਰਹੇ।"

"ਰਾਮ ਜੁ ਹੈਗਾ ਏ, ਉਹ ਮੇਰੇ ਤੋਂ ਵੀ ਸੋਹਣੀ ਵਾਇਲਨ ਵਜਾਉਂਦੈ। ਨਾਗਵੇਣੀ ਨੇ ਉਸਦੀ ਪਿਛਲੀ ਵਾਰੀ ਦੀ ਗਲ ਸੁਣਾਈ। ਕ੍ਰਿਸ਼ਨਾਵੇਣੀ ਦੀ ਹੈਰਾਨੀ ਦੀ ਹੱਦ ਨਾ ਰਹੀ। ਕਿਹਾ ਭੈੜਾ ਏ, ਅੱਜ ਤਾਂਈ ਘਰ ਵਾਇਲਨ ਨਹੀਂ ਲਿਆਇਆ। ਸਾਨੂੰ ਤਾਂ ਕਿਸੇ ਨੂੰ ਪਤਾ ਹੀ ਨਹੀਂ ਇਸ ਗਲ ਦਾ। ਬਾਹਰ ਕਿਤੇ ਸਿਖਾਉਂਦਾ ਹੋਣੈ। ਕ੍ਰਿਸ਼ਨਾਵੇਣੀ ਬੋਲੀ। ਮਾਂ ਦੇ ਮੂੰਹੋਂ ਰਾਮ ਦੀ ਵਾਇਲਨ ਦੀ ਕਹਾਣੀ ਸੁਣ ਉਸਦੇ ਬੱਚੇ ਵੀ ਹੈਰਾਨ ਹੋ ਗਏ। "ਭਰਾ ਨੇ ਅੱਜ ਤਾਂਈ ਕਦੀ ਨਹੀਂ ਦਸਿਆ ਕਿ ਉਸਨੂੰ ਵਾਇਲਨ ਵਜਾਉਣੀ ਆਉਂਦੀ ਏ।"

ਰਾਮ ਮਈ ਦੇ ਮਹੀਨੇ ਵਿੱਚ ਮਦਰਾਸ ਵਿੱਚ ਤੱਪ ਰਿਹਾ ਸੀ। ਪੈਸਾ ਕੱਠਾ ਕਰ ਰਿਹਾ ਸੀ। ਟਿਊਸ਼ਨਾਂ ਲੱਭ ਰਿਹਾ ਸੀ। ਐਤਕੀਂ ਸੰਗੀਤ ਦੀ ਸਿਖਲਾਈ ਸ਼ੁਰੂ ਕੀਤੀ—ਇਹ ਤੋਤਿਆਂ ਦਾ ਰੱਟਾ ਨਹੀਂ ਸੀ। ਆਪਣੇ ਆਉਣ ਬਾਰੇ ਮਾਧਵ ਨੇ ਰਾਮ ਨੂੰ ਲਿਖਿਆ। ਰਾਮ ਸੈਂਟਰਲ ਸਟੇਸ਼ਨ ਤੇ ਉਹਨਾਂ ਨੂੰ ਲੈਣ ਗਿਆ। ਰਾਮ ਨੂੰ ਵੇਖਦਿਆਂ ਹੀ ਬੱਚੇ ਬੋਲ ਪਏ। "ਚੋਰੀ ਪਕੜੀ ਗਈ ਭਰਾ ਦੀ ਚੋਰੀ ਪਕੜੀ ਗਈ।"—ਰਾਮ ਨੂੰ ਸਮਝ ਨਾ ਆਈ ਕਿ ਉਹ ਕੀ ਕਹਿ ਰਹੇ ਸਨ। ਘਰ ਆਉਂਦਿਆਂ ਕ੍ਰਿਸ਼ਨਾਂਵੇਣੀ ਨੇ ਕਿਹਾ ਕਿ ਉਸਦਾ ਪਰਦਾ ਫ਼ਾਸ਼ ਹੋ ਗਿਆ ਸੀ। ਅਨੰਦ ਬੋਲਿਆ "ਰਾਮ ਭਰਾ ਵਾਇਲਨ ਨਹੀਂ ਵਜਾਏਗਾ ਤਾਂ ਮੈਂ ਰੋਟੀ ਨਹੀਂ ਖਾਵਾਂਗਾ।" ਉਸਨੂੰ ਮਨਾਉਣ ਲਈ ਰਾਮ ਨੇ ਕਿਸੇ ਦੇ ਘਰ ਰਖੀ ਵਾਇਲਨ ਲਿਆਕੇ ਵਜਾਈ। ਕ੍ਰਿਸ਼ਨਾਵੇਣੀ ਗਾਣਾ ਸੁਣਕੇ ਖ਼ੁਸ਼ ਹੋ ਗਈ। ਕਹਿਣ ਲੱਗੀ "ਰਾਮ ਥੋਹੜਾ ਵਕਤ ਕਢਕੇ ਜਯਾ ਨੂੰ ਸਿਖਾ ਦਿਆ ਕਰ।" ਰਾਮ ਮਖੌਲ ਨਾਲ ਬੋਲਿਆ "ਮਾਸਟਰ ਨੂੰ ਕੀ ਦਿਊਗੇ।" "ਉਹ ਮੁਫ਼ਤ ਇਥੇ ਰਹੇਗਾ ਤੇ ਮੁਫ਼ਤ ਰੋਟੀ ਖਾਏਗਾ!" ਰਾਮ ਦੇ ਸਿਰੋਂ ਬੜਾ ਵੱਡਾ ਭਾਰ ਲੱਥਾ। ਮਹੀਨੇ ਦੇ ਅਖੀਰ ਵਿੱਚ ਉਸ ਬਾਰ੍ਹਾਂ ਰੁਪਏ ਦੇਣੇ ਚਾਹੇ ਪਰ ਕ੍ਰਿਸ਼ਨਾਵੇਣੀ ਨੇਂ ਨਾ ਲਏ। ਰਾਮ ਨੇ ਜ਼ਿੱਦ ਕਰਕੇ ਦੇਣੇ ਚਾਹੇ ਤਾਂ ਉਹ ਬੋਲੀ "ਪੁੱਤਰ ਮੇਰੇ ਤੇ ਤੇਰੀ ਮਾਂ ਵਿੱਚ ਕੋਈ ਫ਼ਰਕ ਏ।" ਰਾਮ ਅਗੋਂ ਕੁੱਝ ਨਾ ਬੋਲ ਸਕਿਆ। ਚੁਪ ਕਰ ਰਿਹਾ। ਉਸ ਐਵੇਂ ਜੋ ਮੂੰਹ ਵਿਚੋਂ ਗਲ ਕਢ ਦਿਤੀ ਸੀ ਉਹਨਾਂ ਸਚ ਮੰਨ ਲਈ ਸੀ। ਭਾਂਵੇ ਉਹ ਰਾਮ ਕੋਲੋਂ ਪੈਸੇ ਨਹੀਂ ਸੀ ਲੈਂਦੀ ਤਦ ਵੀ ਬਾਰ੍ਹਾਂ ਰੁਪਏ ਉਹ ਹਰ ਮਹੀਨੇਂ ਆਪਣੀ ਭੈਣ ਨੂੰ ਭੇਜਦੀ ਰਹੀ।

ਬੀ. ਏ. ਦੀ ਪੜ੍ਹਾਈ ਸ਼ੁਰੂ ਹੋ ਗਈ। ਰਾਮ ਵਾਸਤੇ ਕਿਤਾਬਾਂ ਤੇ ਫ਼ੀਸ ਦੇ ਖਰਚ ਲਈ ਪੈਸੇ ਕੱਠੇ ਕਰਨੇ ਮੁਸ਼ਕਿਲ ਹੋ ਗਏ ਸਨ। ਪਰ ਉਸ ਕਿਸੇ ਕੋਲੋਂ ਪੈਸੇ ਨਾ ਮੰਗੇ। ਨਾ ਹੀ ਘਰ ਲਿਖਿਆ। ਕੰਧਾਂ ਦੀਆਂ ਮੋਰੀਆਂ ਵਿਚੋਂ ਪੈਸੇ ਨਿਕਲੇ ਸਨ ਉਸਨੂੰ ਯਕੀਨ ਸੀ। ਖਾਣ ਪੀਣ ਦਾ ਗੁਜ਼ਾਰਾ ਚੱਲੀ ਜਾਂਦਾ ਸੀ। ਫ਼ੀਸ ਤੇ ਕਿਤਾਬਾਂ ਦੀ ਮੁਸ਼ਕਿਲ ਸੀ। ਮਿਤਰਾਂ ਕੋਲੋਂ ਕਿਤਾਬਾਂ ਮੰਗ ਲੈਂਦਾ ਯਾਂ ਉਹਨਾਂ ਦੇ ਘਰ ਜਾਕੇ ਪੜ੍ਹ ਆਉਂਦਾ। ਫ਼ੀਸ ਲਈ ਇੱਕ ਦੋ ਥਾਵਾਂ ਤੇ ਸੰਗੀਤ ਸਿਖਾਉਂਦਾ। ਕਿਸੇ ਤਰ੍ਹਾਂ ਵਕਤ ਲੰਘਦਾ ਜਾਂਦਾ ਸੀ।

ਬੀ. ਏ. ਦੇ ਦੂਸਰੇ ਸਾਲ ਦੀਆਂ ਮਈ ਦੀਆਂ ਛੁਟੀਆਂ ਵਿੱਚ ਰਾਮ ਨੂੰ ਉਡੀਕ ਉਡੀਕ ਕੇ ਉਸਦੀ ਮਾਂ ਬੇਹਾਲ ਹੋ ਗਈ। ਕੀ ਗੱਲ ਪੁੱਤਰ ਵੀ ਆਪਣੇ ਪਿਉ ਦੇ ਨਕਸ਼ੇ ਕਦਮਾਂ ਤੇ ਟੁਰਨ ਲੱਗ ਪਿਆ ਸੀ। ਸੋਚਕੇ ਉਸਦਾ ਦਿਲ ਡੁੱਬ ਡੁੱਬ ਜਾਂਦਾ। ਪਰ ਇਹ ਲਿਖਣ ਦਾ ਉਸਦਾ ਮਨ ਨਾ ਕੀਤਾ। ਰਾਮ ਦੇ ਨਾ ਆਉਣ ਦੇ ਕਾਰਨ ਵਿੱਚ ਭਰੋਸਾ ਕਰਕੇ ਉਹ ਬਹਿ ਗਈ "ਚੰਗਾ ਪੁੱਤਰ ਬੀ.ਏ. ਕਰਕੇ ਹੀ ਆ।"

ਰਾਮ ਬੀ.ਏ. ਦੇ ਚੌਥੇ ਸਾਲ ਵਿੱਚ ਹੋ ਗਿਆ। ਮਾਈਕਲ ਮਾਸ ਦੀਆਂ ਛੁਟੀਆਂ ਸਨ। ਰਾਮ ਕਈ ਵਾਰੀ ਆਪਣੇ ਦੋਸਤਾਂ ਦੇ ਘਰ ਪੜ੍ਹਨ ਲਈ ਜਾਂਦਾ ਹੁੰਦਾ ਸੀ ਜੋ ਕਿਤਾਬਾਂ ਉਸ ਕੋਲ ਨਹੀਂ ਸਨ ਹੁੰਦੀਆਂ, ਲੈਕੇ ਪੜ੍ਹ ਲੈਂਦਾ। ਇਹਨਾਂ ਛੁਟੀਆਂ ਵਿੱਚ ਉਹ ਆਪਣੇ ਮਿੱਤਰ ਰਾਜਮਣੀ ਆਈਅਰ ਦੇ ਘਰ ਗਿਆ। ਰਾਜਮਣੀ 'ਸੈਂਡਰ ਲੈਂਡ' ਦੀ ਲਿਖੀ ਕਿਤਾਬ 'India in Bondage' ਪੜ੍ਹ ਰਿਹਾ ਸੀ। ਰਾਮ ਨੇ ਪੁੱਛਿਆ ਇਹ ਕੀ ਏ ਐਡੀ ਮੋਟੀ ਕਿਤਾਬ। "ਇਹ ਕਿਤਾਬ ਰਾਤੋ ਰਾਤ ਪੜ੍ਹਕੇ ਕਲ ਵਾਪਸ ਕਰਨੀ ਏ। ਇਸ ਲਈ ਪੜ੍ਹਨ ਵਿੱਚ ਲਗਿਆ ਹੋਇਆਂ ਆਂ।" ਉਸ ਰਾਤ ਰਾਜਮਣੀ ਆਪਣੀ ਪੜ੍ਹਾਈ ਦੀਆਂ ਕਿਤਾਬਾਂ ਛੱਡ ਉਸਨੂੰ ਪੜ੍ਹਨ ਵਿੱਚ ਲੱਗਾ ਰਿਹਾ। ਇਸ ਕਿਤਾਬ ਵਿੱਚ ਐਸਾ ਕੀ ਸੀ ਜਿਸਨੂੰ ਪੜ੍ਹਨ ਲਈ ਉਸ ਦਿਨ ਰਾਤ ਇੱਕ ਕੀਤਾ ਹੋਇਆ ਸੀ। ਚੁੱਕਕੇ ਵੇਖਿਆ ਐਡੀ ਮੋਟੀ ਕਿਤਾਬ "ਕਿਸੇ ਪਰਦੇਸੀ ਨੇ ਸਾਡੇ ਦੇਸ਼ ਬਾਰੇ ਲਿਖੀ ਏ। ਮੈਂ ਵੀ ਵੇਖਾਂ ਕੀ ਏ ਇਸ ਵਿੱਚ। ਇੱਕ ਦਿਨ ਪਿਛੋਂ ਵਾਪਸ ਕਰ ਦਿਆਂਗਾ।" ਰਾਮ ਨੇ ਕਿਤਾਬ ਚੁਕੀ ਤੇ ਤੁਰ ਪਿਆ। ਰਾਜਮਣੀ ਹੈਰਾਨ ਹੋਇਆ ਉਸ ਵਲ ਵੇਖਦਾ ਰਿਹਾ। "ਰਾਮ ਇੰਜ ਨਾ ਕਰ। ਇਸ ਕਿਤਾਬ ਤੇ ਪਾਬੰਦੀ ਲੱਗੀ ਹੋਈ ਏ। ਕਿਸੇ ਨੇ ਇਹ ਕਿਤਾਬ ਤੇਰੇ ਕੋਲ ਵੇਖ ਲਈ ਤਾਂ ਤੈਨੂੰ ਅੰਦਰ ਕਰ ਦੇਣਗੇ। ਤੇਰੀ ਮੇਰੀ ਬੀਏ ਸਭ ਗਰਕ ਹੋ ਜਾਏਗੀ।"

ਇਹ ਕਿਤਾਬ ਵਰਜਿੱਤ ਸੀ। ਸੁਣ ਕੇ ਰਾਮ ਦੀ ਉਤਸੁਕਤਾ ਹੋਰ ਵੱਧ ਗਈ। ਉਸ ਉਥੇ ਬਹਿਕੇ ਹੀ ਕਿਤਾਬ ਪੜ੍ਹਨੀ ਸ਼ੁਰੂ ਕਰ ਦਿੱਤੀ। ਰਾਤੀਂ ਹਨੇਰਾ ਪੈਣ ਤਾਂਈ ਪੜ੍ਹਦਾ ਰਿਹਾ ਤੇ ਮੁਕਾ ਦਿੱਤੀ। ਕਿਤਾਬ ਰਾਜਮਣੀ ਦੇ ਹੱਥ ਫੜਾਕੇ ਬੋਲਿਆ "ਲੈ ਜਿਸਦੀ ਹੈ ਉਸਨੂੰ ਦੇ ਦੇਹ।" "ਕੈਸੀ ਲੱਗੀ ਕਿਤਾਬ?"

"ਕਿਹੋ ਜਿਹੀ ਲੱਗੀ ਮੈਂ ਦਸ ਨਹੀਂ ਸਕਦਾ। ਇਕ ਪ੍ਰਦੇਸੀ ਨੂੰ ਸਾਡੇ ਦੇਸ ਦੀ ਗੁਲਾਮੀ ਬਾਰੇ ਐਨਾਂ ਮਹਿਸੂਸ ਹੋਇਆ ਤੇ ਸਾਨੂੰ ਜੇਲ ਵਿੱਚ ਬੈਠਿਆਂ ਨੂੰ ਇਸਦਾ ਅਹਿਸਾਸ ਹੀ ਕੋਈ ਨਹੀਂ। ਪਿੰਜਰੇ ਵਿੱਚ ਪਲਦੇ ਜਾਨਵਰ ਵਾਂਗ ਅਸੀਂ ਵੀ ਸੋਚਣੇਂ ਆਂ ਕਿ ਜੇਲ ਹੀ ਸਾਡਾ ਘਰ ਏ।" ਉਸ ਦਿਨ ਤੋਂ ਰਾਮ ਬੀ. ਏ. ਦੀ ਪੜ੍ਹਾਈ ਦੇ ਨਾਲ ਰਾਜਨੀਤੀ ਵਲ ਮੁੜ ਗਿਆ। ਰੋਜ਼ 'ਹਿੰਦੂ' ਅਖਬਾਰ ਨੂੰ ਸ਼ੁਰੂ ਤੋਂ ਅਖ਼ੀਰ ਤਕ ਪੜ੍ਹਦਾ। ਉਸ ਸਮੇਂ ਦੇਸ਼ ਵਿੱਚ ਅਜਾਦੀ ਦਾ ਸੰਗਰਾਮ ਖ਼ੂਬ ਜ਼ੋਰਾ ਸ਼ੋਰਾਂ ਤੇ ਸੀ। 1921 ਦੀ ਨਾ ਮਿਲਵਰਤਨ ਦੀ ਲਹਿਰ ਸਮੇਂ ਉਹ ਬੜਾ ਛੋਟਾ ਸੀ। ਉਦੋਂ ਕਈ ਵਾਰੀ ਸਕੂਲ ਦੇ ਬਚਿਆਂ ਨਾਲ ਰਲ ਉਸ ਨਾਅਰਾ ਲਾਇਆ ਸੀ "ਗਾਂਧੀ ਜੀ ਕੀ ਜੈ।" ਹੁਣ ਉਹ ਇਹ ਸਭ ਭੁੱਲ ਗਿਆ ਸੀ। ਪਰ ਹੁਣ ਜੁਆਨੀ ਦੇ ਜੋਸ਼ ਵਿੱਚ ਉਸਦਾ ਦੇਸ਼ ਪ੍ਰੇਮ ਉੱਛਲ ਉੱਛਲ ਪੈ ਰਿਹਾ ਸੀ। ਵੀਹ ਸਾਲਾਂ ਤਾਂਈ ਉਹ ਸਿਰਫ਼ ਆਪਣੇ ਬਾਰੇ ਹੀ ਸੋਚਦਾ ਰਿਹਾ ਸੀ। ਆਪਦੇ ਦੇਸ਼ ਦੇ ਦੁਖਾਂ ਸੁਖਾਂ ਵਲੋਂ ਉਸ ਅਖਾਂ ਮੀਚੀਆਂ ਹੋਈਆਂ ਸਨ। ਮਦਰਾਸ ਦੇ ਤਿਰੂਵਲੀ ਕੇਣੀ ਸਮੁੰਦਰ ਦੇ

ਕੰਢੇ ਤੇ ਰੋਜ਼ ਹੁੰਦੀਆਂ ਰਾਜਨੀਤਕ ਸਭਾਵਾਂ ਵਿੱਚ ਜਾਂਦਾ। ਉਥੇ ਸਤਿਆ ਮੂਰਤੀ ਤੇ ਪਰਕਾਸ਼ਮ ਦੇ ਭਾਸ਼ਨ ਸੁਣਦਾ ਤੇ ਇਨਕਲਾਬ ਜ਼ਿੰਦਾਬਾਦ ਦੇ ਨਾਹਰੇ ਲਾਉਂਦਾ। ਭਾਰਤ ਨੂੰ ਗੁਲਾਮ ਬਨਾਉਣ ਵਾਲਿਆਂ ਦੇ ਵਿੱਰੁਧ ਉਸਦਾ ਖ਼ੂਨ ਉਬਾਲੇ ਖਾਣ ਲੱਗ ਪੈਂਦਾ।

ਉਹਨਾਂ ਦਿਨਾਂ ਵਿੱਚ ਹੀ ਗਾਂਧੀ ਜੀ ਨੇ ਡਾਂਡੀ ਦੀ ਯਾਤਰਾ ਕੀਤੀ—ਸਾਬਰਮਤੀ ਭਾਰਤ ਦਾ ਦਿੱਲੀ ਬਣਿਆ ਹੋਇਆ ਸੀ—ਡਾਂਡੀ ਭਾਰਤ ਦਾ ਪਾਨੀਪਤ ਬਣ ਗਿਆ। ਗਾਂਧੀ ਜੀ ਦੀ ਅਗੁਵਾਈ ਵਿੱਚ ਸੈਂਕੜੇ ਹਜ਼ਾਰਾਂ ਤੇ ਲਖਾਂ ਲੋਕ ਸਤਿਆਗ੍ਰਹਿ ਵਿੱਚ ਕੁੱਦ ਪਏ ਸਨ। ਸਤਿਆ, ਅਹਿੰਸਾ ਚਰਖਾ ਤਕਲੀ ਆਦਿ ਦੇ ਮੰਤਰ ਪੜਦੇ। ਸਮੁੰਦਰ ਦੇ ਪਾਣੀ ਨੂੰ ਬਾਹਰ ਕਢਕੇ ਉਸਤੋਂ ਲੂਣ ਬਣਾਉਂਦੇ। ਲੂਣ ਦੇ ਸਤਿਆਗ੍ਰਹਿ ਨਾਲ ਛੇ ਦਿਨਾਂ ਵਿੱਚ ਹੀ ਸਵਰਾਜ ਆ ਜਾਏਗਾ। ਰਾਜਮਣੀ ਉਸਨੂੰ ਸਮਝਾਉਂਦਾ। ਰਾਮ ਭਾਂਵੇ ਇਸ ਬਾਰੇ ਐਨਾਂ ਆਸ਼ਾਵਾਦੀ ਨਹੀਂ ਸੀ ਤਦ ਵੀ ਉਹ ਸਮਝਦਾ ਕਿ ਜੇ ਇਹ ਅੰਦੋਲਨ ਸਾਰੇ ਦੇਸ਼ ਵਿੱਚ ਫ਼ੈਲ ਗਿਆ ਤਾਂ ਸ਼ਾਇਦ ਛੇਤੀ ਹੀ ਭਾਰਤ ਨੂੰ ਸਵਰਾਜ ਮਿਲ ਜਾਵੇ।

ਰੋਜ਼ ਉਹ ਕਾਲਜ ਪਿਛੋਂ ਸਿੱਧਾ ਸਮੁੰਦਰ ਕੰਢੇ ਹੁੰਦੇ ਜਲਸਿਆਂ ਵਿੱਚ ਸ਼ਾਮਲ ਹੁੰਦਾ। ਰਾਜਮਣੀ ਵਰਗੇ ਡਰਪੋਕ ਹਨੇਰਾ ਪੈਣ ਤੋਂ ਮਗਰੋਂ ਹੀ ਕਿਸੇ ਸਭਾ ਵਿੱਚ ਜਾਂਦੇ। ਇੱਕ ਦਿਨ ਰਾਮ ਉਸਦੇ ਘਰ ਜਾਕੇ ਪੁੱਛਣ ਲੱਗਾ। "ਇਹ ਕੀ ਰਾਜਮਣੀ ਦੇਸ਼ ਅਜਾਦ ਹੋਣਾਂ ਚਾਹੀਦੈ, ਵਡੀਆਂ ਵਡੀਆਂ ਗਲਾਂ ਕਰਨੈਂ, ਪਰ ਇਹ ਗੱਲਾਂ ਸਾਨੂੰ ਲੁਕ ਲੁਕਕੇ ਕਰਨੀਆਂ ਪੈਣਗੀਆਂ। ਸੰਡਰਲੈਂਡ ਵਰਗੇ ਇਹ ਗਲ ਬਿਨਾਂ ਕਿਸੇ ਡਰ ਦੇ ਕਹਿ ਸਕਦੇ ਨੇਂ ਤਾਂ ਅਸੀ ਇਥੋਂ ਦੇ ਵਾਸੀ ਨਹੀਂ ਕਹਿ ਸਕਦੇ।" ਰਾਜਮਣੀ ਉਸਦੀ ਗੱਲ ਸੁਣਕੇ ਹੱਸ ਪਿਆ। "ਰਾਮ ਤੂੰ ਛੜਾ ਛਾਂਗ। ਮਾਂ ਤੇ ਤੂੰ ਰੋਅਬ ਪਾ ਲੈਂਦਾ ਹੋਵੇਂਗਾ। ਪਰ ਮੈਨੂੰ ਕਲ ਨੂੰ ਆਪਣੇ ਪਿਤਾ ਕੋਲੋਂ ਦਾਖ਼ਲੇ ਦੀ ਫ਼ੀਸ ਮੰਗਣੀ ਪੈਣੀਏ। ਮੇਰੀ ਪਤਨੀ ਏ, ਬੱਚੇ ਨੇਂ। ਉਹਨਾਂ ਦੇ ਮੂੰਹੋ ਰੋਟੀ ਨਹੀਂ ਖੋਹਣੀ ਚਹੁੰਦਾ।"

ਅਗਲੇ ਦਿਨ ਕਾਲਜ ਅਧਿਕਾਰੀਆਂ ਨੇ ਵਿਦਿਆਰਥੀਆਂ ਨੂੰ ਬੁਲਾਕੇ ਚਿਤਾਵਨੀ ਦਿੱਤੀ "ਵਿਦਿਆਰਥੀ ਜੀਵਨ ਮਗਰੋਂ ਤੁਸੀ ਰਾਜਨੀਤੀ ਵਿੱਚ ਹਿੱਸਾ ਲਵੋ, ਅਜੇ ਨਹੀਂ। ਪਹਿਲਾਂ ਤੁਸੀ ਆਪਣੇ ਪੈਰਾਂ ਤੇ ਖਲੋਣਾ ਸਿਖੋ। ਤੁਹਾਡੇ ਮਾਪੇ ਤੁਹਾਡੀ ਪੜਾਈ ਲਈ ਪੈਸੇ ਦੇ ਰਹੇ ਨੇ, ਇਸ ਲਈ ਨਹੀਂ ਕਿ ਤੁਸੀ ਪੈਸਾ ਤੇ ਵਕਤ ਬਰਬਾਦ ਕਰੋ। ਇਹਨਾਂ ਸਭਾਵਾਂ ਵਿੱਚ ਜਾਣਾ ਛੱਡੋ। ਜਿਸ ਵਿਦਿਆਰਥੀ ਨੂੰ ਵੀ ਸਮੁੰਦਰ ਕੰਢੇ ਹੁੰਦੀਆਂ ਸਭਾਵਾਂ ਵਿੱਚ ਵੇਖਿਆ ਗਿਆ ਉਸਨੂੰ ਇਮਤਿਹਾਨ ਵਿੱਚ ਨਹੀਂ ਬੈਠਨ ਦਿੱਤਾ ਜਾਵੇਗਾ।" ਵਿਦਿਆਰਥੀਆਂ ਨੂੰ ਡਰਾਇਆ ਗਿਆ। ਉਸ ਦਿਨ ਤੋਂ ਰਾਜਮਣੀ ਨੇ ਹਿੰਦੂ ਅਖਬਾਰ ਲੈਣਾ ਵੀ ਬੰਦ ਕਰ ਦਿਤਾ। ਰਾਮ ਤੇ ਇਸ ਗਲ ਦਾ ਕੋਈ ਅਸਰ ਨਾ ਹੋਇਆ। ਪ੍ਰਿੰਸੀਪਲ

ਦੀਆਂ ਧਮਕੀਆਂ ਨੇ ਉਸਦਾ ਜੋਸ਼ ਹੋਰ ਭੜਕਾ ਦਿੱਤਾ। "ਵਿਦਿਆਰਥੀ ਕਾਲਜ ਤੋਂ ਬਾਹਰ ਕੀ ਕਰਦੇ ਨੇ ਇਸ ਨਾਲ ਪ੍ਰਿੰਸੀਪਲ ਨੂੰ ਕੀ? ਉਹਨਾਂ ਨੇ ਆਪਣੀ ਜ਼ਮੀਰ ਤਾਂ ਕਾਲਜ ਕੋਲ ਗਿਰਵੀ ਨਹੀਂ ਰਖੀ।" ਤਿੰਨ ਦਿਨਾਂ ਮਗਰੋਂ ਉਸਨੂੰ ਉਸਦੇ ਇੱਕ ਪ੍ਰੋਫੈਸਰ ਨੇ ਬੁਲਾਇਆ। ਇਸ ਪ੍ਰੋਫੈਸਰ ਦੇ ਦਿਲ ਵਿੱਚ ਰਾਮ ਲਈ ਖਾਸ ਪਿਆਰ ਸੀ। "ਤੇਰੇ ਵਰਗਾ ਬੁਧੀਮਾਨ ਵਿਦਿਆਰਥੀ ਵੀ ਰਾਜਨੀਤੀ ਦੇ ਚਕਰਾਂ ਵਿੱਚ ਫ਼ਸ ਜਾਏਗਾ, ਮੈਨੂੰ ਉਮੀਦ ਨਹੀਂ ਸੀ। ਲੂਣ ਬਨਾਉਣ ਨਾਲ ਸਵਰਾਜ ਮਿਲ ਜਾਏਗਾ? ਕਿੰਨੇ ਦੇਸ਼ ਨੇ ਜਿਹੜੇ ਆਪਣਾ ਲੂਣ ਆਪ ਬਨਾਉਂਦੇ ਨੇ ਪਰ ਅਜੇ ਵੀ ਗੁਲਾਮ ਨੇਂ। ਜੁਆਨੀ ਦੇ ਜੋਸ਼ ਵਿੱਚ ਆਕੇ ਆਪਣੇ ਪੈਰੀਂ ਆਪ ਕੁਹਾੜਾਂ ਨਾ ਮਾਰ। ਪਕੇਰੀ ਉਮਰ ਵਿੱਚ ਜੀਵਨ ਅਨੁਭਵ ਦੀ ਪ੍ਰਾਪਤੀ ਮਗਰੋਂ ਜੋ ਠੀਕ ਸਮਝੀਂ ਕਰੀਂ। ਐਸ ਵੇਲੇ ਤੂੰ ਜੋ ਕੁੱਝ ਵੀ ਕਰ ਰਿਹੈ ਉਹ ਸਿਰਫ਼ ਜੋਸ਼ ਵਿੱਚ ਆਕੇ ਕਰ ਰਿਹੈਂ। ਰਾਮ ਆਪਣੇ ਪ੍ਰੋਫ਼ੈਸਰ ਦੀ ਬੜੀ ਇਜ਼ੱਤ ਕਰਦਾ ਸੀ। ਉਸਨੂੰ ਜੁਆਬ ਦੇਣ ਦੀ ਉਸ ਵਿੱਚ ਹਿੰਮਤ ਨਹੀਂ ਸੀ। ਨਾ ਹੀ ਉਹ ਉਸ ਨਾਲ ਸਹਿਮਤ ਸੀ। "ਮੈਂ ਇਸ ਬਾਰੇ ਸੋਚਾਂਗਾ ਸਰ।" ਕਹਿਕੇ ਉਹ ਘਰ ਆ ਗਿਆ। ਬੀ. ਏ. ਦੇ ਇਮਤਿਹਾਨ ਦੀ ਸੀਲੈਕਸ਼ਨ ਹੋਈ। ਉਹ ਚੁਣਿਆ ਗਿਆ। ਰਾਜਮਣੀ ਵੀ ਚੁਣਿਆ ਗਿਆ। ਉਸਨੇ ਰਾਜਨੀਤੀ ਵਿੱਚ ਅਗੋਂ ਹਿੱਸਾ ਨਾ ਲੈਣ ਦਾ ਫ਼ੈਸਲਾ ਕਰ ਲਿਆ।

ਪਰ ਕ੍ਰਿਸਮਿਸ ਦੀਆਂ ਛੁਟੀਆਂ ਵਿੱਚ ਹਾਲਾਤ ਨੇ ਹੋਰ ਹੀ ਰੁਖ ਫੜ ਲਿਆ। ਸਤਿਆਗ੍ਰਹਿ ਦਾ ਮਤਲਬ ਜੇਲ ਦੀ ਹਵਾ ਨਹੀਂ ਸੀ। ਹੁਣ ਇਸਦਾ ਮਤਲਬ ਸਿਰ ਤੇ ਲਾਠੀਆਂ ਝੇਲਣੀਆਂ ਸੀ। ਲੂਣ ਦਾ ਸਤਿਆਗ੍ਰਹਿ ਵੇਖਣ ਗਿਆ ਰਾਮ ਡਰਕੇ ਘਰ ਭੱਜ ਆਇਆ। ਉਸ ਰਾਤ ਉਸਨੂੰ ਨੀਂਦ ਨਾ ਆਈ। ਉਹ ਕਿੰਨਾ ਡਰਾਕਲ ਸੀ। ਇਸਤਰੀਆਂ ਤੇ ਬੱਚੇ ਸੰਗਰਾਮ ਵਿੱਚ ਨਿਡਰ ਹੋਕੇ ਅੱਗੇ ਵੱਧ ਰਹੇ ਮਨ ਤੇ ਉਹ ਡਰਦਾ ਉਥੋਂ ਭੱਜ ਆਇਆ ਸੀ। ਉਸ ਵਿੱਚ ਤੇ ਰਾਜਮਣੀ ਵਿੱਚ ਕੀ ਫ਼ਰਕ ਸੀ। ਅਗਲੇ ਦਿਨ ਉਸ ਫੈਸਲਾ ਕਰ ਲਿਆ "ਜੋ ਹੁੰਦੈ ਹੋ ਜਾਏ ਉਹ ਪਿੱਛੇ ਹੱਟਣ ਵਾਲਾ ਨਹੀਂ ਸੀ। ਉਸ ਲੂਣ ਸਤਿਆਗ੍ਰਹਿ ਵਿੱਚ ਸ਼ਾਮਲ ਹੋਣ ਦਾ ਫ਼ੈਸਲਾ ਕਰ ਲਿਆ।

ਇੱਕ ਦੇਸ਼ ਭਗਤ ਨੇਤਾ ਨੇ ਇਹ ਅਸੂਲ ਬਣਾ ਦਿਤਾ ਸੀ ਕਿ ਜਿੰਨ੍ਹਾਂ ਨੇਂ ਪਹਿਲਾਂ ਆਪਣੇ ਨਾਂ ਨਹੀਂ ਸੀ ਦਿਤੇ ਉਹ ਇਸ ਸਤਿਆਗ੍ਰਹਿ ਵਿੱਚ ਹਿੱਸਾ ਨਹੀਂ ਲੈਣਗੇ। ਇੱਕ ਦਿਨ ਉਸ ਇਸੇ ਸੋਚ ਵਿਚਾਰ ਵਿੱਚ ਲੰਘਾ ਦਿਤਾ। ਅਗਲੇ ਦਿਨ ਜਦੋਂ ਉਸਨੂੰ ਕਾਲਜ ਵਿੱਚ ਲੈਕਚਰ ਸੁਣਦੇ ਹੋਣਾ ਚਾਹੀਦਾ ਸੀ, ਹੱਥ ਵਿੱਚ ਕਿਤਾਬ ਲੈਕੇ ਬੈਠੇ ਹੋਣਾ ਚਾਹੀਦਾ ਸੀ। 'ਉਹ ਲੂਣ ਨੂੰ ਹੱਥ ਪਾ ਜ਼ਿੰਦਾਬਾਦ ਦੇ ਨਾਹਰੇ ਲਾ ਰਿਹਾ ਸੀ। ਜਦੋਂ ਉਸਨੂੰ ਹੋਸ਼ ਆਈ ਤਾਂ ਉਸਦੇ ਸਿਰ ਤੇ ਪੱਟੀ ਬੱਝੀ ਸੀ ਤੇ ਉਹ ਹਸਪਤਾਲ ਵਿੱਚ ਲੇਟਿਆ ਹੋਇਆ ਸੀ।

ਦੋ ਦਿਨ ਲੰਘ ਗਏ ਰਾਮ ਘਰ ਨਾ ਆਇਆ ਤਾਂ ਕ੍ਰਿਸਨਾਵੇਣੀ ਘਬਰਾ ਗਈ। ਇਹਨਾਂ ਦਿਨਾਂ ਵਿੱਚ ਛੋਟੇ ਛੋਟੇ ਬੱਚੇ ਸਤਿਆਗ੍ਰਹਿ ਵਿੱਚ ਹਿੱਸਾ ਲੈ ਰਹੇ ਸਨ। ਪੁਲੀਸ ਦੇ ਬੰਦੇ ਵੇਖਦਿਆਂ ਹੀ ਮਹਾਤਮਾਂ ਗਾਂਧੀ ਦੀ ਜੈ ਦੇ ਨਾਹਰੇ ਮਾਰਨ ਲੱਗ ਪੈਂਦੇ। ਮਾਧਵ ਦੇ ਬੱਚੇ ਵੀ ਇਸ ਵਿੱਚ ਪਿਛੇ ਨਹੀਂ ਸਨ। ਸਤਿਆਗ੍ਰਹਿ ਦੀਆਂ ਖਬਰਾਂ ਸੁਣਕੇ ਕ੍ਰਿਸ਼ਨਾਵੇਣੀ ਪੁੱਛਨ ਲੱਗੀ "ਕਿਤੇ ਰਾਮ ਵੀ ਤਾਂ ਸਤਿਆਗ੍ਰਹਿ ਵਿੱਚ ਸ਼ਾਮਲ ਹੋਣ ਨਹੀਂ ਚਲਾ ਗਿਆ।" "ਨਹੀਂ, ਨਹੀਂ ਉਹ ਕਿਥੇ ਜਾਣ ਵਾਲਾ ਏ। ਉਸਨੇ ਤਾਂ ਇਸ ਬਾਰੇ ਕਦੀ ਕੋਈ ਗਲ ਨਹੀਂ ਕੀਤੀ।" ਮਾਧਵ ਬੋਲਿਆ।

ਰਾਮ ਦੇ ਬਾਰੇ ਸੋਚਦਾ ਮਾਧਵ ਉਸਦੀ ਮੇਜ਼ ਵੇਖ਼ਣ ਚਲਾ ਗਿਆ। ਉਥੇ ਉਸਨੂੰ ਇੱਕ ਚਿਠੀ ਮਿਲੀ ਜਿਸਤੇ ਲਿਖਿਆ ਸੀ "ਤੁਹਾਨੂੰ ਬਿਨਾਂ ਦੱਸੇ ਇਹ ਕੰਮ ਕਰਨ ਦੀ ਗਲਤੀ ਲਈ ਤੁਹਾਥੋਂ ਮਾਫ਼ੀ ਮੰਗਦਾ ਹਾਂ। ਮੇਰਾ ਮਨ ਦੇਸ਼ ਪ੍ਰਤੀ ਖਿਚਿਆ ਗਿਆ ਏ। ਭਾਰਤ ਮਾਤਾ ਨੂੰ ਬੰਧਨਾਂ ਵਿੱਚ ਜਕੜਿਆ ਨਾਹੀਂ ਵੇਖ ਸਕਦਾ। ਅੱਜ ਮੈਂ ਸਤਿਆਗ੍ਰਹਿ ਵਿੱਚ ਸ਼ਾਮਲ ਹੋਣ ਲਈ ਜਾ ਰਿਹਾ ਹਾਂ। ਮੇਰੇ ਲਈ ਤੁਸੀ ਐਵੇਂ ਫ਼ਿਕਰ ਨਾ ਕਰਿਆ ਜੇ।" ਚਿਠੀ ਲਿਖਕੇ ਉਥੇ ਰਖਕੇ ਉਹ ਚਲਾ ਗਿਆ। ਉਸ ਦਿਨ ਰਾਤੀਂ ਮਾਧਵ ਦਾ ਮਨ ਬੜਾ ਦੁਖੀ ਹਇਆ। "ਮੁੰਡੇ ਨੇ ਪਾਗਲਾਂ ਵਾਲੀ ਗਲ ਕੀਤੀ ਏ ਜਿੰਨਾਂ ਨੂੰ ਰੋਟੀ ਖ਼ਾਂਣ ਲਈ ਨਾ ਲਭਦੀ ਹੋਵੇ ਉਹਨਾਂ ਨੂੰ ਸਤਿਆਗ੍ਰਹਿ ਭਲਾ ਕੀ ਆਖੇ।" ਅਗਲੇ ਦਿਨ ਦਫ਼ਤਰ ਤੋਂ ਛੁਟੀ ਲੈਕੇ ਉਹ ਰਾਮ ਨੂੰ ਹਸਪਤਾਲ ਵਿੱਚ ਲਭੱਣ ਤੁਰਿਆ। ਉਸਨੂੰ ਪਤਾ ਸੀ ਕਿ ਬੜੇ ਥੋਹੜੇ ਸਤਿਆਗ੍ਰਹੀ ਸਨ ਜਿਹੜੇ ਹਸਪਤਾਲ ਵਿੱਚੋਂ ਹੋਏ ਬਗੈਰ ਜੇਲ੍ਹ ਜਾਂਦੇ ਸਨ।

ਹਸਪਤਾਲ ਵਿੱਚ ਜਾਕੇ ਰੋਗੀਆਂ ਨੂੰ ਮਿਲਣਾ ਖਤਰੇ ਤੋਂ ਖਾਲੀ ਨਹੀਂ ਸੀ। ਸਤਿਆਗ੍ਰਹੀਆਂ ਦੇ ਸੰਬੰਧੀਆਂ ਨੂੰ ਵੀ ਸਰਕਾਰ ਤੰਗ ਕਰਦੀ ਸੀ। ਉਹਨਾਂ ਦਿਨਾਂ ਵਿੱਚ ਕੰਧਾਂ ਤੇ ਖੰਭੇ ਵੀ ਸੀ.ਆਈ.ਡੀ. ਦਾ ਕੰਮ ਕਰ ਰਹੇ ਸਨ। ਮਾਧਵ ਨੂੰ ਇਸ ਵੇਲੇ ਡਰ ਹੋਣਾਂ ਕੋਈ ਹੈਰਾਨੀ ਵਾਲੀ ਗਲ ਨਹੀਂ ਸੀ। ਇਧਰ ਉਧਰ ਵੇਖ਼ ਵੇਖ਼ ਅਖ਼ੀਰ ਉਸਨੇ ਰਾਮ ਨੂੰ ਲੱਭ ਲਿਆ। ਰਾਮ ਉਠਕੇ ਬੈਠਾ ਸੀ। ਸੱਟਾਂ ਕਰਕੇ ਉਸਨੂੰ ਬੁਖਾਰ ਹੋਇਆ ਸੀ। ਉਸਦਾ ਮਨ ਸਰਕਾਰ ਦੇ ਵਿਰੁਧ ਭੜਕਿਆ ਹੋਇਆ ਸੀ। "ਰਾਮ ਤੂੰ ਸਾਨੂੰ ਦੱਸੇ ਬਿਨਾਂ ਹੀ ਆ ਗਿਆ।"

"ਜੇ ਤੁਹਾਨੂੰ ਦਸਦਾ ਤਾਂ ਤੁਸੀ ਮੈਨੂੰ ਆਉਣ ਦੇਣਾ ਸੀ।" "ਉੱਕਾ ਨਹੀਂ ਅਸੀ ਤੇਨੂੰ ਕਿਵੇਂ ਜਾਨ ਜੋਖਮ ਵਿੱਚ ਪਾਣ ਲਈ ਜਾਨ ਦਿੰਦੇ। ਪੁੱਤਰ ਤੂੰ ਸੋਚਿਐ, ਤੇਰੀ ਮਾਂ ਦੀ ਇਹ ਖ਼ਬਰ ਸੁਣਕੇ ਕੀ ਹਾਲਤ ਹੋਈ ਹੋਵੇਗੀ।"

ਰਾਮ ਨੇ ਕੋਈ ਜੁਆਬ ਨਾ ਦਿੱਤਾ। ਇਸ ਜੋਸ਼ ਵਿੱਚ ਆਕੇ ਆਪਣੀ ਦੁਖ਼ੀ ਮਾਂ ਨੂੰ ਉਹ ਭੁੱਲ ਹੀ ਗਿਆ ਸੀ। ਦੇਸ਼ ਭਗਤੀ ਦੇ ਉਤਸ਼ਾਹ ਵਿੱਚ ਮਾਂ ਦੀ ਯਾਦ

ਸਾਇਦ ਕਮਜ਼ੋਰ ਪੈ ਗਈ ਸੀ। ਹੁਣ ਹਸਪਤਾਲ ਵਿੱਚ ਮੰਜੇ ਤੇ ਪਿਆਂ ਪੀੜਾਂ ਵਿਚਕਾਰ ਸ਼ਾਇਦ ਮਾਂ ਉਸਨੂੰ ਯਾਦ ਆ ਰਹੀ ਸੀ। ਪਰ ਉਸਨੇ ਕੁੱਝ ਨਾ ਕਿਹਾ।

"ਰਾਮ, ਠੀਕ ਹੋਣ ਮਗਰੋਂ ਘਰ ਚਲੇਂਗਾ ਨਾਂ?"

"ਵੇਖਾਂਗਾ।"

"ਤੂੰ ਮਾਫ਼ੀ ਮੰਗ ਲਵੇ ਤਾਂ ਉਹ ਤੈਨੂੰ ਛੱਡ ਦੇਣਗੇ। ਇੱਕ ਵਾਰੀ ਬੀ. ਏ. ਦਾ ਇਮਤਿਹਾਨ ਪਾਸ ਕਰ ਲੈ। ਇਹਨਾਂ ਇਕ ਦੋ ਮਹੀਨਿਆਂ ਲਈ ਸਵਰਾਜ ਤੈਨੂੰ ਛੁਟੀ ਦੇ ਦੇਵੇਗਾ।" "ਪਰ ਤੁਸੀ ਦੇਸ਼ ਵਿੱਚ ਚਲ ਰਹੇ ਅਨਿਆਂ ਤੇ ਧੱਕਾ ਸ਼ਾਹੀ ਦੇ ਰਾਜ ਨੂੰ ਤਾਂ ਵੇਖੋ। ਆਦਮੀ ਸਿਰਫ਼ ਢਿੱਡ ਭਰਨ ਲਈ ਹੀ ਤਾਂ ਨਹੀਂ ਜੀਉਂਦਾ।

ਮਾਧਵ ਨੂੰ ਲੱਗਾ ਉਸ ਨਾਲ ਗਲ ਕਰਨੀ ਫਜ਼ੂਲ ਸੀ। ਚਾਰ ਦਿਨਾਂ ਮਗਰੋਂ ਜਦੋਂ ਉਸਦਾ ਜੋਸ਼ ਠੰਡਾ ਪੈ ਗਿਆ ਤਾਂ ਆਪੇ ਸਿੱਧੇ ਰਾਹ ਤੇ ਆ ਜਾਵੇਗਾ। ਸੋਚਕੇ ਉਹ ਮੁੜ ਆਇਆ। ਚਾਰ ਕੁ ਦਿਨਾਂ ਮਗਰੋਂ ਫ਼ਿਰ ਉਸਨੂੰ ਮਿਲਣ ਗਿਆ। ਪਤਾ ਲੱਗਾ ਉਸਨੂੰ ਜੇਲ ਦੀ ਸਜ਼ਾ ਹੋ ਗਈ ਸੀ। ਛੇ ਮਹੀਨਿਆਂ ਦੀ ਸਖਤ ਸਜ਼ਾ ਦੇਕੇ ਵੇਲੂਰ ਜੇਲ ਵਿੱਚ ਭੇਜ ਦਿਤਾ ਸੀ।

ਕ੍ਰਿਸ਼ਨਾਵੇਣੀ ਨੇ ਸੁਣਿਆ ਤਾਂ ਘਬਰਾ ਗਈ। ਮਾਂ ਸੋਚਦੀ ਹੋਵੇਗੀ ਪੁੱਤਰ ਇੱਮਤਿਹਾਨ ਦੀ ਤਿਆਰੀ ਕਰ ਰਿਹੈ। ਉਸਨੂੰ ਮੈਂ ਕੀ ਲਿਖਾਂ? ਉਹ ਆਖੇਗੀ ਤੁਸੀਂ ਕੋਲ ਸੀ ਤਦ ਵੀ ਤੁਸਾਂ ਉਸਨੂੰ ਰੋਕਿਆ ਨਾਂ। ਕਦੀ ਸੋਚਦੀ ਭੈਣ ਨੂੰ ਦਸਾਂ ਕਿ ਨਾ ਦਸਾਂ? ਸੋਚ ਸੋਚਕੇ ਅਖ਼ੀਰ ਉਸ ਸਾਰੀ ਗਲ ਲਿਖ ਦਿੱਤੀ।

ਚਿਠੀ ਪੜ੍ਹਕੇ ਨਾਗਵੇਣੀ ਨੂੰ ਲੱਗਾ ਉਸਦੇ ਸਿਰ ਤੇ ਬਿਜਲੀ ਡਿੱਗ ਪਈ ਸੀ। ਉਸਨੇ ਦੇਸ਼ ਭਗਤੀ ਦੀਆਂ ਕਹਾਣੀਆਂ ਸੁਣੀਆਂ ਹੋਈਆਂ ਸਨ। ਗਾਂਧੀ ਦਾ ਨਾਂ ਵੀ ਸੁਣਿਆ ਸੀ। ਉਥੇ ਕੋਡੀ ਵਿੱਚ ਵੀ ਮਛੇਰਿਆਂ ਨੇ ਪੁਲੀਸ ਦੀ ਪ੍ਰਵਾਹ ਨਾ ਕਰਦਿਆਂ ਲੂਣ ਬਣਾਇਆ ਸੀ। ਬਾਕੀ ਦਿਆਂ ਨੇ ਸਿਰਫ਼ ਦਿਖਾਵੇ ਦਾ ਸਤਿਆਗ੍ਰਹਿ ਕੀਤਾ ਸੀ।

ਪਰ ਉਸ ਸਭ ਨਾਲ ਉਸਨੂੰ ਕੋਈ ਮਤਲਬ ਨਹੀਂ ਸੀ। ਪੁੱਤਰ ਦੇ ਜੇਲ ਚ' ਕੈਦ ਹੋਣ ਦੀ ਖ਼ਬਰ ਉਸਨੂੰ ਝੰਜੋੜ ਗਈ। ਬੀ. ਏ. ਦੀ ਪੜਾਈ ਸਭ ਛੱਡ ਛਡਾਕੇ ਉਹ ਭਵਿਖ਼ ਨੂੰ ਅਖੋਂ ਪਰੋਖੇ ਕਰਕੇ ਜੇਲ ਵਿੱਚ ਜਾ ਬੈਠਾ ਸੀ। ਕਲ ਨੂੰ ਉਹ ਮੈਨੂੰ ਭੁਲਾਕੇ ਮੇਰੇ ਤੋਂ ਦੂਰ ਹੋ ਜਾਵੇ ਤਾਂ ਮੈਂ ਕਿਸ ਅਗੇ ਸਤਿਆਗ੍ਰਹਿ ਕਰਾਂਗੀ। ਉਸਦੇ ਦੁਖ ਦਾ ਕੋਈ ਠਿਕਾਨਾਂ ਨਹੀਂ ਸੀ। ਰੋਂਦੀ ਰੋਂਦੀ ਮਾਂ ਨੂੰ ਕਹਿੰਦੀ "ਅੰਮਾ ਮੇਰੀ ਕਿਸਮਤ ਵਿੱਚ ਸੁਖ਼ ਭੋਗਨਾਂ ਲਿਖਿਆ ਹੀ ਨਹੀਂ। ਨਾ ਪੁੱਤਰ ਕੋਲੋਂ ਨਾ ਪਿਉ ਕੋਲੋਂ। ਮੈਂ ਕੀ ਪਾਪ ਕੀਤੇ ਨੇ? ਜਿਸ ਕਰਕੇ ਮੇਰੀ ਇਹ ਹਾਲਤ ਹੋਈ ਏ। ਰਾਮ ਨੇ

ਕਿਹੜਾਂ ਮੈਨੂੰ ਸੁਖ ਦੇ ਦਿਤੇ ?" ਉਸਦਾ ਅੰਦਰ ਸਤਿਆ ਪਿਆ ਸੀ। ਜਿਸ ਕਾਰਨ ਉਸਦੇ ਮੂੰਹੋਂ ਇਹ ਗਲਾਂ ਨਿਕਲ ਰਹੀਆਂ ਸਨ।

ਜੇਲ ਵਿੱਚ ਵੀ ਰਾਮ ਦਾ ਮਨ ਦੇਸ਼ ਪ੍ਰੇਮ ਨਾਲ ਭਰਿਆ ਹੋਇਆ ਸੀ। ਵੈਲੂਰ ਜੇਲ ਖਾਦੀ ਧਾਰੀ ਦੇਸ਼ ਭਗਤਾਂ ਦਾ ਬਜ਼ਾਰ ਲਗਦਾ ਸੀ। ਉਹਨਾਂ ਵਿੱਚ ਅਨੁਸ਼ਾਸਨ ਵੀ ਬਜ਼ਾਰ ਵਰਗਾ ਹੀ ਸੀ। ਜੇ ਨਾਅਰੇ ਲਾਉਣ ਨਾਲ ਯਾਂ ਰੌਲਾ ਪਾਣ ਨਾਲ ਅਜ਼ਾਦੀ ਮਿਲਦੀ ਹੁੰਦੀ ਤਾਂ ਦਿਨ ਵਿੱਚ ਦਸ ਵਾਰੀ ਅਜ਼ਾਦੀ ਉਹਨਾਂ ਦੀ ਹਥੇਲੀ ਵਿੱਚ ਆ ਜਾਂਦੀ। ਉਹ ਕਹਿੰਦੇ "ਜੇ ਸਾਰੀਆਂ ਜੇਲ੍ਹਾਂ ਦੇਸ਼ ਭਗਤਾਂ ਨਾਲ ਭਰ ਗਈਆਂ ਤਾਂ ਅਜ਼ਾਦੀ ਮਿਲੀ ਸਮਝੋ। ਗੋਰਿਆਂ ਨੂੰ ਦੁੰਮ ਦਬਾਕੇ ਭੱਜਣਾਂ ਪਏਗਾ।" ਰਾਮ ਵੀ ਉਹਨਾਂ ਪਿੱਛੇ ਲੱਗ ਇਹੀ ਸੋਚਦਾ।

ਰਾਜਨੀਤਕ ਕੈਦੀਆਂ ਨੂੰ ਦੂਸਰੇ ਕੈਦੀਆਂ ਵਰਗੀ ਹੀ ਰੋਟੀ ਮਿਲਦੀ ਸੀ। ਉਹਨਾਂ ਇਸਦਾ ਭੁਖ ਹੜਤਾਲ ਕਰਕੇ ਵਿਰੋਧ ਕੀਤਾ। ਜਿਸ ਨਾਲ ਥੋਹੜਾ ਚੰਗਾ ਖਾਣਾ ਮਿਲਣ ਲੱਗ ਪਿਆ।

ਕੈਦੀਆਂ ਵਿੱਚ ਇਕ ਕਮਿਊਨਿਸਟ ਵਿਚਾਰਾਂ ਦਾ ਸੀ। ਉਹ ਕਹਿੰਦਾ ਹੜਤਾਲ ਕਰਕੇ ਦੁਨੀਆਂ ਵਿੱਚ ਕੋਈ ਵੀ ਕੰਮ ਕਰਵਾਇਆ ਜਾ ਸਕਦੈ। ਤੇ ਉਹ ਮਾਰਕਸ ਤੇ ਲੈਨਿਨ ਦੀ ਵਿਚਾਰਧਾਰਾ ਦਾ ਪਰਚਾਰ ਕਰਦਾ। ਰਾਮ ਜਿਸਨੇ ਸਾਰੀ ਉੱਮਰ ਭੁਖ਼ ਤੇ ਗਰੀਬੀ ਵੇਖੀ ਸੀ, ਉਸਤੇ ਇਸ ਵਿਚਾਰਧਾਰਾ ਦਾ ਬੜਾ ਅਸਰ ਪਿਆ। ਦੂਸਰੇ ਕੈਦੀ ਸਨ ਜਿਹੜੇ ਕਹਿੰਦੇ ਕਿ ਅਜ਼ਾਦੀ ਸਤਿਆਗ੍ਰਹਿ ਰਾਹੀਂ ਹੀ ਪ੍ਰਾਪਤ ਕੀਤੀ ਜਾਵੇਗੀ। ਨੌਜਵਾਨ ਜੋਸ਼ ਵਿੱਚ ਆਕੇ ਬੁਧੀ ਤੇ ਭਾਵਨਾਂ ਦਾ ਸੰਤੁਲਨ ਗੁਆ ਬਹਿੰਦੇ ਹਨ। ਇਸ ਵਾਤਾਵਰਣ ਵਿੱਚ ਰਾਮ ਦੇ ਮਨ ਵਿੱਚ ਕੋਈ ਰਾਜਨੀਤਕ ਸਮਤੋਲ ਕਿਵੇਂ ਹੋ ਸਕਦਾ ਸੀ।

ਅਚਾਨਕ ਇਕ ਦਿਨ ਜੇਲਾਂ ਦੇ ਦਰਵਾਜ਼ੇ ਖੋਹਲ ਦਿੱਤੇ ਗਏ। ਸਭ ਕੈਦੀ ਰਿਹਾ ਕਰ ਦਿੱਤੇ ਗਏ। ਗਾਂਧੀ ਤੇ ਇਰਵਿਨ ਵਿਚਕਾਰ ਗਲਬਾਤ ਹੋਈ। ਸਰਕਾਰ ਨੂੰ ਲੂਣ ਬਨਾਉਣ ਦੀ ਛੁੱਟੀ ਦੇ ਦਿੱਤੀ।

ਮਦਰਾਸ ਵਾਪਸ ਜਾਣ ਲਈ ਰਾਮ ਕੋਲ ਨਾ ਪੈਸਾ ਸੀ ਨਾ ਕਪੜਾ। ਆਪਣੇ ਕੁੱਝ ਨਵੇਂ ਬਣਾਏ ਮਿੱਤਰਾਂ ਨਾਲ ਉਹ ਕਟਪੜੀ ਰੇਲਵੇ ਸਟੇਸ਼ਨ ਤਕ ਸਤਿਆਗ੍ਰਹਿ ਦੀ ਟਿਕਟ ਤੇ ਆ ਗਿਆ। ਅਗੋਂ ਕਿਹੜੇ ਪਾਸੇ ਜਾਵੇ, ਮਦਰਾਸ ਵਲ ਯਾਂ ਮੰਗਲੌਰ ਵਲ? ਦੋਵੇਂ ਪਾਸੇ ਬਿਨਾਂ ਟਿਕਟ ਦਾ ਹੀ ਸਫ਼ਰ ਸੀ। ਇਮਤਿਹਾਨ ਤਾਂ ਉਹ ਹੁਣ ਦੇ ਨਹੀਂ ਸੀ ਸਕਦਾ। ਜੇਲ੍ਹ ਵਿੱਚ ਮਾਂ ਦੀ ਵੀ ਬੜੀ ਯਾਦ ਆਉਂਦੀ ਸੀ। "ਮਾਂ ਕੀ ਆਖੇਗੀ?" ਇਹ ਡਰ ਉਸਨੂੰ ਅੰਦਰੋਂ ਅੰਦਰ ਖਾ ਰਿਹਾ ਸੀ। ਤਿੰਨ ਸਾਲ ਹੋ ਗਏ ਸਨ ਮਾਂ ਨੂੰ ਮਿਲਿਆਂ। ਮਾਂ ਨੂੰ ਮਿਲਕੇ ਆਉਣ ਦਾ ਫ਼ੈਸਲਾ ਕੀਤਾ ਤੇ ਮੰਗਲੌਰ ਦਾ ਰਾਹ ਫੜ ਲਿਆ।

ਗੱਡੀ ਵਿੱਚ ਵੀ ਵਾਦ ਵਿਵਾਦ ਚਲਦਾ ਰਿਹਾ। ਗਾਂਧੀ ਹਨੂਮਾਨ ਵਾਂਗ ਲੰਕਾ ਦੇ ਰਾਜੇ ਸਾਹਮਣੇ ਬਹਿਕੇ ਉਸ ਨਾਲ ਗਲ ਬਾਤ ਕਰਕੇ ਆਇਆ ਸੀ। ਅੰਗਰੇਜ਼ ਦੇ ਲੰਕਾ ਰਾਜ ਨੂੰ ਅੱਗ ਲਾ ਆਇਆ ਸੀ। ਸਭ ਨੂੰ ਅਜ਼ਾਦੀ ਰੂਪੀ ਸੁਗਾਤ ਸਾਹਮਣੇ ਆਉਂਦੀ ਦਿੱਸ ਰਹੀ ਸੀ— ਪਰ ਰਾਮ ਨੂੰ ਇਹਨਾਂ ਉਪਮਾਵਾਂ ਨਾਲ ਕੋਈ ਖੁਸ਼ੀ ਯਾਂ ਉਤਸ਼ਾਹ ਨਾ ਮਿਲਿਆ। ਹਨੂਮਾਨ ਰਾਵਣ ਦੇਸ਼ ਹੋ ਆਇਆ ਸੀ ਯਾਂ ਨਹੀਂ— ਪਰ ਉਸਨੂੰ ਕਲ ਆਪਣੀ ਮਾਂ ਸਾਹਮਣੇ ਪੇਸ਼ ਹੋਣਾਂ ਪੈਣਾ ਸੀ।

ਰਾਮ ਮੰਗਲੌਰ ਪੁੱਜ ਗਿਆ। ਮਾਮੇ ਦੇ ਘਰ ਜਾਣ ਦੀ ਥਾਂ ਉਹ ਹੋਸਟਲ ਵਿੱਚ ਚਲਾ ਗਿਆ। ਮਦਰਾਸ ਤੋਂ ਆਏ ਸਤਿਆਗ੍ਰਹੀਆਂ ਨੂੰ ਭਾਸ਼ਣ ਦੇਣ ਲਈ ਕਿਹਾ ਗਿਆ। ਰਾਮ ਨੇ ਵੀ ਭਾਸ਼ਣ ਦਿੱਤਾ। ਉਸਨੇਂ ਉਪਮਾਵਾਂ ਤੇ ਅਲੰਕਾਰ ਲਾਕੇ ਬੜਾ ਜ਼ੋਰਦਾਰ ਭਾਨ ਦਿੱਤਾ। "ਗਰੀਬਾਂ ਦੀ ਸੇਵਾ ਸਾਡਾ ਮੁਖ਼ ਉਦੇਸ਼ ਏ। ਭਾਰਤ ਦੀ ਅਜ਼ਾਦੀ ਹੀ ਸਾਡਾ ਧੁਰਾ ਹੈ।" "ਮਿਸਟਰ ਸ੍ਰੀ ਰਾਮ ਆਈਤਾੜ ਦੀ ਜੈ" ਦੇ ਨਾਅਰੇ ਲੱਗੇ। ਉਸ ਨਾਲ ਜੁਆਨ ਰਾਮ ਨੂੰ ਹੋਰ ਜੋਸ਼ ਆ ਗਿਆ। ਐਡੀ ਸੌਖੀ ਲੱਭੀ ਇੱਜ਼ਤ ਨਾਲ ਉਸਦਾ ਮਨ ਖੁਸ਼ੀ ਨਾਲ ਭਰ ਗਿਆ। ਉਸ ਇੱਕ ਹੋਰ ਧੂੰਏਦਾਰ ਭਾਸ਼ਨ ਦੇ ਦਿੱਤਾ।

ਅਗਲੇ ਦਿਨ ਭਣੇਵੇਂ ਦੇ ਆਉਣ ਦੀ ਖ਼ਬਰ ਸਦਾਸ਼ਿਵ ਨੂੰ ਮਿਲੀ। ਉਹ ਮਿਲਣ ਗਿਆ। "ਰਾਮ ਕੀ ਗਲ ਘਰ ਕਿਉਂ ਨਹੀਂ ਆਇਆ?" ਕਹਿਕੇ ਰਾਮ ਨੂੰ ਘਰ ਲੈ ਗਿਆ। ਉਸਨੂੰ ਰਾਮ ਦੀ ਸਾਰੀ ਕਹਾਣੀ ਪਤਾ ਲੱਗ ਚੁਕੀ ਸੀ। ਘਰ ਵਿੱਚ ਸਾਰੇ, ਖਾਸ ਕਰਕੇ ਲਲਿਤਾ ਉਸ ਨਾਲ ਬੜੀ ਚੰਗੀ ਤਰ੍ਹਾਂ ਬੋਲੀ "ਹੁਣ ਪਿੰਡ ਜਾਏਗਾ ਯਾਂ ਕਿਤੇ ਹੋਰ? ਉਸਨੇ ਪੁਛਿਆ। ਇਹ ਗਲ ਸੁਣਕੇ ਮਾਂ ਦੀ ਯਾਦ ਫ਼ਿਰ ਤਾਜ਼ੀ ਹੋ ਗਈ। ਉਹਨਾਂ ਦੇ ਘਰੋਂ ਸਿੱਧਾ ਉਹ ਪਿੰਡ ਵਲ ਤੁਰ ਪਿਆ। ਈਰੋਡੀ ਪੁੱਜਕੇ ਉਹ ਚਾਚੇ ਦੇ ਘਰ ਵੀ ਨਾ ਗਿਆ। ਉਸਨੂੰ ਸ਼ਰਮ ਆ ਰਹੀ ਸੀ। ਸਿੱਧਾ ਆਪਣੇ ਘਰ ਵਲ ਤੁਰ ਪਿਆ। ਪਿੰਡ ਪੁਜਦਿਆਂ ਹੀ ਉਸਦੇ ਕਦਮ ਹੌਲੇ ਹੋ ਗਏ। ਨਦੀ ਨੂੰ ਪਾਰ ਕੀਤਾ। ਆਪਣੀ ਅਜੀਬ ਪੁਸ਼ਾਕ ਵੇਖ਼ ਉਸ ਸਿਰੋਂ ਟੋਪੀ ਲਾਹਕੇ ਬੋਝੇ ਵਿੱਚ ਪਾ ਲਈ। ਕਿਸੇ ਗੁਆਚੀ ਹੋਈ ਚੀਜ਼ ਨੂੰ ਲੱਭਦੇ ਯਾਤਰੀ ਦੀ ਤਰ੍ਹਾਂ ਖ਼ੇਤ ਵਿੱਚੋਂ ਲੰਘਕੇ ਰਾਮ ਘਰ ਵਲ ਤੁਰ ਪਿਆ। ਹਲਕਾ ਹਲਕਾ ਮੀਂਹ ਪੈ ਰਿਹਾ ਸੀ। ਨਾਲ ਦੇ ਖ਼ੇਤ ਵਿੱਚ ਬੱਚੀ ਆਪਣੇ ਬਚਿਆਂ ਨਾਲ ਘਾਹ ਪੁੱਟ ਰਹੀ ਸੀ। ਚਿੱਟੇ ਕਪੜੇ ਪਾਈ ਮੀਂਹ ਵਿੱਚ ਭਿਜਦੇ ਆਉਂਦੇ ਰਾਮ ਨੂੰ ਉਸ ਧੌਣ ਉਤਾਂਹ ਕਰਕੇ ਵੇਖਿਆ "ਕੌਣ? ਛੋਟਾ ਮਾਲਕ। ਉਸ ਹੈਰਾਨ ਹੋ ਕੇ ਪੁਛਿਆ "ਹਾਂ।" ਰਾਮ ਨੇ ਕਿਹਾ।

"ਮਾਲਕ ਤਿੰਨ ਸਾਲ ਆਪਣੀ ਮਾਂ ਦੀ ਸਾਰ ਹੀ ਨਾ ਲਈ। ਵਿਚਾਰੀ! ਤੂੰ ਵੀ ਆਪਣੇ ਅੱਪਾ ਵਾਂਗ ਹੀ ਕੀਤਾ। ਉਸ ਆਪਣੇ ਸਰਲ ਹਿਰਦੇ ਦੀ ਹਮਦਰਦੀ ਪ੍ਰਗਟ ਕਰਦਿਆਂ ਕਿਹਾ।

ਰਾਮ ਨੂੰ ਬੱਚੀ ਦੀ ਗਲ ਤੀਰ ਵਾਂਗ ਚੁੱਭੀ। ਜਦੋਂ ਉਹ ਮਦਰਾਸ ਚਲਿਆ ਸੀ ਤਾਂ ਮਾਂ ਦੀ ਕਹੀ ਗਲ ਉਸਨੂੰ ਯਾਦ ਆ ਗਈ। ਮਾਂ ਨੇ ਕਿਹਾ ਸੀ "ਆਪਣੇ ਅੱਪਾ ਵਾਂਗ ਨਾ ਕਰੀਂ। ਉਸਨੇ ਕੀ ਕੀਤਾ?" ਬੱਚੀ ਦੀ ਗੱਲ ਲਈ ਉਸ ਕੋਲ ਕੋਈ ਜੁਆਬ ਨਹੀਂ ਸੀ।

"ਮਾਂ ਘਰ ਏ?"

"ਹਾਂ ਤੇਰੀ ਨਾਨੀ ਦੀ ਤਬੀਅਤ ਠੀਕ ਨਹੀਂ। ਘਬਰਾਉਣ ਵਾਲੀ ਕੋਈ ਗਲ ਨਹੀਂ। ਬੁਢਾਪਾ ਏ।"

ਰਾਮ ਨੇ ਛੇਤੀਂ ਛੇਤੀਂ ਕਦਮ ਪੁਟਣੇ ਸ਼ੁਰ ਕੀਤੇ। ਬਾਹਰ ਬਰਾਂਡੇ ਵਿੱਚ ਉਸਦੀ ਨਾਨੀ ਖੰਭੇ ਨਾਲ ਢੋਅ ਲਾਕੇ ਬੈਠੀ ਹੋਈ ਸੀ। ਉਸਦਾ ਪੈਰ ਸੁਜਿਆ ਹੋਇਆ ਸੀ।

ਰਾਮ ਆ ਗਿਆ ਬੱਚਾ। ਨਾਗੂ ਤੇਰਾ ਪੁੱਤਰ ਆ ਗਿਐ ਮੈਂ ਕਿਹਾ ਸੀ ਨਾ ਉਹ ਆ ਜਾਵੇਂਗਾ।" ਰਸੋਈ ਵਿੱਚ ਗਿੱਲੀਆਂ ਲਕੜਾਂ ਨੂੰ ਫੂਕਾਂ ਮਾਰ ਮਾਰ ਲਾਲ ਹੋਈਆਂ ਅੱਖਾਂ ਨੂੰ ਮਲਦੀ "ਕੀ ਏ ਅੰਮਾ?" ਪੁੱਛਦੀ ਬਾਹਰ ਆਈ।" ਸਾਹਮਣੇ ਰਾਮ ਖਲੋਤਾ ਸੀ।

"ਰਾਮ ਆ ਗਿਆ ਪੁੱਤਰ। ਤੇਰੇ ਫ਼ਿਕਰ ਵਿੱਚ ਤਾਂ ਮੈਂ ਘੁਲਦੀ ਜਾਂਦੀ ਸੀ। ਇੰਜ ਕਰੀਦੈ ਬੇਟਾ?" ਮਾਂ ਨੇ ਕਿਹਾ।

ਰਾਮ ਦੀਆਂ ਅੱਖਾਂ ਭਰ ਆਈਆਂ।

"ਪੁੱਤਰ ਤੇਰੇ ਬਿਨਾਂ ਮੇਰਾ ਹੋਰ ਕੌਣ ਏ? ਤੂੰ ਵੀ ਛਡਕੇ ਚਲਾ ਗਿਆ।" ਰਾਮ ਦਾ ਰੋਣਾ ਨਿਕਲ ਆਇਆ। ਉਸਨੂੰ ਮਹਿਸੂਸ ਹੋਇਆ ਕਿ ਉਹ ਅਪਰਾਧੀ ਸੀ। ਮਾਂ ਅੱਗੇ ਵਧੀ ਤੇ ਉਸਨੂੰ ਚੁਪ ਕਰਾਉਣ ਲੱਗੀ। "ਮੇਰੀ ਗਲ ਨਾਲ ਤੈਨੂੰ ਦੁਖ਼ ਹੋਇਐ, ਨਾ ਰੋ, ਚੁੱਪ ਕਰ ਜਾਹ।" ਰੋਟੀ ਖਾਧੀ ਏ?" "ਨਹੀਂ।" ਹੋਰ ਕਿਸੇ ਗਲ ਦਾ ਉਸ ਜੁਆਬ ਨਾ ਦਿੱਤਾ। ਨਾਗਵੇਣੀ ਚੁਲ੍ਹਾ ਬਾਲਣ ਚਲੀ ਗਈ। ਉਸ ਮਾਂ ਲਈ ਕਾਹੜਾ ਬਣਾਇਆ। ਫ਼ਿਰ ਪੁੱਤਰ ਲਈ ਚੌਲ ਉਬਲਣੇ ਰਖੇ। ਨਾਨੀ ਨੇ ਰਾਮ ਨੂੰ ਬੁਲਾਕੇ ਕਿਹਾ "ਪੁੱਤਰ ਲਗਦੈ ਮੇਰਾ ਵਕਤ ਨੇੜੇ ਆ ਰਿਹੈ?"

"ਇਸ ਤਰ੍ਹਾਂ ਕਿਉਂ ਕਹਿਨੀਂ ਏ ਨਾਨੀ? ਮੈਂ ਜਾਕੇ ਦੁਆਈ ਲੈ ਆਉਂਨਾਂ। ਉਡੱਪੀ ਦੇ ਹਸਪਤਾਲ ਵਿੱਚ ਦੁਆਈ ਮਿਲਦੀ ਏ। ਤੂੰ ਠੀਕ ਹੋ ਜਾਵੇਂਗੀ।"

ਰਾਮ ਨਾਨੀ ਦੇ ਕਹੇ ਲੱਗ ਤਲਾਅ ਵਿੱਚੋਂ ਨਹਾਕੇ ਆ ਗਿਆ। ਗਿੱਲੇ ਕਪੜਿਆਂ ਨਾਲ ਹੀ ਘਰ ਆ ਗਿਆ। "ਰਾਮ ਗਿੱਲੇ ਕਪੜੇ ਕਿਉਂ ਪਾਏ ਨੇ ਹੋਰ ਕਪੜਾ ਕੋਈ ਨਹੀਂ?" ਨਾਨੀ ਨੇ ਪੁਛਿਆ।

ਸਾਰੇ ਮਦਰਾਸ ਰਹਿ ਗਏ ਨੇ। ਰਾਮ ਨੇ ਜੁਆਬ ਦਿੱਤਾ। ਪਿਛਲੀ ਵਾਰੀ

ਘਰ ਛੱਡੇ ਕਪੜੇ ਉਸਦੀ ਮਾਂ ਅੰਦਰੋਂ ਕੱਢ ਲਿਆਈ। ਰਾਮ ਨੇ ਉਹ ਕਪੜੇ ਪਾ ਲਏ।

ਮਾਂ ਨੇ ਪੁੱਤਰ ਨਾਲ ਕੋਈ ਖ਼ਾਸ ਗਲ ਨਾ ਕੀਤੀ। ਘੜੀ ਮੁੜੀ ਕੀ ਕਹੇ ਉਸਨੇ ਭੈੜਾ ਕੰਮ ਕੀਤਾ ਏ। ਕੀ ਉਸਨੂੰ ਦੋਸ਼ ਦਿਆਂ। ਫ਼ਿਰ ਵੀ ਮਾਂ ਯਾਦ ਆਈ ਤਾਂ ਘਰ ਆ ਹੀ ਗਿਆ ਨਾ।" ਕਹਿਕੇ ਉਸ ਆਪਣੇ ਆਪਨੂੰ ਹੌਂਸਲਾ ਦਿਤਾ।

ਉਹ ਸਾਰੀ ਰਾਤ ਮਾਂ ਪੁੱਤਰ ਹੌਲੀ ਹੌਲੀ ਗਲਾਂ ਕਰਦੇ ਰਹੇ। ਰਾਮ ਦੱਸਣ ਲੱਗਾ ਕਿਸ ਤਰ੍ਹਾਂ ਕੀ ਕੀ ਹੋਇਆ, ਅਗਲੇ ਸਾਲ ਬੀ. ਏ. ਮੁਕਾਕੇ ਕੋਈ ਨੌਕਰੀ ਢੂੰਡਾਂਗਾ। ਜਦੋਂ ਉਸ ਮਾਂ ਨੂੰ ਸਤਿਆਗ੍ਰਹਿ ਬਾਰੇ ਦਸਿਆ, ਲਾਠੀਚਾਰਜ, ਜੇਲਾਂ ਭਰਨੀਆਂ ਬਾਰੇ ਦਸਿਆ ਤਾਂ ਨਾਗਵੇਣੀ ਨੂੰ ਲੱਗਾ ਉਸਦੇ ਪੁੱਤਰ ਨੇ ਕੋਈ ਮਾੜਾ ਕੰਮ ਨਹੀਂ ਸੀ ਕੀਤਾ। ਸੁਣਕੇ ਨਾਗਵੇਣੀ ਦੇ ਮਨ ਵਿੱਚ ਰੋਮਾਂਚ ਦੀ ਲਹਿਰ ਦੌੜ ਗਈ। ਪਰ ਉਹ ਬੋਲੀ "ਪੁੱਤਰ ਇਹ ਕੰਮ ਗਰੀਬਾਂ ਵਾਸਤੇ ਨਹੀਂ। ਕੰਮ ਮਹਾਨ ਏ ਪਰ ਜਿੰਨ੍ਹਾਂ ਨੂੰ ਖਾਣ ਪੀਣ ਦਾ ਕੋਈ ਫ਼ਿਕਰ ਨਾ ਹੋਵੇ ਉਹਨਾਂ ਵਾਸਤੇ ਹੀ ਠੀਕ ਏ।"

ਮਾਸੀ ਤੇ ਮਾਸੜ ਵੀ ਇਵੇਂ ਕਹਿੰਦੇ ਸਨ। ਪਰ ਉਹਨਾਂ ਦੀ ਗਲ ਵਲ ਉਸ ਕੋਈ ਧਿਆਨ ਨਾ ਦਿੱਤਾ। ਰਾਮ ਮਨ ਹੀ ਮਨ ਸੋਚਦਾ।

ਅਗਲੇ ਦਿਨ ਰਾਮ ਨੂੰ ਕਰਤਵ ਪਾਲਣ ਦਾ ਖਿਆਲ ਆਇਆ। ਸਿੱਧਾ ਨਰਾਇਣ ਚਾਚੇ ਦੇ ਘਰ ਗਿਆ। ਨਾਨੀ ਦੇ ਇਲਾਜ ਲਈ ਕੀ ਕਰਨਾਂ ਏ ਸਲਾਹ ਕਰਨ ਗ਼ਿਆ। ਜਾਣ ਲਗਿਆਂ ਕੰਧ ਦੀ ਮੋਰੀ ਵਿੱਚੋਂ ਇੱਕ ਰੁਪਿਆ ਕਢਕੇ ਨਾਗਵੇਣੀ ਨੇ ਰਾਮ ਦੀ ਤਲੀ ਤੇ ਧਰਿਆ। ਇਸ ਲਈ ਕਿਸੇ ਕੋਲੋਂ ਪੈਸੇ ਮੰਗਣ ਦੀ ਉਸਨੂੰ ਲੋੜ ਨਾ ਪਈ। ਇੱਕ ਵਾਰੀ ਚਾਚੇ ਕੋਲੋਂ ਉਸਨੂੰ ਠੰਡੀਆਂ ਤਤੀਆਂ ਸੁਨਣੀਆਂ ਪਈਆਂ "ਤੁਹਾਡੇ ਵਰਗਿਆਂ ਨੂੰ ਕਿੰਨੀ ਛੇਤੀ ਮਾਂ ਪਿਉ ਭੁੱਲ ਜਾਂਦੇ ਨੇ ਇਹ ਵੀ ਭੁਲ ਜਾਂਦੇ ਉ ਕਿ ਕਿਵੇਂ ਉਹਨਾਂ ਹੰਝੂ ਪੀ ਪੀ ਦਿਨ ਬਿਤਾਏ ਹੁੰਦੇ ਨੇ।" ਰਾਮ ਦਾ ਫ਼ਿਰ ਰੋਣਾ ਨਿਕਲ ਗਿਆ। ਗਲਤੀ ਮਹਿਸੂਸ ਕੀਤੀ ਵੇਖ਼ ਚਾਚੇ ਨੇ ਹੋਰ ਕੁੱਝ ਨਾ ਕਿਹਾ।

ਉਥੋਂ ਮੋਟਰ ਵਿੱਚ ਬਹਿਕੇ ਰਾਮ ਉੱਡਪੀ ਚਲਾ ਗਿਆ ਡਾਕਟਰ ਕੋਲ ਜਾਕੇ ਨਾਨੀ ਲਈ ਦੁਆਈ ਲੈਣ ਮਗਰੋਂ ਉਸ ਕੋਲ ਸਿਰਫ਼ ਚਾਰ ਆਨੇ ਰਹਿ ਗਏ ਸਨ। ਸੋ ਮੋਟਰ ਵਿੱਚ ਆਉਣ ਦੀ ਬਜਾਏ ਉਸ ਸਮੁੰਦਰ ਦੇ ਕੰਢੇ ਕੰਢੇ ਪੈਦਲ ਤੁਰਨਾਂ ਸ਼ੁਰੂ ਕਰ ਦਿਤਾ। ਰਾਹ ਵਿੱਚ ਇੱਕ ਅਧਖ਼ੜ ਉਮਰ ਦਾ ਬੰਦਾ ਮਿਲਿਆ। ਉਸ ਨਾਲ ਗੱਲਾਂ ਕਰਦਿਆਂ, ਅੱਡ ਅੱਡ ਥਾਵਾਂ ਤੇ ਹੋਈਆਂ ਸਤਿਆਗ੍ਰਹਿ ਬਾਰੇ ਦਸਦਾ ਤੰਨਸੇ ਕੋਡੀ ਦੇ ਰਾਹ ਤੇ ਪੈ ਗਿਆ। ਉਹ ਬੰਦਾ ਕਹਿਣ ਲੱਗਾ "ਮੈਂ ਵੀ ਸਤਿਆਗਹਿ ਵਿੱਚ ਸ਼ਾਮਲ ਹੁੰਦਾ ਪਰ ਕੀ ਕਰਦਾ ਮੈਂ ਸ਼ਾਨਭੋਗ ਸਾਂ, ਢਿੱਡ ਭਰਨ

ਦਾ ਮਸਲਾ ਸੀ ਨਹੀਂ ਤਾਂ ਮੈਂ ਵੀ ਲੂਣ ਬਨਾਉਣ ਲਈ ਜਾਂਦਾ।" ਆਪਣੇ ਪਿੰਡ ਕੋਲ ਪਹੁੰਚਕੇ ਕਹਿਣ ਲੱਗਾ "ਚਲ ਠੀਕ ਏ ਜੋ ਹੋ ਗਿਆ।" ਜਾਂਦਾ ਜਾਂਦਾ ਪੁੱਛਣ ਲੱਗਾ "ਐਨੀਆਂ ਗਲਾਂ ਕੀਤੀਆਂ ਪਰ ਇਹ ਤਾਂ ਪੁਛਿਆ ਹੀ ਨਾ ਕਿ ਤੇਰਾ ਘਰ ਕਿਥੇ ਏ?"

"ਕੋਡੀ ਵਿੱਚ।"

"ਕੋਡੀ ! ਕੋਡੀ ਕਿਸਦੇ ਘਰ?"

"ਮੈਂ ਰਾਮ ਆਈਤਾੜ੍ਹ ਦਾ ਪੋਤਰਾ ਆਂ।"

"ਉਇ ਬੁਧੂ।" ਸ਼ਾਨਭੋਗ ਨੇ ਰਾਮ ਨੂੰ ਸਿਰ ਤੋਂ ਪੈਰਾਂ ਤਾਂਈ ਵੇਖਿਆ। ਫਿਰ ਉਸਨੂੰ ਪਿਆਰ ਨਾਲ ਜੱਫ਼ੀ ਮਾਰ ਲਈ ਤੇ ਹਸਦਿਆਂ ਬੋਲਿਆ "ਦਸ ਖਾਂ ਮੈਂ ਭਲਾ ਕੌਣ ਆਂ? ਤੇਰੀ ਦਾਦੀ ਸੀ ਨਾਂ ਸਤਿਆਭਾਮਾ, ਉਹ ਮੇਰੀ ਭੈਣ ਸੀ।" ਮਾਦਪੋ ਦਾ ਪੁੱਤਰ ਜਨਾਰਦਨ ਉਸਨੂੰ ਪਡ੍ਰਮਣੂਰ ਚੱਲਣ ਲਈ ਜ਼ੋਰ ਦੇਣ ਲੱਗਾ। ਨਾਨੀ ਦੀ ਬੀਮਾਰੀ ਦੀ ਉਹ ਗੱਲ ਹੀ ਨਾ ਸੁਣੇ।

"ਤੂੰ ਮੇਰੇ ਨਾਲ ਚਲੇਂਗਾ ਤਾਂ ਮੈਂ ਤੇਰੇ ਨਾਲ ਤੇਰੇ ਘਰ ਚਲਾਂਗਾ।" ਘਰ ਦੇ ਰਾਹ ਵਿੱਚ ਉਸ ਦਸਿਆ ਕਿ "ਨਾਗਵੇਣੀ ਤੇ ਲੱਛਾ ਜਦੋਂ ਨਵੇਂ ਨਵੇਂ ਵਿਆਹੇ ਸਨ ਤਾਂ ਉਹਨਾਂ ਦੇ ਘਰ ਆਏ ਸਨ।" ਉਸ ਤੋਂ ਬਾਦ ਜੋ ਕੁੱਝ ਹੋਇਆ ਉਸ ਸਾਰਾ ਰਾਮ ਨੂੰ ਕਹਿ ਸੁਣਾਇਆ। "ਉਸਦੀ ਮੱਤ ਮਾਰੀ ਜਾਣ ਕਾਰਨ ਅਸੀਂ ਅਜ ਤਾਂਈ ਤੇਰਾ ਮੂੰਹ ਵੇਖਣੋਂ ਵੀ ਵਾਂਜੇ ਰਹੇ।"

ਰਾਮ ਦੀਆਂ ਪਡ੍ਰਮਣੂਰ ਵਿੱਚ ਕੀ ਕੀ ਖਾਤਰਾਂ ਹੋਈਆਂ। ਸ਼ਾਨ ਭੋਗ ਬੜਾ ਖੁਸ਼ ਸੀ। ਆਪਣੀ ਪਤਨੀ ਨੂੰ ਦੱਸੇ "ਦੇਖ਼ ਮੇਰਾ ਦੋਹਤਰਾ ਆਇਐ।" ਉਸਦੀ ਸੇਵਾ ਤਾਂ ਠੀਕ ਹੋ ਰਹੀ ਸੀ ਪਰ ਨਾਨੀ ਦੀ ਤਕਲੀਫ਼ ਦਾ ਖਿਆਲ ਕਰ ਉਹ ਕਾਹਲਾ ਪੈ ਰਿਹਾ ਸੀ। ਮੈਂ ਇਥੇ ਖਾਣ ਪੀਣ ਵਿੱਚ ਲੱਗਾ ਉਥੇ ਨਾਨੀ ਪੀੜ ਨਾਲ ਕਰਾਹ ਰਹੀ ਏ। "ਤੇਰਾ ਪਿਉ ਸੀ ਤਾਂ ਇੱਕ ਵਾਰੀ ਗਿਆ ਸਾਂ ਤੁਹਾਡੇ ਘਰ। ਉਸਤੋਂ ਮਗਰੋਂ ਉਥੇ ਜਾਕੇ ਨਹੀਂ ਵੇਖਿਆ। ਕਰਨ ਵੀ ਕੀ ਜਾਨਾਂ ਸੀ। ਤੇਰੇ ਅੱਪਾ ਨੇ ਮਾਂ ਦਾ ਸਰਾਧ ਕੀਤਾ। ਉਹ ਵੀ ਕਿਸੇ ਬਗਾਨੇ ਦੇ ਘਰ। ਉੱਥੇ ਕਿਵੇਂ ਜਾਂਦਾ। ਤੇਰੇ ਕਰਕੇ ਅਜ ਮੈਂ ਕੋਡੀ ਹੋ ਆਉਂਨਾ।" ਰਾਮ ਦਾ ਹੱਥ ਫ਼ੜ ਉਹ ਤੁਰ ਪਿਆ।

ਤੋਨਸੇ ਤੋਂ ਅੱਗੇ ਉਹ ਬੇੜੀ ਵਿੱਚ ਬਹਿ ਗਏ। ਸ਼ਾਨਭੋਗ ਨੇ ਬੇੜੀ ਵਾਲੇ ਨੂੰ ਕਿਹਾ ਮੁੰਡੇ ਨੂੰ ਨਾਰੀਅਲ ਪਿਆ। ਰਾਮ ਦੇ ਕਿੰਨਾ ਮਨ੍ਹਾਂ ਕਰਨ ਤੇ ਵੀ ਉਸ ਰੁਖ ਤੋਂ ਨਾਰੀਅਲ ਤੋੜੇ ਤੇ ਉਹਨਾਂ ਨੂੰ ਪੀਣ ਲਈ ਦਿਤੇ। ਦੋਵੇਂ ਗੱਲਾਂ ਕਰਦੇ ਕੋਡੀ ਆਕੇ ਉਤਰੇ।

ਦੋਵੇਂ ਘਰ ਆ ਰਹੇ ਸਨ ਵਿਹੜੇ ਵਿੱਚ ਮੱਥੇ ਤੇ ਹੱਥ ਰਖਕੇ ਖਲੋਤੀ ਨਾਗਵੇਣੀ ਆਉਣ ਵਾਲੇ ਨੂੰ ਪਛਾਨਣ ਦੀ ਕੋਸ਼ਿਸ਼ ਕਰ ਰਹੀ ਸੀ। ਰਾਮ ਬੋਲਿਆ "ਵੇਖ ਅੰਮਾ ਕੌਣ ਆਇਐ?" ਨਾਗਵੇਣੀ ਨੂੰ ਆਪਣੇ ਪਤੀ ਨਾਲ ਪਞ੍ਰਮਨੂਰ ਦਾ ਬੇੜੀ ਦਾ ਸਫ਼ਰ ਯਾਦ ਆਇਆ। "ਇਹ ਉਹ ਨੇਂ?" "ਉਹ ਕੌਣ?"

"ਤੇਰੀ ਦਾਦੀ ਦੇ ਭਰਾ।" ਨਾਗਵੇਣੀ ਨੇ ਕਿਹਾ।

ਬੁੱਢੀ ਨੂੰ ਦੁਆਈ ਦਿਤੀ ਗਈ। ਖੁਰਾਕ ਦਾ ਪਰਹੇਜ ਦਸਿਆ। ਰਾਮ ਕਹਿਣ ਲੱਗਾ "ਡਾਕਟਰ ਨੇ ਕਿਹੈ, ਘਬਰਾਉਣ ਵਾਲੀ ਕੋਈ ਗਲ ਨਹੀਂ।"

ਸ਼ਾਨ ਭੋਗ ਕਹਿਣ ਲੱਗਾ "ਫਿਰ ਜਦੋਂ ਦੁਆਈ ਲਿਆਉਣ ਦੀ ਲੋੜ ਪਈ ਤਾਂ ਦਸਣਾਂ ਮੈਂ ਆਪਣਾ ਨੌਕਰ ਭੇਜ ਦਿਆਂਗਾ। ਰਾਤੀਂ ਰੋਟੀ ਮਗਰੋਂ ਕਿੰਨਾ ਚਿਰ ਉਹ ਆਪਣੇ ਸਾਲੇ ਰਾਮ ਆਈਤਾੜ ਦੇ ਵਿਆਹ ਤੋਂ ਲੈਕੇ ਲੱਛੇ ਦੇ ਘਰ ਛਡਕੇ ਜਾਣ ਤਕ ਦੀਆਂ ਗੱਲਾਂ ਕਰਦਾ ਰਿਹਾ।

## 26

ਰਾਮ ਨੂੰ ਇੱਕ ਸਾਲ ਦਾ ਬਨਵਾਸ ਮਿਲ ਗਿਆ। ਬੀ.ਏ. ਦੀ ਪੜ੍ਹਾਈ ਨਹੀਂ ਸੀ ਹੋ ਸਕਦੀ। ਹੁਣ ਉਹ ਅਗਸਤ ਵਿੱਚ ਹੀ ਇਮਤਿਹਾਨ ਦੇ ਸਕਦਾ ਸੀ। ਅਗਲੇ ਸਾਲ ਉਸਨੂੰ ਫ਼ਿਰ ਕਾਲਜ ਵਿੱਚ ਦਾਖ਼ਲ ਹੋਣਾ ਪੈਣਾ ਸੀ। ਫ਼ਿਰ ਮਿਹਨਤ ਕਰਨੀ ਪੈਣੀ ਸੀ। ਪਿਛਲੀ ਵਾਰੀ ਉਸ ਮਿਹਨਤ ਕੀਤੀ ਸੀ। ਉਸਦੀ ਸੀਲੈਕਸ਼ਨ ਵੀ ਹੋ ਗਈ ਸੀ। ਸਭ ਮਿਹਨਤ ਫ਼ਜ਼ੂਲ ਗਈ ਇਹ ਸਾਰਾ ਵਕਤ ਉਸ ਘਰ ਰਹਿਣ ਦਾ ਫੈਸਲਾ ਕੀਤਾ। ਨਾਨੀ ਦੀ ਸੇਵਾ ਕਰਦਾ ਯਾਂ ਮਾਂ ਕੋਲ ਬਹਿਕੇ ਗਲਾਂ ਕਰਦਾ ਜਦੋਂ ਇਹਨਾਂ ਦੋਹਾਂ ਤੋਂ ਵਿਹਲ ਮਿਲਦੀ ਤਾਂ ਵਾਇਲਨ ਵਜਾਉਣ ਲੱਗ ਪੈਂਦਾ। ਜਦੋਂ ਕਦੀ ਮਨ ਅੱਕ ਜਾਂਦਾ ਤਾਂ ਹੰਗਾਰਕਟੇ ਬੰਦਰਗਾਹ ਤਾਂਈ ਚੱਕਰ ਮਾਰ ਆਉਂਦਾ। ਉਥੇ ਕੋਈ "ਹਿੰਦੂ" ਅਖ਼ਬਾਰ ਲੈਂਦਾ ਸੀ। ਉਥੇ ਬਹਿਕੇ ਪੜ੍ਹ ਆਉਂਦਾ।

ਅਖਬਾਰ ਪੜ੍ਹਕੇ ਜਿਹੜਾ ਕੋਈ ਮਿਲਦਾ ਉਸ ਨਾਲ 'ਦਾਤਰੀ ਤੇ ਹਥੌੜੇ' ਦੇ ਸਿਧਾਂਤ ਬਾਰੇ ਦਲੀਲ ਬਾਜ਼ੀ ਸ਼ੁਰੂ ਕਰ ਲੈਂਦਾ। ਆਪਣੇ ਦੇਸ਼ਵਾਸੀਆਂ ਦੀ ਗ਼ਰੀਬੀ, ਹਰੀਜਨਾਂ ਦਾ ਮਸਲਾ, ਰਾਸ਼ਟਰ ਦਾ ਉਧਾਰ, ਤਕਲੀ ਦੀ ਸਮਸਿਆ, ਪਿੰਡ ਸੁਧਾਰ ਆਦਿ ਮਸਲਿਆਂ ਤੇ ਵਿਚਾਰ ਕਰਦਾ। ਉਸਦੀ ਉਮਰ ਦਾ ਇੱਕ ਸਕੂਲ ਮਾਸਟਰ ਸੀ, ਜਿਸ ਕੋਲ ਥੋਹੜੇ ਬਹੁਤ ਪੜ੍ਹੇ ਪਿੰਡ ਦੇ ਬੰਦੇ ਆਕੇ ਬਹਿੰਦੇ ਤੇ ਉਸਦੀਆਂ ਗੱਲਾਂ ਸੁਣਦੇ। ਉਥੇ ਰੋਜ ਦੁਪਹਿਰ ਤਾਂਈ ਚਰਚਾ ਚਲਦੀ ਰਹਿੰਦੀ। ਇਕ ਦਿਨ ਇਕ ਬੰਦਾ ਕਹਿਣ ਲੱਗਾ "ਗਾਂਧੀ ਨੇ ਲੈਕਚਰ ਦੇਣ ਲਈ ਤਾਂ ਨਹੀਂ ਕਿਹਾ "ਮਧਪਾਨ ਰੋਕਣ ਲਈ, ਚਰਖਾ ਕੱਤਣ ਲਈ, ਪਿੰਡਾਂ ਦੀ ਸਫ਼ਾਈ ਵੱਲ

ਧਿਆਨ ਦੇਣ ਲਈ ਕਿਹੈ। ਜੇ ਕੁੱਝ ਕੀਤੇ ਬਿਨਾਂ ਸਿਰਫ਼ ਗਾਂਧੀ ਜੀ ਦੀ ਜੈ ਬੋਲੀ ਜਾਉ ਤਾਂ ਉਸ ਨਾਲ ਕੀ ਸਤਿਆਗ੍ਰਹਿ ਆਏਗਾ?

ਰਾਮ ਨੇ ਉਸ ਵਲ ਵੇਖਿਆ ਉਸਦੀ ਗਲ ਉਸਨੂੰ ਬੜੀ ਚੁੱਭੀ। ਪਰ ਉਸ ਨਾਲ ਸਹਿਮਤ ਹੋਣ ਤੋਂ ਕੁੱਝ ਚਿਰ ਮਗਰੋਂ ਉਸਨੂੰ ਕਹਿਣ ਲੱਗਾ "ਤੁਸੀ ਜੋ ਕਿਹੈ ਠੀਕ ਏ ਅਸੀ ਗੱਲਾਂ ਜ਼ਿਆਦਾ ਕਰਦੇ ਆਂ ਕੰਮ ਘਟ। ਮੈਂ ਦਸ ਮਹੀਨਿਆਂ ਲਈ ਵਿਹਲਾ ਆਂ। ਮੈਨੂੰ ਦੱਸੋ ਮੈਂ ਕੀ ਕਰ ਸਕਨਾਂ?"

"ਕੀ ਕਰਨੈਂ? ਪਹਿਲਾਂ ਤਾਂ ਇਕ ਕਾਂਗਰਸ ਦਾ ਦਫ਼ਤਰ ਬਣਾਉ। ਉਸਤੋਂ ਬਾਦ ਚਰਖਾ ਸੰਘ, ਤਕਲੀ ਗਰੁਪ, ਖਾਦੀ ਹਾਕਿੰਗ—ਵਗੈਰਾ।"

ਉਸੇ ਦਿਨ ਚਰਖਾ ਸੰਘ ਸਥਾਪਿਤ ਹੋ ਗਿਆ। ਕਾਂਗਰਸ ਕਮੇਟੀ ਵੀ ਅਗਲੇ ਦਿਨ ਬਣ ਗਈ। ਖਾਲੀ ਹਾਲ ਦੇ ਚੁਬਾਰੇ ਤੇ ਬੋਰਡ ਵੀ ਲਟਕਾ ਦਿੱਤਾ। ਉੱਡਪੀ ਤੋਂ ਚਾਰ ਦਰਜਨਾਂ ਤਕਲੀਆਂ ਲਿਆਕੇ ਲੋਕਾਂ ਵਿੱਚ ਵੰਡ ਦਿਝੀਆਂ ਗਈਆਂ।

ਇਕ ਦਿਨ ਸਾਮੀਂ ਪਿੰਡ ਵਲ ਆਉਂਦਿਆਂ ਖੇਤ ਦੀ ਵਾਟ ਤੇ ਤਕਲੀ ਚਲਾਉਂਦੇ ਰਾਮ ਨੂੰ ਵੇਖਕੇ ਬੱਚੀ ਬੋਲੀ "ਮਾਲਕ ਇਹ ਕੀ? ਤੂੰ ਵੀ ਜਾਲ ਬੁਨਣ ਲਗੋਂ?" ਕਹਿਕੇ ਹੱਸ ਪਈ। "ਇਹ ਕੰਮ ਤਾਂ ਸਾਡੇ ਪਿੰਡ ਦੇ ਮਛੇਰੇ ਕਰਦੇ ਨੇ। ਇਸ ਤਰ੍ਹਾਂ ਕੱਤ ਕੱਤ ਕੇ ਉਹ ਜਾਲ ਬਨਾਉਂਦੇ ਨੇ।"—ਬੱਚੀ ਦੀ ਗਲ ਸੁਣਕੇ ਰਾਮ ਹੱਸਦਾ ਹੋਇਆ ਬੋਲਿਆ "ਤੈਨੂੰ ਕੀ ਪਤਾ ਬੱਚੀ—ਤੂੰ ਤਾਂ ਉੱਕਾ ਅਨਜਾਣ ਏਂ।" ਕਹਿਕੇ ਉਹ ਘਰ ਵਲ ਆ ਗਿਆ।

ਨਵੀਂ ਤਕਲੀ ਸੀ ਨਾਂ। ਰਾਤੀ ਮਿੱਟੀ ਦੇ ਤੇਲ ਦੇ ਦੀਵੇ ਦੀ ਰੋਸ਼ਨੀ ਵਿੱਚ ਲਿਸ਼ ਲਿਸ਼ ਕਰਦੀ। ਮਾਂ ਨੇ ਵੇਖੀ ਤਾਂ ਪੁੱਛਣ ਲੱਗੀ। "ਰਾਮ ਇਹ ਕੀ? ਕਾਹਦੇ ਲਈ ਕੱਤ ਰਿਹੈਂ?" "ਹੁਣ ਤੋਂ ਘਰ ਦੇ ਸਾਰੇ ਕਪੜਿਆਂ ਦਾ ਜ਼ੁੰਮਾ ਮੇਰਾ।" ਰਾਮ ਬੋਲਿਆ। ਮਾਂ ਹੱਸ ਪਈ "ਪੁੱਤਰ ਊਂਠ ਦੇ ਮੂੰਹ ਵਿਚ ਜੀਰੇ ਵਾਲੀ ਗਲ ਏ। ਤਕਲੀ ਨਾਲ ਤੂੰ ਸਾਡੇ ਪਿੰਡੇ ਢਕੇਂਗਾ?"

ਰਾਮ ਨੇ ਉਸਨੂੰ ਤਕਲੀ ਦਾ ਅਸਲੀ ਅਰਥ ਸਮਝਾਇਆ "ਗਾਂਧੀ ਜੀ ਕਹਿੰਦੇ ਨੇ ਕਿ ਇਸ ਰਾਹੀਂ ਸੁਤੰਰਤਾ ਮਿਲ ਸਕਦੀ ਏ।"

ਮਾਂ ਬੋਲੀ "ਪੁੱਤਰ, ਕੀ ਗਾਂਧੀ ਤੇ ਕਾਹਦੀ ਸੁਤੰਰਤਾ? ਤੇਰਾ ਦਾਦਾ ਰਾਮ ਆਈਤਾੜ ਤਕਲੀ ਕੱਤਕੇ ਜਨੇਊ ਬਨਾਉਂਦਾ ਹੁੰਦਾ ਸੀ। ਪੁੱਤਰ ਦੇ ਹਥੋਂ ਸਵਰਾਜ ਮਿਲੇ ਬਿਨਾਂ ਹੀ ਮਰ ਗਿਆ। ਜਨੇਊ ਕੱਤਣ ਵਾਲੀ ਉਸਦੀ ਤਕਲੀ ਮੈਂ ਤੈਨੂੰ ਛੋਟਿਆਂ ਹੁੰਦਿਆਂ ਖੇਡਣ ਲਈ ਦਿੱਤੀ ਸੀ। ਹੁਣ ਤੂੰ ਤੱਕਲੀ ਨਾਲ ਉਧਾਰ ਕਰਨ ਲਗੋਂ।"

ਉਸਦੇ ਜੁਆਬ ਵਿੱਚ ਰਾਮ ਘੰਟਾ ਡੇਢ ਘੰਟਾ ਮਾਂ ਨੂੰ ਉਪਦੇਸ਼ ਦਿੰਦਾ ਰਿਹਾ।

ਅਖ਼ੀਰ ਵਿੱਚ ਬੋਲਿਆ "ਮਨ ਲਉਣ ਲਈ ਵਕਤ ਬਿਤਾਉਣ ਲਈ ਇਹ ਕੰਮ ਚੰਗਾਏ।" "ਪਰ ਦਿਲ ਲਉਣ ਲਈ ਤੇਰੇ ਕੋਲ ਵਾਇਲਨ ਹੈ ਨਾ।" ਮਾਂ ਬੋਲੀ।

ਦਿਨ ਬੀਤਦੇ ਗਏ। ਰਾਮ ਦਾ ਕੱਤਣ ਦਾ ਉਤਸ਼ਾਹ ਉਵੇਂ ਕਾਇਮ ਰਿਹਾ। ਦਸਾਂ ਦਿਨਾਂ ਵਿੱਚ ਹੀ ਸੰਘ ਦੇ ਮੈਂਬਰਾ ਨੇ—ਰਲਕੇ ਦੋ ਇਕ ਸੇਰ ਸੂਤਰ ਕੱਤਕੇ ਦਿਤਾ। Takli is a success. ਇਸ ਗਲ ਤੇ ਬੜੀ ਖੁਸ਼ੀ ਹੋਈ। ਅਗਲੀ ਕਾਂਗਰਸ ਕਮੇਟੀ ਵਿੱਚ ਅਗਲੇ ਕੰਮ ਦੀ ਚਰਚਾ ਹੋਈ। ਹਰੀਜਨ ਸੇਵਾ, ਖਾਦੀ ਵਿਕਰੀ, ਸ਼ਰਾਬ ਤੇ ਰੋਕ—ਆਦਿ ਕਰਨ ਦਾ ਫ਼ੈਸਲਾ ਹੋਇਆ। ਰਾਮ ਦੇ ਪਿੱਛੇ ਪਿੱਛੇ ਇਕ ਪੁਰਾਣਾ ਮਾਸਟਰ ਘੁੰਮਦਾ ਰਹਿੰਦਾ "ਰਾਮ ਜੇ ਮੈਂ ਇਹ ਸਕੂਲ ਮਾਸਟਰੀ ਨਾ ਕਰਦਾ ਹੁੰਦਾ ਤਾਂ ਮੈਂ ਵੀ ਕਾਂਗਰਸ ਦਾ ਮੈਂਬਰ ਬਣ ਜਾਂਦਾ।"

"ਹੁਣ ਤੈਨੂੰ ਮੈਂਬਰ ਬਨਣ ਤੋਂ ਕੌਣ ਰੋਕਦਾ ਏ?" "ਹਾਂ ਪਹਿਲਾਂ ਹੀ ਸਾਡੇ ਬੋਰਡ ਦੇ ਪ੍ਰੈਜੀਡੈਂਟ ਦੀ ਨਜ਼ਰ ਮੇਰੇ ਤੇ ਹੈ ਜੇ ਉਸਨੂੰ ਸ਼ਕ ਪੈ ਗਿਆ ਤਾਂ ਉਸਨੇ ਚੁਕਕੇ ਮੈਨੂੰ ਹੈਬਰੀ ਯਾਂ ਮੁੱਦਗਡੀ ਸੁੱਟ ਦੇਣਾ ਏ। ਇਥੇ ਬਦਲੀ ਹੋ ਗਈ ਤਾਂ ਮਲੇਰੀਏ ਤੋਂ ਦੁਖ਼ੀ ਹੋਵਾਂਗਾ।"

"ਫ਼ਿਰ ਤੂੰ ਕੀ ਕਰ ਸਕਨੈਂ?" ਰਾਮ ਨੇ ਪੁਛਿਆ।

"ਲੁਕ ਛਿਪਕੇ ਮਧਪਾਨ ਨਿਸ਼ੇਧ ਦੇ ਕੰਮ ਲਈ ਤੇਰੇ ਵਲ ਆ ਜਾਵਾਂਗਾ।" ਮਾਸਟਰ ਬੋਲਿਆ।

"ਠੀਕ ਏ ਅਗਲੇ ਸ਼ੁਕਰਵਾਰ ਬਾਰਕੂਰ ਦਾ ਬਜ਼ਾਰ ਲਗਨੈਂ। ਸੋਮਵਾਰ ਕੋਟੇ ਦਾ ਬਜ਼ਾਰ ਹੁੰਦੈ। ਇਹਨਾਂ ਦੋਵਾਂ ਥਾਵਾਂ ਤੇ ਕਾਂਗਰਸ ਦੇ ਮੈਂਬਰ ਭਰਤੀ ਕਰਨ ਦਾ ਫ਼ੈਸਲਾ ਹੋਇਆ। ਬਜ਼ਾਰ ਵਿੱਚ ਖਲੋਕੇ ਰਾਮ ਨੇ ਤੇ ਉਸਦੇ ਮਿੱਤਰ ਨੇ ਬੜੇ ਜੋਸੀਲੇ ਭਾਸ਼ਣ ਦਿੱਤੇ। ਬੋਲਣ ਦੇ ਨਾਲ ਨਾਲ ਤਕਲੀ ਚਲਾਈ ਜਾਂਦੇ। ਅਗੇ ਮੈਂਬਰੀ ਦੀ ਲਿਸਟ ਲਟਕ ਰਹੀ ਸੀ। "ਸਭ ਕਾਂਗਰਸ ਦੇ ਮੈਂਬਰ ਬਣੋ।" ਲੋਕੀ ਦਸਤਖ਼ਤ ਕਰਨ ਲਈ ਧਕੱਮ ਧੱਕੀ ਹੋਣ ਲੱਗੇ। ਰਾਮ ਬੋਲਿਆ ਜਿੰਨ੍ਹਾਂ ਨੇ ਆਪਣੇ ਨਾਂ ਦਿਤੇ ਨੇ ਉਹ ਸਾਲ ਵਿੱਚ ਇੱਕ ਵਾਰੀ ਚਾਰ ਆਨੇ ਮੈਂਬਰੀ ਦੀ ਫ਼ੀਸ ਦੇਣ।

"ਚਾਰ ਆਨੇ। ਚਾਰ ਆਨਿਆਂ ਨਾਲ ਤਾਂ ਇੱਕ ਧੋਤੀ ਮਿਲ ਜਾਂਦੀ ਏ।" ਇੱਕ ਬੋਲਿਆ।

"ਚਾਰ ਆਨੇ! ਕਾਂਗਰਸ ਸਾਨੂੰ ਦੇਵੇਗੀ।" ਮੈਂ ਤਾਂ ਇਹ ਸਮਝਿਆ ਸੀ। ਇੱਕ ਹੋਰ ਬੋਲਿਆ।

"ਚਾਰ ਆਨੇ ਨਾਲ ਦੋ ਸਿੱਧੇ* ਨਾਰੀਅਲ ਦਾ ਤੇਲ ਮਿਲ ਜਾਂਦਾ ਏ। ਦੋ ਬੋਤਲਾਂ ਮਿੱਟੀ ਦਾ ਤੇਲ ਆ ਜਾਂਦਾ ਏ।" ਕਿਸੇ ਹੋਰ ਨੇ ਕਿਹਾ।

---

* ਤਕਰੀਬਨ ਇੱਕ ਸੇਰ ਦੇ ਬਰਾਬਰ।

ਰਾਮ ਸਿਰਫ਼ ਛੇ ਨਵੇਂ ਮੈਂਬਰ ਬਣਾ ਸਕਿਆ। ਮੂੰਹ ਲਟਕਾਈ ਉਹ ਘਰ ਵਾਪਸ ਆ ਗਿਆ।

ਅਗਲੇ ਹਫ਼ਤੇ ਦੇ ਬਜ਼ਾਰ ਵਿੱਚ ਖਾਦੀ ਦੀ ਵਿਕਰੀ ਕਰਨੀ ਸੀ। ਪਿੰਡ ਦੇ ਲੋਕੀ ਖਾਦੀ ਦੀ ਕੀਮਤ ਸੁਣਦੇ ਤਾਂ ਕਹਿੰਦੇ "ਤੂੰ ਗਾਂਧੀ ਕਪੜਿਆਂ ਦੀ ਅਸਲੀਅਤ ਵੇਖ ਲਈ ਏ। ਇਹ ਤਾਂ ਲੋਕਾਂ ਨੂੰ ਲੁੱਟਣ ਵਾਲੀ ਗਲ ਏ।" ਰਾਮ ਗੁੱਸੇ ਵਿੱਚ ਆ ਗਿਆ।

"ਤੁਸੀਂ ਬਿਦੇਸੀ ਕਪੜੇ ਖਰੀਦਦੇ ਉ ਤਾਂ ਸਾਰਾ ਪੈਸਾ ਦੇਸ਼ ਤੋਂ ਬਾਹਰ ਜਾਂਦਾ ਏ। ਤੁਹਾਡੇ ਦੇਸ਼ ਵਾਸੀ ਭੁੱਖੇ ਮਰਦੇ ਨੇ। ਜੇ ਤੁਸੀ ਖਾਦੀ ਖ਼ਰੀਦੋ ਤਾਂ ਸਾਰਾ ਪੈਸਾ ਤੁਹਾਡੇ ਆਪਣੇ ਦੇਸ਼ ਦੇ ਗਰੀਬਾਂ ਕੋਲ ਜਾਏਗਾ।"

"ਉਹ ਤਾਂ ਠੀਕ ਹੋਵੇਗਾ, ਪਰ ਸਾਡੇ ਕੋਲ ਕਿਹੜਾ ਪਿਉ ਦੀ ਜਾਇਦਾਦ ਏ। ਦੋ ਆਨਿਆਂ ਦੀ ਚੰਗੀ ਧੋਤੀ ਮਿੱਲਦੀ ਏ। ਉਸਦੀ ਥਾਂ ਬਾਰਾਂ ਆਨੇ ਦੇਕੇ ਇਹ ਖਰਵੀ ਜਿਹੀ ਮੋਟੀ ਜਿਹੀ ਧੋਤੀ ਖਰੀਦੀਏ।" ਇੱਕ ਬੋਲਿਆ। "ਇਹ ਖਰੀਦਕੇ ਅਸੀਂ ਭੁਖੇ ਨੰਗੇ ਸਵਦੇਸੀ ਬਣ ਜਾਵਾਂਗੇ।"

ਹਾਰਕੇ ਉਸ ਮਿੰਨਤਾਂ ਤਰਲੇ ਕਰਕੇ ਆਪਣੇ ਮਿਤਰਾਂ ਦੇ ਗਲ ਇੱਕ ਇੱਕ ਖਾਦੀ ਦਾ ਕਪੜਾ ਮੜ੍ਹਿਆ। ਨਾਰੰਗਣਾ ਮਾਸਟਰ ਦੋ ਧੋਤੀਆਂ ਲੈ ਗਿਆ ਉਹ ਵੀ ਉਧਾਰ। ਅਗਲੇ ਸਾਲ ਤਾਂਈ ਉਹ ਇੱਕ ਇੱਕ ਆਨਾ, ਅੱਧਾ ਆਨਾ ਕਰਕੇ ਦਿੰਦਾ ਰਿਹਾ ਤੇ ਪੈਸੇ ਵਾਪਸ ਨਾ ਆਏ।

ਅਗਲੇ ਮਹੀਨੇ ਰਾਮ ਦੇ ਕਾਂਗਰਸ ਦੇ ਦਫ਼ਤਰ ਵਿਚੋਂ ਹਾਜ਼ਰੀ ਘਟਣੀ ਸ਼ੁਰੂ ਹੋ ਗਈ। ਤਕਲੀ ਵੀ ਕਿਤੇ ਗੁਆਚ ਗਈ। ਰਾਮ ਨੇ ਠਾਣ ਲਈ ਕਿ ਹੋਰ ਕੋਈ ਰਹੇ ਜਾਂ ਨਾ ਰਹੇ ਉਹ ਨਹੀਂ ਛਡੱਣ ਵਾਲਾ। ਕਈ ਪਦ-ਅਧਿਕਾਰੀਆਂ ਨੇ ਆਪਣੇ ਅਹੁਦਿਆਂ ਤੋਂ ਅਸਤੀਫ਼ੇ ਦੇ ਦਿੱਤੇ। ਅਗੋਂ ਕੀ ਕਰੇ ਉਹ ਕਈ ਦਿਨਾਂ ਤਾਂਈ ਸੋਚਦਾ ਰਿਹਾ। ਅਖ਼ੀਰ ਆਪਣੇ ਪਿੰਡ ਵਿੱਚ ਮਦਪਾਨ ਰੋਕਣ ਦੇ ਕੰਮ ਵਿੱਚ ਲੱਗ ਗਿਆ। ਘਰ ਘਰ ਜਾਕੇ ਉਸ ਪਰਚਾਰ ਕਰਨਾਂ ਸ਼ੁਰੂ ਕੀਤਾ। ਸਭ ਤੋਂ ਪਹਿਲਾਂ ਬੱਚੀ ਦੇ ਘਰ ਗਿਆ।

"ਮਾਲਕ ਕਿਵੇਂ ਆਏ?" ਬੱਚੀ ਦੇ ਆਦਮੀ ਕਾਲੇ ਨੇ ਪੁਛਿਆ ਰਾਮ ਨੇ ਬੜੇ ਗੰਭੀਰ ਹੋਕੇ ਕਿਹਾ "ਤੇਰੀ ਬਸਤੀ ਦੇ ਮਛੇਰਿਆਂ ਨਾਲ ਕੁੱਝ ਗੱਲਾਂ ਕਰਨੀਆਂ ਨੇ। ਤੂੰ ਉਹਨਾਂ ਸਾਰਿਆਂ ਨੂੰ ਇੱਕ ਥਾਂ ਕਠਿਆਂ ਕਰ। ਦੇਖ਼ ਤੇਰੇ ਮਛੇਰਿਆਂ ਕੋਲੋਂ ਸ਼ਰਾਬ ਰਾਹੀਂ ਕਿੰਨਾ ਪੈਸਾ ਸਰਕਾਰ ਕੋਲ ਪੁੱਜਦਾ ਏ।"

"ਆਹੋ ਮਾਲਕ ਜਿਸ ਦਿਨ ਮੱਛੀ ਵਧੇਰੇ ਲੱਭ ਜਾਏ, ਇਕ ਦਿਨ ਵਿੱਚ ਪੰਜਾਹ ਰੁਪਏ ਦੀ ਸ਼ਰਾਬ ਪੀ ਜਾਂਦੇ ਨੇ।" ਅੱਗੋਂ ਕਾਲੇ ਨੇ ਕਿਹਾ। ਰਾਮ ਨੇ ਸ਼ਰਾਬ ਦਾ ਅਰਥਸ਼ਾਸ਼ਤਰ ਸਮਝਾਂਦਿਆਂ ਕਿਹਾ "ਤੁਹਾਨੂੰ ਸਾਰਿਆਂ ਨੂੰ ਸ਼ਰਾਬ ਨਾ ਪੀਣ

ਦੀ ਸਹੁੰ ਚੁਕਣੀ ਹੋਵੇਗੀ।" ਕਾਲੇ ਨੇ ਕਿਹਾ "ਠੀਕ ਏ ਮਾਲਕ" ਬੱਚੀ ਬੋਲੀ "ਮਾਲਕ ਇਹ ਗਲ ਇੱਕ ਵਾਰੀ ਛਡਕੇ ਸੌ ਵਾਰੀ ਆਖੋ।"

"ਪਰ ਐਸ ਤਰ੍ਹਾਂ ਬੁਲਾਉਣ ਤੇ ਮਛੇਰੇ ਨਹੀਂ ਆਉਣ ਲੱਗੇ। ਅਗਲੇ ਸੋਮਵਾਰ ਅਰਮ ਦੇਵਤੇ ਦੇ ਮੰਦਰ ਸਾਹਮਣੇ ਕੋਡੀ ਦੇ ਮਛੇਰੇ ਯਕਸ਼ਗਾਨ ਕਰਵਾ ਰਹੇ ਨੇ। ਉਥੇ ਆਕੇ ਤੁਸੀਂ ਇਹ ਗਲ ਕਿਹਾ ਜੇ। ਉਥੇ ਇਹ ਗਲ ਉਹਨਾਂ ਨੂੰ ਸਮਝ ਵੀ ਆ ਜਾਵੇਗੀ। ਸਾਰਿਆਂ ਕੋਲੋਂ ਭਗਵਾਨ ਦੇ ਸਾਹਮਣੇ ਸਹੁੰ ਚੁਕਾਇਆ ਜੇ। ਇਹ ਮਛੇਰੇ ਜੇ ਕਿਸੇ ਗਲ ਤੇ ਅੱੜ੍ਹ ਜਾਣ ਤਾਂ ਕੋਈ ਵੱਡੀ ਗਲ ਨਹੀਂ।" ਆਪਣੇ ਮਾਲਕ ਨੂੰ ਸਮਝਾ ਬੁਝਾਕੇ ਕਾਲੇ ਨੇ ਵਾਪਸ ਭੇਜ ਦਿਤਾ।

ਅਗਲੇ ਸੋਮਵਾਰ ਅਰਮ ਦੇਵਤੇ ਦੇ ਮੰਦਰ ਵਿੱਚ ਤਿੰਨ ਯਕਸ਼ਗਾਨ ਟੋਲਿਆਂ ਦਾ ਮੁਕਾਬਲ੍ਹਾ ਸੀ। ਉਹਨਾਂ ਤਿੰਨਾਂ ਨੇ ਦਸ਼ ਅਵਤਾਰਾਂ ਦਾ ਖੇਲ ਖੇਲਿਆ। ਅਖੀਰਲੇ ਦਿਨ ਮੰਦਰਤੀ ਤੇ ਮਾਰਣਕੱਟੇ ਦੇ ਟੋਲਿਆਂ ਦਾ ਮੁਕਾਬਲਾ ਸੀ। ਰਾਮ ਨੇ ਬੜੇ ਛੋਟੇ ਹੁੰਦਿਆਂ ਇਹ ਖੇਲ ਵੇਖਿਆ ਸੀ। ਸਭ ਭੁੱਲ ਭੁਲਾ ਗਿਆ ਸੀ। ਹੁਣ ਫ਼ਿਰ ਵੇਖਣ ਨੂੰ ਉਸਦਾ ਮਨ ਕਰ ਰਿਹਾ ਸੀ। ਸੋ ਹੰਗਾਰਕੱਟੇ ਦੇ ਸਾਰੇ ਮਿਤਰਾਂ ਨੂੰ ਕਠਿਆਂ ਕਰਕੇ ਰਾਮ ਨੇ ਇਸ ਬਾਰੇ ਚਰਚਾ ਕੀਤੀ। ਰਾਮ ਦੀ ਅਗਵਾਈ ਵਿੱਚ ਖੇਲ ਵਾਲੀ ਥਾਂ ਤੇ ਬੋਰਡ ਲਾ ਦਿੱਤੇ ਗਏ। "ਸ਼ਰਾਬ ਦੇ ਦੈਂਤ ਨੂੰ ਮਾਰ ਭਜਾਉ।" "ਸ਼ਰਾਬ ਕਰੇ ਬੇੜਾ ਨਾਸ਼।" ਅਗੇ ਜਿਵੇਂ ਸਕੂਲਾਂ ਵਿੱਚ ਕੰਧਾਂ ਤੇ ਮੁਹਾਵਰੇ ਤੇ ਅਖੌਤਾਂ ਲਿਖ਼ੀਆਂ ਹੁੰਦੀਆਂ ਸਨ ਉਸੇ ਤਰ੍ਹਾਂ ਖੇਲ ਦੇ ਰੰਗਮੰਚ ਤੇ ਇਹਨਾਂ ਦੇ ਬੋਰਡ ਸਜਾਵਟ ਦਾ ਕੰਮ ਕਰ ਰਹੇ ਸਨ।

ਪਹਿਲੇ ਦਿਨ ਮੰਦਰਤੀ ਵਾਲਿਆ ਦੀ ਖੇਡ ਸੀ। ਇਸ ਦਾ ਇੱਕ ਮਸ਼ਹੂਰ ਅਭਿਨੇਤਾ ਵੈਂਕੱਪਾ ਸੁੱਬੀ ਭੂਆ ਦਾ ਸੀਰੀ ਸੀ। ਰਾਮ ਦੇ ਲੈਕਚਰ ਲਈ ਉਹ ਬੜਾ ਉਤਸਾਹ ਦਿਖਾ ਰਿਹਾ ਸੀ। ਰਾਮ ਜਦੋਂ ਇਸ ਖ਼ੇਲ ਦਾ ਸੁਆਦ ਲੈ ਰਿਹਾ ਸੀ ਤਾਂ ਵੈਂਕਪੇ ਨੇ ਵਿਚਕਾਰ ਹਾਸਰਸ ਭਰਨ ਲਈ ਕਿਹਾ "ਵੇਖੋ ਯਾਦਵ ਕੁਲ ਵਾਲਿਆਂ ਸ਼ਰਾਬ ਪੀਕੇ ਆਪਣੀ ਕੁਲ ਦਾ ਨਾਸ਼ ਕਰ ਲਿਆ ਉਹਨਾਂ ਦੇ ਉਧਾਰ ਵਾਸਤੇ ਸ੍ਰੀ ਕ੍ਰਿਸ਼ਣ ਨੇ ਕਿਸਨੂੰ ਭੇਜਿਆ ਹੈ।" ਹਾਸੇ ਹਾਸੇ ਵਿੱਚ ਰਾਮ ਦੇ ਪਰਚਾਰ ਦੀ ਭੂਮਿਕਾ ਬੰਨ ਦਿਤੀ। ਤਿੰਨਾਂ ਦੇਸ਼ ਭਗਤਾਂ ਨੇ ਘੰਟਾ ਭਰ ਲੈਕਚਰ ਦਿੱਤਾ। ਉਹਨਾਂ ਦਾ ਇਹ ਜੋਸ਼, ਬੋਲਣ ਦਾ ਤਰੀਕਾ ਵੇਖ਼ ਪਿੰਡ ਵਾਲੇ ਹੈਰਾਨ ਰਹਿ ਗਏ। ਰਾਮ ਨੂੰ ਲੈਕਚਰ ਦਿੰਦਿਆਂ ਆਪਣੀ ਕੋਈ ਸੁਧ ਬੁਧ ਨਾ ਰਹੀ। ਉਸਦਾ ਲੈਕਚਰ ਮੁਕਦਿਆਂ ਹੀ, ਹਾਸਰਸ ਦੇ ਮਾਹਰ ਨੇ ਉਸਦੇ ਗੱਲ ਵਿੱਚ ਫੁਲਾਂ ਦਾ ਹਾਰ ਪਾਇਆ। ਲੋਕਾਂ ਨੇ ਤਾਲੀਆਂ ਵਜਾਈਆਂ। ਕਲਜੁਗ ਵਿੱਚ ਜਿਵੇਂ ਪਹਿਲੀ ਵਾਰੀ "ਗਾਂਧੀ ਜੀ ਦੀ ਜੈ" ਦੇ ਨਾਅਰਿਆ ਦੀ ਗੂੰਜ ਸਮੁੰਦਰ ਕੰਢੇ ਤੇ ਤੁਫ਼ਾਨ ਵਾਂਗ ਫ਼ੈਲ ਗਈ। ਬੱਚੀ ਦਾ ਆਦਮੀ ਕਾਲਾ ਆਪਣੀ ਥਾਂ ਤੋਂ ਪਾਨ ਸੁਪਾਰੀ ਦੀ ਥਾਲੀ ਲੈਕੇ ਅੱਗੇ ਵਧਿਆ "ਧਿਆਨ ਨਾਲ ਸੁਣੋਂ, ਜੋ ਕਹਿਣਾਂ ਤਾਂ ਠੀਕ ਏ, ਪਰ

ਜੋ ਮਾਲਿਕ ਨੇ ਕਿਹੈ ਕਿ ਮਛੇਰੇ ਸ਼ਰਾਬ, ਤਾੜੀ, ਸੈਂਧੀ ਪੀਣੀ ਛੱਡ ਦਿਉ। ਉਸ ਬਾਰੇ ਕੀ ਕਹਿੰਦੇ ਉ—ਮੈਂ ਇਥੇ ਖਲੋਕੇ ਪ੍ਰਣ ਕਰਨਾਂ ਆਂ ਕਿ ਅੱਜ ਤੋਂ ਮਗਰੋਂ ਮੈਂ ਸ਼ਰਾਬ ਨੂੰ ਹੱਥ ਨਹੀਂ ਲਾਵਾਂਗਾ।" ਮਛੇਰਿਆਂ ਨੂੰ ਖੁੰਦਕ ਆ ਗਈ "ਅਸੀਂ ਕੀ ਤੀਵੀਂਆਂ ਆਂ। ਗਾਂਧੀ ਦੇ—ਕਹੇ ਅਨੁਸਾਰ ਅਸੀਂ ਵੀ ਘੱਟ ਨਹੀਂ।" ਸੈਂਕੜੇ ਬੰਦਿਆਂ ਨੇ ਉਸ ਸਭਾ ਵਿੱਚ ਮਦਪਾਨ ਛੱਡਣ ਦੀ ਪ੍ਰਤਿਗਿਆ ਕੀਤੀ।

ਅਗਲੇ ਦਿਨ ਪੜੂਕੇਰੇ ਵਾਲਿਆਂ ਦੀ ਵਾਰੀ ਸੀ। ਉਹ ਵੀ ਵਚਨ ਦੇਣ ਵਿੱਚ ਪਿੱਛੇ ਨਾ ਰਹੇ। ਤੀਜੇ ਦਿਨ ਸ਼ਰਾਬ ਪੀਣ ਚ' ਅਗੇ ਰਹਿੰਦੇ ਪੜੂਮਣੂਰ ਪਿੰਡ ਵਾਲੇ ਵੀ ਪ੍ਰਣ ਲੈਣ ਲਈ ਉੱਠ ਖਲੋਤੇ। ਉਸ ਦਿਨ ਦੇ ਖੇਲ ਦੇ ਜੋਸ਼ ਦੇ ਮੁਕਾਬਲੇ ਤੇ ਸੀ ਲੋਕਾਂ ਦਾ ਮਦਪਾਨ ਤਿਆਗ ਦਾ ਜੋਸ਼।

ਖੇਲ ਮੁੱਕਣ ਮਗਰੋਂ ਘਰ ਜਾਂਦੇ ਹੋਏ ਕਾਲੇ, ਕੌਡੇ, ਗੋੜੀ ਗੋਵਿੰਦੇ ਨੇ ਆਪਣੀ ਪ੍ਰਤਿਗਿਆ ਨੂੰ ਸਫ਼ਲ ਕਰਨ ਲਈ ਸਮੁੰਦਰ ਕੰਢੇ ਦਰੱਖਤ ਨਾਲ ਬੱਝੇ ਸਿਧੂ ਪੁਜਾਰੀ ਦੇ ਸ਼ਰਾਬ ਦੇ ਮਟਕਿਆਂ ਨੂੰ ਪਥੱਰ ਮਾਰ ਮਾਰ ਤੋੜ ਦਿਤਾ। ਉਸ ਦਿਨ ਸ਼ਾਮ ਨੂੰ ਉਸ ਦੀ ਦੁਕਾਨ ਤੇ ਜਾਕੇ ਸ਼ਰਾਬ ਦੇ ਘੜੇ ਚੁਕ ਚੁਕਕੇ ਉਹਨਾਂ ਖਾਰੇ ਪਾਣੀ ਵਿੱਚ ਉਲਟਾ ਦਿਤੇ। ਸਿਧੂ ਪੁਜਾਰੀ ਹੈਰਾਨ ਪਰੇਸ਼ਾਨ ਹੋ ਗਿਆ। ਰਾਤੀਂ ਭੱਜਾ ਭੱਜਾ ਬ੍ਰਹਮਾਵਰ ਪੁਲੀਸ ਥਾਣੇ ਵਿੱਚ ਰਪਟ ਲਿਖਾਉਣ ਗਿਆ।

ਅਗਲੇ ਦਿਨ ਲਾਲ ਪਗੜੀਆਂ ਵਾਲੇ ਪੁਲੀਸ ਦੇ ਬੰਦੇ ਕੋਡੀ ਤੇ ਆਸੇ ਪਾਸੇ ਦੇ ਪਿੰਡਾਂ ਦੀ ਗਸ਼ਤ ਕਰਨ ਲੱਗ ਪਏ। ਪਿੰਡ ਵਿੱਚ ਲੋਕੀ ਆਪਸ ਵਿੱਚ ਘੁਸਰ ਘੁਸਰ ਕਰਦੇ ਫ਼ਿਰਦੇ। ਹੰਗਾਰਕੱਟੇ ਦੀ ਕਾਂਗਰਸ ਕਮੇਟੀ ਨੇ ਜੋਸ਼ ਵਿੱਚ ਆਕੇ ਉਸ ਦਿਨ ਚਾਰ ਮੀਟਿੰਗਾਂ ਬੁਲਾਈਆਂ। ਇਸ ਵਕਤ ਮਾਸਟਰ ਨਾਗੰਣਾ ਪਿੰਡ ਦੇ ਖਾਦੀ ਧਾਰੀਆਂ ਦੇ ਨੇੜੇ ਵੀ ਨਹੀਂ ਸੀ ਢੁਕ ਰਿਹਾ। ਰਾਮ ਬੜਾ ਗਰਵ ਮਹਿਸੂਸ ਕਰ ਰਿਹਾ ਸੀ ਕਿ ਉਸ ਬੜਾ ਮਹਾਨ ਕੰਮ ਕੀਤਾ ਸੀ, ਤੇ ਸਮੁੰਦਰ ਦੇ ਪਛਮੀ ਕੰਢੇ ਦੇ ਪਿੰਡਾਂ ਵਿਚੋਂ ਉਸ ਮਦਰਾਖ਼ਸ਼ ਨੂੰ ਮਾਰ ਭਜਾਇਆ ਸੀ।

ਪੁਲਸੀਏ ਉਹਨਾਂ ਦੇ ਪਿੰਡ ਕਈ ਵਾਰੀ ਚੱਕਰ ਮਾਰ ਗਏ। ਜੋ ਸਾਹਮਣੇ ਦਿਸਿਆ ਉਸਨੂੰ ਡਰਾ ਧਮਕਾ ਗਏ। ਸਿੱਧੂ ਪੁਜਾਰੀ ਸ਼ਰਾਰਤ ਕਰਨ ਵਾਲਿਆਂ ਦੇ ਨਾਂ ਪੁਲੀਸ ਨੂੰ ਦਸੱਣ ਤੋਂ ਡਰਦਾ ਸੀ। ਉਸਨੂੰ ਡਰ ਸੀ ਕਿ ਕਲ ਨੂੰ ਉਹ ਉਸਦੇ ਦੁਸ਼ਮਣ ਹੀ ਨਾ ਬਨ ਜਾਣ। ਭਾਂਵੇ ਉਸਦਾ ਵਪਾਰ ਘੱਟ ਗਿਆ ਸੀ ਤੇ ਕੋਈ ਗਾਹਕ ਨਹੀਂ ਸੀ ਆ ਰਿਹਾ। ਉਸ ਲਾਲ ਪਗੜੀਆਂ ਵਾਲਿਆਂ ਨੂੰ ਹੀ ਸ਼ਰਾਬ ਵਿੱਚ ਨੁਆ ਦਿਤਾ ਤੇ ਆਪ ਸਬਰ ਕਰਕੇ ਬਹਿ ਗਿਆ।

ਵਲਾਇਤ ਵਿੱਚ ਗੋਲ-ਮੇਜ 'ਰੌਂਡਟੇਬਲ ਕਾਨਫ਼ਰੰਸ' ਦੇ ਹੋਣ ਦੀ ਖ਼ਬਰ ਮਿਲੀ। ਦੇਸ ਦੇ ਜੁਆਨਾਂ ਦਾ ਵਿਚਾਰ ਸੀ ਕਿ ਗਾਂਧੀ ਜੀ ਬ੍ਰਿਟਿਸ ਸਰਕਾਰ ਕੋਲੋਂ ਸਵਰਾਜ ਖੋਹਕੇ ਲੈ ਆਉਣਗੇ। ਇੱਕ ਵਾਰੀ ਸਵਰਾਜ ਮਿਲ ਗਿਆ ਤਾਂ 'ਦਾਤੀ

ਤੇ ਹਥੌੜਾਂ ਹੀ ਸਾਡਾ ਉਦੇਸ਼ ਹੋਵੇਗਾ। ਰਾਮ ਨੇ ਇਹ ਫ਼ੈਸਲਾ ਕਰ ਲਿਆ। ਪਰ ਗੋਲਮੇਜ਼ ਕਾਨਫ਼ਰੰਸ ਤੋਂ ਬਾਦ ਰਾਸ਼ਟਰੀ ਅੰਦੋਲਨ ਵੀ ਗੋਲ ਹੋ ਗਿਆ। ਮਹਾਂਪ੍ਰਲਯ ਵਾਂਗ ਸ਼ੁਰੂ ਹੋਇਆ ਸਤਿਆਗ੍ਰਹਿ ਮੱਠਾ ਪੈ ਗਿਆ। ਕੋਈ ਟਾਂਵਾ ਟਾਂਵਾ ਤੱਕਲੀ ਕੱਤਦਾ ਸੀ। ਪ੍ਰਭਾਤ ਫੇਰੀਆਂ, ਦੇਸ਼ ਭਗਤੀ ਦੇ ਗੀਤ ਸਭ ਭੁਲ ਭੁਲਾ ਗਏ।

ਪਰ ਰਾਮ ਨੂੰ ਗਰੀਬਾਂ ਦੀ ਭਲਾਈ ਕਰਨ ਦਾ ਇੱਕ ਹੋਰ ਮੌਕਾ ਮਿਲ ਗਿਆ। ਉਹ ਆਪਣੇ ਆਪਨੂੰ ਗਰੀਬਾਂ ਦਾ ਰਖਿਅਕ ਸਮਝਦਾ ਸੀ। ਹੰਗਾਰਕੱਟੇ ਕਾਂਗਰਸ ਦੇ ਦਫ਼ਤਰ ਤੋਂ ਖਬਰ ਆਈ ਕਿ ਕੋਡੀ ਦੇ ਇੱਕ ਸੰਕ੍ਰਮਰਕਾਲ ਤੇ ਲੂਣ ਬਣਾਕੇ ਵੇਚਣ ਦਾ ਮੁਕਦਮਾ ਚਲਾਇਆ ਗਿਐ। ਇਸ ਸੰਕ੍ਰਮਰਕਾਲ ਨੂੰ ਲਭੱਣ ਦਾ ਜ਼ਿੰਮਾ ਰਾਮ ਤੇ ਆਇਆ। ਉਸਨੂੰ ਕਈ ਪਿੰਡਾਂ ਵਿੱਚ ਢੂੰਡਿਆ ਪਰ ਉਹ ਨਾ ਲੱਭਾ। ਫ਼ਿਰ ਤੋਨਸੇ ਦੇ ਪੁੱਟੇ ਮਛੇਰੇ ਬਾਰੇ ਖਬਰ ਮਿਲੀ ਕਿ ਉਹ ਲੂਣ ਬਣਾਉਂਦਾ ਤਾਂ ਸੀ ਪਰ ਵੇਚਦਾ ਨਹੀਂ ਸੀ। ਐਵੇਂ ਝੂਠੀਆਂ ਗਵਾਹੀਆਂ ਕਠੀਆਂ ਕਰਕੇ ਪੁਲੀਸ ਨੇ ਉਸਤੇ ਵੀ ਕੇਸ ਕਰ ਦਿਤਾ। ਇਹ ਸੁਣਕੇ ਰਾਮ ਅਭਿਮਨਯੂ ਵਾਂਗ ਉਠਿਆ ਤੇ ਕਹਿਣ ਲੱਗਾ "ਮਾਂ ਮੇਰਾ ਜਾਣਾ ਜ਼ਰੂਰੀ ਏ। ਜਾਏ ਬਿਨਾਂ ਗੁਜ਼ਾਰਾ ਨਹੀਂ।" ਸਾਹਮਣੇ ਪਰੋਸਿਆ ਖਾਣਾ ਛਡਕੇ ਉਹ ਪੁੱਟੇ ਮਛੇਰੇ ਨੂੰ ਬਚਾਉਣ ਚਲਾ ਗਿਆ। ਪੁੱਟਾ ਨੇ ਰੋ ਰੋ ਕੇ ਰਾਮ ਨੂੰ ਦਸਿਆ ਕਿ ਪੁਲੀਸ ਵਾਲਿਆਂ ਨੇ ਉਸਨੂੰ ਕੁਟਿਆ ਸੀ। ਹੰਗਾਰਕੱਟੇ ਦੇ ਗੁਦਾਮ ਦੇ ਦਫਤਰ ਵਿੱਚ ਇੱਕ ਗੁਪਤਸਭਾ ਹੋਈ। ਉਹਨਾਂ ਕਈ ਮਤੇ ਪਾਸ ਕੀਤੇ। 'ਗਾਂਧੀ ਜੀ ਨੂੰ ਪੱਤਰ ਭੇਜਾਂਗੇ।' ਕਲਕੈਟਰ ਨੂੰ ਅਰਜ਼ੀ ਲਿਖਾਂਗੇ। ਕੀਤਾ ਕੀ ਰਬ ਜਾਣੇ। ਮਈ ਮਹੀਨੇ ਦੇ ਅੰਤ ਵਿੱਚ ਰਾਮ ਕਦਰਾਸ ਜਾਣ ਲਈ ਤਿਆਰ ਹੋ ਰਿਹਾ ਸੀ ਤਾਂ ਪੁਲੀਸ ਪੁੱਟੇ ਨੂੰ ਲੈਕੇ ਰਾਮ ਦੇ ਘਰ ਆ ਗਈ। ਪੁੱਟਾ ਰਾਮ ਵਲ ਉਂਗਲੀ ਕਰਕੇ ਕਹਿਣ ਲੱਗਾ "ਮੈਂ ਇਸਨੂੰ ਚੌਦਾਂ ਸੇਰ ਲੂਣ ਵੇਚਿਆ ਏ।" ਸੁਣਕੇ ਰਾਮ ਹੱਕਾ ਬੱਕਾ ਹੋ ਗਿਆ। ਉਹ ਪੁੱਟੇ ਨੂੰ ਬਚਾਉਣ ਗਿਆ ਤੇ ਉਲਟਾ ਪੁੱਟਾ ਹੀ ਉਸਨੂੰ ਫ਼ਸਾ ਰਿਹਾ ਸੀ। ਪੁਲੀਸ ਨੇ ਰਾਮ ਨੂੰ ਧਮਕਾਇਆ ਤੇ ਕਿਹਾ "ਤੇਰੇ ਤੇ ਕੇਸ ਚਲਾਇਆ ਜਾਵੇਗਾ।" ਰਾਮ ਅਗੋਂ ਬੋਲਿਆ। "ਮੈਂ ਜੇਲ ਵੇਖੀ ਹੋਈ ਏ। ਤੁਹਾਡੀ ਸਰਕਾਰ ਤਾਂ ਖਲੋਤੀ ਝੂਠ ਦੇ ਸਿਰ ਤੇ ਏ।" ਉਹਨਾਂ ਰਾਮ ਤੇ ਰਾਜਧ੍ਰੋਹੀ ਹੋਣ ਦਾ ਤੇ ਆਬਕਾਰੀ ਦਾ ਮੁਕਦੱਮਾ ਚਲਾ ਦਿਤਾ। ਇਹ ਖਬਰ ਪਡੂਮਣੂਰ ਵਿੱਚ ਸ਼ਾਨਭੋਗ ਨੂੰ ਪੁੱਜੀ, ਉਹ ਭੱਜਾ ਭੱਜਾ ਆਇਆ। ਆਕੇ ਉਸ ਗਲਬਾਤ ਠੰਡੀ ਕੀਤੀ। ਪੁਲੀਸ ਨੂੰ ਮਿਲਕੇ ਮਾਮਲਾ ਠੱਪ ਕਰਵਾਇਆ। ਨਹੀਂ ਤਾਂ ਰਾਮ ਦੀ ਪੜ੍ਹਾਈ ਫ਼ਿਰ ਅਧੂਰੀ ਰਹਿ ਜਾਂਦੀ। ਸ਼ਾਨਭੋਗ ਰਾਮ ਨੂੰ ਕਹਿਣ ਲੱਗਾ "ਰਾਮ ਤੂੰ ਆਪਣੇ ਪਿੰਡ ਵਾਲਿਆਂ ਨੂੰ ਨਹੀਂ ਜਾਣਦਾ। ਤੂੰ ਉਹਨਾਂ ਦੀ ਮਦਦ ਕਰਨ ਗਿਆ ਤੇ ਉਹ ਉਲਟਾ ਤੈਨੂੰ ਹੀ ਪੈ ਗਏ। ਤੈਨੂੰ ਇਹਨਾਂ ਗੱਲਾਂ ਦਾ ਤਜਰਬਾ ਨਹੀਂ ਹੈਗਾ। ਕਲਜੁਗ ਵਿੱਚ ਕਿਸੇ ਦਾ ਭਲਾ ਕਰਨ ਦਾ

ਉਲਟਾ ਹੀ ਫ਼ਲ ਮਿਲਦੈ।" ਸ਼ਾਨਭੋਗ ਆਪਣੇ ਪਿੰਡ ਵਾਪਸ ਆ ਗਿਆ।

ਰਾਮ ਦੀ ਉੱਜਲ ਦੇਸ਼ਭਗਤੀ ਤੇ ਪੁੱਟੇ ਦੀ ਚਪਲ ਨੀਤੀ ਨੇ ਧੱਬਾ ਲਾ ਦਿਤਾ। ਰਾਮ ਕਹਿੰਦਾ ਇਹਨਾਂ ਲੋਕਾਂ ਦੀ ਮਦਦ ਕਰਨ ਦੇ ਬਦਲੇ ਤਾਂ ਮੈਂ ਸਮੁੰਦਰ ਵਿੱਚ ਜਾਕੇ ਛਾਲ ਮਾਰ ਦਿੰਦਾ ਤਾਂ ਚੰਗਾ ਸੀ।

ਉਸਤੋਂ ਬਾਦ ਹੰਗਾਰਕੱਟੇ ਬੰਦਰਗਾਹ ਵਲ ਰਾਮ ਨੇ ਮੂੰਹ ਨਾ ਕੀਤਾ। ਕਹਿਣ ਲੱਗਾ "ਅੰਮਾ ਮੈਂ ਮਦਰਾਸ ਜਾਕੇ ਆਪਣੀ ਬੀ.ਏ. ਪੂਰੀ ਕਰਾਂਗਾ। ਮਾਂ ਨੇ ਰਾਮ ਦੇ ਸਿਰੋਂ ਦੇਸ਼ ਸੇਵਾ ਦਾ ਭੂਤ ਲੱਥਾ ਵੇਖਕੇ ਸੁਖ ਦਾ ਸਾਹ ਲਿਆ। ਬੋਲੀ "ਪੁੱਤਰ ਜਾਣ ਤੋਂ ਪਹਿਲਾਂ ਭੂਆ ਨੂੰ ਜਾਕੇ ਮਿਲ ਆ। ਜਾਕੇ ਉਸਦੀ ਖਬਰ ਸਾਰ ਲੈਆ। ਪਿਛਲੀ ਵਾਰੀ ਵੀ ਉਹੋ ਆਈ ਸੀ। ਐਤਕੀਂ ਤੈਨੂੰ ਆਇਆਂ ਨੌਂ ਮਹੀਨੇ ਹੋ ਗਏ ਨੇ ਪਰ ਉਹ ਨਹੀਂ ਆਈ। ਜਾਹ ਤੂੰ ਹੋ ਆ।" ਰਾਮ ਮੰਦਰਤੀ ਵਲ ਤੁਰ ਪਿਆ। ਉਥੇ ਤਿੰਨ ਦਿਨ ਰਿਹਾ। ਭੂਆ ਨੂੰ ਖੁਸ਼ ਕਰਕੇ ਘਰ ਵਾਪਸ ਪਰਤ ਰਿਹਾ ਸੀ ਤਾਂ ਘਰ ਵਿੱਚ ਦੁਖ ਤੇ ਪਿੰਡ ਵਿੱਚ ਨਵੀਂ ਮੁਸੀਬਤ ਜਿਵੇਂ ਉਸਨੂੰ ਬੈਠੀਆਂ ਉਡੀਕ ਰਹੀਆਂ ਸਨ।

ਉਸਦੀ ਨਾਨੀ ਫਿਰ ਮੰਜੀ ਮੱਲੀ ਪਈ ਸੀ। ਨਰਾਇਣ ਚਾਚਾ ਆਇਆ ਤੇ ਵੇਖਕੇ, ਕਹਿਣ ਲੱਗਾ "ਐਤਕੀਂ ਭਰਜਾਈ ਵਧੇਰੇ ਹੀ ਢਿਲੀ ਜਾਪਦੀ ਏ।' ਉਸ ਵੇਲੇ ਉਸਦੇ ਪਿੰਡ ਦੇ ਮਛੇਰਿਆਂ ਨੇ ਪੀਕੇ ਆਪ ਵਿੱਚ ਮਾਰ ਕੁਟਾਈ ਕੀਤੀ ਕਈ ਜ਼ਖਮੀ ਹੋਏ ਤੇ ਪੁਲੀਸ ਦੇ ਕਾਬੂ ਆ ਗਏ। ਇਹ ਸਭ ਕੁਝ ਹੋਇਆ ਰਾਮ ਦੇ 'ਮੱਦਪਾਨ ਰਾਖਸ਼ ਤੇ ਵਿਜੇ ਅਭਿਯਾਨ' ਦੇ ਛੇ ਮਹੀਨੇਂ ਬਾਦ। ਉਸਨੂੰ ਸਮਝ ਨਹੀਂ ਸੀ ਆਉਂਦੀ ਉਹ ਕੀ ਕਰੇ। ਘਰ ਦੇ ਬਾਰੇ ਸੋਚ ਸੋਚ ਵੀ ਦੁਖ਼ੀ ਹੁੰਦਾ।

ਅਗਲੇ ਦਿਨ ਕ੍ਰਿਸ਼ਨਾਵੇਣੀਂ ਨੂੰ ਤਾਰ ਭੇਜੀ ਗਈ। ਮੰਗਲੌਰ ਤੋਂ ਸਦਾਸ਼ਿਵ ਵੀ ਆਪਣੇ ਭਰਾਵਾਂ ਨਾਲ ਆ ਗਿਆ। ਮਾਂ ਦੀ ਦੇਖਭਾਲ ਕਰਨ ਲਗੇ। ਇਲਾਜ ਦੇ ਸੌਖ ਕਰਕੇ ਮਾਂ ਨੂੰ ਈਰੋਡੀ ਲੈ ਗਏ। ਰਾਮ ਨਾਨੀ ਦੀ ਮੰਜੀ ਤੋਂ ਹਿਲਦਾ ਨਾਂ ਸਿਰਫ ਦੁਆਈ ਲੈਣ ਗਿਆਂ ਹੀ ਉਸਤੋਂ ਪਰੇ ਹੁੰਦਾ। ਪਰ ਉਸਨੂੰ ਕੋਈ ਦੁਆਈ ਨਾ ਲੱਗੀ ਤੇ ਉਹ ਮੁੜਕੇ ਮੰਜੀ ਤੋਂ ਨਾ ਉੱਠੀ।

ਨਾਨੀ ਦੇ ਕਿਰਿਆ ਕਰਮ ਪਿੱਛੋਂ ਰਾਮ ਮਾਂ ਨੂੰ ਪੁੱਛਣ ਲੱਗਾ "ਮਾਂ ਹੁਣ ਤੂੰ ਕੀ ਕਰੇਂਗੀ? ਮੈਂ ਮਦਰਾਸ ਚਲਾ ਗਿਆ ਤਾਂ ਤੂੰ ਕੋਡੀ ਵਿੱਚ ਕੱਲੀ ਰਹੇਂਗੀ। ਨਾਨੀ ਨੂੰ ਮਿਲਦੇ ਸੌ ਰੁਪਏ ਵੀ ਹੁਣ ਨਹੀਂ ਮਿਲਨੇਂ। ਹੁਣ ਸਾਡਾ ਗੁਜ਼ਾਰਾ ਕਿਵੇਂ ਹੋਵੇਗਾ?" ਸੋਚੀ ਪੈ ਗਿਆ ਨਰਾਇਣ ਚਾਚੇ ਨੇ ਕਿਹਾ "ਤੂੰ ਈਰੋਡੀ ਰਹਿ ਜਾਹ ਪਰ ਨਾਗਵੇਣੀ ਨਾ ਮੰਨੀ ਤੇ ਕੋਡੀ ਚਲੀ ਗਈ। ਰਾਮ ਕਹਿਣ ਲੱਗਾ "ਮਾਂ ਐਤਕੀਂ ਮੈਂ ਬੀ. ਏ. ਪਾਸ ਕਰਕੇ ਹੀ ਆਵਾਂਗਾ ਤੇ ਕੋਈ ਨੌਕਰੀ ਲਭਕੇ ਤੈਨੂੰ ਵੀ ਨਾਲ ਲੈ ਜਾਵਾਂਗਾ।" ਕ੍ਰਿਸ਼ਨੀ ਨੇ ਭੈਣ ਨੂੰ ਮਦਰਾਸ ਚਲਣ ਲਈ ਬੜਾ ਕਿਹਾ ਪਰ ਉਹ ਨਾ ਮੰਨੀ। ਹਾਰਕੇ ਰਾਮ ਮਾਮੀ ਨਾਲ ਮਦਰਾਸ ਚਲਾ ਗਿਆ।

ਜੁਲਾਈ ਮਹੀਨੇ ਵਿੱਚ ਮਦਰਾਸ ਵਿੱਚ ਬੜੀ ਗਰਮੀ ਸੀ। ਰਾਮ ਫਿਰ ਤਿਰੂਵਲੀਕੇਣੀ ਸਮੁੰਦਰ ਕੰਢੇ ਦਾ ਅਤਿਥੀ ਬਣ ਗਿਆ। ਉਸਦੀ ਪੜਾਈ ਫਿਰ ਸ਼ੁਰੂ ਹੋ ਗਈ। ਐਤਕੀਂ ਕਿਤਾਬਾਂ ਬਦਲ ਗਈਆਂ ਸਨ। ਉਸਨੂੰ ਬੜੀ ਮਿਹਨਤ ਕਰਨੀ ਪਈ। ਪੜਾਈ ਦੇ ਨਾਲ ਟਿਊਸ਼ਨਾਂ ਪੜਾਉਨੀਆਂ ਬੜੀਆਂ ਮੁਸ਼ਕਿਲ ਸਨ। ਉਸਨੇ ਟਿਊਸ਼ਨਾਂ ਲੱਭਣ ਦਾ ਕੰਮ ਸ਼ੁਰੂ ਕੀਤਾ। ਉਸਦੇ ਪਿਛੋਂ ਲੋਕਾਂ ਨੇ ਹੋਰ ਮਾਸਟਰ ਰਖ਼ ਲਏ ਸਨ। ਅਗੇ ਚਾਰ ਕੁ ਘਰਾਂ ਵਿੱਚ ਉਹ ਜਾਂਦਾ ਸੀ। ਹੁਣ ਕਿਤੇ ਵੀ ਕੰਮ ਨਹੀਂ ਸੀ ਮਿਲ ਰਿਹਾ। ਜਿਥੇ ਗਾਣਾ ਸਿਖਾਂਦਾ ਸੀ ਉਥੇ ਵੀ ਲੋਕਾਂ ਨੇ ਹੋਰ ਮਾਸਟਰ ਰਖ ਲਏ ਸਨ। ਉਸ ਕੋਲ ਇੱਕ ਹੀ ਟਿਊਸ਼ਨ ਬਾਕੀ ਸੀ। ਮਾਸੀ ਦੀ ਧੀ ਜਯਾ ਨੂੰ ਸੰਗੀਤ ਸਿਖਾਉਣ ਦੀ। ਜਯਾ ਨੇ ਉਸ ਕੋਲੋਂ ਸੰਗੀਤ ਸਿਖ਼ਣਾ ਸ਼ੁਰੂ ਕੀਤਾ ਸੀ। ਪਰ ਜਦੋਂ ਰਾਮ ਸਤਿਆਗ੍ਰਹਿ ਵਿੱਚ ਹਿੱਸਾ ਲੈਣ ਤੋਂ ਪਿਛੋਂ ਪੜਾਈ ਛਡਕੇ ਚਲਾ ਗਿਆ ਸੀ ਤਾਂ ਮਾਧਵ ਨੇ ਉਸ ਲਈ ਹੋਰ ਮਾਸਟਰ ਰਖ ਲਿਆ ਸੀ। ਮਾਧਵ ਕਹਿਣ ਲੱਗਾ "ਰਾਮ ਐਤਕੀਂ ਤੂੰ ਟਿਊਸ਼ਨ ਦਾ ਕੰਮ ਕਰ ਸਕੇਂਗਾ? ਬੀ. ਏ. ਦਾ ਸਲਾਨਾ ਇਮਤਿਹਾਨ ਏਂ। ਆਪਣੀ ਪੜਾਈ ਛਡਕੇ ਜਯਾ ਨੂੰ ਸਿਖਾਉਣਾ ਜ਼ਰੂਰੀ ਨਹੀਂ।" ਰਾਮ ਸਿਰਫ਼ ਆਪਣੇ ਸੁਆਰਥ ਦਾ ਨਹੀ ਸੀ ਸੋਚ ਸਕਦਾ। ਨਾਲੇ ਫ਼ਿਰ ਉਹ ਉਹਨਾਂ ਦੇ ਘਰ ਆਣ ਬੈਠਾ ਸੀ। ਐਤਕੀਂ ਰੋਟੀ ਦਾ ਖਰਚ ਦੇਣ ਲਈ ਵੀ ਉਸ ਕੋਲ ਪੈਸੇ ਨਹੀਂ ਸਨ। ਜੇ ਜਯਾ ਨੂੰ ਸੰਗੀਤ ਸਿਖਾ ਦਿੰਦਾ ਤਾਂ—

ਰਾਮ ਦੇ ਵਾਪਸ ਆਉਣ ਤੇ ਸਾਰੇ ਬੱਚੇ ਖ਼ੁਸ਼ ਹੋ ਗਏ। "ਰਾਮ ਭਰਾ ਤੂੰ ਇਥੋਂ ਚਲਾ ਗਿਆ ਤਾਂ ਸਾਡਾ ਮਨ ਹੀ ਨਹੀਂ ਸੀ ਲਗਦਾ। ਅਨੰਦ ਬੋਲਿਆ। "ਰਾਮ ਭਰਾ, ਤੇਰੇ ਵਰਗੀ ਵਾਇਲਨ ਹੋਰ ਕੋਈ ਨਹੀਂ ਵਜਾਉਂਦਾ। ਨਾ ਹੀ ਤੇਰੇ ਵਰਗਾ ਕੋਈ ਸਿਖਾਉਂਦਾ ਏ। ਦਿਲ ਕਰਦਾ ਏ ਤੂੰ ਵਜਾਉਂਦਾ ਰਹੇਂ ਤੇ ਅਸੀਂ ਸੁਣਦੇ ਰਹੀਏ।" ਉਸਦੀ ਭੈਣ ਜਯਾ ਕਹਿਣ ਲੱਗੀ।

ਕ੍ਰਿਸ਼ਨੀ ਦੀ ਧੀ ਜਯਾ ਹੁਣ ਚੌਦਾਂ ਸਾਲ ਦੀ ਹੋ ਗਈ ਸੀ ਤੇ ਬੜੀ ਸੋਹਣੀ ਨਿਕਲ ਆਈ ਸੀ। ਮਿੰਨੀ ਮਿੰਨੀ ਮੁਸਕਾਣ ਹਰ ਵੇਲੇ ਉਸਦੇ ਚਿਹਰੇ ਤੇ ਖੇਡਦੀ ਰਹਿੰਦੀ ਸੀ। ਉਸਦੀਆਂ ਭੋਲੀਆਂ ਭਾਲੀਆਂ ਗੱਲਾਂ ਰਾਮ ਨੂੰ ਮੋਹ ਲੈਂਦੀਆਂ। ਉਸਨੂੰ ਸੰਗੀਤ ਸਿਖਾਉਣ ਲਈ ਮਜਬੂਰ ਕਰ ਦਿੰਦੀਆਂ। ਰਾਮ ਉਸਨੂੰ ਸੰਗੀਤ ਸਿਖਾਉਣ ਦੇ ਨਾਲ ਨਾਲ ਜਿਊਮੈਟਰੀ ਤੇ ਅਲਜਬਰਾ ਵੀ ਪੜਾਉਂਦਾ ਸੀ।

ਪਿੰਡੋਂ ਆਉਣ ਲਗਿਆਂ ਮਾਂ ਨੇ ਉਸਨੂੰ ਪੰਜਾਹ ਰੁਪਏ ਦਿੱਤੇ ਸਨ। ਦੋ ਮਹੀਨੇਂ ਉਸਦੇ ਲੰਘ ਗਏ। "ਅਗੋਂ ਫ਼ੀਸ ਭਰਨ ਲਈ ਕੀ ਕਰੇ। ਈਰੋਡੀ ਵਾਲੇ ਚਾਚੇ ਨੂੰ ਲਿਖੇ ਯਾਂ ਮਾਮੇ ਨੂੰ ਲਿਖੇ?" ਸੋਚ ਸੋਚ ਉਹ ਹਾਰ ਗਿਆ। ਐਤਕੀਂ ਕਿਸੇ ਨਾ ਕਿਸੇ ਕੋਲੋਂ ਪੈਸੇ ਲਏ ਬਗੈਰ ਉਸਦੀ ਬੀ. ਏ. ਪੂਰੀ ਨਹੀਂ ਸੀ ਹੋ ਸਕਦੀ। ਹੋਰ ਕੋਈ ਚਾਰਾ ਨਾ ਵੇਖ ਕੇ ਇੱਕ ਦਿਨ ਮਾਸੀ ਨੂੰ ਕਹਿਣ ਲੱਗਾ "ਮਾਸੀ ਐਸ ਸਾਲ ਬੜੀ ਮੁਸ਼ਕਿਲ ਹੋ ਰਹੀ ਏ। ਪੜਾਈ ਦੇ ਨਾਲ ਨਾਲ ਮੈਂ ਹੋਰ ਕੋਈ ਕੰਮ ਨਹੀਂ ਕਰ

ਸਕਦਾ?" ਕ੍ਰਿਸ਼ਨਾਵੇਣੀ ਕਹਿਣ ਲੱਗੀ "ਫਿਕਰ ਨਾ ਕਰ। ਕੋਈ ਨਾ ਕੋਈ ਰਾਹ ਨਿਕਲ ਆਵੇਗਾ।" ਰਾਤੀਂ ਉਸ ਮਾਧਵ ਨਾਲ ਗਲ ਕੀਤੀ ਤਾਂ ਮਾਧਵ ਕਹਿਣ ਲੱਗਾ "ਰਾਮ ਤੂੰ ਪੈਸੇ ਦਾ ਫ਼ਿਕਰ ਨਾ ਕਰ। ਜਿੰਨੇ ਪੈਸੇ ਚਾਹੀਦੇ ਨੇ ਮੈਂ ਦੇ ਦਿਆਂਗਾ। ਪੈਸੇ ਮੈਨੂੰ ਵਾਪਸ ਕਰਨ ਦੀ ਵੀ ਕੋਈ ਲੋੜ ਨਹੀਂ। ਪਰ ਜੇ ਤੇਰਾ ਸਵੈਮਾਨ ਤੈਨੂੰ ਤੰਗ ਕਰੇ ਤਾਂ ਬੇਸ਼ਕ ਵਾਪਸ ਕਰ ਦੇਈਂ। ਪਿਛਲੀ ਵਾਰੀ ਜੇ ਤੂੰ ਸਤਿਆਗ੍ਰਹਿ ਦੇ ਚੱਕਰ ਵਿੱਚ ਨਾ ਪੈਂਦਾ ਤੇ ਇਮਤਿਹਾਨ ਪਾਸ ਕਰ ਲੈਂਦਾ ਤਾਂ ਮੈਨੂੰ ਬੜੀ ਖੁਸ਼ੀ ਹੁੰਦੀ।"

ਰਾਮ ਦੇ ਸਿਰੋਂ ਬੜਾ ਵੱਡਾ ਫ਼ਿਕਰ ਲੱਥਾ। ਜਯਾ ਨੂੰ ਸੰਗੀਤ ਸਿਖਾਕੇ ਕੁੱਝ ਅਹਿਸਾਨ ਇਸ ਤਰ੍ਹਾਂ ਉਤਾਰਾਂਗਾ ਤੇ ਬਾਕੀ ਫਿਰ ਨੌਕਰੀ ਕਰਕੇ ਲਾਹ ਦਿਆਂਗਾ। ਹੁਣ ਪੈਸਿਆਂ ਦੀ ਚਿੰਤਾ ਵਿੱਚ ਪਏ ਬਿਨਾਂ ਉਹ ਪੜ੍ਹਾਈ ਵਿੱਚ ਮਗਨ ਹੋ ਗਿਆ।

ਰੱਬ ਨੇ ਉਸਨੂੰ ਤੇਜ਼ ਦਿਮਾਗ ਦਿਤਾ ਸੀ ਨਾਲ ਕਲਪਣਾ ਸ਼ਕਤੀ ਦੀ ਵੀ ਕੋਈ ਕਮੀ ਨਹੀਂ ਸੀ। ਅਪ੍ਰੈਲ ਵਿੱਚ ਉਸਦੇ ਇਮਤਿਹਾਨ ਮੁੱਕ ਗਏ ਤੇ ਉਸ ਸੁਖ ਦਾ ਸਾਹ ਲਿਆ। ਪਿੰਡ ਵਾਪਸ ਮੁੜਨ ਦਾ ਸਮਾਂ ਆ ਗਿਆ ਸੀ। ਸਿੱਧਾ ਚਲਾ ਜਾਵੇ ਯਾਂ ਕੰਮ ਲੱਭਣ ਲਈ ਮਦਰਾਸ ਰੁਕ ਜਾਵੇ? ਕਿਸੇ ਤਰ੍ਹਾਂ ਉਹ ਮਾਂ ਦੀ ਇਕੱਲ ਦੂਰ ਕਰਨੀਂ ਚਹੁੰਦਾ ਸੀ। ਆਪਣੇ ਇਸ ਕਰਤਵ ਪਾਲਣ ਵਿੱਚ ਉਹ 'ਇਨਕਲਾਬ ਜ਼ਿੰਦਾਬਾਦ ਦੇ ਨਾਅਰਿਆਂ ਨੂੰ ਨੇੜੇ ਨਹੀਂ ਸੀ ਲਗਣ ਦੇਣਾਂ ਚਹੁੰਦਾ।

ਸੋ ਵਾਪਸ ਜਾਣ ਤੋਂ ਪਹਿਲਾਂ ਉਸ ਇਧਰ ਉਧਰ ਹੱਥ ਪੈਰ ਮਾਰੇ। ਦੁਪਹਿਰ ਦੀ ਸਖ਼ਤ ਗਰਮੀ ਵਿੱਚ ਅਰਜ਼ੀ ਲੈਕੇ ਉਸ ਕਈ ਦਫਤਰਾਂ ਦੇ ਚੱਕਰ ਲਾਏ। ਸਾਰੀ ਦੁਨੀਆਂ ਵਿੱਚ ਫ਼ੈਲਿਆ ਆਰਥਿਕ ਸੰਕਟ ਕਿਤੇ ਮਦਰਾਸ ਨੂੰ ਛੱਡ ਸਕਦਾ ਸੀ। ਜਿਥੇ ਜਾਂਦਾ "ਕੋਈ ਨੌਕਰੀ ਨਹੀਂ" ਦਾ ਬੋਰਡ ਬਾਹਰ ਟੰਗਿਆ ਹੁੰਦਾ। ਅਖ਼ੀਰ ਵਿੱਚ ਇਕ ਦੋ ਥਾਵਾਂ ਤੇ ਪੰਦਰਾਂ ਰੁਪਏ ਦੀ ਨੌਕਰੀ ਮਿਲੀ "ਐਨਾਂ ਪੜ੍ਹਕੇ ਵੀ ਸਿਰਫ਼ ਪੰਦਰਾਂ ਰੁਪਏ। ਏਨੇ ਪੈਸੇ ਤਾਂ ਉਹ ਇੱਕ ਦੋ ਥਾਂ ਟਿਊਸ਼ਨਾਂ ਪੜ੍ਹਾਕੇ ਵੀ ਕਮਾ ਸਕਦਾ ਸੀ। ਇਹ ਨੌਕਰੀਆਂ ਉਸ ਨਾ ਲਈਆਂ। ਅਖ਼ੀਰ ਫ਼ੈਸਲਾ ਕੀਤਾ ਕਿ ਨਤੀਜਾ ਨਿਕਲਣ ਤੋਂ ਬਾਦ ਹੀ ਕੁੱਝ ਕਰੇਗਾ। 'ਬੁਕ ਕੀਪਿੰਗ' ਸਿਖਕੇ ਬੰਬਈ ਚਲਾ ਜਾਵੇਗਾ। ਉਥੇ ਦਖਣੀ ਕੈਨਰਾ ਦੇ ਬੜੇ ਬੰਦੇ ਸਨ।

ਉਸ ਵਾਪਸ ਜਾਣ ਦਾ ਨਿਸਚਾ ਕਰ ਲਿਆ। ਇੱਕ ਦਿਨ ਸ਼ਾਮ ਨੂੰ ਜਯਾ ਨੂੰ ਅਨੰਦ ਨੂੰ ਨਾਲ ਲੈਕੇ ਉਹ ਸਮੁੰਦਰ ਕੰਢੇ ਤੇ ਗਿਆ। ਗਲਾਂ ਗਲਾਂ ਵਿੱਚ ਉਸ ਉਹਨਾਂ ਨੂੰ ਦਸਿਆ ਕਿ ਕਲ ਸ਼ਾਮ ਨੂੰ ਉਹ ਵਾਪਸ ਜਾ ਰਿਹਾ ਸੀ। ਉਸਨੂੰ ਪਤਾ ਸੀ ਕਿ ਇਹ ਖ਼ਬਰ ਝਟ ਹੀ ਇਹ ਆਪਣੇ ਮਾਤਾ ਪਿਤਾ ਤਾਂਈ ਪੁਚਾ ਛੇਣਗੇ।

"ਕੱਲ ਜਾਣੈਂ ?" ਅਨੰਦ ਨੇ ਪੁਛਿਆ। "ਹਾਂ" ਰਾਮ ਨੇ ਕਿਹਾ। "ਮੇਰਾ ਤਾਂ ਉਹ ਗਾਣਾ ਅਜੇ ਮੁਕਿਆ ਨਹੀਂ।" ਜਯਾ ਬੋਲੀ। "ਉਸਨੂੰ ਮੁੱਕਣ ਵਿੱਚ ਤਾਂ ਇੱਕ ਮਹੀਨਾਂ ਲੱਗ ਜਾਵੇਗਾ।" "ਫਿਰ ਭਰਾ ਤੂੰ ਕਦੋਂ ਵਾਪਸ ਆਵੇਂਗਾ? ਅਨੰਦ ਨੇ ਪੁਛਿਆ।

"ਹੁਣ ਮੈਂ ਮਦਰਾਸ ਕੀ ਕਰਨ ਆਉਨਾਂ ਏ? ਜੇ ਰੱਬ ਨੇ ਚਾਹਿਆ, ਕੋਈ ਨੌਕਰੀ ਮਿਲ ਗਈ ਤਾਂ ਫ਼ਿਰ ਭਾਵੇ ਆ ਜਾਵਾਂ। ਐਵੇਂ ਤਾਂ ਨਹੀਂ ਆਉਣ ਲੱਗਾ।

"ਰਾਮ ਭਰਾ ਨੂੰ ਇਥੇ ਹੀ ਕੰਮ ਮਿਲ ਜਾਵੇ ਤਾਂ ਕਿੰਨਾ ਚੰਗਾ ਹੋਵੇ।" ਅਨੰਦ ਜਿਵੇਂ ਆਪਣੇ ਆਪ ਨੂੰ ਕਹਿ ਰਿਹਾ ਸੀ।

ਜਯਾ ਕੁੱਝ ਨਾ ਬੋਲੀ। ਰਾਮ ਦੇ ਮੂੰਹ ਵਲ ਵੇਖਦੀ ਰਹੀ। "ਕਿਉਂ ਉਦਾਸ ਕਿਉਂ ਹੋ ਗਈ ਜਯਾ?" ਰਾਮ ਨੇ ਪੁਛਿਆ। "ਉਦਾਸ ਨਾ ਹੋਵਾਂ ਤਾਂ ਹੋਰ ਕੀ ਹੋਵਾਂ?"

ਸ਼ਾਮ ਨੂੰ ਗਲਾਂ ਕਰਦੇ ਉਹ ਵਾਪਸ ਆ ਗਏ। ਅਨੰਦ ਹੀ ਉਸ ਨਾਲ ਗਲਾਂ ਕਰਦਾ ਰਿਹਾ। ਕੁੜੀ ਨੇ ਮੂੰਹ ਹੀ ਨਾ ਖੋਹਲਿਆ। ਅਨੰਦ ਨੇ ਹੀ ਮਾਂ ਨੂੰ ਰਾਮ ਦੇ ਜਾਣ ਦੀ ਖਬਰ ਸੁਣਾਈ।

"ਕੀ ਗੱਲ ਰਾਮ ਐਡੀ ਜਲਦੀ ਕੀ ਏ?" ਕ੍ਰਿਸ਼ਨਾਵੇਣੀ ਪੁੱਛਨ ਲੱਗੀ। "ਅੰਮਾ ਦਾ ਪਤਾ ਨਹੀਂ ਕੀ ਹਾਲ ਏ। ਕਿਵੇਂ ਦਿਨ ਕੱਟਦੀ ਹੋਵੇਗੀ।" ਭੈਣ ਦਾ ਖਿਆਲ ਆਉਣ ਤੇ ਉਹ ਚੁਪ ਕਰ ਗਈ। "ਹਾਂ ਪੁੱਤਰ ਦੁਖ਼ ਤਾਂ ਉਸਦਾ ਖਹਿੜਾ ਹੀ ਨਹੀਂ ਛਡਦੇ ਪਏ।" ਕ੍ਰਿਸ਼ਨੀ ਨੇ ਫ਼ਿਰ ਰਾਮ ਨੂੰ ਰੁੱਕਣ ਲਈ ਨਾ ਕਿਹਾ।

ਅਗਲੇ ਦਿਨ ਉਹ ਰੇਲਵੇ ਸਟੇਸ਼ਨ ਵਲ ਤੁਰ ਪਿਆ। ਮੰਗਲੌਰ ਪੁਜੱਕੇ ਇੱਕ ਦੋ ਦਿਨ ਉੱਥੇ ਰੁਕਣ ਤੇ ਉਸਦਾ ਮਨ ਕੀਤਾ। ਉਸਦੇ ਹੋਸਟਲ ਦੇ ਪੁਰਾਣੇ ਮਿੱਤਰ ਉਸਦੇ ਮੂੰਹੋਂ 'ਸਮਤਾਵਾਦ' ਬਾਰੇ ਭਾਸ਼ਨ ਸੁਨਣ ਦੇ ਬੜੇ ਚਾਹਵਾਨ ਸਨ। ਪਰ ਰਾਮ ਨੇ ਕੋਈ ਉਤਸਾਹ ਨਾ ਪ੍ਰਗਟ ਕੀਤਾ। ਉਸਦਾ ਭਵਿਖ਼ ਤ੍ਰਿਸ਼ੰਕੂ ਦੇ ਸਵਰਗ ਵਿੱਚ ਲੱਟਕਣ ਵਾਂਗ ਸੀ। ਦੇਸ਼ ਭਗਤੀ, ਜਗਤ ਉਧਾਰ ਆਦਿ ਕੰਮਾਂ ਨੂੰ ਹੱਥ ਪਾਉਣ ਦੀ ਉਸਦੀ ਕੋਈ ਇੱਛਾ ਨਹੀਂ ਸੀ ਰਹੀ।

ਐਤਕੀਂ ਉਹ ਆਪ ਹੀ ਸਦਾਸ਼ਿਵ ਮਾਮੇ ਦੇ ਘਰ ਚਲਾ ਗਿਆ। ਨਾਨੀ ਦੇ ਮਰਨ ਤੇ ਉਹ ਈਰੋਡੀ ਆਇਆ ਸੀ। ਉਹਨਾਂ ਵਿਚਕਾਰ ਜੋ ਫ਼ਿਕ ਪੈ ਗਈ ਸੀ ਉਹ ਦੂਰ ਹੋ ਗਈ ਸੀ। ਈਰੋਡੀ ਵਿੱਚ ਭਰਾ ਭੈਣ ਨੂੰ ਕਹਿਣ ਲੱਗਾ "ਨਾਗਵੇਣੀ, ਲਲਿਤਾ ਨੇ ਜੋ ਕੁੱਝ ਤੈਨੂੰ ਕਿਹਾ ਉਸਨੂੰ ਮਨੋਂ ਕੱਢ ਦੇਹ। ਉਸਦੀ ਤਿੱਖੀ ਜ਼ਬਾਨ ਕਰਕੇ ਤਾਂ ਅੰਮਾ ਨੇ ਘਰੋਂ ਬਾਹਰ ਪ੍ਰਾਣ ਦਿਤੇ। ਮੈਂ ਚਾਰ ਦਿਨ ਉਸਦੀ ਸੇਵਾ ਵੀ ਨਾ ਕਰ ਸਕਿਆ। "ਰਾਮ ਨੂੰ ਵੇਖ ਉਸ ਕਿਹਾ। "ਰਾਮ ਮੈਨੂੰ ਪਰਾਇਆ ਨਾ

ਸਮਝ।" ਇਸ ਕਰਕੇ ਐਤਕੀਂ ਉਹ ਆਪ ਹੀ ਉਸਦੇ ਘਰ ਚਲਾ ਗਿਆ। ਲਲਿਤਾ ਨੇ ਪਿਛਲੀ ਵਾਰੀ ਵਾਂਗ ਹੀ ਬੜੇ ਪਿਆਰ ਨਾਲ ਉਸਦੀ ਪੁੱਛ ਗਿੱਛ ਕੀਤੀ। ਵਾਪਸ ਮੁੜਨ ਤੋਂ ਪਹਿਲਾਂ ਉਸ ਦੋ ਦਿਨ ਮੰਗਲੌਰ ਵਿੱਚ ਵੀ ਨੌਕਰੀ ਲੱਭਣ ਦੀ ਕੋਸ਼ਿਸ਼ ਕੀਤੀ। ਪਰ ਉਸ ਵਰਗੇ ਉਥੇ ਕਈ ਨੌਜਵਾਨ ਨੌਕਰੀ ਲਈ ਭੱਜੇ ਫਿਰਦੇ ਸਨ। ਮੰਗਲੌਰ ਵਿੱਚ ਨੌਕਰੀ ਮਿਲਣ ਦੀ ਉਮੀਦ ਵੀ ਮੁੱਕ ਗਈ ਸੀ। ਉਹ ਨਿਰਾਸ ਹੋਕੇ ਘਰ ਪਰਤ ਆਇਆ।

ਰਾਮਾਇਣ ਵਿੱਚ ਜੰਗਲ ਵਿੱਚ ਬੈਠੀ ਸ਼ਬਰੀ ਸ੍ਰੀਰਾਮ ਨੂੰ ਕਿੰਨਾ ਚਿਰ ਉਡੀਕ ਦੀ ਰਹੀ ਸੀ। ਰਾਮ ਦੀ ਮਾਂ ਨਾਗਵੇਣੀ ਵੀ ਉਸਦੇ ਆਉਣ ਦੀ ਉਡੀਕ ਵਿੱਚ ਰਹਿੰਦੀ। ਜਦੋਂ ਉਸਨੂੰ ਪਤਾ ਲੱਗਾ ਕਿ ਰਾਮ ਦੇ ਇਮਤਿਹਾਨ ਮੁਕ ਗਏ ਸਨ ਤਾਂ ਉਹ ਘੜੀ ਘੜੀ ਸੋਚਦੀ "ਆਇਆ ਕਿਉਂ ਨਹੀਂ?" ਅਜੇ ਤਾਂਈ ਆਇਆ ਕਿਉਂ ਨਹੀਂ। ਸੋਚ ਸੋਚ ਉਹ ਬੇਚੈਨ ਹੁੰਦੀ ਰਹਿੰਦੀ।

ਇਹ ਸਾਲ ਨਾਗਵੇਣੀ ਨੇ ਕਿਵੇਂ ਬਿਤਾਇਆ ਸੀ। ਜਾਂ ਉਹ ਜਾਣਦੀ ਸੀ ਤੇ ਜਾਂ ਉਸਦਾ ਰੱਬ। ਆਪਣੇ ਚਾਚੇ ਕੋਲੋਂ ਉਸਨੂੰ ਬਹੁਤੀ ਮਦਦ ਨਹੀਂ ਸੀ ਮਿਲ ਸਕੀ। ਬੁੱਢਾ ਹੋ ਜਾਣ ਮਗਰੋਂ ਮੁੰਡੇ ਹੀ ਮੋਹਿਤਬੱਰ ਬਣ ਗਏ ਸਨ। ਉਸਦੀ ਘਰ ਵਿੱਚ ਉੱਕਾ ਨਹੀਂ ਸੀ ਚਲਦੀ। ਦੋ ਪੈਸੇ ਵੀ ਕਿਸੇ ਨੂੰ ਆਪਣੀ ਮਰਜ਼ੀ ਨਾਲ ਨਹੀਂ ਸੀ ਦੇ ਸਕਦਾ। ਨਾਗਵੇਣੀ ਦੀ ਮਾਂ ਮਰੀ ਤਾਂ ਚਾਚੇ ਨੇ ਉਸਨੂੰ ਈਰੋਡੀ ਰਹਿਣ ਲਈ ਕਹਿ ਤਾਂ ਦਿਤਾ ਪਰ ਪੁਤਰਾਂ ਕੋਲੋਂ ਉਸਨੂੰ ਕਈ ਕਈ ਗਲਾਂ ਸੁਨਣੀਆਂ ਪਈਆਂ। ਸ਼ੁਕਰ ਏ! ਨਾਗਵੇਣੀ ਆਪ ਹੀ ਉਥੋਂ ਆ ਗਈ ਸੀ। ਹੁਣ ਉਹ ਸਿਰਫ਼ ਮੂੰਹ ਜ਼ਬਾਨੀ ਹਾਲ ਚਾਲ ਪੁੱਛਣ ਹੀ ਆਉਂਦਾ ਸੀ। ਆਉਣ ਲਗਿਆਂ ਪੁੱਤਰਾਂ ਤੋਂ ਚੋਰੀ ਚੋਰੀ ਇੱਕ ਦੋ ਸੇਰ ਚਾਵਲ ਲਿਆਕੇ ਨਾਗਵੇਣੀ ਨੂੰ ਦੇ ਜਾਂਦਾ। ਬੱਚੀ ਦੇ ਆਦਮੀ ਨੂੰ ਆਖਕੇ ਉਸ ਠੇਕੇ ਦਾ ਧਾਨ ਥੋਹੜਾ ਵੱਧਾ ਦਿਤਾ ਸੀ। ਪਰ ਉਸਨੂੰ ਲਗਦਾ ਉਹ ਬੱਚੀ ਦੇ ਮੂੰਹੋ ਖੋਹਕੇ ਖਾ ਰਹੀ ਸੀ। ਉਹ ਆਪਣੇ ਆਪਨੂੰ ਦੋਸ਼ੀ ਸਮਝਦੀ। ਅੱਧਾ ਪੇਟ ਖਾਕੇ ਉਹ ਸੁਕਕੇ ਤੀਲਾ ਹੋ ਗਈ ਸੀ। ਜਿਸ ਦਿਨ ਪੁੱਤਰ ਨੇ ਆਉਣਾ ਸੀ ਉਹ ਭੱਜਕੇ ਨਰਸਿੰਘ ਦੇ ਘਰ ਗਈ ਤੇ ਚਾਵਲ ਉਧਾਰ ਲੈ ਆਈ। ਪਰ ਪੁੱਤਰ ਤੋਂ ਇਹ ਗਲ ਛੁਪੀ ਨਾ ਰਹੀ।

ਇਹਨਾਂ ਔਖ ਤੇ ਇੱਕਲ ਭਰੇ ਦਿਨਾਂ ਵਿੱਚ ਉਸ ਕੋਲ ਇੱਕੋ ਆਸ ਸੀ— ਮੁੰਡਾ ਕੰਮ ਕਾਰ ਕਰਨ ਲੱਗ ਪਏਗਾ ਤੇ ਬੱਚੀ ਦੇ ਕਹੇ ਅਨੁਸਾਰ ਉਸਦਾ ਭਵਿਖ ਜਾਗ ਪਵੇ। ਰੋਟੀ ਖਾਣ ਪਿਛੋਂ ਦੋਵੇਂ ਕਿੰਨਾ ਚਿਰ ਵਿਹੜੇ ਵਿੱਚ ਪਏ ਨਾਰੀਅਲ ਦੇ ਪੱਤਿਆਂ ਦੇ ਢੇਰ ਤੇ ਬਹਿਕੇ ਗੱਲਾਂ ਕਰਦੇ ਰਹੇ। ਰਾਮ ਕਹਿਣ ਲੱਗਾ "ਅੰਮਾ ਇਮਤਿਹਾਨ ਤਾਂ ਮੁੱਕ ਗਿਐ ਹੁਣ ਕਿਤੇ ਨੌਕਰੀ ਲੱਭ ਜਾਵੇ।"

"ਤੇਰਾ ਕੀ ਹਾਲ ਏ ਅੰਮਾ? ਮੈਂ ਕੁੱਝ ਵੀ ਨਹੀਂ ਬਚਾ ਸਕਿਆ ਮਾਸ੍ਰਜ਼ ਕੋਲੋਂ 150 ਰੁਪਏ ਉਧਾਰ ਚੁਕਣੇ ਪਏ।" ਨਾਗਵੇਣੀ ਨੂੰ ਪੁੱਤਰ ਕੋਲੋਂ ਕੁੱਝ ਵੀ

ਛੁਪਾਉਣ ਦੀ ਲੋੜ ਨਾ ਰਹੀ। "ਪੁੱਤਰ ਐਤਕੀਂ ਹਾਲ ਭੈੜਾ ਹੀ ਰਿਹਾ। ਦੋਰੋਡੀ ਤੋਂ ਕੋਈ ਮਦਦ ਨਹੀਂ ਮਿਲ ਸਕੀ। ਪੁੱਤਰ ਜੁਆਨ ਹੋ ਗਏ ਨੇ, ਉਹ ਚਾਰੇ ਨੂੰ ਕੁੱਝ ਸਮਝਦੇ ਹੀ ਨਹੀਂ। ਆਪਣਾ ਡੰਗ ਟਪਾਉਣ ਲਈ ਮੈਨੂੰ ਕਾਲੇ ਨੂੰ ਕਹਿਕੇ ਠੇਕੇ ਦੇ ਚਾਵਲ ਵਧਾਉਣੇ ਪਏ। ਉਹ ਸਾਡਾ ਲਿਹਾਜ਼ ਕਰਕੇ ਮੰਨ ਗਿਆ। ਹੁਣ ਉਸ ਕਹਿਣਾਂ ਸ਼ੁਰੂ ਕਰ ਦਿਤਾ ਏ ਕਿ ਉਹ ਅਗੋਂ ਇਹ ਕੁੱਝ ਨਹੀਂ ਕਰ ਸਕਦਾ। ਉਸਨੂੰ ਏਨਾਂ ਠੇਕਾ ਦੇਣਾ ਪਿਆ ਤਾਂ ਉਹ ਅਗੋਂ ਇਹ ਖੇਤ ਰਖਣ ਲਈ ਤਿਆਰ ਨਹੀਂ। ਬਿਜਾਈ ਦਾ ਸਮਾਂ ਆ ਗਿਆ ਏ। ਮੈਂ ਖੇਤੀ ਬਾੜੀ ਕਰ ਸਕਦੀਂ ਹਾਂ ਤੇਰੇ ਕੋਲੋਂ ਹੋ ਸਕਦੀ ਏ?" ਪੁੱਤਰ ਸਾਹਮਣੇ ਮਾਂ ਨੇ ਆਪਣੀ ਗਰੀਬੀ ਦੀ ਅਸਲੀਅਤ ਰੱਖ ਦਿੱਤੀ।

ਰਾਮ ਨੂੰ ਲੱਗਾ ਜੇ ਉਸ ਜਲਦੀ ਨਾਲ ਕੋਈ ਕੰਮ ਨਾ ਕਰਨਾਂ ਸ਼ੁਰੂ ਕੀਤਾ ਤਾਂ ਉਸਦੀ ਮਾਂ ਦੀ ਹਾਲਤ ਹੋਰ ਵੀ ਵਿਗੜ ਜਾਏਗੀ। ਬੱਚੀ ਕੋਲੋਂ ਧਾਨ ਦਾ ਠੇਕਾ ਵੱਧ ਲੈਣ ਦੀ ਗਲ ਸੁਣ ਕੇ ਉਸਨੂੰ ਬੜੀ ਸ਼ਰਮ ਮਹਿਸੂਸ ਹੋਣ ਲੱਗੀ। ਉਹ ਸਮਾਜਵਾਦੀ ਸੀ ਪਰ ਇਸ ਮਾਮਲੇ ਵਿੱਚ ਦਲਿਤਾਂ ਦੇ ਦੁਸ਼ਮਨਾਂ ਤੋਂ ਵੀ ਵੱਧ ਗਿਰਿਆ ਹੋਇਆ ਮਹਿਸੂਸ ਕਰ ਰਿਹਾ ਸੀ।

ਉਸ ਦਿਨ ਰਾਤੀਂ ਉਹ ਦੋਵੇਂ ਚਿੰਤਾ ਵਿੱਚ ਡੁੱਬੇ ਰਹੇ। ਉਹਨਾਂ ਪਹਿਲਾਂ ਵਾਂਗ ਆਪਸ ਵਿੱਚ ਕੋਈ ਗੱਲਾਂ ਬਾਤਾਂ ਨਾ ਕੀਤੀਆਂ। ਗਲਾਂ ਵਿੱਚ ਕੋਈ ਪੁਰਾਣਾ ਚਾਅ ਤੇ ਖੁਸ਼ੀ ਨਹੀਂ ਸੀ ਸਗੋਂ ਉਦਾਸੀ ਤੇ ਗਮ ਸੀ।

ਅਗਲੇ ਦਿਨ ਮਾਂ ਨੇ ਰਾਮ ਨੂੰ ਕਿਹਾ "ਪੁੱਤਰ ਕੱਲ ਦੀ ਕੱਲ ਵੇਖਾਂਗੇ। ਪਹਿਲਾਂ ਅੱਜ ਦੀ ਸੋਚ। ਜਾਕੇ ਕਾਲੇ ਨੂੰ ਪੁੱਛ ਕਿ ਉਹ ਸਾਡਾ ਖੇਤ ਵਾਹੇਗਾ ਕਿ ਸਾਨੂੰ ਆਪ ਹੀ ਵਾਹੀ ਕਰਨੀਂ ਪਏਗੀ। ਮੈਂ ਬੱਚੀ ਤੋਂ ਤਾਂ ਪੁੱਛ ਪੁੱਛ ਥੱਕ ਗਈ ਆਂ। ਉਹ ਵੀ ਕੀ ਕਰ ਸਕਦੀ ਏ। ਜਿਵੇਂ ਉਸਦਾ ਆਦਮੀ ਆਖੇਗਾ ਉਵੇਂ ਹੀ ਹੋਵੇਗਾ।"

ਰਾਮ ਨੂੰ ਲੱਗਾ ਉਸਨੂੰ ਚੰਗੀ ਜ਼ਿੰਮੇਵਾਰੀ ਸੌਂਪੀ ਗਈ। ਦੂਜਿਆਂ ਤੋਂ ਵਾਹੀ ਕਰਾਕੇ ਉਹਨਾਂ ਨੂੰ ਤਿੰਨ ਮੁਡੀ ਧਾਨ ਵਧੇਰੇ ਦੇਣ ਲਈ ਕਹਿਣਾਂ— ਕਿਉਂਕਿ ਉਹ ਮਾਲਕ ਸਨ ਤੇ ਮਰਿਆਦ ਇਹੋ ਆਖਦੀ ਏ। ਤੇ ਜੇ ਇਸ ਤਰ੍ਹਾਂ ਕਰਨ ਲਈ ਨਾ ਆਖੇ ਤਾਂ ਉਹ ਤੇ ਉਹਦੀ ਮਾਂ ਨੂੰ ਫ਼ਾਕਾਕਸੀ ਕਰਨੀ ਪਵੇਗੀ। ਇਹ ਸਾਰਾ ਝੰਜਟ ਸਿਰਫ਼ ਬਾਰਾਂ ਰੁਪਿਆਂ ਲਈ ਸੀ। ਇਸਤੋਂ ਦੁਗਣੇ ਰੁਪਏ ਉਹ ਮਹੀਨੇ ਦੇ ਟਿਊਸ਼ਨਾਂ ਤੋਂ ਬਣਾ ਲੈਂਦਾ ਸੀ। ਬਚਪਨ ਤੋਂ ਲੈਕੇ ਹੁਣ ਤੀਕ ਵਧੀ ਫੁਲੀ ਉਸਦੀ ਦੁੱਧ ਧੋਤੀ ਆਤਮਾਂ ਨੂੰ ਇਹ ਗਰੀਬਾਂ ਨਾਲ ਜ਼ੁਲਮ ਜਾਪਿਆ।

ਸਾਰੇ ਰਾਹ ਉਹ ਸੋਚਦਾ ਗਿਆ ਜੇ ਕਾਲੇ ਨੂੰ ਠੇਕਾ ਵਧਾਉਣ ਲਈ ਕਿਹਾ ਤੇ ਉਸ ਵਾਹੀ ਕਰਨ ਤੋਂ ਇਨਕਾਰ ਕਰ ਦਿਤਾ—ਤੇ ਜੇ ਅਸਾਂ ਵੀ ਵਾਹੀ ਨਾ

ਕੀਤੀ। ਤਾਂ ਉਡੱਪੀ ਦੇ ਸਾਹੂਕਾਰ ਦੀ ਸਾਨੂੰ ਚੱਟੀ ਭਰਨੀਂ ਪਏਗੀ—ਇਹਨਾਂ ਸੋਚਾਂ ਵਿੱਚ ਪਿਆ ਉਹ ਕਾਲੇ ਦੇ ਘਰ ਪੁੱਜ ਗਿਆ। ਰਸਮੀ ਤੌਰ ਤੇ ਕਾਲੇ ਦਾ ਹਾਲ ਪੁਛਿਆ "ਕਿਵੇਂ ਐਂ ਕਾਲੇ?" ਬੱਚੀ ਦਾ ਘਰ ਵਾਲਾ ਜੋੜਾਂ ਦੀਆਂ ਦਰਦਾਂ ਕਾਰਨ ਔਖਾ ਸੀ ਉਸਦਾ ਅਠਾਂਰਾਂ ਸਾਲਾਂ ਦਾ ਪੁੱਤਰ ਉਸ ਦੀਆਂ ਲੱਤਾਂ ਘੁੱਟ ਰਿਹਾ ਸੀ। ਹਾਲ ਕੀ ਹੋਣਾਂ ਏ ਮਾਲਕ— ਦਿਨ ਕਟਦੇ ਪਏ ਆਂ।" ਕਿੰਨਾ ਚਿਰ ਉਹ ਰਾਮ ਅਗੇ ਆਪਣੇ ਘਰ ਦੇ ਰੋਣੇ ਰੋਂਦਾ ਰਿਹਾ। ਰਾਮ ਜਿਹੜੀ ਗਲ ਕਰਨ ਆਇਆ ਸੀ ਉਹ ਕਰਨ ਦੀ ਉਸਦੀ ਹਿੰਮਤ ਹੀ ਨਹੀਂ ਸੀ ਪੈ ਰਹੀ। ਕੁੱਝ ਚਿਰ ਮਗਰੋਂ ਬੱਚੀ ਬੋਲੀ "ਤੂੰ ਮਾਲਕ ਨੂੰ ਸਾਫ਼ ਸਾਫ਼ ਦਸ ਦੇਹ ਐਤਕੀਂ ਵਾਹੀ ਕਰਨੀ ਏ ਕਿ ਨਹੀਂ ਕਿ ਖੇਤ ਐਵੇਂ ਛਡਨੇਂ ਨੇਂ। ਉਹ ਉਹੀ ਪੁੱਛਨ ਆਇਆ ਏ। ਐਵੇਂ ਟੈਕਸ ਲੈਣ ਆਇਆਂ ਅਗੇ ਤੂੰ ਆਪਣੇ ਰੋਣੇ ਰੋਈ ਜਾਣੈਂ।"

ਰਾਮ ਹੌਲੀ ਜਿਹੀ ਬੋਲਿਆ "ਆਹੋ ਕਾਲੇ, ਖ਼ੇਤ ਐਵੇਂ ਛੱਡ ਦਿੱਤੇ ਤਾਂ ਸਾਨੂੰ ਪੈਸੇ ਭਰਨੇਂ ਪੈਣਗੇ।"

"ਮਾਲਕ ਮੈਨੂੰ ਤੁਹਾਡੇ ਉਪਕਾਰ ਨਹੀਂ ਭੁੱਲੇ ਤੇ ਨਾ ਹੀ ਤੁਹਾਡੀ ਹਾਲਤ ਮੈਥੋਂ ਗੁੱਝੀ ਏ। ਮੇਰੀ ਜੋ ਹਾਲਤ ਏ ਉਹ ਵੀ ਤੁਹਾਡੇ ਸਾਹਮਣੇ ਏ। ਮੈਥੋਂ ਵਾਹੀ ਦਾ ਕੰਮ ਨਹੀਂ ਹੋਣ ਲੱਗਾ। ਰਹਿ ਗਈ ਮੇਰੀ ਘਰ ਵਾਲੀ—ਪੁੱਤਰ ਮੇਰੇ ਅਜੇ ਛੋਟੇ ਨੇ। ਵਾਧੂ ਠੇਕਾ ਮੈਂ ਕਿਸੇ ਤੋਂ ਉਧਾਰ ਚੁਕਕੇ ਹੀ ਦੇ ਸਕਨਾਂ।"

ਰਾਮ ਨਿਮੋਝੂਣਾਂ ਹੋਕੇ ਘਰ ਆ ਗਿਆ। "ਅੰਮਾ ਤਿੰਨ ਮੁਡੀ ਠੇਕਾ ਵਧਾਕੇ ਅਸੀਂ ਕੀ ਕਰ ਲਵਾਂਗੇ। ਕਾਲਾ ਤੇ ਇਸ ਲਈ ਰਾਜ਼ੀ ਨਹੀਂ ਤੇ ਅਸੀਂ ਆਪ ਵਾਹੀ ਕਿਵੇਂ ਕਰਾਂਗੇ? ਈਰੋਡੀ ਤੋਂ ਕੋਈ ਮਦਦ ਮਿਲਣ ਦੀ ਉਮੀਦ ਨਹੀਂ। ਸੋ ਬੱਚੀ ਨੂੰ ਪੁਰਾਣੇ ਠੇਕੇ ਦੇ ਹਿਸਾਬ ਨਾਲ ਹੀ ਵਾਹੀ ਕਰਨ ਲਈ ਕਹਿ ਦਿੰਨੇ ਆਂ।" "ਮੈਂ ਵੀ ਇਹੋ ਸੋਚਦੀ ਪਈ ਸੀ। ਆਪਣੀ ਗਰੀਬੀ ਦੀ ਅੱਗ ਉਹਨਾਂ ਉਵੇਂ ਝੁਲਸਦੀ ਰਹਿਣ ਦਿਤੀ।"

ਰਾਮ ਦੇ ਆਉਣ ਦੀ ਖ਼ਬਰ ਸੁਣਕੇ ਉਹ ਨਰਸਿੰਘ ਮਈਏ ਦੇ ਘਰੋਂ ਇੱਕ ਕੜਸਾ* ਚੌਲਾਂ ਦਾ ਮੰਗਕੇ ਲਿਆਈ ਸੀ। ਉਸਦੇ ਆਉਣ ਤੋਂ ਪਹਿਲਾਂ ਉਹ ਅੱਧ ਪਾ ਤੋਂ ਵੱਧ ਚੌਲ ਨਹੀਂ ਸੀ ਉਬਾਲਦੀ ਹੁੰਦੀ। ਹੁਣ ਇਕ ਪਾ ਕਢਕੇ ਗੰਜੀ ਵੀ ਬਣਾਉਂਦੀ ਤੇ ਉਬਾਲਦੀ ਵੀ। ਕਾਲੀਆਂ ਮਿਰਚਾਂ ਤੇ ਲੂਣ ਤਾਂ ਘਰ ਹੈ ਈ ਸੀ। ਲੂਣ ਦੇ ਸੁਤਿਆਗ੍ਰਹਿ ਦਾ ਨਾਗਵੇਣੀ ਨੂੰ ਇੱਕ ਫ਼ਾਇਦਾ ਹੋਇਆ ਸੀ ਬੱਚੀ ਨੂੰ ਨਾਲ ਲੈਕੇ ਉਹ ਲੂਣ ਬਣਾ ਲੈਂਦੀ। ਗੁੜ ਦਾ ਸੁਆਦ ਚਖਿਆਂ ਉਸਨੂੰ ਛੇ ਮਹੀਨੇ ਹੋ ਗਏ ਸਨ।

---

*ਚੌਦਾਂ ਸੇਰ

ਰਾਮ ਕ੍ਰਿਸ਼ਨਾਵੇਣੀ ਦੇ ਘਰ ਚੰਗਾ ਖਾਂਦਾ ਪੀਂਦਾ ਰਿਹਾ ਸੀ। ਹੁਣ ਆਪਣੇ ਘਰ ਸੁਦਾਮਾ ਭੋਜਨ ਖਾਣ ਵਿੱਚ ਉਸਨੂੰ ਕਸ਼ਟ ਹੋ ਰਿਹਾ ਸੀ। ਵੈਲੂਰ ਜੇਲ ਵਿੱਚ ਬਿਤਾਏ ਦਿਨ ਯਾਦ ਆ ਗਏ। ਲੀਰ ਜਿਹੀ ਮਾਹੜੀ ਵਲੇਟੀ ਆਪਣੀ ਮਾਂ ਉਸਤੋਂ ਵੇਖੀ ਨਾ ਜਾਂਦੀ। ਚਾਰ ਕੁ ਦਿਨਾਂ ਮਗਰੋਂ ਯਾਦ ਆਉਣ ਤੇ ਨਾਲ ਲਿਆਂਦੀਆਂ ਵਾਇਲਨ ਦੀਆਂ ਤਾਰਾਂ ਉਸ ਮਾਂ ਨੂੰ ਫੜਾਈਆਂ ਤਾਂ ਮਾਂ ਕਹਿਣ ਲੱਗੀ "ਪੁੱਤਰ ਇਸ ਨਾਲੋਂ ਤਾਂ ਇੱਕ ਸਾਹੜੀ ਲੈ ਆਉਂਦਾ ਤਾਂ ਕਿੰਨਾ ਚੰਗਾ ਹੁੰਦਾ।" ਵਾਇਲਨ ਦੀਆਂ ਤਾਰਾਂ ਟੁਟਿਆਂ ਛੇ ਮਹੀਨੇਂ ਤੋਂ ਉਪਰ ਹੋ ਗਏ ਸਨ। ਪਰ ਭੁਖਿਆਂ ਨੂੰ ਸੰਗੀਤ ਕੀ ਆਖੇ!

ਰਾਮ ਦੇ ਮਨ ਵਿੱਚ ਹੂਕ ਉਠੀ ਕਦੀ ਉਹ ਆਪਣੀ ਦੁਖਿਆਰੀ ਮਾਂ ਨੂੰ ਗਰੀਬੀ ਤੇ ਦੁਖਾਂ ਤੋਂ ਮੁਕਤ ਕਰਾ ਸਕੇਗਾ?

ਰਾਮ ਐਤਕੀਂ ਘਰ ਆਇਆ ਤਾਂ ਉਹ ਘੱਟ ਹੀ ਘਰੋਂ ਬਾਹਰ ਜਾਂਦਾ। ਰਾਤੀਂ ਵਾਇਲਨ ਦੀ ਟਿਊਂ ਟਿਊਂ ਸੁਣਕੇ ਬੱਚੀ ਅੰਦਾਜ਼ਾ ਲਾ ਲੈਂਦੀ "ਛੋਟਾ ਮਾਲਕ ਪਿੰਡ ਵਿੱਚ ਹੀ ਏ।" ਰਾਮ ਹੋਰ ਕਿਤੇ ਜਾਏ ਯਾਂ ਨਾ ਜਾਏ ਪਰ ਸਮੁੰਦਰ ਕੰਢੇ ਜਾਣ ਨੂੰ ਉਸਦਾ ਮਨ ਹਮੇਸ਼ਾਂ ਕਰਦਾ ਰਹਿੰਦਾ। ਪਰ ਕਲਿਆਂ ਜਾਣ ਨੂੰ ਨਹੀਂ, ਮਾਂ ਨੂੰ ਨਾਲ ਲੈਕੇ। ਦਿਨ ਵੇਲੇ ਘਰੋਂ ਬਾਹਰ ਨਿਕਲਣ ਲਈ ਮਾਂ ਕੋਲ ਚੰਗੇ ਕਪੜੇ ਨਹੀਂ ਸਨ। ਸੋ ਉਹ ਵੀ ਘਰ ਹੀ ਰਹਿੰਦਾ। ਹਨੇਰਾ ਪੈਣ ਤੇ ਮਾਂ ਨੂੰ ਨਾਲ ਲੈਕੇ ਸਮੁੰਦਰ ਕੰਢੇ ਚਲਾ ਜਾਂਦਾ। ਵੈਸਾਖ ਦਾ ਸੇਕ— ਸ਼ਾਂਤ ਸਮੁੰਦਰ— ਬਦਲਾਂ ਬਿਨਾਂ ਸੁੰਨਾ ਅਕਾਸ— ਇਹਨਾਂ ਨੂੰ ਵੇਖਕੇ ਕਹਿੰਦਾ "ਸਾਡਾ ਸਮੁੰਦਰ ਤਾਂ ਕਦੀ ਐਨਾਂ ਉਦਾਸ ਨਹੀਂ ਸੀ ਹੋਇਆ।"

ਮਾਂ ਕਹਿੰਦੀ "ਮੇਰਾ ਖਿਆਲ ਨਹੀਂ ਐਤਕੀਂ ਮੀਂਹ ਛੇਤੀ ਪੈਣ। ਬਹੁਤੀਆਂ ਗੱਲਾਂ ਕਰਨ ਦਾ ਚਾਅ ਦੋਹਾਂ ਦੇ ਮਨ ਵਿੱਚ ਨਹੀਂ ਸੀ। ਕਦੀ ਕਦੀ ਪੁਛਦਾ "ਅੰਮਾ, ਅੱਪਾ ਕਿੱਥੇ ਏ? ਕੋਈ ਖਬਰ ਏ? ਇੱਕ ਵਾਰੀ ਅੱਪਾ ਨੂੰ ਵੇਖਣ ਨੂੰ ਜੀਅ ਕਰਦੈ।"

"ਏਡੇ ਚੰਗੇ ਭਾਗ ਕਿਥੇ ਪੁੱਤਰ।"

ਮੁੜਕੇ ਉਸ ਇਹ ਗਲ ਹੀ ਨਾ ਛੇੜੀ। ਕਿੰਨਾ ਕਿੰਨਾ ਚਿਰ ਚੁਪ ਚਾਪ ਬੈਠੇ ਰਹਿੰਦੇ ਤੇ ਉਵੇਂ ਹੀ ਬੁੱਝੇ ਬੁੱਝੇ ਘਰ ਆ ਜਾਂਦੇ।

ਰੋਜ਼ ਰਸੋਈ ਵਿੱਚ, ਬਰਾਂਡੇ ਵਿੱਚ, ਡੰਗਰਾਂ ਦੇ ਕੋਠੇ ਵਿੱਚ ਮਾਂ ਦੇ ਪਿੱਛੇ ਪਿੱਛੇ ਫਿਰਦਿਆਂ ਰਾਮ ਨੂੰ ਪਤਾ ਲੱਗ ਗਿਆ ਕਿ ਘਰ ਕਿੰਨੇ ਕ ਚੌਲ ਰਹਿ ਗਏ ਸਨ। ਉਹਨਾਂ ਦੇ ਮੁਕੱਣ ਤੋਂ ਪਹਿਲਾਂ ਉਹ ਕੋਈ ਨਾ ਕੋਈ ਅਗਲਾ ਰਾਹ ਢੂੰਡਣਾ ਚਹੁੰਦਾ ਸੀ।

ਇੱਕ ਦਿਨ ਕੁੱਝ ਯਾਦ ਕਰਦਿਆਂ ਉਸ ਮਾਂ ਨੂੰ ਪੁਛਿਆ "ਅੰਮਾ ਤੂੰ ਲਿਖਿਆ ਸੀ ਕਿ ਕੰਧ ਵਿੱਚੋਂ ਰੁਪਏ ਲੱਭੇ ਨੇ, ਕਿਹੜੀ ਕੰਧ ਦੀ ਮੋਗੀ ਵਿੱਚੋਂ ਲੱਭੇ ਸਨ। ਸੁੱਬੀ ਭੂਆ ਵੀ ਕਹਿੰਦੀ ਸੀ ਕਿ ਦਾਦੇ ਨੂੰ ਇਸ ਤਰ੍ਹਾਂ ਕੰਧਾਂ ਵਿੱਚ ਪੈਸੇ ਲੁਕਾਕੇ ਰਖਣ ਦੀ ਆਦਤ ਸੀ।" ਇਸ ਹਾਲਤ ਵਿੱਚ ਜੇ ਕੋਈ ਛੁਪਿਆ ਖਜ਼ਾਨਾ ਕਿਤੋਂ ਲੱਭ ਜਾਵੇ। ਉਸਦਾ ਮਨ ਇਹੋ ਸੁਫਨੇ ਵੇਖਦਾ ਰਹਿੰਦਾ।

ਮਾਂ ਹੱਸ ਪਈ "ਪੁੱਤਰ ਜਿਹੜੇ ਪੈਸੇ ਤੂੰ ਮਾਸੀ ਨੂੰ ਦਿੰਦਾ ਸੈਂ, ਉਹੀ ਉਹ ਮੈਨੂੰ ਇਥੇ ਭੇਜ ਦਿੰਦੀ ਸੀ। ਉਸ ਲਿਖਿਆ ਸੀ ਤੈਨੂੰ ਇਸ ਬਾਰੇ ਪਤਾ ਨਾ ਲੱਗੇ। ਸੋ ਮੈਂ ਕੰਧ ਵਿੱਚੋਂ ਲੱਭੇ ਪੈਸੇ ਲਿਖਕੇ ਭੇਜ ਦਿਤੇ।"

ਇਹ ਗਲ ਸੁਣਕੇ ਰਾਮ ਨੂੰ ਇਕ ਵਾਰੀ ਤਾਂ ਹਾਸਾ ਆਇਆ ਤੇ ਫਿਰ ਉਹ ਨਿਰਾਸ਼ ਹੋ ਗਿਆ। ਝੱਟ ਪਿਛੋਂ ਬੋਲ ਪਿਆ "ਅੰਮਾਂ ਲਲਿਤਾ ਮਾਮੀ ਤੇ ਮਾਸੀ ਵਿੱਚ ਕਿੰਨਾ ਫਰਕ ਏ। ਮਾਸੀ ਨੇ ਕਦੀ ਮੈਨੂੰ ਆਪਣੇ ਬੱਚਿਆਂ ਤੋਂ ਵਖਰਾ ਨਹੀਂ ਸੀ ਸਮਝਿਆ। ਮੈਂ ਆਉਣ ਲੱਗਾ ਤਾਂ ਉਸ ਕਿੰਨੀ ਵਾਰੀ ਕਿਹਾ, 'ਮਾਂ ਨੂੰ ਇਥੇ ਆਉਣ ਲਈ ਕਹੀਂ।'

"ਪੁੱਤਰ ਰਬ ਨੇ ਉਸਨੂੰ ਸੁਮੱਤ ਦਿਤੀ ਏ। ਸਾਰੇ ਉਸ ਵਰਗੇ ਹੁੰਦੇ ਤਾਂ ਇਹ ਸੰਸਾਰ ਇਸ ਤਰ੍ਹਾਂ ਹੰਦਾ।"

"ਅੰਮਾ ਨੌਕਰੀ ਐਡੀ ਸੌਖੀ ਨਹੀਂ ਲਭਦੀ ਜਾਪਦੀ। ਸੰਗੀਤ ਸਿਖਾਕੇ ਹੀ ਕੁੱਝ ਕਮਾਈ ਕਰਾਂ। ਜਿੰਨਾ ਚਿਰ ਕੁੱਝ ਬਣੇ ਨਾਂ, ਤੂੰ ਇਥੇ ਕਿਵੇਂ ਰਹੇਂਗੀ? ਮੈਂ ਇਥੇ ਰਹਿਕੇ ਕੀ ਕਰਾਂ? ਇਸ ਪਿੰਡ ਵਿੱਚ ਤਾਂ ਕਮਾਈ ਦਾ ਕੋਈ ਸਾਧਨ ਹੀ ਨਹੀਂ।"

"ਆਹੋ ਪੁੱਤਰ ਤੂੰ ਠੀਕ ਕਹਿਨੈਂ।"

"ਤੂੰ ਕੁੱਝ ਦਿਨ ਮਾਸੀ ਕੋਲ ਕਿਉਂ ਨਹੀਂ ਚਲੀ ਜਾਂਦੀ ਮਾਂ? ਉਹ ਵੀ ਖੁਸ਼ ਹੋ ਜਾਏਗੀ। ਮੈਂ ਵੀ ਬੇਫਿਕਰ ਹੋਕੇ ਨੌਕਰੀ ਲੱਭ ਸਕਾਂਗਾ। ਮੈਨੂੰ ਤੇਰੀ ਚਿੰਤਾ ਨਹੀਂ ਹੋਵੇਗੀ।"

"ਪੁੱਤਰ ਉਹ ਬੜੀ ਚੰਗੀ ਏ, ਦਿਆਲੂ ਏ। ਪਰ ਜਿੰਨ੍ਹਾਂ ਚਿਰ ਤੂੰ ਪੈਰਾਂ ਤੇ ਖਲੋਕੇ ਮੈਨੂੰ ਲੈਕੇ ਨਹੀਂ ਜਾਂਦਾ, ਮੈਂ ਇਸ ਘਰੋਂ ਨਹੀਂ ਜਾਣ ਲੱਗੀ।"

ਰਾਮ ਕੋਲ ਹੋਰ ਕਹਿਣ ਵਾਸਤੇ ਕੁੱਝ ਨਹੀਂ ਸੀ। ਅਗਲੇ ਦਿਨ ਨਰਸਿੰਘ ਮਈਏ ਦੇ ਘਰ ਚਲਾ ਗਿਆ। ਉਹ ਬੜਾ ਵੱਡਾ ਆਦਮੀ ਸੀ— ਰਾਮ ਨੂੰ ਉਸ ਬੜੇ ਪਿਆਰ ਨਾਲ ਬਿਠਾਇਆ। ਗਲ ਬਾਤ ਕੀਤੀ। ਕਦੋਂ ਆਇਐ ਰਾਮ? ਐਨੇਂ ਦਿਨ ਕਿਥੇ ਸੀ। ਗਲਾਂ ਕਰਦਿਆਂ ਕਹਿਣ ਲੱਗਾ ਸੁਣਿਐ ਤੂੰ ਵਾਇਲਨ ਬੜੀ ਸੋਹਣੀ ਵਜਾਉਨਾਂ ਏ। ਸਾਨੂੰ ਘਰ ਦਿਆਂ ਨੂੰ ਤੂੰ ਸੁਣਾਈ ਹੀ ਨਹੀਂ।

"ਜਦੋਂ ਕਹੋ ਸੁਣਾ ਦਿਆਂਗਾ। ਉਸ ਵਿੱਚ ਸੁਨਣ ਵਾਲੀ ਕੋਈ ਖ਼ਾਸ ਗਲ ਨਹੀਂ।" ਰਾਮ ਨੇ ਨਮਰਤਾ ਨਾਲ ਕਿਹਾ।

"ਕਿੰਨੇ ਦਿਨ ਇੱਥੇ ਰਹੇਂਗਾ? ਅਗੋਂ ਕੀ ਕਰਨ ਦਾ ਵਿਚਾਰ ਏ।" ਉਸ ਪੁਛਿਆ।

ਰਾਮ ਨੇ ਬਿਨਾਂ ਕਿਸੇ ਲੁਕਾ ਛਿਪਾ ਦੇ ਸਭ ਕੁੱਝ ਸਾਫ਼ ਦਸ ਦਿੱਤਾ। "ਤੁਹਾਡਾ ਇੰਗਲਿਸ਼ ਪੜਿਆਂ ਦਾ ਵੀ ਇਹੋ ਹਾਲ ਏ। ਮੈਂ ਇੱਕ ਗਲ ਦੱਸਾਂ, ਜੇ ਤੇਰੇ ਮਨ ਲੱਗੀ ਤਾਂ ਕਰੀਂ ਨਹੀਂ ਤਾਂ ਨਹੀਂ। ਮੇਰੇ ਭਰਾ ਦਾ ਹੋਟਲ ਏ ਬੰਗਲੌਰ ਵਿੱਚ— ਉਥੇ ਮੇਰਾ ਭਰਾ ਜਨਾਰਧਨ ਏ। ਬੜੇ ਵਡੇ ਵਡੇ ਲੋਕੀ ਉਸ ਹੋਟਲ ਵਿੱਚ ਆਉਂਦੇ ਨੇ ਇੱਕ ਅੰਗਰੇਜ਼ੀ ਪੜੇ ਮੈਨੇਜਰ ਦੀ ਲੋੜ ਏ ਉਥੇ। ਤੂੰ ਘਰ ਦਾ ਬੰਦਾ ਏ। ਰੋਟੀ ਤੇ ਨਾਲ ਵੀਹ ਰੁਪਏ ਮਹੀਨੇਂ ਦੇ। ਜੇ ਤੂੰ ਠੀਕ ਨਾ ਸਮਝੇ ਤਾਂ ਤੇਰੀ ਮਰਜ਼ੀ ਏ।"

ਰਾਮ ਸੋਚੀਂ ਪੈ ਗਿਆ। ਉਸ ਲਈ ਇਹ ਗਲ ਨਵੀਂ ਸੀ। ਪਰ ਉਸਨੂੰ ਕੋਈ ਨੌਕਰੀ ਤਾਂ ਚਾਹੀਦੀ ਸੀ। ਪਰ—ਹੋਟਲ ਵਿੱਚ ਕੰਮ ਕਰਨ ਬਾਰੇ ਤਾਂ ਉਹ ਸੋਚ ਵੀ ਨਹੀਂ ਸੀ ਸਕਦਾ। ਉਸਦੇ ਜ਼ੋਰ ਦੇਣ ਤੇ ਰਾਤੀਂ ਉਸ ਰੋਟੀ ਵੀ ਉਥੇ ਹੀ ਖਾਧੀ। ਰੋਟੀ ਮਗਰੋਂ ਉਸ ਕੁੱਝ ਚਿਰ'ਵਾਇਲਨ ਵੀ ਵਜਾਈ। ਨਰਸਿੰਘ ਮਈਆਂ ਖੁਸ਼ ਹੋ ਗਿਆ "ਰਾਮ ਤੂੰ ਤਾਂ ਬਹੁਤ ਵਧੀਆ ਵਜਾਉਨਾ ਏ। ਜੇ ਤੂੰ ਪਿੰਡ ਵਿੱਚ ਰਵੇ ਤਾਂ ਮੇਰੀ ਧੀ ਲਕਸ਼ਮੀ ਨੂੰ ਵਜਾਉਣੀ ਸਿਖਾ ਦੇਵੀਂ ਮੈਂ ਤੈਨੂੰ ਤਨਖਾਹ ਦਿਆਂਗਾ। ਤੇਰੀ ਅੰਮਾ ਦੀ ਹਾਲਤ ਦਾ ਵੀ ਮੈਨੂੰ ਪਤਾ ਏ। ਕੀ ਖਿਆਲ ਏ?"

ਰਾਮ ਨੂੰ ਮਈਏ ਦੀਆਂ ਗੱਲਾਂ ਵਿੱਚ ਜਿਥੇ ਵਡਿੱਤਣ ਨਜ਼ਰ ਆਈ ਨਾਲ ਹੀ ਉਸਦਾ ਆਈਤਾੜ ਦੇ ਪੋਤਰੇ ਲਈ ਸਨੇਹ ਵੀ ਛੁਪਿਆ ਨਾ ਰਿਹਾ। ਉਸਤੇ ਆਈਤਾੜ ਤੇ ਮਈਏ ਵਿਚਲੀ ਦੁਸ਼ਮਨੀ ਦਾ ਕੋਈ ਅਸਰ ਨਹੀਂ ਸੀ। ਜੇ ਹੁੰਦਾ ਤਾਂ ਉਸਦੀ ਮਾਂ ਨੂੰ ਉਥੋਂ ਚੌਲ ਉਧਾਰ ਲੱਭਦੇ।

ਰਾਮ ਨੂੰ ਬੀ.ਏ. ਦਾ ਨਤੀਜਾ ਨਿਕਲਣ ਤਾਂਈ ਉਡੀਕਣਾ ਹੀ ਪੈਣਾ ਸੀ। ਉਦੋਂ ਤਾਂਈ ਪਿੰਡ ਵਿੱਚ ਰਹਿਕੇ ਆਪਣਾ ਸੰਗੀਤ ਵੇਚਨਾਂ ਸ਼ੁਰੂ ਕਰ ਦਿੱਤਾ। ਲਕਸ਼ਮੀ ਨੂੰ ਸੰਗੀਤ ਸਿਖਾਣਾ ਸ਼ੁਰੂ ਕਰ ਦਿੱਤਾ। ਮਾਂ ਨੂੰ ਵੀ ਥੋਹੜਾ ਸੁਖ਼ ਦਾ ਸਾਹ ਆਇਆ।

## 27

ਨਰਸਿੰਘ ਮਈਏ ਦੀ ਕੁੜੀ ਲਕਸ਼ਮੀ ਨੂੰ ਸੰਗੀਤ ਸਿਖਾਣਾ ਸ਼ੁਰੂ ਕਰ ਦਿੱਤਾ। ਬੀ. ਏ. ਦਾ ਨਤੀਜਾ ਨਿਕਲਣ ਤਾਂਈ ਰਾਮ ਨੂੰ ਕੋਈ ਨਾ ਕੋਈ ਕੰਮ ਤਾਂ ਚਾਹੀਦਾ ਹੀ ਸੀ। ਕਲ ਨੂੰ ਕੀ ਹੋਵੇਗਾ, ਕੁਝ ਵੀ ਤਾਂ ਨਿਸਚਿਤ ਨਹੀਂ ਸੀ। ਇਸ ਲਈ ਉਹ ਇਸ ਕੰਮ ਲਈ ਮੰਨ ਗਿਆ। ਉਸਦੀ ਵਿਦਿਆਰਥਣ ਦੀ ਅਵਾਜ਼

ਸੁਰੀਲੀ ਹੋਣ ਦੀ ਥਾਂ ਡਾਢੀ ਬੇਸੁਰੀ ਸੀ। ਨਾ ਹੀ ਉਸਨੂੰ ਸੰਗੀਤ ਵਿੱਚ ਕੋਈ ਰੁਚੀ ਸੀ ਤੇ ਨਾ ਹੀ ਸਿੱਖਣ ਦਾ ਸ਼ੌਕ। ਰਾਮ ਨੂੰ ਇਹ ਗਲ ਉਸਦੇ ਪਿਤਾ ਨੂੰ ਦਸਣ ਦਾ ਹੌਂਸਲਾ ਹੀ ਨਾ ਪੈਂਦਾ। ਦਸਕੇ ਉਸ ਹੱਥ ਆਉਂਦੇ ਚਾਰ ਪੰਜ ਰੁਪਈਆਂ ਤੋਂ ਵੀ ਹੱਥ ਧੋ ਬਹਿਣਾਂ ਸੀ।

ਇੱਕ ਮਹੀਨੇਂ ਬਾਦ ਹੀ ਉਸਨੂੰ ਇਸ ਮੁਸੀਬਤ ਤੋਂ ਛੁਟਕਾਰਾ ਮਿਲ ਗਿਆ। ਉਸਦਾ ਬੀ.ਏ. ਦਾ ਨਤੀਜਾ ਨਿਕਲ ਆਇਆ। ਉਸਦੀਆਂ ਉਮੀਦਾਂ ਅਨੁਸਾਰ ਉਹ ਫ਼ਸਟ ਡਵੀਜ਼ਨ ਵਿੱਚ ਪਾਸ ਹੋਇਆ। ਮਦਰਾਸ ਤੋਂ ਮਾਧਵ ਨੇ ਉਸਨੂੰ ਵਧਾਈ ਦੀ ਚਿਠੀ ਲਿਖੀ। ਤੇ ਨਾਲ ਇਹ ਵੀ ਲਿਖਿਆਂ ਕਿ ਉਹ ਉਸਦੀ ਨੌਕਰੀ ਲਈ ਕੋਸ਼ਿਸ਼ ਕਰ ਰਿਹਾ ਸੀ। ਸੰਗੀਤ ਸਿਖਲਾਈ ਦੇ ਕੰਮ ਤੋਂ ਛੁੱਟੀ ਲੈਕੇ ਉਹ ਮਾਂ ਨੂੰ ਕਹਿਣ ਲੱਗਾ "ਅੰਮਾ ਇਥੇ ਰਹਿਕੇ ਤਾਂ ਮੈਨੂੰ ਕੋਈ ਨੌਕਰੀ ਨਹੀਂ ਮਿਲ ਸਕਦੀ। ਬਾਹਰ ਜਾਕੇ ਹੀ ਨੌਕਰੀ ਲਭਣੀ ਪੈਣੀ ਏ। ਪਰ ਤੂੰ ਕੱਲੀ ਰਹਿ ਜਾਵੇਂਗੀ। ਨੌਕਰੀ ਮਿਲਣ ਮਗਰੋਂ ਅਸੀ ਕੱਠੇ ਰਹਿ ਸਕਾਂਗੇ।" ਸਾਰਾ ਦਿਨ ਇਹੋ ਸੋਚਦਾ ਰਿਹਾ।

ਹੁਣ ਉਹ ਕੀ ਕਰੇਗਾ? ਇਹ ਸੁਆਲ ਭੂਤ ਬਣਕੇ ਉਸਦੀਆਂ ਅਖਾਂ ਸਾਹਮਣੇ ਨੱਚਣ ਲੱਗ ਪਿਆ। ਉਸੇ ਦਿਨ ਮਈਏ ਨੇ ਉਸਨੂੰ ਚਾਰ ਰੁਪਈਏ ਸੰਗੀਤ ਸਿਖਲਾਈ ਦੀ ਫ਼ੀਸ ਲਿਆਕੇ ਦਿੱਤੀ। ਉਸਦੀ ਖੁਸ਼ੀ ਦਾ ਕੋਈ ਠਿਕਾਨਾਂ ਨਾ ਰਿਹਾ। ਉਸੇ ਦਿਨ ਬਜ਼ਾਰ ਜਾਕੇ ਉਹ ਮਾਂ ਲਈ ਸਾਹੜੀ ਖਰੀਦ ਲਿਆਇਆ।

"ਅੰਮਾ ਕਲ ਸਮੁੰਦਰ ਕੰਢੇ ਜਾਵਾਂਗੇ।"

ਨਾਗਵੇਣੀ ਨੇ ਉਸਦੇ ਨਾਲ ਨਰਸਿੰਘ ਮਈਏ ਦੀ ਕਹੀ ਗਲ ਕੀਤੀ। "ਪੁੱਤਰ ਉਸਦਾ ਭਰਾ ਕਹਿੰਦੈ, ਬੰਗਲੌਰ ਆ ਜਾਵੇ ਨੌਕਰੀ ਮਿਲ ਜਾਵੇਗੀ।"

ਰਾਮ ਦਾ ਮੂੰਹ ਉਤਰ ਗਿਆ। ਉਹ ਕੀ ਕਰੇ? ਹੋਰ ਕੋਈ ਨੌਕਰੀ ਵੀ ਤਾਂ ਨਹੀ ਸੀ ਨਜ਼ਰ ਆ ਰਹੀ। ਮਦਰਾਸ ਦਫ਼ਤਰਾਂ ਦੇ ਚੱਕਰ ਲਾਉਣ ਦਾ ਅਨੁਭਵ ਤਾਂ ਹੋ ਹੀ ਚੁੱਕਾ ਸੀ। ਇਸ ਗ਼ਰੀਬੀ ਵਿੱਚ ਉਹ ਮਾਂ ਦਾ ਦਿਲ ਨਹੀਂ ਸੀ ਦੁਖਾਉਣਾ ਚਹੁੰਦਾ। ਹੋਟਲ ਦੀ ਨੌਕਰੀ ਕਰ ਲਵੇ? ਉਸ ਸੁੱਬੀ ਭੂਆ ਦੇ ਮੂੰਹੋ ਸੁਣਿਆ ਸੀ ਕਿ ਉਸਦੇ ਦਾਦੇ ਨੂੰ ਹੋਟਲ ਦੀ ਕਮਾਈ ਤੋਂ ਸਖ਼ਤ ਨਫਰਤ ਸੀ। ਉਸਦੀ ਸੋਚ ਅਨੁਸਾਰ ਇਹ ਕੰਮ ਕੋਈ ਨੀਵਾ ਕੰਮ ਨਹੀ ਸੀ। ਤੱਦ ਵੀ ਜਿਸ ਆਦਮੀ ਨਾਲ ਉਸਦੇ ਦਾਦੇ ਦੀ ਐਨੀ ਦੁਸ਼ਮਣੀ ਸੀ, ਉਸੇ ਦੇ ਖਾਨਦਾਨ ਵਿੱਚ ਉਹ ਨੌਕਰ ਬਣਕੇ ਕੰਮ ਕਰੇਗਾ? ਇਹ ਸੁਆਲ ਉਸਦੇ ਮਨ ਵਿੱਚ ਉਠਦਾ। ਤਨਖਾਹ ਵੀ ਤਾਂ ਕੋਈ ਬਹੁਤੀ ਨਹੀਂ ਸੀ। ਮਹੀਨੇਂ ਦੇ ਵੀਹ ਰੁਪਏ। ਅਗੋਂ ਹੋਰ ਵੀ ਤਾਂ ਕੋਈ ਉਮੀਦ ਨਹੀਂ ਸੀ ਕਿ ਤਨਖਾਹ ਵਧੇ ਯਾਂ ਤਰੱਕੀ ਹੋਵੇ। ਪਰ ਉਸ ਵੇਲੇ ਵੀਹ ਰੁਪਏ ਉਸ ਲਈ ਬਹੁਤ ਜ਼ਿਆਦਾ ਸਨ। ਨਾਲੇ ਬੰਗਲੌਰ ਵੱਡਾ ਸ਼ਹਿਰ

ਸੀ— ਮਦਰਾਸ ਦੇ ਨੇੜੇ। ਇਹ ਨੌਕਰੀ ਕਰਦਿਆਂ ਹੀ ਉਹ ਨਾਲ ਕੋਈ ਹੋਰ ਚੰਗੀ ਨੌਕਰੀ ਢੂੰਡ ਲਵੇਗਾ— ਇਹ ਵੀ ਆਸ ਉਸਦੇ ਮਨ ਵਿੱਚ ਟਿਮਟਿਮਾ ਰਹੀ ਸੀ—ਸਾਰੀ ਰਾਤ ਉਹ ਡਾਵਾਂ ਡੋਲ ਰਿਹਾ।

ਅਗਲੇ ਦਿਨ ਸ਼ਾਮੀਂ ਕਹਿਣ ਲੱਗਾ "ਮਾਂ ਕਿੰਨੇ ਦਿਨ ਹੋ ਗਏ ਨੇ ਤੂੰ ਸ਼ਾਮ ਨੂੰ ਸਮੁੰਦਰ ਤੇ ਨਹੀਂ ਗਈ।" ਮਾਂ ਪੁੱਤਰ ਦੋਵੇਂ ਕੰਢੇ ਵਲ ਤੁਰ ਪਏ। ਰਾਮ ਸਾਰੇ ਰਾਹ ਪੈਰਾਂ ਨਾਲ ਰੇਤ ਉਡਾਂਦਾ, ਹਵਾ ਨਾਲ ਉੱਡਕੇ ਚਾਰੋ ਪਾਸੇ ਵਿਛੀ ਬਰੀਕ ਰੇਤ ਵਲ ਵੇਖਦਾ ਅਗੇ ਵਧੱਦਾ ਗਿਆ। ਮਾਂ ਵੀ ਚੁਪ ਚਾਪ ਤੁਰੀ ਗਈ।

ਮਾਂ ਨੂੰ ਦਿਸ ਰਿਹਾ ਸੀ ਕਿ ਉਸਦਾ ਪੁੱਤਰ ਕਿਹੜੇ ਵਹਿਣਾਂ ਵਿੱਚ ਗੁਆਚਿਆ ਪਿਆ ਸੀ। ਇਹਨਾਂ ਵਹਿਣਾਂ ਵਿਚੋਂ ਨਿਕਲਣ ਦਾ ਉਸਨੂੰ ਕੋਈ ਰਾਹ ਨਹੀਂ ਸੀ ਦਿੱਸ ਰਿਹਾ।— ਇਹੋ ਸੁਆਲ ਮਾਂ ਦੇ ਮਨ ਵਿੱਚ ਵੀ ਦੂਰ ਉਠਦੀਆਂ ਸਮੁੰਦਰ ਦੀਆਂ ਲਹਿਰਾਂ ਵਾਂਗ ਆ ਜਾ ਰਹੇ ਸਨ। ਇੱਕ ਲਹਿਰ ਦੂਸਰੀ ਨੂੰ ਨਿਗਲ ਜਾਂਦੀ, ਦੂਸਰੀ ਤੀਸਰੀ ਨੂੰ ਨਿਗਲ ਜਾਂਦੀ।

ਸਮੁੰਦਰ ਦੇ ਨੇੜੇ ਪੁੱਜ ਗਏ। ਉਸ ਦਿਨ ਸੂਰਜ ਹਲਕੇ ਜਿਹੇ ਬੱਦਲਾਂ ਦੇ ਪਰਦੇ ਉਹਲੇ ਛੁੱਪ ਰਿਹਾ ਸੀ। ਬੱਦਲ ਕੋਈ ਬਹੁਤੇ ਸੰਘਣੇ ਨਹੀਂ ਸਨ। ਅਕਾਸ਼ ਬਿਲਕੁਲ ਬੇਰੰਗਾ ਸੀ। ਹਲਕੀ ਜਿਹੀ ਹਵਾ ਨੇ ਬਦਲਾਂ ਨੂੰ ਖਿੰਡਾ ਦਿਤਾ। ਲਹਿੰਦੇ ਸੂਰਜ ਦੀਆਂ ਕਿਰਣਾਂ ਨੇ ਅਕਾਸ਼ ਤੇ ਪਹਿਲਾਂ ਲਾਲ ਤੇ ਫ਼ਿਰ ਸੰਤਰੇ ਰੰਗਾ ਤੇ ਫ਼ਿਰ ਹੌਲੀ ਹੌਲੀ ਕਾਲੇ ਸਲੇਟੀ ਰੰਗ ਦਾ ਪੋਚਾ ਫ਼ੇਰਨਾਂ ਸ਼ੁਰੂ ਕਰ ਦਿੱਤਾ।

ਰਾਮ ਸਮੁੰਦਰ ਕੰਢੇ ਲਤਾਂ ਪਸਾਰਕੇ ਬੈਠਾ ਸੀ। ਕੋਲ ਹੀ ਉਸਦੀ ਮਾਂ ਲਹਿਰਾਂ ਨੂੰ ਵੇਖਦੀ ਬੈਠੀ ਸੀ। ਰਾਮ ਨੇ ਘੋਗੇ ਦਾ ਇੱਕ ਟੁਕੜਾ ਫ਼ੜਕੇ ਰੇਤ ਤੇ ਕਈ ਚਿੱਤਰ ਉਲੀਕਣੇ ਸ਼ੁਰੂ ਕਰ ਦਿੱਤੇ। ਉਸਦੀ ਬਚਪਨ ਵਿੱਚ ਚਿੱਤਰ ਵਾਹੁਣ ਦੀ ਖਾਹਿਸ਼ ਨੇ ਅੱਜ ਫ਼ਿਰ ਉਸਦੀਆਂ ਉਂਗਲਾਂ ਵਿੱਚ ਹਰਕਤ ਭਰ ਦਿੱਤੀ। ਨਾਗਵੇਣੀ ਦੂਰੋਂ ਆਉਂਦੇ ਜਹਾਜ਼ ਵਲ ਵੇਖ ਰਹੀ ਸੀ। ਬੜੇ ਚਿਰ ਤੋਂ ਉਹਨਾਂ ਵਿਚਕਾਰ ਵਰਤੀ ਚੁਪ ਨੂੰ ਮਾਂ ਨੇ ਤੋੜਦਿਆਂ ਕਿਹਾ "ਬੰਦਰਗਾਹ ਤੇ ਜਹਾਜ਼ ਆਉਣੇਂ ਬੰਦ ਹੋ ਗਏ ਜਾਪਦੇ ਨੇਂ। ਤਿੰਨਾ ਚਹੁੰ ਦਿਨਾਂ ਤਾਂਈ ਬਰਸਾਤ ਸ਼ੁਰੂ ਹੋਈ ਲਗਦੀ ਏ। ਐਤਕੀਂ ਗਰਮੀਆਂ ਵਿੱਚ ਮੀਂਹ ਘੱਟ ਪਿਐ। ਧਾਨ ਦੀ ਪਨੀਰੀ ਨੂੰ ਪੂਰਾ ਪਾਣੀ ਨਹੀਂ ਮਿਲਿਆ ਹੁਣ ਵਕਤ ਸਿਰ ਮੀਂਹ ਪੈ ਜਾਣ ਤਾਂ ਚੰਗਾ ਏ ਨਹੀਂ ਤਾਂ—"

"ਹਾਂ।"

"ਐਤਕੀਂ ਵਪਾਰ ਵੀ ਘੱਟ ਗਿਆ ਜਾਪਦਾ ਏ। ਦਿਨੋਂ ਦਿਨ ਹੰਗਾਰਕੋਟੇ ਬੰਦਰਗਾਹ ਤੇ ਵਪਾਰ ਘਟਦਾ ਜਾਪਦਾ ਏ। ਬੜੇ ਥੋਹੜੇ ਜਹਾਜ਼ ਜਾਂਦੇ ਨੇ ਇਧਰੋਂ।"

ਦੋ ਕੁ ਖਿਨਾਂ ਪਿਛੋਂ ਉਸ ਪੁਛਿਆ "ਕੀ ਕਿਹੈ ਅੰਮਾਂ?" ਆਪਣੀ ਵਚਿੱਤਰ ਸਮਾਧੀ ਵਿਚੋਂ ਨਿਕਲਦਿਆਂ ਉਹ ਬੋਲਿਆ। ਮਾਂ ਨੇ ਫ਼ਿਰ ਆਪਣੀ ਗਲ ਦੁਹਰਾਈ।

"ਹੋ ਸਕਦੈ, ਹੁਣ ਤਾਂ ਮੈਂ ਵੇਖਿਐ ਬਹੁਤ ਸਾਰੇ ਗੁਦਾਮ ਘਰ ਵੀ ਬੰਦ ਹੋ ਗਏ ਨੇ। ਕਹਿੰਦੇ ਨੇ ਦਾਦੇ ਦੇ ਵੇਲੇ ਇਹ ਬੜੀ ਰੌਣਕ ਵਾਲੀ ਬੰਦਰਗਾਹ ਹੁੰਦੀ ਸੀ। ਛੋਟਿਆਂ ਹੁੰਦਿਆਂ ਮੈਂ ਆਉਂਦੇ ਜਾਂਦੇ ਜਹਾਜ਼ ਗਿਣਦਾ ਹੁੰਦਾ ਮਾਂ ਹੁਣ ਤਾਂ ਮਸਾਂ ਬਾਰਾਂ ਕੁ ਜਹਾਜ਼ ਹੀ ਆਉਂਦੇ ਨੇ।"

"ਉਹ ਤਾਂ ਠੀਕ ਏ ਪੁੱਤਰ— ਨਰਸਿੰਘ ਮਈਏ ਨੂੰ ਕੀ ਜੁਆਬ ਦੇਣਾ ਏ?"

"ਠੀਕ ਏ ਅੰਮਾ, ਹੋਰ ਕੋਈ ਚਾਰਾ ਨਹੀ। ਪਰ ਵੀਹ ਰੁਪਿਆਂ ਨਾਲ ਕੀ ਬਣੇਗਾ? ਤੂੰ ਵੀ ਨਾਲ ਚਲ। ਨਹੀਂ ਤਾਂ ਮੇਰਾ ਮਨ ਨਹੀਂ ਲਗਣਾ।"

"ਪੁੱਤਰ ਤੂੰ ਪਹਿਲਾਂ ਜਾਹ। ਜਾਕੇ ਕੁੱਝ ਚਿਰ ਵੇਖ। ਹੋਰ ਕੋਈ ਚੰਗਾ ਕੰਮ ਮਿਲ ਗਿਆ ਤਾਂ ਮੈਂ ਵੀ ਆ ਜਾਵਾਂਗੀ। ਜੇ ਤੈਨੂੰ ਮੇਰੀ ਲੋੜ ਹੋਈ ਤਾਂ?"

"ਲੋੜ ਹੋਈ ਤਾਂ ਕੀ ਮਤਲਬ? ਤੇਰਾ ਕੀ ਮਤਲਬ ਮੈਨੂੰ ਤੇਰੀ ਲੋੜ ਨਹੀਂ ਹੋਵੇਗੀ?"

"ਨਹੀਂ ਪੁੱਤਰ ਮੇਰਾ ਇਹ ਮਤਲਬ ਨਹੀਂ— ਤੇਰੇ ਬਿਨਾਂ ਮੈਂ ਕਿਵੇਂ ਤੜਫਨੀਂ ਆਂ ਇਹ ਮੇਰਾ ਭਗਵਾਨ ਹੀ ਜਾਨਦਾ ਏ। ਪਰ ਪੁੱਤਰ ਨਵੇਂ ਸ਼ਹਿਰ ਵਿੱਚ— ਅਸੀ ਦੋਵੇਂ ਕੱਠੇ ਹੀ ਚਲੇ ਜਾਈਏ ਤੇ ਕੰਮ ਤੈਨੂੰ ਪੰਸਦ ਨਾ ਆਇਆ ਤਾਂ ਮੁਸ਼ਕਿਲ ਹੋਵੇਗੀ।"

"ਉਹ ਤਾਂ ਠੀਕ ਏ ਪਰ ਲੋੜ ਦਾ ਕੀ ਮਤਲਬ?"

ਮੇਰਾ ਮਤਲਬ ਇਹ ਸੀ ਪੁੱਤਰ ਕਿ ਇਥੇ ਰਹਿਣ ਵਿੱਚ ਮੈਨੂੰ ਤਕਲੀਫ਼ਾ ਬੜੀਆਂ ਨੇ ਭਾਂਵੇ ਪਰ ਇਹ ਘਰ ਤੇਰੇ ਦਾਦੇ ਨੇ ਬਣਾਇਆ ਸੀ। ਉਸਦੀ ਮੌਤ ਵੇਲੇ ਮੈਂ ਉਸ ਕੋਲ ਹੀ ਸਾਂ— ਉਸਦੇ ਮਨ ਵਿੱਚ ਕੀ ਕੀ ਖਾਹਿਸ਼ਾਂ ਸਨ ਮੈਂ ਜਾਣਦੀ ਹਾਂ। ਇਸਨੂੰ ਛੱਡਕੇ ਜਾਣ ਲਗਿਆਂ ਮੇਰੇ ਮਨ ਨੂੰ ਬੜਾ ਦੁਖ਼ ਹੋਵੇਗਾ। ਜੇ ਭਗਵਾਨ ਦੀ ਇਹੋ ਇੱਛਾ ਏ ਤਾਂ ਕੀ ਕੀਤਾ ਜਾ ਸਕਦੈ।

"ਅੰਮਾ ਪਰ ਭਗਵਾਨ ਨੇ ਇਸ ਤਰ੍ਹਾਂ ਕਿਉਂ ਕੀਤਾ?" "ਠੀਕ ਏ, ਉਸਨੂੰ ਦੋਸ਼ ਦੇਣ ਦਾ ਕੀ ਲਾਭ? ਸਾਡੇ ਹੱਥ ਵਿੱਚ ਵੀ ਤਾਂ ਕੁੱਝ ਨਹੀਂ।"

"ਉਹਨਾਂ ਦੇ ਗੱਲਾਂ ਕਰਦਿਆਂ ਹੀ ਬੜੀ ਜ਼ੋਰ ਦੀ ਹਵਾ ਵੱਗਣ ਲੱਗ ਪਈ। ਰੇਤ ਉਡਕੇ ਅੱਖਾਂ ਵਿੱਚ, ਮੂੰਹ ਵਿੱਚ ਪੈਣ ਲੱਗ ਪਈ। ਬੱਦਲ ਕੱਠੇ ਹੋਣ ਲੱਗ ਪਏ। ਪੁੱਤਰ ਲਗਦੈ ਤੂਫਾਨ ਆਉਣ ਵਾਲਾ ਏ। ਚਲ ਜਲਦੀ ਨਾਲ ਘੁਰ

ਚਲੀਏ। ਬਰਸਾਤ ਸ਼ੁਰੂ ਹੋ ਗਈ ਜਾਪਦੀ ਏ।" ਨਾਗਵੇਣੀ ਬੋਲੀ।

ਦੋਵੇਂ ਜਲਦੀ ਨਾਲ ਘਰ ਵਲ ਤੁਰ ਪਏ। ਚੋਖਾ ਹਨੇਰਾ ਹੋ ਗਿਆ ਸੀ। ਹਵਾ ਨਾਲ ਨਾਰੀਅਲ ਦੇ ਰੁਖ ਗੁਸੇ ਵਿੱਚ ਆਏ ਫ਼ਨੀਅਰ ਸੱਪ ਵਾਂਗ ਇਧਰ ਉਧਰ ਸਿਰ ਮਾਰ ਰਹੇ ਸਨ। ਅੱਖਾਂ ਖੋਹਲਕੇ ਰੇਤੀਲੇ ਮੈਦਾਨ ਵਿੱਚ ਤੁਰਨਾਂ ਉਹਨਾਂ ਲਈ ਸੌਖ਼ਾ ਨਹੀਂ ਸੀ। ਕਿਸੇ ਤਰ੍ਹਾਂ ਭੱਜ ਭੱਜ ਉਹ ਘਰ ਪਹੁੰਚੇ। ਹਵਾ ਦੇ ਨਾਲ ਨਾਲ ਬਿਜਲੀ ਵੀ ਚਮਕ ਰਹੀ ਸੀ। ਇੱਕ ਦਮ ਮੀਂਹ, ਬਦਲਾਂ ਦੀ ਗਰਜ ਤੇ ਤੇਜ਼ ਹਵਾ ਨਾਲ ਹਨੇਰਾ ਛਾ ਗਿਆ। ਘਰ ਪੁਜਦਿਆਂ ਹੀ ਨਾਗਵੇਣੀ ਬੋਲੀ "ਉਹੋ, ਹੁਣੇ ਜਿਹੜਾ ਇੱਕ ਜਹਾਜ਼ ਸਮੁੰਦਰ ਵਿੱਚ ਵੇਖਿਆ ਸੀ ਉਸਦਾ ਕੀ ਬਣੇਗਾ? ਉਸਦੀ ਅਵਾਜ਼ ਸੁਨਣ ਵਾਲਾ ਮਦਦ ਕਰਨ ਵਾਲਾ ਹੋਰ ਕੋਈ ਜਹਾਜ਼ ਵੀ ਤਾਂ ਸਮੁੰਦਰ ਵਿੱਚ ਨਹੀਂ ਸੀ। ਪਤਾ ਨਹੀਂ ਕਿਹੜੇ ਸ਼ਹਿਰੋਂ ਆਇਆ, ਕਿਥੇ ਜਾਣਾ ਸੀ— ਹੰਗਾਰਕੱਟੇ ਬੰਦਰਗਾਹ ਤੇ ਆਇਆ ਹੋਣਾਂ ਏ।"

ਕਿੰਨਾ ਚਿਰ ਤਾਂਈ ਉਹ ਪਿਛਲੇ ਤੂਫ਼ਾਨ ਵਿੱਚ ਡੁੱਬੇ ਜਹਾਜ਼ਾਂ ਦੀਆਂ ਗਲਾਂ ਕਰਦੇ ਰਹੇ। ਕਿਵੇਂ ਤੂਫ਼ਾਨ ਵਿੱਚ ਮੁਹਾਣੇ ਦਾ ਪਤਾ ਨਹੀਂ ਲਗਦਾ ਤੇ ਜਹਾਜ਼ ਉਥੇ ਫ਼ਸ ਜਾਂਦੇ ਰਹੇ ਸਨ।

ਰਾਤੀਂ ਮੁੜ ਮੁੜ ਨਾਗਵੇਣੀ ਨੂੰ ਉਸ ਕੱਲੇ ਜਾਹਜ਼ ਦਾ ਖਿਆਲ ਆਉਂਦਾ ਰਿਹਾ। ਸਾਰੀ ਰਾਤ ਮੀਂਹ ਪੈਂਦਾ ਰਿਹਾ। ਹਵਾ ਵਗਦੀ ਰਹੀ। ਉਹ ਲੰਮੀਂ ਪਈ ਰਹੀ ਪਰ ਉਸਨੂੰ ਨੀਂਦ ਨਾ ਆਈ। ਅਧੀਂ ਰਾਤੀਂ ਉਠਕੇ ਕਹਿਣ ਲੱਗੀ ਰਾਮ ਡੰਗਰਾਂ ਦਾ ਕੋਠਾ ਵੇਖਕੇ ਆਉਨੀਂ ਆਂ। ਗੰਗੋ ਤੁੰਗੋ ਸੁਤੀਆਂ ਹੋਈਆਂ ਨੇ ਕਿ ਨਹੀਂ। ਕੋਠੇ ਤੇ ਪਿਛਲੇ ਸਾਲ ਪਰਾਲੀ ਪਾਈ ਸੀ। ਐਤਕੀਂ ਨਾ ਪਾਈ ਤਾਂ ਛੱਤ ਚੋਣ ਲੱਗ ਪਏਗੀ।" ਕਹਿਕੇ ਉਹ ਉਠ ਪਈ। ਹੱਥ ਵਿੱਚ ਦੀਵਾ ਲੈਣ ਦਾ ਕੋਈ ਫਾਇਦਾ ਨਹੀਂ ਸੀ। ਤੂਫ਼ਾਨ ਵਿੱਚ ਦੀਵਾ ਕਿਵੇਂ ਬਲਦਾ ਰਹਿ ਸਕਦਾ ਸੀ। ਬਿਜਲੀ ਦੀ ਲਿਸ਼ਕ ਵਿੱਚ ਰਾਹ ਵੇਖ਼ਦੀ ਉਹ ਟੁਰ ਪਈ। "ਮੈਂ ਵੀ ਆਉਨਾਂ ਆਂ ਮਾਂ।" ਰਾਮ ਉਸਦੇ ਪਿੱਛੇ ਆ ਗਿਆ। ਵਿਹੜੇ ਵਿਚੋਂ ਲੰਘਕੇ ਕੋਠੇ ਤਾਂਈ ਪਹੁੰਚਣ ਤਾਂਈ ਦੋਵੇਂ ਭਿੱਜ ਗਏ। ਉਥੇ ਮੁੜ ਬਿਜਲੀ ਲਿਸ਼ਕੀ ਤਾਂ ਕੋਠੇ ਵਿੱਚ ਹੋਇਆ ਮਘੋਰਚਾ ਦਿਸਿਆ। ਮੀਂਹ ਦਾ ਪਾਣੀ ਸਰ ਸਰ ਕਰਦਾ ਅੰਦਰ ਆ ਰਿਹਾ ਸੀ। ਡੰਗਰ ਕੰਬਦੇ ਹੋਏ, ਡਰੇ ਹੋਏ ਭਿੱਜੇ ਹੋਏ ਕੋਨੇ ਚ' ਲਗਕੇ ਖਲੋਤੇ ਸਨ। ਤੁੰਗੇ ਤੇ ਗੁੰਗੋ ਨੇ ਨਾਗਵੇਣੀ ਨੂੰ ਵੇਖਕੇ ਕਰੁਣਾ ਦੀ ਭਿਖਿਆ ਮੰਗਦਿਆਂ ਬਾਂ ਬਾਂ ਕੀਤੀ। "ਚਲ ਕੋਈ ਨ੍ਹਾ, ਕਲ ਗੋਹਾ ਸਾਫ਼ ਕਰ ਦਿਆਂਗੇ। ਇਹਨਾਂ ਨੂੰ ਅੰਦਰ ਬਰਾਂਡੇ ਵਿੱਚ ਬੰਨ ਦਿੰਨੇਂ ਆਂ। ਉਹਨਾਂ ਦੇ ਰੱਸੇ ਖੋਹਲ ਦਿਤੇ। ਰਾਮ ਨੇ ਵੱਛੇ ਨੂੰ ਫੜ ਲਿਆ ਤੇ ਨਾਗਵੇਣੀ ਨੇ ਮਾਂ ਨੂੰ ਲਿਆਕੇ ਅੰਦਰ ਬੰਨ ਦਿਤਾ। ਉਸਤੋਂ ਮਗਰੋਂ ਆਪਣੇ ਗਿੱਲੇ ਕਪੜੇ ਲਾਹਕੇ ਉਹ ਲੰਮੀ ਪੈ ਗਈ। ਠੰਡ ਨਾਲ ਉਹ ਕੰਬ ਰਹੀ ਸੀ। ਓਸ ਕੋਲ ਚੱਜ ਦੇ ਕਪੜੇ ਵੀ ਕੋਈ ਨਹੀਂ ਸਨ।

ਪਰ ਉਸਦਾ ਧਿਆਨ ਕੋਠੇ ਵਲ ਸੀ। ਜੇ "ਐਸ ਸਾਲ ਪਰਾਲੀ ਨਾ ਪਾਈ ਤਾਂ ਛੱਤ ਥੱਲੇ ਆ ਜਾਏਗੀ। ਪਰਾਲੀ ਕਿਥੋਂ ਲਿਆਵਾਂਗੇ? ਖੇਤੀ ਬਾੜੀ ਬਿਨਾਂ ਪਰਾਲੀ ਕਿਥੇ?"

"ਅੰਮਾ ਸੁਰੇ ਦੇ ਮੁੰਡੇ ਕੋਲ ਹੈ। ਉਧਾਰ ਲੈ ਲੈਣੇਂ ਆਂ। "ਐਤਕੀਂ ਉਸ ਠੇਕਾ ਵੀ ਨਹੀਂ ਵਧਾਇਆ ਪਤਾ ਨਹੀਂ ਦੇਵੇਗਾ ਕਿ ਨਹੀਂ। ਪਰ ਨਾ ਪਾਈ ਤਾਂ ਅਗੋਂ ਬੜੇ ਔਖੇ ਹੋਵਾਂਗੇ।" ਨਾਗਵੇਣੀ ਨੇ ਫਿਕਰਮੰਦ ਹੋਕੇ ਕਿਹਾ।

ਸਾਰੀ ਰਾਤ ਉਹਨਾਂ ਸਲਾਹਾਂ ਕਰਦਿਆਂ ਬਿਤਾਈ। ਉਹ ਉੱਠੇ ਤਾਂ ਗਊਆਂ ਅਜੇ ਵੀ ਸੁਤੀਆਂ ਹੋਈਆਂ ਸਨ। ਉਹਨਾਂ ਨੂੰ ਉਥੋਂ ਖੋਹਲ ਕੇ ਮੁੜ ਕੋਠੇ ਵਿੱਚ ਨਾ ਬੰਨਿਆ। ਮੀਂਹ ਕਰਕੇ ਸਾਰੇ ਪਿੰਡ ਵਿੱਚ ਪਾਣੀ ਪਾਣੀ ਹੋਇਆ ਪਿਆ ਸੀ। ਤਲਾਆਂ ਵਿੱਚ ਡਡੂ ਟਰੈਂ ਟਰੈਂ ਕਰ ਰਹੇ ਸਨ। ਮੀਂਹ ਅਜੇ ਵੀ ਪੈ ਰਿਹਾ ਸੀ। ਉਹਨਾਂ ਦੇ ਹਿਸਾਬ ਨਾਲ ਇਹ ਬਰਸਾਤ ਦਾ ਮੁੱਢ—ਠੀਕ ਹੀ ਸੀ।

ਨਾਗਵੇਣੀ ਬੜੀ ਚਿੰਤਾਗ੍ਰਸਤ ਸੀ। "ਕਿਸੇ ਨਾ ਕਿਸੇ ਤਰ੍ਹਾਂ ਡੰਗਰਾਂ ਦੇ ਕੋਠੇ ਨੂੰ ਛੱਤ ਲਈਏ।" ਨਾਰੀਅਲ ਦੇ ਪਤਿਆਂ ਨੂੰ ਉਸ ਬੁਣ ਲਿਆ ਸੀ। ਪੁਰਾਣੀ ਗਲੀ ਸੜੀ ਪਰਾਲੀ ਨੂੰ ਲਗਾਤਾਰ ਵੱਸਦੇ ਮੀਂਹ ਵਿੱਚ ਛੱਤ ਤੋਂ ਲਾਹਕੇ ਦੁਬਾਰਾਂ ਨਵੀਂ ਪਰਾਲੀ ਪਉਣ ਲਗਿਆਂ ਡਰ ਲਗਦਾ ਸੀ ਕਿ ਕੰਧਾਂ ਗਿਲੀਆਂ ਹੋਣ ਕਰਕੇ ਕਿਤੇ ਕੋਠਾ ਹੀ ਨਾ ਢਹਿ ਜਾਵੇ। ਇਸ ਕੰਮ ਲਈ ਕਿਸ ਨੂੰ ਬੁਲਾਉਂਦੇ? ਸੁਰੇ ਦਾ ਪੁੱਤਰ ਕਾਲਾ ਤਾਂ ਮੰਜੀ ਮੱਲੀ ਪਿਆ ਸੀ? ਉਸਦੇ ਪੁੱਤਰ ਖੇਤ ਵਹੁਣ ਚਲੇ ਗਏ ਸਨ। ਬੱਚੀ ਪਰਾਲੀ ਦੀਆਂ ਪੰਜ ਸੌ ਗਠਾਂ ਸੁੱਟ ਗਈ ਸੀ। ਉਹ ਪਾਣੀ ਵਿੱਚ ਭਿੱਜ ਜਾਣੀਆਂ ਸੀ, ਇਸ ਹਾਲਤ ਵਿਚ ਰਾਮ ਆਪੇ ਹੀ ਛੱਤ ਤੇ ਚੜ੍ਹ ਗਿਆ। ਮੀਂਹ ਵਿੱਚ ਜਿਥੇ ਕਿਤੇ ਖਾਲੀ ਥਾਂ ਦਿਸਦੀ, ਉਥੇ ਹੀ ਨਾਰੀਅਲ ਦੇ ਪੱਤੇ ਪਾਂਦਾ ਗਿਆ। ਨਾਗਵੇਣੀ ਥੱਲੇ ਖਲੋ ਕੇ ਪੁਰਾਲੀ ਦੀਆਂ ਗੰਢਾਂ ਉਪਰ ਸੁੱਟਦੀ ਰਹੀ। ਛੱਤ ਪੈ ਗਈ। ਛੱਤ ਵੇਖਣ ਨੂੰ ਕਿਸੇ ਅਨਜਾਣ ਦਾ ਹੀ ਕੰਮ ਜਾਪਦੀ ਸੀ। ਕਿਸੇ ਤਰ੍ਹਾਂ ਮੀਂਹ ਵਿਚ ਕੋਠੇ ਦਾ ਬਚਾਅ ਤਾਂ ਹੋ ਜਾਏਗਾ। ਇਹ ਸੋਚਕੇ ਉਹ ਥੋਹੜੀ ਬੇਫ਼ਿਕਰ ਹੋ ਗਈ।

ਨਾਗਵੇਣੀ ਨਰਸਿੰਘ ਮਈਏ ਦੇ ਘਰ ਰਾਮ ਦੀ ਨੌਕਰੀ ਬਾਰੇ ਗਲ ਬਾਤ ਪੱਕੀ ਕਰਨ ਲਈ ਗਈ। ਫ਼ੈਸਲਾ ਹੋਇਆ ਕਿ ਜਾਣ ਦਾ ਖਰਚ ਵੀ ਉਹੋ ਦੇਵੇਗਾ। ਤੇ ਪਿੱਛੋਂ ਤਨਖਾਹ ਵਿੱਚੋਂ ਕੱਟ ਲਵੇਗਾ। ਬੰਗਲੌਰ ਮਈਏ ਨੇ ਆਪਣੇ ਭਰਾ ਨੂੰ ਇਸ ਬਾਰੇ ਲਿਖ ਦਿਤਾ। ਤਿੰਨ ਚਾਰ ਦਿਨਾਂ ਮਗਰੋਂ ਰਾਮ ਮਾਂ ਦੇ ਗਲ ਲਗਕੇ ਰੋਂਦਿਆਂ ਹੋਇਆ ਕੰਮ ਤੇ ਜਾਣ ਲਈ ਤੁਰ ਪਿਆ। "ਅੰਮਾਂ ਹਰ ਮਹੀਨੇ ਪੈਸੇ ਤੈਨੂੰ ਇਥੇ ਇਹੋ ਹੀ ਦੇ ਦਿਆ ਕਰਨਗੇ। ਮੇਰੀ ਤਨਖਾਹ ਵਿਚੋਂ ਕੱਟ ਲੈਣਗੇ। ਤੈਨੂੰ ਮੇਰੀ ਸਹੁੰ ਜੇ ਤੂੰ ਪਿਛੋਂ ਭੁਖੀ ਰਵੇਂ।" ਕਹਿਕੇ ਉਹ ਟੁਰ ਪਿਆ।

ਵੱਸਦੇ ਮੀਂਹ ਵਿੱਚ ਹੀ ਉਹ ਪਿੰਡੋਂ ਤੁਰਿਆ। ਉਸ ਮੀਂਹ ਵਿੱਚ ਛਤਰੀ ਫੜਕੇ ਬਸ ਚੜਨ ਤੇ ਆਪਣਾ ਬਿਸਤਰਾ ਸੰਭਾਲਣ ਵਿੱਚ ਉਸਨੂੰ ਕਾਫ਼ੀ ਔਖ਼ ਹੋਈ।

ਨਾਗਵੇਣੀ ਫਿਰ ਕੱਲੀ ਰਹਿ ਗਈ। ਰੋਜ਼ ਪੁੱਤਰ ਦੀ ਚਿਠੀ ਦੀ ਉਡੀਕ ਕਰਦੀ ਰਹਿੰਦੀ। ਉਸਨੇਂ ਪਹੁੰਚਦਿਆਂ ਹੀ ਚਿਠੀ ਲਿਖ਼ੀ "ਹੁਣੇ ਪੁਜਿਆਂ। ਠੀਕ ਠਾਕ ਹਾਂ।"

ਕਈ ਦਿਨਾਂ ਤਾਂਈ ਉਸਦੀਆਂ ਚਿਠੀਆਂ ਵਿੱਚ ਹੁੰਦਾ ਮੈਂ ਬਿਲਕੁਲ ਰਾਜ਼ੀ ਖ਼ੁਸੀ ਹਾਂ। ਬਾਕੀ ਦੀ ਚਿਠੀ ਮਾਂ ਦਾ ਹਾਲ ਜਾਨਣ ਬਾਰੇ ਹੀ ਹੁੰਦੀ। ਨਾਗਵੇਣੀ ਵੀ ਉਸਨੂੰ ਲਿਖਦੀ ਰਹਿੰਦੀ। ਰਾਮ ਨੇ ਲਿਖਿਆ ਉਹ ਦਿਨ ਜਲਦੀ ਆਵੇ ਜਿਸ ਦਿਨ ਮੈਂ ਤੇਨੂੰ ਆਪਣੇ ਕੋਲ ਬੁਲਾ ਸਕਾਂ। ਉਸ ਇਕੋ ਚਿਠੀ ਵਿੱਚ ਇਹ ਗੱਲ ਲਿਖੀ, ਉਸਤੋਂ ਬਾਦ ਹੋਰ ਕਿਸੇ ਚਿਠੀ ਵਿੱਚ ਇਹ ਗਲ ਨਾ ਲਿਖ਼ੀ। ਪਰ ਹੋਰ ਗਲਾਂ ਹੁੰਦੀਆਂ ਜਿਵੇਂ "ਅੰਮਾ ਐਤਕੀ ਤੂੰ ਨਰਸਿੰਘ ਮਈਏ ਕੋਲੋਂ ਇੱਕ ਮੁਡੀ ਚਾਵਲ ਲਏ ਨੇ, ਸੁਣਕੇ ਬੜੀ ਖ਼ੁਸੀ ਹੋਈ। ਪੈਸਿਆਂ ਬਾਰੇ ਨਹੀਂ ਦਸਿਆ। ਮੇਰਾ ਇਥੇ ਖਾਣਾ ਪੀਣਾ ਹੋ ਜਾਂਦੈ। ਸਿਰਫ਼ ਚਿੱਠੀ ਪੱਤਰ ਲਈ ਥੋਹੜੇ ਪੈਸੇ ਚਾਹੀਦੇ ਹੁੰਦੇ ਨੇ। ਬਾਕੀ ਹੋਰ ਕੋਈ ਖਰਚ ਨਹੀਂ। ਜੇ ਹੋ ਸਕਿਆ ਤਾਂ ਮਾਸੜ ਕੋਲੋਂ ਲਿਆ ਕਰਜ਼ਾ ਉਤਾਰਨ ਦੀ ਕੋਸ਼ਿਸ਼ ਕਰਾਂਗਾ। ਉਸਦੇ ਮਨ ਵਿੱਚ ਇਹ ਵਿਚਾਰ ਸੀ ਕਿ ਇਹ ਕਰਜ਼ਾ ਲਾਹਕੇ ਫ਼ਿਰ ਹੀ ਉਹ ਬੰਗਲੌਰ ਵਿੱਚ ਆਪਣਾ ਘਰ ਬਨਾਉਣ ਦੀ ਕੋਸ਼ਿਸ਼ ਕਰੇਗਾ।

ਪਰ ਬੰਗਲੌਰ ਰਹਿਣ ਮਗਰੋਂ ਉਸਦਾ ਉਥੇ ਘਰ ਕਰਾਏ ਤੇ ਲੈਣ ਤੇ ਮਾਂ ਨੂੰ ਬੁਲਾਉਣ ਦਾ ਉਤਸ਼ਾਹ ਠੰਡਾ ਪੈ ਗਿਆ। ਇਹ ਗੱਲ ਉਸ ਆਪਣੀਆਂ ਚਿਠੀਆਂ ਵਿੱਚ ਜਾਹਰ ਨਾ ਕੀਤੀ। ਪਰ ਉਸਦੇ ਮਨ ਵਿੱਚ ਇਹ ਵਿਚਾਰ ਘੁੰਮਦਾ ਰਹਿੰਦਾ। ਕਰਾਏ ਦਾ ਮਕਾਨ ਲੈਕੇ ਉਹ 15-20 ਰੁਪਏ ਮਹੀਨੇਂ ਦੀ ਤਨਖਾਹ ਵਿੱਚ ਕਿਵੇਂ ਗੁਜ਼ਾਰਾ ਕਰੇਗਾ। ਇਸੇ ਵਿਚੋਂ ਫ਼ਿਰ ਕੌਡੀ ਦੇ ਮਕਾਨ ਦੀ ਦੇਖ਼ ਭਾਲ ਤੇ ਖਰਚ ਵੀ ਕਰਨਾਂ ਪੈਣਾਂ ਸੀ। ਨਾਗਵੇਣੀ ਨੇ ਵੀ ਆਪਣੀ ਕਿਸੇ ਚਿੱਠੀ ਵਿੱਚ ਵੀ ਬੰਗਲੌਰ ਜਾਣ ਦੀ ਖਾਹਿਸ਼ ਨਹੀਂ ਸੀ ਪ੍ਰਗਟ ਕੀਤੀ। ਉਹ ਹਰ ਚਿਠੀ ਵਿੱਚ ਉਸਦਾ ਹਾਲ ਚਾਲ ਹੀ ਪੁਛਦੀ। ਰਾਮ ਨੂੰ ਬੰਗਲੌਰ ਗਿਆ ਛੇ ਮਹੀਨੇਂ ਹੋ ਗਏ ਸਨ। ਇੱਕ ਦਿਨ ਉਸ ਲਿਖਿਆ "ਅੰਮਾ ਮੇਰੀ ਬੜੀ ਖਾਹਿਸ਼ ਸੀ ਕਿ ਤੈਨੂੰ ਬੰਗਲੌਰ ਲੈ ਜਾਵਾਂ ਤੇ ਕੱਠੇ ਰਹੀਏ। ਉਸ ਦਿਨ ਨੂੰ ਮੈਂ ਉਡੀਕਦਾ ਰਹਿਣਾਂ, ਪਤ੍ਾ ਨਹੀਂ ਉਹ ਦਿਨ ਕਦੋਂ ਆਏਗਾ। ਪਰ ਤੂੰ ਇਥੇ ਨਹੀਂ ਆਈ, ਚੰਗਾ ਹੀ ਹੋਇਆ ਇਸ ਨਰਕ ਤੋਂ ਬੱਚ ਗਈ। ਗਰੀਬੀ ਤਾਂ ਠੀਕ ਹੀ ਸਾਡੇ ਪਿੱਛ ਪਈ ਹੋਈ ਏ। ਪਰ ਮੈਨੂੰ ਘਰ ਵਿੱਚ ਰਹਿਣ ਦਾ ਵਕਤ ਕਿੰਨਾ ਮਿਲਣਾ ਸੀ? ਤੂੰ ਸਾਰਾ ਦਿਨ ਕੱਲੀ ਰਹਿੰਦੀ। ਮੈਂ ਸਵੇਰੇ ਪੰਜ ਵਜ਼ੇ ਉੱਠਕੇ ਹੋਟਲ ਵਿੱਚ ਜਾ ਬਹਿਨਾਂ। ਬਾਰਾਂ ਵਜੇ ਤਾਂਈ ਮੈਂ ਉਥੇ ਰਹਿਨਾਂ। ਉਥੇ ਹੀ ਖਾਣਾਂ, ਫ਼ਿਰ ਅੱਧਾ ਕੁ ਘੰਟਾ ਅਰਾਮ

ਕਰਕੇ ਰਾਤੀਂ ਗਿਆਰਾਂ ਵਜੇ ਤਾਂਈ ਕੰਮ ਕਰਨਾਂ। ਰਾਤੀਂ ਮੇਰਾ ਸਰੀਰ ਥੱਕਕੇ ਚੂਰ ਹੋ ਜਾਂਦੈ। ਤੂੰ ਕੋਲ ਹੁੰਦੀ ਤਾਂ ਤੇਰੇ ਨਾਲ ਗਲ ਕਰਨ ਦੀ ਵੀ ਵਿਹਲ ਨਾ ਮਿਲਦੀ। ਆਪਣਾ ਖੁਲ੍ਹਾ ਹਵਾਦਾਰ ਘਰ ਛਡਕੇ ਇਥੇ ਸਾਰਾ ਦਿਨ ਅੰਦਰ ਬੰਦ ਰਹਿਣਾਂ ਪੈਂਦਾ।

ਇੱਕ ਵਾਰੀ ਫ਼ਿਰ ਉਸ ਆਪਣੀ ਨੌਕਰੀ ਬਾਰੇ ਲਿਖਿਆ। ਇਥੇ ਕੁੱਝ ਲੋਕਾਂ ਨਾਲ ਮੇਰੀ ਜਾਣ-ਪਛਾਣ ਹੋ ਗਈ ਏ। ਹੋਟਲ ਵਿੱਚ ਆਉਂਦੇ ਕੁੱਝ ਵੱਡੇ ਬੰਦਿਆਂ ਨਾਲ ਵੀ ਦੋਸਤੀ ਹੋ ਗਈ ਏ। ਇੱਕ ਦੋ ਨੂੰ ਨੌਕਰੀ ਲਈ ਵੀ ਪੁਛਿਐ। ਉਹਨਾਂ ਨੇ ਆਸ ਤਾਂ ਦਿਵਾਈ ਏ। ਪਰ ਕੰਮ ਸਿਰੇ ਕਿਸੇ ਨੇਂ ਨਹੀਂ ਚਾੜ੍ਹਿਆ। ਮੈਂ ਆਪਣੇ ਵਲੋਂ ਬਥੇਰਾ ਯਤਨ ਕਰ ਰਿਹਾ ਹਾਂ। ਜਿਥੇ ਵੀ ਨੌਕਰੀ ਨਿਕਲਦੀ ਏ ਮੈਂ ਉਥੇ ਅਰਜ਼ੀ ਭੇਜ ਦੇਣਾਂ। ਇਸ ਨਾਲ ਸਿਰਫ਼ ਚਿੱਠੀ ਪੱਤਰ ਦਾ ਹੀ ਖਰਚਾ ਹੁੰਦੈ। ਮਦਰਾਸ ਤੋਂ ਵੀ ਕੋਈ ਨੌਕਰੀ ਦੀ ਉਮੀਦ ਨਹੀਂ। ਐਸ ਸਾਲ ਦੇ ਅਖ਼ੀਰ ਤਾਂਈ ਮਦਰਾਸ ਵਾਲਿਆਂ ਦਾ ਕਰਜ਼ਾ ਉਤਾਰ ਦਿਆਂਗਾ। ਉਹ ਕਰਜ਼ਾ ਲਾਹਕੇ ਮੈਂ ਬੰਬਈ ਜਾਕੇ ਨੌਕਰੀ ਲਈ ਕੋਸ਼ਿਸ਼ ਕਰਾਂਗਾ। ਬੰਬਈ ਬੜਾ ਵੱਡਾ ਸ਼ਹਿਰ ਏ ਤੇ ਸਾਡੇ ਪਾਸੇ ਦੇ ਬੜੇ ਲੋਕੀ ਉਥੇ ਗਏ ਨੇਂ। ਇਥੋਂ ਨਾਲੋਂ ਤਨਖਾਹ ਵੀ ਵਧੇਰੇ ਮਿਲਦੀ ਏ।

ਫ਼ਿਰ ਇਕ ਵਾਰੀ ਆਪਣਾ ਰੋਜ਼ ਦਾ ਨਿਤਨੇਮ ਲਿਖਿਆ। ਸਵੇਰੇ ਉੱਠਕੇ ਕੁਰਸੀ ਤੇ ਬਹਿ ਜਾਨਾ ਤੇ ਸਾਰਾ ਦਿਨ ਕੁਰਸੀ ਨਾਲ ਹੀ ਚੰਮੜਿਆ ਰਹਿਨਾਂ। ਸਾਰਾ ਦਿਨ ਪੈਸੇ ਦਾ ਹਿਸਾਬ, ਬਿਲ ਵੇਖਣੇ, ਪੈਸੇ ਗਿਨਣੇ। ਹਰ ਦੋ ਘੰਟਿਆਂ ਬਾਦ ਮਈਏ ਦਾ ਭਰਾ ਆਕੇ ਨੋਟ ਕਢਕੇ ਦੂਜੀ ਪੇਟੀ ਵਿੱਚ ਰਖ ਜਾਂਦਾ ਏ। ਮੈਨੂੰ ਆਇਆਂ ਛੇ ਮਹੀਨੇਂ ਹੋ ਗਏ ਨੇ ਪਰ ਉਸਦਾ ਮੇਰੇ ਵਲ ਵਤੀਰਾ, ਪੈਸਾ ਸਾਂਭਣ ਦਾ ਵਤੀਰਾ ਵੇਖਕੇ ਇਸ ਤਰ੍ਹਾਂ ਲਗਦੈ ਜਿਵੇਂ ਮੈਂ ਕੋਈ ਚੋਰ ਹੋਵਾਂ। ਮੈਂ ਸੋਚਨਾਂ ਜਦੋਂ ਉਸਨੂੰ ਮੇਰੇ ਤੇ ਵਿਸ਼ਵਾਸ ਹੀ ਨਹੀਂ ਤਾਂ ਕਿਉਂ ਉਸ ਮੈਨੂੰ ਇਥੇ ਬਿਠਾਇਆ ਹੋਇਐ। ਮੇਰਾ ਖ਼ਿਆਲ ਏ ਕਿ ਮੈਨੂੰ ਅੰਗਰੇਜ਼ੀ ਆਉਂਦੀ ਏ ਇਸ ਲਈ ਉਹਨਾਂ ਮੈਨੂੰ ਰਖਿਐ। ਸਾਡੇ ਹੋਟਲ ਦੇ ਸਾਹਮਣੇ ਇੱਕ ਬੀ. ਏ. ਪਾਸ ਨੇ ਹੋਟਲ ਖੋਹਲਿਐ। ਉਹ ਹੋਟਲ ਵਿੱਚ ਆਉਂਦੇ ਵਿਦਿਆਰਥੀਆਂ ਤੇ ਹੋਰ ਮਿੱਤਰਾਂ ਨਾਲ ਉਹ ਅੰਗਰੇਜ਼ੀ ਵਿੱਚ ਗਲ ਬਾਤ ਕਰਦਾ ਏ। ਇਸ ਨਾਲ ਉਸਦਾ ਖਿਆਲ ਏ ਹੋਟਲ ਦੀ ਸ਼ਾਨ ਵਧਦੀ ਏ। ਉਸ ਮੈਨੂੰ ਇੱਕ ਦਿਨ ਬੁਲਾਇਆ। ਪਰ ਉਸਨੂੰ ਮੇਰੇ ਤੇ ਵਿਸ਼ਵਾਸ ਤੇ ਭਰੋਸਾ ਨਹੀਂ ਸ਼ਾਇਦ ਪੈਸੇ ਦਾ ਮਾਮਲਾ ਏ। ਕਈ ਵਾਰੀ ਸੋਚਣਾਂ ਉਹ ਮੈਨੂੰ ਚੋਰ ਸਮਝਦੇ ਨੇ— ਮੈਂ ਇਥੇ ਬੈਠਾ ਰਵਾਂ ਉਹਨਾਂ ਦੇ ਵੀਹ ਰੁਪਿਆਂ ਲਈ। ਇੱਕ ਹੋਰ ਹਾਸੇ ਦੀ ਗਲ— ਕਈ ਵਾਰੀ ਕਈ ਗਾਹਕ ਚਲਾਕੀ ਨਾਲ ਖੋਟੇ ਤੇ ਘਸੇ ਹੋਏ ਪੈਸੇ ਦੇਕੇ ਚਲੇ ਜਾਂਦੇ ਨੇਂ। ਮਾਲਕ ਖੋਟੇ ਪੈਸੇ ਵੀ ਰਖ ਲੈਂਦੇ ਤੇ ਇਸਦੇ ਬਦਲੇ ਮੇਰੀ ਤਨਖਾਹ ਵਿੱਚੋਂ ਵੀ ਪੈਸੇ ਕੱਟ ਲੈਂਦਾ ਏ। ਸਾਡੇ ਗਾਹਕ ਵੀ ਘੱਟ ਨਹੀਂ ਹੁੰਦੇ। ਭਾਂਵੇਂ ਕਿੰਨੇ

ਹੀ ਚੁਕੰਨੇ ਕਿਉਂ ਨਾ ਹੋਵੋ ਕੋਈ ਨਾ ਕੋਈ ਖੋਟਾ ਪੈਸਾ ਦੇ ਹੀ ਜਾਂਦੇ ਨੇਂ। ਖਾਸ ਕਰਕੇ ਸ਼ਾਮੀਂ ਜਦੋਂ ਗਾਹਕ ਬਹੁਤੇ ਹੁੰਦੇ ਨੇ। ਇਹੋ ਜਿਹੇ ਲੋਕਾਂ ਤੇ ਨਜ਼ਰ ਰਖਣੀਂ ਬੜੀ ਔਖੀ ਹੋ ਜਾਂਦੀ ਏ।

ਕਈ ਵਾਰੀ ਸੋਚਣਾਂ ਇੱਕ ਦੋ ਥਾਵਾਂ ਤੇ ਸੰਗੀਤ ਸਿਖਾਕੇ ਕੁੱਝ ਕਮਾਈ ਕਰਾਂ। ਪਰ ਮੈਨੂੰ ਇਹ ਵਿਅਰਥ ਹੀ ਜਾਪਿਆ ਏ। ਇਥੇ ਸਿਖਣ ਵਾਲੇ ਘਟ ਤੇ ਸਿਖਾਉਣ ਵਾਲੇ ਵਧੇਰੇ ਨੇ।

ਰਾਮ ਇਸ ਗਲ ਤੋਂ ਖੁਸ਼ ਸੀ ਕਿ ਹੁਣ ਉਸਦੀ ਮਾਂ ਰੋਟੀ ਕਪੜੇ ਖੁਣੋਂ ਤਾਂ ਔਖੀ ਨਹੀਂ ਸੀ। ਸਾਲ ਦੇ ਅਖ਼ੀਰ ਵਿਚ ਰਾਮ ਨੇ 100 ਰੁਪਏ ਮਾਧਵ ਨੂੰ ਭੇਜ ਦਿੱਤੇ। ਉਥੋਂ ਉਸਨੂੰ ਜੁਆਬ ਆਇਆ ਤੈਨੂੰ ਐਨੀਂ ਕਾਹਲ ਕਾਹਦੀ ਸੀ? ਇਸ ਔਖ ਵੇਲੇ ਤੂੰ ਇਸ ਤਰ੍ਹਾਂ ਕਿਉਂ ਕੀਤਾ? ਮੈਂ ਕੀ ਕੋਈ ਮਾਰਵਾੜੀ ਸੀ ਜਿਸ ਤੈਨੂੰ ਪੈਸਾ ਉਧਾਰ ਤੇ ਦਿੱਤਾ ਹੋਇਆ ਸੀ। ਜੇ ਤੇਰੇ ਤੇ ਕਿਸੇ ਹੋਰ ਨੂੰ ਭਰੋਸਾ ਨਹੀਂ ਤਾਂ ਇਸਦਾ ਮਤਲਬ ਤੂੰ ਮੇਰੇ ਬਾਰੇ ਉਵੇਂ ਸੋਚਨਾ ਸ਼ੁਰੂ ਕਰ ਦਿੱਤਾ।" ਮਾਧਵ ਨੇ ਬੜਾ ਗੁੱਸੇ ਭਰਿਆ ਖ਼ਤ ਲਿਖਿਆ। ਰਾਮ ਨੂੰ ਬੜੀ ਠੇਸ ਪੁੱਜੀ। ਮਾਧਵ ਦਾ ਪਿਆਰ ਤੇ ਹਮਦਰਦੀ ਉਸਨੂੰ ਫ਼ਿਰ ਯਾਦ ਆਏ। ਉਸ ਮਾਧਵ ਨੂੰ ਫਿਰ ਚਿਠੀ ਲਿਖੀ ਤੇ ਮਾਫ਼ੀ ਮੰਗੀ ਤੇ ਨਾਲ ਹੀ ਉਸਨੂੰ ਖੁਸ਼ ਕਰਨ ਲਈ ਲਿਖਿਆ ਕਿ ਘਰ ਜਾਣ ਲਗਿਆਂ ਪਹਿਲਾਂ ਤੁਹਾਡੇ ਕੋਲੋਂ ਹੁੰਦਾ ਜਾਵਾਂਗਾ। ਇਸਦੇ ਜੁਆਬ ਵਿੱਚ ਅਨੰਦ ਦੀ ਚਿੱਠੀ ਆਈ। "ਕੀ ਗਲ ਰਾਮ ਭਰਾ ਤੂੰ ਸਾਨੂੰ ਭੁੱਲ ਹੀ ਗਿਆ?" ਸਾਰੀ ਚਿੱਠੀ ਵਿੱਚ ਮੁੜ ਮੁੜ ਇਹੋ ਲਿਖ਼ਿਆ ਹੋਇਆ ਸੀ।

ਗਰਮੀਆਂ ਆ ਗਈਆਂ। ਰਾਮ ਦਾ ਮਨ ਥੋਹੜਾ ਅਰਾਮ ਕਰਨਾਂ ਚਹੁੰਦਾ ਸੀ। ਉਹ ਹੋਟਲ ਵਿੱਚ ਕੰਮ ਕਰ ਕਰ ਥੱਕ ਗਿਆ ਸੀ। ਪਰ ਪਿੰਡ ਜਾਣ ਲਈ ਪੈਸੇ ਚਾਹੀਦੇ ਸਨ। ਉਥੇ ਜਾਕੇ ਇੱਕ ਮਹੀਨਾਂ ਰਿਹਾ ਤਾਂ ਤਨਖਾਹ ਨਹੀਂ ਮਿਲੇਗੀ। ਫ਼ਿਰ ਇਥੇ ਵਾਪਸ ਆਉਂਣਾਂ ਪੈਣਾ ਏ। ਵਾਪਸੀ ਤੇ ਮਾਂ ਨੂੰ ਨਾਲ ਲਿਆਉਣ ਦੀ ਕੋਈ ਇੱਛਾ ਨਹੀਂ ਸੀ। ਮਾਂ ਬਿਨਾਂ ਮਨ ਵੀ ਨਹੀਂ ਸੀ ਲਗਦਾ। ਕਿਉਂ ਨਾ ਇਕ ਸਾਲ ਹੋਰ ਇਥੇ ਰਗੜਾ ਖਾਕੇ ਦੋ ਮਹੀਨੇਂ ਬੰਬਈ ਜਾਕੇ ਕੋਈ ਕੰਮ ਲੱਭਣ ਦੀ ਕੋਸ਼ਿਸ਼ ਕਰਾਂ। ਉਧਰ ਨਾਗਵੇਣੀ ਵੀ ਉਦਾਸ ਹੋਈ ਸੀ। ਉਸਦੀ ਚਿੱਠੀ ਆ ਗਈ "ਪੁੱਤਰ ਛੁਟੀ ਲੈਕੇ ਘਰ ਆ। ਪੈਸੇ ਦੀ ਚਿੰਤਾ ਕਰਨ ਨਾਲ ਪੈਸਾ ਕਿਤੇ ਮਿਲ ਜਾਂਦਾ ਏ। ਕਿਸਮਤ ਵਿੱਚ ਹੋਇਆ ਤਾਂ ਮਿਲ ਜਾਵੇਗਾ ਨਹੀਂ ਤਾਂ ਨਹੀਂ।

ਇੱਕ ਹਫ਼ਤੇ ਵਿੱਚ ਉਸਦੀ ਦੂਜੀ ਚਿੱਠੀ ਆ ਗਈ। ਨਰਸਿੰਘ ਮਈਏ ਨੇ ਕਿਹੈ ਕਿ "ਰਾਮ ਬੇਸ਼ਕ ਘਰ ਆ ਜਾਵੇ ਕੋਈ ਇਤਰਾਜ ਨਹੀਂ। ਉਧਰ ਉਸ ਆਪਣੇ ਭਰਾ ਨੂੰ ਲਿਖ ਘਲਿਐ ਕਿ ਉਸਦੇ ਖਰਚੇ ਤੇ ਰਾਮ ਨੂੰ ਪਿੰਡ ਭੇਜ ਦੇਵੇ।"

ਇਹ ਸੁਣਕੇ ਰਾਮ ਥੋਹੜਾ ਹੈਰਾਨ ਹੋ ਗਿਆ। ਫ਼ਿਰ ਆਪੇ ਉਸ ਸੋਚਿਆ ਸ਼ਾਇਦ ਉਸਦੀ ਈਮਾਨਦਾਰੀ ਵੇਖ਼ਕੇ ਉਸਦਾ ਕੰਮ ਵੇਖਕੇ ਉਹ ਖੁਸ਼ ਹੋ ਗਏ ਸਨ। ਹੋ ਸਕਦਾ ਏ ਉਸਦੀ ਤਨਖਾਹ ਵੀ ਵੀਹ ਰੁਪਏ ਤੋਂ 25 ਰੁਪਏ ਕਰ ਦੇਣ। ਜਾਣ ਲਗਿਆਂ ਹੋਟਲ ਦੇ ਮਾਲਕ ਨੇ ਉਸਨੂੰ ਬਾਰਾਂ ਰੁਪਏ ਦਿਤੇ। ਨਾਲ ਕਿਹਾ "ਜੇ ਹੋਰ ਚਾਹੀਦੇ ਹੋਣ ਤਾਂ ਤੇਰੀ ਤਨਖਾਹ ਵਿਚੋਂ ਦੇ ਦਿਆਂਗਾ।" ਰਾਮ ਨੇ ਇਸ ਮਹੀਨੇ ਦੀ ਤਨਖਾਹ ਪਿੰਡ ਨਹੀਂ ਸੀ ਭੇਜੀ। ਆਪਣੇ ਖਰਚ ਲਈ ਕੋਲ ਰਖ਼ ਲਈ। ਸੋ ਉਹ ਬਿਨਾਂ ਕਿਸੇ ਫਿਕਰ ਦੇ ਪਿੰਡ ਤੁਰ ਪਿਆ। ਉਸਦੇ ਜਾਣ ਪਿਛੋਂ ਝਟ ਹੀ ਮਈਏ ਦੇ ਭਰਾ ਨੇ ਮਈਏ ਨੂੰ ਚਿਠੀ ਲਿਖ਼ ਦਿੱਤੀ ਕਿ ਰਾਮ ਪਿੰਡ ਆ ਰਿਹਾ ਸੀ। ਰਾਮ ਪਿੰਡ ਜਾਣ ਦੀ ਥਾਂ ਪਹਿਲਾਂ ਮਦਰਾਸ ਚਲਾ ਗਿਆ। ਆਪਣੀ ਕ੍ਰਿਤੱਗਤਾ ਅਤੇ ਪਿਆਰ ਨਾਲ ਮਾਸੀ ਦਾ ਘਰ ਭਰ ਦਿੱਤਾ। ਇਕ ਦਿਨ ਆਪਣੇ ਸਰਟੀਫੀਕੇਟ ਲੈਕੇ ਨੌਕਰੀ ਦੀ ਤਲਾਸ਼ ਵਿਚ ਫਿਰ ਇਕ ਵਾਰੀ ਦਫਤਰਾਂ ਦੇ ਚੱਕਰ ਲਾਏ। ਹਫਤੇ ਬਾਦ ਉਹ ਘਰ ਆ ਗਿਆ। ਅੰਮਾ ਅੰਮਾ ਕਰਦਿਆਂ ਉਸਦਾ ਮੂੰਹ ਨਹੀਂ ਸੀ ਥੱਕਦਾ। ਰਾਤੀਂ ਰੋਟੀ ਮਗਰੋਂ ਮਾਂ ਜੂਠੇ ਭਾਂਡੇ ਧੋਣ ਬੈਠੀ ਤਾਂ ਰਾਮ ਕਹਿਣ ਲੱਗਾ "ਮਾਂ ਸਾਰੀ ਸਫਾਈ ਕਲ—ਬਾਹਰ ਪਸਰੀ ਹੋਈ ਚਾਨਣੀ ਵੇਖ ਨਾਲ ਲੈਕੇ ਆਇਆਂ। ਚਲ ਸਮੁੰਦਰ ਕੰਢੇ ਚਲੀਏ। ਉਥੇ ਬਹਿਕੇ ਗਲਾਂ ਕਰਾਂਗੇ। ਵਾਇਲਨ ਲੈ ਚਲੀਏ।" ਉਸ ਬੜੀ ਬੇਸਬਰੀ ਨਾਲ ਕਿਹਾ।

ਦੋਵੇਂ ਝੱਟ ਹੀ ਬਾਹਰ ਆਕੇ ਬਰੇਤੇ ਤੇ ਖਲੋ ਗਏ। ਹਵਾ ਨਹੀਂ ਸੀ ਵੱਗ ਰਹੀ ਤਦ ਵੀ ਬਾਹਰ ਠੰਡ ਸੀ। "ਐਥੇ ਬਹਿਕੇ ਗਲਾਂ ਕਰਨੇ ਆਂ। ਸਮੁੰਦਰ ਕੰਢੇ ਨਹੀਂ ਜਾਂਦੇ" ਨਾਗਵੇਣੀ ਨੇ ਕਿਹਾ। ਨਾਗਵੇਣੀ ਉਥੇ ਹੀ ਬਹਿ ਗਈ ਤੇ ਮਾਂ ਨੂੰ ਉਥੇ ਬਹਿੰਦਿਆਂ ਵੇਖ ਉਹ ਵੀ ਉਥੇ ਹੀ ਬਹਿ ਗਿਆ। "ਕੀ ਗਲ ਮਾਂ ਥੱਕ ਗਈ ਏਂ?" ਰਾਮ ਨੇ ਪੁੱਛਿਆ।

"ਨਹੀਂ, ਉਂਜ ਹੀ ਮਨ ਨਹੀਂ ਕਰ ਰਿਹਾ" ਉਸ ਜੁਆਬ ਦਿੱਤਾ। ਨਾਗਵੇਣੀ ਨੇ ਰਾਮ ਦੇ ਸਾਹਮਣੇ ਇਕ ਨਵਾਂ ਪ੍ਰਸਤਾਵ ਰੱਖਿਆ। "ਮੈਨੂੰ ਤਾਂ ਸਮਝ ਨਹੀਂ ਆਉਂਦੀ ਤੈਨੂੰ ਕਿਵੇਂ ਦਸਾਂ। ਜੋ ਮੈਨੂੰ ਉਹਨਾਂ ਕਿਹਾ ਉਹੀ ਤੈਨੂੰ ਦੱਸ ਰਹੀ ਹਾਂ।"

ਨਰਸਿੰਘ ਮਈਏ ਨੇ ਨਾਗਵੇਣੀ ਨੂੰ ਘਰ ਬੁਲਾਕੇ ਜੋ ਉਸ ਨਾਲ ਗਲ ਕੀਤੀ ਸੀ, ਉਹ ਰਾਮ ਨੂੰ ਦੱਸੀ। "ਉਹ ਆਪਣੀ ਧੀ ਲਕਸ਼ਮੀ ਦਾ ਵਿਆਹ ਤੇਰੇ ਨਾਲ ਕਰਨਾ ਚਹੁੰਦੇ। ਕਹਿੰਦਾ ਏ ਅਸੀਂ ਗੁਆਂਢੀ ਹਾਂ ਨਾਲੇ ਇਕ ਦੂਜੇ ਨੂੰ ਚੰਗੀ ਤਰ੍ਹਾਂ ਜਾਣਦੇ ਹਾਂ। ਮੇਰੇ ਤਿੰਨ ਚਾਰ ਹੋਟਲ ਨੇ। ਇਕ ਦੀ ਨਿਗਰਾਨੀ ਰਾਮ ਨੂੰ ਸੌਂਪ ਦਿਆਂਗਾ ਬਾਕੀਆਂ ਵਿਚ ਉਸਦਾ ਹਿੱਸਾ ਰੱਖ ਦਿਆਂਗਾ। ਉਹ ਇਹ ਨਾ ਸੋਚੇ ਕਿ ਉਹ ਨੌਕਰ ਏ। ਕਹਿੰਦਾ ਸੀ ਤੈਨੂੰ ਚਿੱਠੀ ਲਿਖਾਂ। ਮੈਂ ਕਿਹਾ ਕਿ ਤੂੰ ਇਥੇ ਆਏਂਗਾ ਤਦ ਹੀ ਗਲ ਕਰਾਂਗੀ।"

ਰਾਮ ਹੱਸ ਪਿਆ, "ਅੰਮਾ ਤੂੰ ਉਹਨਾਂ ਨੂੰ ਕੋਈ ਜੁਆਬ ਤੇ ਨਹੀਂ ਦਿੱਤਾ?"

"ਨਹੀਂ।"

"ਤੇਰਾ ਕੀ ਖਿਆਲ ਏ?"

"ਤੈਨੂੰ ਉਹ ਕੁੜੀ ਪਸੰਦ ਏ? ਪਿੰਡ ਦੇ ਸਕੂਲ ਵਿਚ ਇਕ ਸਾਲ ਪੜ੍ਹੀ ਏ। ਕੱਲ ਨੂੰ ਵਿਆਹ ਤਾਂ ਤੂੰ ਕਰਵਾਉਣਾ ਏ। ਨਾਲੇ ਸਾਡੇ ਵਰਗੇ ਗਰੀਬਾਂ ਨੂੰ ਕੁੜੀ ਦੇਵੇਗਾ ਕੌਣ? ਪਰ ਵਿਆਹ ਤੂੰ ਕਰਵਾਉਣਾ ਏ। ਤੇਰੀ ਮਰਜੀ ਬਿਨਾ ਮੈਂ ਉਸ ਨਾਲ ਕੋਈ ਗਲ ਨਹੀਂ ਸਾਂ ਕਰਨਾ ਚਹੁੰਦੀ।"

"ਅੰਮਾ ਕੁੜੀ ਚੰਗੀ ਲੱਗਣ ਦੀ ਗਲ ਤਾਂ ਵਖ਼ਰੀ ਏ। ਪਰ ਤੂੰ ਚਾਹੇਂਗੀ ਕਿ ਮੈਂ ਹੋਟਲ ਵਿਚ ਹਿੱਸੇ ਦੇ ਲਾਲਚ ਪਿੱਛੇ ਵਿਆਹ ਕਰਾਵਾਂ? ਕਲ਼ ਨੂੰ ਇਹ ਗਲਾਂ ਹੀ ਸੁਣਦਾ ਰਹਾਂਗਾ ਕਿ ਅਸੀਂ ਉਹਨਾਂ ਦੇ ਪੈਸਿਆਂ ਨਾਲ ਹੀ ਅਮੀਰ ਹੋਏ ਆਂ। ਬਾਕੀ ਰਹੀ ਗਲ ਹੋਟਲ ਦੀ ਮਾਲਕੀ ਦੀ ਸਭ ਠੀਕ ਏ—ਕਿਸਮਤ ਵਿਚ ਹੋਵੇ ਤਾਂ ਪੈਸਾ ਮਿਲ ਜਾਂਦਾ ਏ। ਪਰ ਇਸ ਕੰਮ ਵਿਚ ਇਕ ਮਿੰਟ ਦੀ ਵੀ ਫ਼ੁਰਸਤ ਨਹੀਂ। ਮੈਂ ਤਾਂ ਇਸਤੋਂ ਤੰਗ ਆ ਗਿਆ ਹਾਂ। ਉਥੇ ਜਾਕੇ ਮੈਂ ਇਕ ਯਾਂ ਦੋ ਵਾਰੀ ਹੀ ਵਾਇਲਨ ਵਜਾਈ ਹੋਣੀ ਏ।"

"ਖੈਰ ਠੀਕ ਏ—ਤੂੰ ਉਸਨੂੰ ਸੰਗੀਤ ਸਿਖਾਂਦਾ ਰਿਹੈਂ—ਕੁੜੀ ਕਿਹੋ ਜਿਹੀ ਏ। ਦੇਖਣ ਚਾਖਣ ਨੂੰ ਤਾਂ ਠੀਕ ਹੀ ਏ।"

"ਮੈਨੂੰ ਤਾਂ ਉਸ ਵਿਚ ਕੋਈ ਖ਼ਾਸ ਗੁਣ ਜਾਂ ਸਮਝਦਾਰੀ ਨਹੀਂ ਦਿਸੀ। ਉਸਨੂੰ ਜਦੋਂ ਵੀ ਗਲ ਕਰਦਿਆਂ ਸੁਣਿਆ ਬਸ ਇਹ ਗਹਿਣਾ ਔਹ ਗਹਿਣਾ— ਇਸਤੋਂ ਸਿਵਾ ਹੋਰ ਕੁੱਛ ਨਹੀਂ। ਉਸਦੇ ਮਾਂ ਪਿਉ ਨੇ ਉਸਨੂੰ ਸੋਨੇ ਨਾਲ ਲੱਦਕੇ ਵਿਗਾੜ ਦਿੱਤਾ ਏ। ਮੈਨੂੰ ਉਸਦਾ ਸੁਭਾਅ ਵੀ ਚੰਗਾ ਨਹੀਂ ਲਗਦਾ। ਨਾਲੇ ਜੇ ਉਹ ਹਰ ਵੇਲੇ ਇਹੋ ਸੋਚਦੀ ਰਹੇ ਕਿ ਅਸੀਂ ਅਮੀਰ ਹਾਂ ਤੇ ਇਹ ਗਰੀਬ ਹਨ ਤਾਂ ਉਸਦੇ ਮਨ ਵਿਚ ਮੇਰੇ ਲਈ ਕੀ ਇਜ਼ੱਤ ਹੋਣੀ ਏ।"

"ਇਹ ਤਾਂ ਠੀਕ ਏ। ਪਰ ਰਾਮ ਤੂੰ ਵਿਆਹ ਕਰਾਉਣ ਤੋਂ ਤਾਂ ਨਹੀਂ ਨਾ ਜੁਆਬ ਦੇ ਰਿਹਾ। ਜੇ ਹੋਰ ਕੋਈ ਚੰਗਾ ਰਿਸ਼ਤਾ ਮਿਲਿਆ, ਕੋਈ ਚੰਗੇ ਬੰਦੇ ਹੋਣ ਤਾਂ?"

"ਮਾਂ ਤੂੰ ਕੀ ਗਲਾਂ ਕਰਦੀ ਪਈ ਏਂ? ਸਾਡੇ ਦੋਹਾਂ ਦੀ ਰੋਟੀ ਦਾ ਜੁਗਾੜ ਤਾਂ ਹੁੰਦਾ ਨਹੀਂ। ਇਕ ਹੋਰ ਨੂੰ ਘਰ ਲਿਆਕੇ ਉਸਦਾ ਭਾਰ ਐਵੇਂ ਆਪਣੇ ਸਿਰ ਪਾ ਲਵਾਂ। ਜ਼ਿੰਮੇਵਾਰੀਆਂ ਵੱਧ ਜਾਣਗੀਆਂ। ਮਹੀਨੇ ਦੇ ਵੀਹ ਰੁਪਏ ਦਿਨ ਵਿਚ ਚੌਦਾਂ ਘੰਟੇ ਕੰਮ ਕਰਨ ਵਾਲੇ ਨੂੰ ਵਿਆਹ ਕੀ ਆਖੇ? ਮੇਰੇ ਵਿਆਹ ਨਾਲ ਕਿਸਨੂੰ ਖੁਸ਼ੀ ਮਿਲੇਗੀ?"

ਦੋਵੇਂ ਕਿੰਨਾ ਚਿਰ ਚੁਪਚਾਪ ਬੈਠੇ ਰਹੇ। ਫਿਰ ਰਾਮ ਬੋਲਿਆ "ਮਾਂ ਕੋਈ ਗੀਤ ਵਜਾ।" ਨਾਗਵੇਣੀ ਨੇ ਵਾਇਲਨ ਚੁੱਕਕੇ ਇਕ ਪੁਰਾਣੇ ਗੀਤ ਦੇ ਸੁਰ ਛੋੜੇ। ਉਸਦੇ ਲਖੁ ਜਤਨਾਂ ਦੇ ਬਾਵਜੂਦ ਉਸਦੇ ਗੀਤਾਂ ਦੀਆਂ ਸੁਰਾਂ ਵਿਚ ਉਸਦੇ ਮਨ ਅੰਦਰਲੀ ਡੂੰਘੀ ਪੀੜਾ ਤੇ ਦੁੱਖਾਂ ਦੀ ਝਲਕ ਸੀ। ਹਰ ਗੀਤ ਇਕ ਡੂੰਘੇ ਹਉਕੇ ਨਾਲ ਮੁਕਦਾ ਸੀ। ਉਸਦੇ ਜੀਵਨ ਵਿਚ ਹਰ ਦੁੱਖ, ਹਰ ਉਦਾਸੀ ਦੀਆਂ ਜੜ੍ਹਾਂ ਪਿਪਲ ਦੇ ਰੁਖ ਵਾਂਗ ਸਭ ਪਾਸੇ ਫੈਲੀਆਂ ਹੋਈਆਂ ਸਨ। ਵਾਇਲਨ ਇਕ ਪਾਸੇ ਰਖਕੇ ਉਹ ਕੋਡੀ ਬਾਰੇ, ਆਪਣੀਆਂ ਦੋ ਗਊਆਂ ਤੇ ਡੰਗਰਾਂ ਦੇ ਕੋਠੇ ਦੀ ਮੁਰੰਮਤ ਆਦਿ ਬਾਰੇ ਗਲਾਂ ਕਰਦੇ ਘਰ ਵਲ ਤੁਰ ਪਏ। ਅਗਲੇ ਦਿਨ ਰਾਮ ਕਹਿਣ ਲੱਗਾ "ਪਿਛਲੇ ਸਾਲ ਮੁਰੰਮਤ ਕੀਤੀ ਸੀ ਤੇ ਬਰਸਾਤਾਂ ਲੰਘ ਗਈਆਂ। ਪਰ ਐਤਕੀਂ ਸਾਰਾ ਕੋਠਾ ਨਵੇਂ ਸਿਰਿਉਂ ਛੱਤਣਾ ਪਏਗਾ। ਦਸ ਪੰਦਰਾਂ ਰੁਪਏ ਲੱਗ ਜਾਣਗੇ।" "ਪੰਦਰਾਂ ਰੁਪਏ ਦਾ ਖਰਚ ਤਾਂ ਬਹੁਤ ਏ ਪਰ ਹੋਰ ਕੋਈ ਚਾਰਾ ਨਹੀਂ। ਸੋ ਬਨਾਉਣਾ ਹੀ ਪੈਣੇ। ਹੁਣ ਗੰਗੇ ਤੁੰਗੇ ਦੋਵੇਂ ਗਭਣਾ ਨੇ। ਦੋ ਕੁ ਮਹੀਨਿਆ ਮਗਰੋਂ ਸੂ ਪੈਣਗੀਆਂ। ਤੂੰ ਵੀ ਹੁਣ ਬਾਹਰ ਏਂ। ਇਕ ਨੂੰ ਸੋਚਨੀਆਂ ਵੇਚ ਛੱਡੀਏ।"

ਉਸ ਦਿਨ ਦੁਪਹਿਰੇ ਨਾਗਵੇਣੀ ਮਈਏ ਦੇ ਘਰ ਗਈ। ਉਸ ਰਾਮ ਵਲੋਂ ਨਾਂਹ ਦਾ ਜੁਆਬ ਨਾ ਦਿੱਤਾ। ਸਗੋਂ ਕਹਿਣ ਲੱਗੀ ਕਿ ਰਾਮ ਅਜੇ ਵਿਆਹ ਕਰਾਉਣ ਲਈ ਤਿਆਰ ਹੀ ਨਹੀਂ। ਮਈਆ ਚੋਖਾ ਚਿਰ ਨਾਗਵੇਣੀ ਨੂੰ ਉਪਦੇਸ਼ ਦਿੰਦਾ ਰਿਹਾ। "ਲੱਛੇ ਦੇ ਵਿਗੜਨ ਦਾ ਕਾਰਨ ਪਤਾ ਕੀ ਸੀ? ਉਸਦਾ ਵਿਆਹ ਚਿਰਕਾ ਹੋਇਆ। ਇਸਦੀ ਹੁਣ ਕੋਈ ਉਮਰ ਛੋਟੀ ਏ। 23 ਸਾਲਾਂ ਦਾ ਹੋ ਗਿਆ ਏ। ਵਿਆਹ ਦੀ ਉਮਰ ਏ। ਮੁੰਡੇ ਸਮਝਦੇ ਨਹੀਂ। ਕਲ ਨੂੰ ਉਮਰ ਵੱਡੀ ਹੋਣ ਤੇ ਇਹ ਕੁੜੀ ਲੱਭੇਗਾ ਤੇ ਕੁੜੀ ਲੱਭਣੀ ਨਹੀਂ। ਮੈਂ ਆਪਣੇ ਲਈ ਨਹੀਂ ਕਹਿ ਰਿਹਾ। ਭਗਵਾਨ ਦੀ ਕਿਰਪਾ ਨਾਲ ਸਾਡੇ ਖਾਨਦਾਨ ਦਾ ਨਾਂ ਵੀ ਹੈ। ਉਹ ਗਹਿਣਿਆਂ ਨਾਲ ਲੱਦੀ ਹੋਈ ਏ। ਮੈਨੂੰ ਕੋਈ ਹੋਰ ਚੰਗਾ ਮੁੰਡਾ ਲੱਭ ਜਾਵੇਗਾ। ਮੈਂ ਤਾਂ ਤੇਰੇ ਮੁੰਡੇ ਦੇ ਭਲੇ ਦੀ ਗੱਲ ਕਰ ਰਿਹਾ ਸਾਂ।"

ਨਾਗਵੇਣੀ ਉਦਾਸ ਜਿਹੀ ਹੋਕੇ ਘਰ ਪਰਤੀ। ਘਰ ਆਕੇ ਮੁੰਡੇ ਨੂੰ ਸਾਰੀ ਗੱਲ ਦੱਸੀ। ਦੋ ਤਿੰਨਾਂ ਦਿਨਾਂ ਬਾਦ ਰਾਮ ਮਈਏ ਨੂੰ ਮਿਲਣ ਗਿਆ। ਉਸਦੇ ਸਾਹਮਣੇ ਗਹਿਣੇ ਪਾਈ ਲਕਸ਼ਮੀ ਘੁੰਮ ਰਹੀ ਸੀ। ਪਰ ਵਿਆਹ ਬਾਰੇ ਫਿਰ ਕੋਈ ਗੱਲ ਨਾ ਹੋਈ।

ਉਸਨੂੰ ਪਿੰਡ ਆਇਆਂ ਪੰਦਰਾਂ ਦਿਨ ਹੋ ਗਏ ਸਨ। ਤਿੰਨ ਚਾਰ ਦਿਨਾਂ ਬਾਦ ਉਸ ਵਾਪਸ ਬੰਗਲੌਰ ਜਾਣਾ ਸੀ। ਉਹ ਸੋਚੀਂ ਪੈ ਗਿਆ। ਜਲਦੀ ਨਾਲ ਕੋਠਾ ਛੱਤਣ ਦਾ ਕੰਮ ਸਿਰੇ ਚਾੜ੍ਹਿਆ। ਮਾਂ ਲਈ ਕਪੜੇ ਖਰੀਦੇ। ਇਕ ਦਿਨ ਸੱਬੀ ਭੂਆ ਨੂੰ ਵੀ ਜਾਕੇ ਮਿਲ ਆਇਆ। ਇਕ ਰਾਤ ਪਡੂਮਨੂਰ ਦੇ ਸ਼ਾਨਭੋਗ

ਕੋਲ ਵੀ ਲਾ ਆਇਆ। ਉਸ ਰਾਮ ਨੂੰ ਉਸਦੇ ਕੰਮ ਧੰਦੇ ਬਾਰੇ ਪੁੱਛਣ ਦੀ ਬਜਾਏ ਪੁਛਿਆ "ਰਾਮ ਕੀ ਗੱਲ ਵਿਆਹ ਦੀ ਮਿਠਾਈ ਕਦੋਂ ਖੁਆਉਣੀ ਏ?"

ਰਾਮ ਹੱਸਦਿਆਂ ਬੋਲਿਆ "ਹੁਣ ਕੀ ਕੋਈ ਕਮੀ ਏ? ਸਾਡੇ ਤਾਂ ਰੋਜ਼ ਹੀ ਖ਼ੀਰ ਰਿਝਦੀ ਏ। ਘਰ ਆਉਣ ਵਾਲੀ ਨੂੰ ਖ਼ੀਰ ਖੁਆਉਣ ਦੀ ਕਸਰ ਬਾਕੀ ਏ।"

"ਕੀ ਮਤਲਬ?" ਸ਼ਾਨਭੋਗ ਨੇ ਪੁਛਿਆ।

"ਹੰਝੂਆਂ ਦੀ ਖੀਰ" ਰਾਮ ਨੇ ਜੁਆਬ ਦਿੱਤਾ।

ਸ਼ਾਨਭੋਗ ਵੀ ਹੱਸ ਪਿਆ। "ਕਿਉਂ ਕੋਈ ਚੰਗੀ ਨੌਕਰੀ ਲੱਭਣ ਦੀ ਉਮੀਦ ਕੋਈ ਨਹੀਂ। ਤੂੰ ਐਨਾਂ ਪੜ੍ਹ ਲਿਖਕੇ ਕਿੰਨੇ ਦਿਨ ਮਈਏ ਦੇ ਹੋਟਲ ਵਿਚ ਪਿਆ ਰਹੇਂਗਾ।" ਸ਼ਾਨਭੋਗ ਨੇ ਕਿਹਾ।

ਉਹ ਬੰਗਲੌਰ ਸੀ ਤਾਂ ਉਸਦੀ ਮਾਂ ਨੇ ਈਰੋਡੀ ਦੇ ਚਾਚੇ ਦੀ ਮੌਤ ਦੀ ਖ਼ਬਰ ਭੇਜੀ। ਸੋ ਉਥੇ ਹੁਣ ਕਿਸ ਕੋਲ ਜਾਣਾ ਸੀ। ਰਾਮ ਬੰਗਲੌਰ ਵਾਪਸ ਚਲਾ ਗਿਆ।

ਫਿਰ ਉਹ ਆਪਣੇ ਨਿੱਤ ਦੇ ਕੰਮ ਵਿਚ ਲੱਗ ਗਿਆ। ਦੂਜੇ ਸਾਲ ਦਾ ਇਕ ਦਿਨ ਲੰਘ ਗਿਆ। ਦੂਜਾ ਦਿਨ ਫਿਰ ਤੀਜਾ ਲੰਘ ਗਿਆ--ਚੌਥਾ ਲੰਘ ਗਿਆ।

ਮਾਂ ਨੂੰ ਬਾਰ ਬਾਰ ਚਿਠੀਆਂ ਲਿਖਦਾ ਰਹਿੰਦਾ। ਮਾਂ ਵਲੋਂ ਵੀ ਚਿਠੀ ਆਉਂਦੀ ਰਹਿੰਦੀ। ਪਰ ਚਿਠੀਆਂ ਵਿਚ ਰਸਮੀਂ ਗੱਲਾਂ ਤੋਂ ਸਿਵਾ ਹੋਰ ਕੁੱਝ ਨਾ ਹੁੰਦਾ। ਨਾਗਵੇਣੀ ਉਸਨੂੰ ਹੌਸਲਾ ਦਿੰਦੀ ਰਹਿੰਦੀ। ਇਸ ਦਰਮਿਆਨ ਉਸਨੂੰ ਇਕ ਖੁਸ਼ੀ ਦੀ ਖ਼ਬਰ ਮਿਲੀ।

ਨਰਾਤਿਆਂ ਤੋਂ ਇਕ ਮਹੀਨਾ ਪਹਿਲਾਂ ਉਸਨੂੰ ਮਾਧਵ ਦੀ ਚਿਠੀ ਮਿਲੀ। ਉਹ ਆਪਣੀ ਕੁੜੀ ਦਾ ਵਿਆਹ ਪੱਕਾ ਕਰਨ ਲਈ ਮੰਗਲੌਰ ਜਾ ਰਹੇ ਸਨ। "ਬੱਚਿਆਂ ਦੀ ਮਰਜ਼ੀ ਏ ਕਿ ਬੰਗਲੌਰ ਮੈਸੂਰ ਤੋਂ ਹੋਕੇ ਜਾਈਏ। ਮੈਸੂਰ ਦਾ ਦੁਸਹਿਰਾ ਵੇਖਕੇ ਅਸੀਂ ਵਾਪਸ ਆ ਜਾਵਾਂਗੇ।" ਰਾਮ ਨੂੰ ਹੋਰ ਕੀ ਚਾਹੀਦਾ ਸੀ। ਉਸਨੂੰ ਇਕ ਚਿੰਤਾ ਸੀ ਕਿ ਉਹਨਾਂ ਦੇ ਆਉਣ ਤੇ ਉਸਨੂੰ ਛੁੱਟੀ ਮਿਲ ਜਾਵੇ। ਦੁਸਹਿਰੇ ਦੇ ਦਿਨਾਂ ਵਿਚ ਯਾਤਰੀਆਂ ਦੀ ਬੜੀ ਭੀੜ ਹੁੰਦੀ ਸੀ। ਹੋਟਲਾਂ ਵਾਲਿਆਂ ਦੀ ਕਮਾਈ ਦੇ ਦਿਨ। ਮੈਸੂਰ ਆਉਣ ਵਾਲੇ ਬੰਗਲੌਰ ਵੇਖੇ ਬਿਨਾਂ ਨਹੀਂ ਸਨ ਜਾਂਦੇ।

ਪਿਛੋਂ ਕੋਈ ਅੜਚਨ ਨਾ ਪਵੇ, ਉਸ ਆਪਣੇ ਮਾਲਕ ਨਾਲ ਪਹਿਲਾਂ ਹੀ ਗੱਲ ਕਰ ਲੈਣੀ ਠੀਕ ਸਮਝੀ। "ਮੇਰੇ ਮਾਸੀ ਮਾਸੜ ਆਪਣੇ ਬੱਚਿਆਂ ਨਾਲ ਆ ਰਹੇ ਨੇਂ। ਨਾਲੇ ਮੇਰਾ ਵੀ ਦੁਸਹਿਰਾ ਵੇਖਣ ਨੂੰ ਮਨ ਕਰਦਾ ਏ।" ਮਾਲਕ ਨੂੰ ਕੋਈ ਇਤਰਾਜ਼ ਨਹੀਂ ਸੀ। ਉਹ ਕਹਿਣ ਲੱਗਾ "ਤੂੰ ਪਹਿਲਾਂ ਹੀ ਮੈਸੂਰ ਚਲਾ ਜਾਹ।

ਸਾਡਾ ਹੋਟਲ ਉਥੇ ਹੈ। ਤੂੰ ਉਥੇ ਹੀ ਰਹੀਂ। ਇਥੇ ਨਾਲੋਂ ਉਥੇ ਰਸ਼ ਵੱਧ ਹੋਵੇਗਾ। ਐਤਕੀਂ ਰੇਸ ਕੋਰਸ ਕੋਲ ਇਕ ਟੈਂਪਰੇਰੀ ਦੁਕਾਨ ਖੋਹਲਣ ਦੀ ਵੀ ਸੋਚ ਰਹੇ ਹਾਂ।" ਇਸ ਦੁਕਾਨ ਲਈ ਰਾਮ ਰਾਜ਼ੀ ਸੀ ਜਾਂ ਨਹੀਂ—ਪਰ ਮੈਸੂਰ ਵੇਖਣ ਦਾ ਮੌਕਾ ਮਿਲ ਗਿਆ ਸੀ—ਇਸ ਲਈ ਉਹ ਖੁਸ਼ ਸੀ।

ਮਾਧਵ, ਕ੍ਰਿਸ਼ਨਾ ਵੇਣੀ, ਅਨੰਦ, ਜਯਾ, ਸਾਰੇ ਪਰਿਵਾਰ ਦੇ ਬੰਗਲੌਰ ਪਹੁੰਚਣ ਤੋਂ ਲੈਕੇ ਮੈਸੂਰ ਤੋਂ ਜਾਣ ਤੱਕ ਰਾਮ ਨੇ ਉਹਨਾਂ ਦੇ ਨਾਲ ਰਹਿਣ ਦਾ ਫ਼ੈਸਲਾ ਕੀਤਾ। ਉਹ ਖੁਸ਼ੀ ਭਰਿਆ ਦਿਨ ਵੀ ਆ ਗਿਆ। ਰਾਮ ਨੇ ਪਹਿਲਾਂ ਹੀ ਉਹਨਾਂ ਦੇ ਠਹਿਰਣ ਲਈ ਥਾਂ ਦਾ ਇੰਤਜ਼ਾਮ ਕਰ ਲਿਆ ਸੀ। ਉਹਨਾਂ ਨੂੰ ਲੈਕੇ ਉਹ ਉਥੇ ਚਲਾ ਗਿਆ। ਉਹਨਾਂ ਨੂੰ ਸ਼ਹਿਰ ਘੁਮਾਇਆ। ਅਨੰਦ ਨਾਲ ਬੇਸਿਰ ਪੈਰ ਦੀਆਂ ਗੱਲਾਂ ਕਰਦਾ ਰਿਹਾ। ਇਕ ਸੀ ਜੋ ਕਿਸੇ ਨਾਲ ਵੀ ਗੱਲ ਨਹੀਂ ਸੀ ਕਰਦੀ—ਉਹ ਸੀ ਉਸਦੀ ਸੰਗੀਤਸ਼ਿਸ਼ ਜਯਾ। ਉਹ ਐਨੀਂ ਸ਼ਰਮੀਲੀ ਹੋ ਗਈ ਸੀ। ਮਾਧਵ ਦਾ ਵੱਡਾ ਮੁੰਡਾ ਪੜ੍ਹਾਈ ਕਰਕੇ ਨਹੀਂ ਸੀ ਆਇਆ। ਮਾਧਵ ਨੂੰ ਇਕ ਗੱਲ ਦਾ ਬੜਾ ਅਫਸੋਸ ਸੀ ਕਿ ਉਹ ਰਾਮ ਲਈ ਕੋਈ ਚੰਗੀ ਨੌਕਰੀ ਨਹੀਂ ਸੀ ਢੂੰਡ ਸਕਿਆ। ਅਜ ਕਲ ਵੀਹ ਰੁਪਏ ਮਹੀਨਾ ਦੇ ਕੇ ਜਿੰਨੇ ਮਰਜ਼ੀ ਬੀ ਏ ਪਾਸ ਮੁੰਡੇ ਰੱਖ ਲਓ। ਪੰਦਰਾਂ ਰੁਪਏ ਤੇ ਕੋਈ ਮੰਨ ਜਾਵੇ ਤਾਂ ਵੀਹ ਵਾਲੇ ਨੂੰ ਜੁਆਬ ਦੇ ਦਿੰਦੇ ਨੇ। "ਤੈਨੂੰ ਰੋਟੀ ਦੇ ਨਾਲ ਇਥੇ ਪੰਝੀ ਰੁਪਏ ਮਿਲ ਰਹੇ ਨੇ, ਨੌਕਰੀ ਮਾੜੀ ਨਹੀਂ। ਪਰ ਇਹ ਕੰਮ ਤੈਨੂੰ ਪਸੰਦ ਨਹੀਂ ਹੋਣਾ।" ਰਾਮ ਨੇ ਉਸ ਨਾਲ ਆਪਣੇ ਦਿਲ ਦੀ ਗੱਲ ਕੀਤੀ ਕਿ ਉਹ ਬੰਬਈ ਜਾਣਾ ਚਹੁੰਦਾ ਏ।

ਬੰਗਲੌਰ ਤੋਂ ਉਹ ਕੱਠੇ ਮੈਸੂਰ ਆਏ। ਮੈਸੂਰ ਦੀਆਂ ਖੁਲੀਆਂ ਸੜਕਾਂ, ਬਾਗ, ਸ਼ਾਨਦਾਰ ਇਮਾਰਤਾਂ ਉਸ ਲਈ ਨਵੀਆਂ ਨਹੀਂ ਸਨ। ਪਰ ਆਪਣੇ ਕੰਮ ਤੋਂ ਛੁੱਟੀ ਹੋਣ ਕਰਕੇ, ਨਾਲੇ ਮਾਸੀ-ਮਾਸੜ ਤੇ ਉਹਨਾਂ ਦੇ ਬੱਚਿਆਂ ਨਾਲ ਹੋਣ ਕਰਕੇ, ਉਸਨੂੰ ਜੋ ਅਨੰਦ ਮਿਲਿਆ—ਉਹ ਬੜਾ ਖੁਸ਼ ਸੀ। ਮੈਸੂਰ ਆ ਕੇ ਆਪਣੇ ਮਾਲਕ ਦੇ ਹੋਟਲ ਦੇ ਵੀ ਦਰਸ਼ਨ ਕਰ ਆਇਆ। ਦੁਸਹਿਰਾ ਲੰਘ ਗਿਆ ਉਸਤੋਂ ਅਗਲੇ ਦਿਨ ਮਾਧਵ ਆਪਣੇ ਪਰਿਵਾਰ ਸਮੇਤ ਮੰਗਲੌਰ ਚਲਾ ਗਿਆ। ਉਹਨਾਂ ਨੂੰ ਭੇਜਕੇ ਉਸ ਇਕ ਦਿਨ ਹੋਰ ਮੈਸੂਰ ਵਿਚ ਰਹਿਕੇ ਅਰਾਮ ਕਰਨ ਦਾ ਫੈਸਲਾ ਕੀਤਾ। ਮੈਸੂਰ ਰਾਜਮਹੱਲ ਵਿਚ ਹੁੰਦੀ ਸੰਗੀਤ ਸਭਾ ਵਿਚ ਜਾਕੇ ਪ੍ਰਮੁਖ ਸੰਗੀਤਕਾਰਾਂ ਨੂੰ ਸੁਨਣ ਦੀ ਇੱਛਾ ਵੀ ਉਸਦੇ ਮਨ ਵਿਚ ਸੀ।

ਦੁਸਹਿਰੇ ਵੇਲੇ ਉਸ ਕਲਾ ਪ੍ਰਦਰਸ਼ਨੀ ਵੇਖੀ ਸੀ। ਪਰ ਕਾਹਲੀ ਵਿਚ। ਹੁਣ ਉਹ ਇਕ ਵਾਰੀ ਫਿਰ ਵੇਖਣ ਗਿਆ। ਸਾਰਾ ਦਿਨ ਉਹ ਚਿੱਤਰਾਂ ਵਿਚ ਗੁਆਚਿਆ ਰਿਹਾ। ਇਕ ਦੋ ਸੁੰਦਰ ਚਿੱਤਰ ਵੇਖਕੇ ਤਾਂ ਉਹ ਸੁਪਨਿਆਂ ਦੇ ਸੰਸਾਰ ਵਿਚ ਪਹੁੰਚ ਗਿਆ। "ਮੈਂ ਕਿਉਂ ਨਾ ਆਪਣੀ ਚਿਤਰਕਲਾ ਨੂੰ ਸੁਧਾਰਾਂ।" ਉਸਨੂੰ ਆਪਣੇ ਘਰ ਦੇ ਫਰਸ਼ ਤੇ ਸਮੁੰਦਰ ਕੰਢੇ ਰੇਤ ਤੇ ਵਾਹੇ ਆਪਣੇ ਸੈਂਕੜੇ

ਚਿੱਤਰਾਂ ਦੀ ਯਾਦ ਆਈ। ਕਲਾ ਪ੍ਰਦਰਸ਼ਨੀ ਵਿਚ ਇਕ ਵੀ ਚਿੱਤਰ ਸਮੁੰਦਰ ਦਾ ਨਹੀਂ ਸੀ। ਉਹ ਸੋਚਦਾ ਜੇ ਉਹ ਕਲਾਕਾਰ ਹੁੰਦਾ ਤਾਂ ਉਸਦਾ ਪਹਿਲਾ ਚਿੱਤਰ ਸਮੁੰਦਰ ਦਾ ਹੀ ਹੁੰਦਾ। ਉਹ ਹੈਰਾਨ ਸੀ ਕਿ ਕਲਾਕਾਰ ਸਮੁੰਦਰ ਤੋਂ ਕਿਵੇਂ ਅਨਭਿੱਜ ਸਨ।

ਉਹ ਰਾਤ ਵੀ ਉਸ ਚਿੱਤਰਾਂ ਦੇ ਸੁਪਨਿਆਂ ਵਿਚ ਬਿਤਾਈ। ਅਗਲੇ ਦਿਨ ਉਹ ਤੇ ਹੋਟਲ ਦਾ ਮੈਨੇਜਰ ਘੁੰਮਣ ਨਿਕਲੇ। ਮੈਨੇਜਰ ਕੇਸ਼ਵ ਘੋੜ ਦੌੜ ਦਾ ਸ਼ੁਕੀਨ ਸੀ ਤੇ ਰਾਮ ਨੂੰ ਵੀ ਨਾਲ ਲੈ ਗਿਆ। ਰਾਮ ਨੂੰ ਦੌੜਾਂ ਵੇਖਣ ਵਿਚ ਕੋਈ ਇਤਰਾਜ਼ ਨਹੀਂ ਸੀ ਪਰ ਉਹ ਇਹਨਾਂ ਤੇ ਪੈਸਾ ਲਾਣ ਲਈ ਤਿਆਰ ਨਹੀਂ ਸੀ। ਉਹ ਬਾਹਰ ਹਰੇ ਘਾਹ ਤੇ ਖਲੋ ਕੇ ਦੂਰੋਂ ਹੀ ਦੌੜਦੇ ਘੋੜਿਆਂ ਨੂੰ ਵੇਖਦਾ ਰਿਹਾ। ਉਸਦੇ ਆਸੇ-ਪਾਸੇ ਖਲੋਤੇ ਲੋਕ ਬੜੇ ਉਤਸੁਕ ਹੁੰਦੇ, ਜੋਸ਼ ਵਿਚ ਆਉਂਦੇ, ਨਿਰਾਸ਼ ਹੁੰਦੇ ਪਰ ਇਹਨਾਂ ਗੱਲਾਂ ਦਾ ਰਾਮ ਤੇ ਕੋਈ ਅਸਰ ਨਾ ਹੋਇਆ।

ਦੌੜਾਂ ਮੁਕ ਗਈਆਂ। ਉਸਦਾ ਸਾਥੀ ਬਾਹਰ ਆਇਆ। ਦਸ ਰੁਪਏ ਹਾਰਕੇ ਮੂੰਹ ਲਟਕਾਈ ਅਉਂਦੇ ਨੂੰ ਰਾਮ ਉਡੀਕ ਰਿਹਾ ਸੀ। ਉਸਦੇ ਨਾਲ ਇਕ ਬੁੱਢਾ ਵੀ ਆ ਰਿਹਾ ਸੀ। ਕੋਲ ਆ ਕੇ ਰਾਮ ਵਲ ਇਸ਼ਾਰਾ ਕਰਕੇ ਬੁੱਢੇ ਨੂੰ ਪੁੱਛਣ ਲੱਗਾ "ਇਹ ਕੌਣ ਏ, ਪਛਾਨਣਾ ਏਂ?" ਰਾਮ ਬੁੱਢੇ ਨੂੰ ਨਹੀਂ ਸੀ ਪਛਾਣਦਾ ਤੇ ਬੁੱਢਾ ਰਾਮ ਨੂੰ ਨਹੀਂ ਸੀ ਪਛਾਣਦਾ।

ਹੋਟਲ ਦੇ ਮੈਨੇਜਰ ਨੇ ਕਿਹਾ "ਰਾਮ ਇਹ ਸਾਡੇ ਪਿੰਡ ਦਾ ਏ।" ਰਾਮ ਨੂੰ ਕੋਈ ਪਛਾਣ ਨਾ ਆਈ।

"ਤੂੰ ਇਸਨੂੰ ਜਾਣਦਾ ਏਂ। ਇਹ ਕਦੀ ਹੋਟਲ ਗ੍ਰੇਟ ਦਰਬਾਰ ਰੈਸਟੋਰੈਂਟ ਦਾ ਮਾਲਕ ਹੁੰਦਾ ਸੀ। ਮੈਂ ਇਸ ਕੋਲ ਕੰਮ ਕਰਦਾ ਹੁੰਦਾ ਸਾਂ।"

ਰਾਮ ਨੂੰ ਯਾਦ ਆਇਆ ਘਰ ਕਈ ਵਾਰੀ ਇਸ ਹੋਟਲ ਦੀ ਗੱਲ ਹੋਈ ਸੀ। "ਤਦ ਤਾਂ ਇਹ ਸਾਡੇ ਮਾਲਕ ਦਾ ਭਰਾ ਏ।"

"ਇਹ ਮੁੰਡਾ ਕੌਣ ਏ?" ਵਰਟੇ ਨੇ ਪੁਛਿਆ।

"ਤੈਨੂੰ ਤਾਂ ਪਤਾ ਹੋਣਾ ਚਾਹੀਦਾ ਏ। ਤੇਰੇ ਦੋਸਤ ਦਾ ਪੁੱਤਰ ਏ। ਰਾਮ ਆਈਤਾੜ ਦਾ ਪੋਤਾ।" ਕੇਸ਼ਵ ਨੇ ਬੁੱਢੇ ਨੂੰ ਦਸਿਆ। ਵਰਟੇ ਨੇ ਉਸ ਵਲ ਬੜੀ ਦਿਲਚਸਪੀ ਨਾਲ ਵੇਖਿਆ। "ਮੇਰਾ ਖਿਆਲ ਏ ਲੱਛੇ ਨੇ ਤਾਂ ਇਸਨੂੰ ਵੇਖਿਆ ਹੀ ਨਹੀਂ ਹੋਣਾ।"

ਕੇਸ਼ਵ ਨੇ ਰਾਮ ਵਲ ਮੁੜਕੇ ਕਿਹਾ "ਤੇਰਾ ਪਿਤਾ ਇਸ ਨਾਲ ਰਹਿੰਦੈ! ਤੂੰ ਮਿਲਣਾ ਚਹੁੰਦਾ ਏਂ ਨਾ।" ਰਾਮ ਸੁਣਕੇ ਹੈਰਾਨ ਹੋ ਗਿਆ ਕਿ ਉਸਦਾ ਪਿੜਾ ਵੀ ਮੈਸੂਰ ਵਿਚ ਰਹਿੰਦਾ ਸੀ। ਉਸਨੂੰ ਪਿਤਾ ਦੀ ਕੋਈ ਯਾਦ ਨਹੀਂ ਸੀ। ਪਰ ਹੁਣ ਉਹ

ਉਸਨੂੰ ਵੇਖ ਸਕਦਾ ਸੀ। ਝਟ ਹੀ ਬੋਲਿਆ "ਆਹੋ, ਚਲ ਚਲੀਏ" ਪਰ ਫਿਰ ਬੋਲਿਆ "ਹੁਣ ਚਲੀਏ ਕਿ ਸਵੇਰੇ?"

"ਤੂੰ ਸ਼ਹਿਰ ਚਲੇਂਗਾ?" ਕੇਸ਼ਵ ਨੇ ਪੁਛਿਆ ਤਾਂ ਰਾਮ ਬੋਲਿਆ "ਨਹੀਂ, ਮੈਂ ਕੁੱਝ ਚਿਰ ਇਥੇ ਹੀ ਬੈਠਾਂਗਾ।" ਕੇਸ਼ਵ ਵਰਟੇ ਨਾਲ ਚਲਾ ਗਿਆ।

ਰਾਮ ਵਰਟੇ ਨੂੰ ਕਿੰਨੀ ਦੂਰ ਤਾਂਈ ਵੇਖਦਾ ਰਿਹਾ। ਸੁੱਬੀ ਭੂਆ ਕੋਲੋਂ, ਮਾਂ ਕੋਲੋਂ ਉਸ ਵਰਟੇ ਦੀ ਸਾਰੀ ਕਹਾਣੀ ਸੁਣੀ ਹੋਈ ਸੀ—ਸ਼ੁਰੂ ਤੋਂ ਲੈਕੇ ਅਖ਼ੀਰ ਤਾਂਈ। ਉਸਦੇ ਮਿੱਤਰ, ਆਪਣੇ ਪਿਤਾ ਬਾਰੇ ਵੀ ਉਸਨੂੰ ਖਿਆਲ ਆਇਆ। ਸੋਚਦਾ ਪਿਤਾ ਨੂੰ ਮਿਲਣ ਜਾਵਾਂ ਕਿ ਨਾਂ? ਗਿਆ ਤਾਂ ਮਾਂ ਪਤਾ ਨਹੀਂ ਕੀ ਮਹਿਸੂਸ ਕਰੇਗੀ? ਉਹ ਫੈਸਲਾ ਨਹੀਂ ਸੀ ਕਰ ਸਕਦਾ ਪਿਆ। ਕਿੰਨਾ ਚਿਰ ਉਹ ਘਾਹ ਦੀਆਂ ਤਿੜਾਂ ਤੋੜ-ਤੋੜ ਮੂੰਹ ਵਿਚ ਪਾਂਦਾ ਰਿਹਾ, ਉਹਨਾਂ ਨੂੰ ਚਿੱਥਕੇ ਫਿਰ ਥੁੱਕ ਦਿੰਦਾ। ਅਖ਼ੀਰ ਉਸ ਫੈਸਲਾ ਕੀਤਾ ਕੁੱਝ ਵੀ ਹੋ ਜਾਵੇ ਉਹ ਮਿਲਕੇ ਹੀ ਆਵੇਗਾ। ਪੰਜਾਂ ਸਾਲਾਂ ਦਾ ਸੀ ਜਦੋਂ ਉਸ ਵੇਖਿਆ ਸੀ। ਹੁਣ ਤਾਂ ਉਸਨੂੰ ਕੁੱਝ ਯਾਦ ਹੀ ਨਹੀਂ ਸੀ। ਹੁਣ ਇਕ ਵਾਰੀ ਕਿਉਂ ਨਾ ਮਿਲਕੇ ਆਵੇ?

ਸ਼ਾਮੀਂ ਕਾਫੀ ਚਿਰਕਾ ਉਹ ਹੋਟਲ ਪਰਤਿਆ। ਕੇਸ਼ਵ ਦਸ ਵੱਜੇ ਤੋਂ ਪਹਿਲਾਂ ਨਹੀਂ ਸੀ ਜਾਣ ਵਾਲਾ। "ਹੋਟਲ ਬੰਦ ਕਰਕੇ ਹੀ ਜਾਵਾਂਗੇ।" ਕੇਸ਼ਵ ਨੇ ਕਿਹਾ।

"ਜੇ ਉਹ ਸੌਂ ਗਿਆ?" ਰਾਮ ਨੇ ਪੁਛਿਆ।

"ਉਹਨਾਂ ਦੋਵਾਂ ਨੂੰ ਤਾਂ ਰਾਤ ਤੇ ਦਿਨ ਦਾ ਫ਼ਰਕ ਹੀ ਨਹੀਂ ਪਤਾ।" ਕੇਸ਼ਵ ਨੇ ਜੁਆਬ ਦਿਤਾ।

ਇਹ ਸੁਣਕੇ ਰਾਮ ਹੋਰ ਹੀ ਸੋਚਾਂ ਵਿਚ ਪੈ ਗਿਆ।

## 28

ਮੈਸੂਰ ਵਿਚ ਸ੍ਰੀਰਾਮ ਪੇਟੇ ਦੀ ਇਕ ਭੀੜੀ ਜਿਹੀ ਗਲੀ ਵਿਚ ਇਕ ਛੋਟਾ ਜਿਹਾ ਘਰ—ਅੰਦਰ ਮੋਮਬੱਤੀ ਜਲ ਰਹੀ ਸੀ। ਸ਼ਹਿਰ ਵਿਚ ਬਿਜਲੀ ਅਉਣ ਦੇ ਬਾਦ ਵੀ ਇਸ ਘਰ ਦੇ ਨਿਵਾਸੀਆਂ ਨੇ ਉਸਨੂੰ ਬਾਹਰ ਹੀ ਰਖਿਆ ਹੋਇਆ ਸੀ, ਅੰਦਰ ਨਹੀਂ ਸੀ ਵੜਨ ਦਿਤਾ। ਘਰ ਦੇ ਅੰਦਰ ਦੋ ਬੰਦੇ ਬੈਠੇ ਸਨ। ਕੰਧ ਨਾਲ ਢੋਅ ਲਾਕੇ ਆਪਣੀ ਦੁਖਦੀ ਲੱਤ ਨੂੰ ਲੰਮੀ ਕਰਕੇ ਮੂੰਹ ਵਿਚ ਸਿਗਰਟ ਦੇ ਟੋਟੇ ਨੂੰ ਚਿੱਥਦਾ ਤਾਸ਼ ਦੇ ਪੱਤੇ ਵੰਡਦਾ ਲੱਛਾ ਬੈਠਾ ਸੀ। ਉਸਦੇ ਸਾਹਮਣੇ ਤਾਸ਼ ਦੇ ਪੱਤੇ ਹੱਥ ਵਿਚ ਲੈਕੇ ਬੈਠਾ ਸੀ ਵਰਟਾ। ਦੋਵੇਂ ਪੰਜਾਹ ਦੇ ਲਗਭਗ ਸਨ। ਪਰ ਲਗਦੇ ਸੱਤਰ ਦੇ ਸਨ। ਚਿੱਟੇ ਵਾਲ, ਵਿਚ ਧੱਸੀਆਂ ਹੋਈਆਂ ਅੱਖਾਂ, ਹੜਬਾਂ ਨਿਕਲੀਆਂ ਹੋਈਆਂ। ਉਹਨਾਂ ਦੇ ਆਸ ਪਾਸ ਕੂੜਾ ਖਿਲਰਿਆ ਹੋਇਆ ਸੀ।

ਪਾਨ ਸੁਪਾਰੀ ਦੇ ਟੁਕੜੇ, ਸਿਗਰਟ ਦੇ ਟੁਕੜੇ। ਦੋਵੇਂ ਤਾਸ਼ ਖੇਡਣ ਵਿਚ ਮਗਨ ਸਨ। ਦੋਵੇਂ ਲਤਾਂ ਹਿਲਾਉਂਦੇ ਧੂੰਏ ਦੇ ਬਦੱਲ ਉਡਾਉਂਦੇ "ਹੂੰ" "ਹਾਂ" ਕਰਦੇ ਤਾਸ਼ ਦੇ ਪੱਤੇ ਵੇਖ ਆਪਣੀ ਖੁਸ਼ੀ ਜਾਂ ਨਰਾਜ਼ਗੀ ਪ੍ਰਗਟ ਕਰਨ ਲਈ ਅਵਾਜਾਂ ਕਢਦੇ। ਉਹ ਖੇਡ ਵਿਚ ਮਗਨ ਸਨ ਕਿ ਬਾਹਰੋਂ ਕਿਸੇ ਨੇ ਦਰਵਾਜ਼ਾ ਖੜਕਾਇਆ। "ਹੂੰ ਆ ਗਿਆ ਸਾਹਬਜ਼ਾਦਾ" ਲੱਛਾ ਬੋਲਿਆ। "ਆ ਜਾਹ ਅੰਦਰ।" ਵਰਟੇ ਨੇ ਉਥੇ ਬੈਠਿਆਂ ਹੀ ਬਾਹਰ ਬੂਹਾ ਖੜਕਾਉਣ ਵਾਲਿਆਂ ਨੂੰ ਬੁਲਾਇਆ "ਆ ਜਾਓ ਅੰਦਰ।"

ਕੇਸ਼ਵ ਤੇ ਉਸਦੇ ਪਿੱਛੇ-ਪਿੱਛੇ ਰਾਮ ਝਿਜਕਦਾ ਹੋਇਆ ਅੰਦਰ ਆਇਆ। ਉਹਨਾਂ ਦੇ ਅਉਣ ਤੇ "ਹੂੰ" ਕਰਕੇ ਉਹ ਫਿਰ ਖੇਡਣ ਵਿਚ ਲੱਗ ਗਏ। ਖੇਡ ਮੁਕੱਣ ਤਾਂਈ ਦੋਵਾਂ ਨੇ ਅੰਦਰ ਅਉਣ ਵਾਲਿਆਂ ਨੂੰ ਗੌਲਿਆ ਤੱਕ ਵੀ ਨਾਂ। ਖੇਡ ਵਿਚ ਮਸਤ ਆਪੋ ਵਿਚ ਕੋਈ ਗੱਲ ਵੀ ਨਹੀਂ ਸਨ ਕਰਦੇ। ਸਿਵਾਏ ਪੱਤੇ ਵੰਡਦਿਆਂ, ਪੱਤੇ ਗਿਨਣ ਲਈ ਕਹਿੰਦੇ ਜਾਂ ਕੋਈ ਹੋਰ ਇਕ ਅੱਧੀ ਗੱਲ ਕਰਦੇ। ਭੁਚਾਲ ਵੀ ਸ਼ਾਇਦ ਉਹਨਾਂ ਨੂੰ ਖੇਡ ਤੋਂ ਨਹੀਂ ਸੀ ਉਠਾ ਸਕਦਾ। ਕੇਸ਼ਵ ਉਹਨਾਂ ਨੂੰ ਚੰਗੀ ਤਰ੍ਹਾਂ ਜਾਣਦਾ ਸੀ। ਸੋ ਬੋਲਿਆ "ਰਾਮ ਤੂੰ ਇਥੇ ਖਲੋ, ਮੈਂ ਹੁਣੇਂ ਅਉਂਨਾਂ। ਬਾਹਰ ਮਿੱਤਰ ਖਲੋਤੇ, ਉਸਨੂੰ ਮਿਲਕੇ ਆਇਆ।" ਕਹਿਕੇ ਉਹ ਬਾਹਰ ਨਿਕਲ ਗਿਆ। ਰਾਮ ਖਲੋਤਾ ਵੇਖਦਾ ਰਿਹਾ। ਬਿਨਾਂ ਅੱਖ ਝਮਕੇ ਉਹ ਵੇਖਦਾ ਰਿਹਾ। ਖ਼ੇਡ ਮੁੱਕ ਗਈ "ਇਕ ਗੇਮ ਹੋਰ ਖੇਡ ਲਈਏ" ਪੱਤੇ ਵੰਡਣ ਲੱਗ ਪਏ। ਗੱਲ ਕਰਨ ਦੀ ਥਾਂ ਫਿਰ ਖੇਡਣਾ ਸ਼ੁਰੂ ਕਰ ਦਿਤਾ।

ਇਕ ਵਾਰੀ ਵਰਟੇ ਨੇ·ਮੁੜਕੇ ਵੇਖਿਆ "ਕੀ ਗੱਲ ਕੇਸ਼ਵ ਚਲਾ ਗਿਆ?" ਬਸ ਏਨੀ ਗੱਲ ਕਰਕੇ ਫਿਰ ਖੇਡਣ ਵਲ ਲੱਗ ਪਿਆ। ਰਾਮ ਦਾ ਮਨ ਕੀਤਾ ਬਹਿ ਜਾਵੇ। ਪਤਾ ਨਹੀਂ ਕਿੰਨਾ ਚਿਰ ਉਸਨੂੰ ਹੋਰ ਉਡੀਕਣਾ ਪਵੇ। ਕੇਸ਼ਵ ਵੀ ਵਾਪਸ ਨਹੀਂ ਸੀ ਆਇਆ। "ਹੁਣੇਂ ਅਉਂਨਾਂ" ਕਹਿਕੇ ਗਿਆ ਸੀ। ਰਾਮ ਨੂੰ ਸਮਝ ਨਹੀਂ ਸੀ ਆ ਰਹੀ ਕਿ ਕੀ ਕਰੇ। ਹਾਰਕੇ ਉਸ ਵਰਟੇ ਨੂੰ ਪੁਛਿਆ "ਮੇਰੇ ਅੱਪਾ ਅਜ ਅਉਣਗੇ ਕਿ ਨਹੀਂ?"

ਉਹ ਪਿੱਛੇ ਮੁੜਕੇ ਹੱਸ ਪਿਆ ਤੇ ਬੋਲਿਆ "ਤੂੰ ਕੀ ਸੋਚਣੈ, ਇਹ ਜਿਹੜਾ ਤਾਸ਼ ਖੇਡਦਾ ਏ, ਇਹ ਕੌਣ ਏ?"

ਰਾਮ ਦਾ ਦਿਲ ਧੱਕ ਕਰਕੇ ਰਹਿ ਗਿਆ। ਜਿਸ ਪਲ ਰਾਮ ਨੇ ਵਿਅਕਤੀ ਨੂੰ ਵੇਖਿਆ ਸੀ। ਉਸਦੇ ਮਨ ਵਿਚ ਉਸ ਪ੍ਰਤੀ ਘ੍ਰਿਣਾ ਭਰ ਗਈ ਸੀ। ਹੁਣ ਜਦੋਂ ਪਤਾ ਲੱਗਾ ਕਿ ਉਹੀ ਉਸਦਾ ਪਿਤਾ ਸੀ—ਰਾਮ ਆਈਲਾਝ ਦਾ ਪੁੱਤਰ—ਉਸਨੂੰ ਯਕੀਨ ਹੀ ਨਾ ਆਵੇ। ਸੁੱਖੀ ਭੂਆ ਦੇ ਚਿਹਰੇ ਦੀ ਰੌਣਕ, ਸੁੰਦਰਤਾ, ਨੈਣ ਨਕਸ਼ ਕੁੱਝ ਵੀ ਤਾਂ ਉਸ ਨਾਲ ਨਹੀਂ ਸਨ ਮਿਲਦੇ।

ਉਸਦੇ ਪਿਤਾ ਨੇ ਉਸ ਨਾਲ ਕੋਈ ਗੱਲ ਨਾ ਕੀਤੀ। ਉਹ ਖਲੋਤਾ ਖਲੋਤਾ ਅੱਕ ਗਿਆ ਸੀ। ਉਥੇ ਬਹਿ ਗਿਆ। ਖੇਡ ਖਤਮ ਹੋ ਗਈ। ਲੱਛੇ ਨੇ ਵਰਟੇ ਨੂੰ ਪੁਛਿਆ "ਇਹ ਕਦੋਂ ਇਥੇ ਆਇਐ? ਕਿਥੇ ਰਹਿੰਦੈ?" ਉਸ ਮਹਾਨ ਹਸਤੀ ਨੂੰ ਸ਼ਾਇਦ ਉਸ ਨਾਲ ਸਿਧਿਆਂ ਗੱਲ ਕਰਨੀ ਆਪਣੀ ਸ਼ਾਨ ਦੇ ਖਿਲਾਫ਼ ਜਾਪੀ ਸੀ। ਉਸਤੋਂ ਹੋਰ ਨਾ ਸਹਾਰਿਆ ਗਿਆ। ਝੱਟ ਉਠ ਖਲੋਤਾ "ਮੈਨੂੰ ਇਥੇ ਆਇਆਂ ਅੱਠ ਦਿਨ ਹੋ ਗਏ ਨੇ। ਮੈਂ ਬੰਗਲੌਰ ਵਿਚ ਰਹਿੰਦਾਂ। ਹੁਣ ਮੈਂ ਚਲਿਆਂ।" ਕਹਿਕੇ ਉਹ ਉਥੋਂ ਆ ਗਿਆ। ਉਸ ਕੇਸ਼ਵ ਨੂੰ ਵੀ ਨਾ ਉਡੀਕਿਆ। ਉਸਦਾ ਖ਼ੂਨ ਗੁੱਸੇ ਤੇ ਸ਼ਰਮ ਨਾਲ ਉਬੱਲ ਰਿਹਾ ਸੀ। ਮੈਂ ਉਸਨੂੰ ਮਿਲਣ ਆਇਆਂ ਤੇ ਉਹ ਮੇਰੇ ਨਾਲ ਸਿਧਿਆਂ ਗੱਲ ਵੀ ਨਹੀਂ ਕਰ ਸਕਦਾ। ਉਹ ਸਿੱਧਾ ਹੋਟਲ ਚਲਾ ਗਿਆ। ਸਵੇਰੇ ਉਸ ਕੇਸ਼ਵ ਨੂੰ ਸਾਰੀ ਗੱਲ ਦੱਸੀ। ਕੇਸ਼ਵ ਸਵੇਰੇ ਹੀ ਹੋਟਲ ਵਾਪਸ ਆਇਆ ਸੀ। "ਉਸਦਾ ਬੁਰਾ ਹਾਲ ਏ। ਸਭ ਭੈੜੀਆਂ ਆਦਤਾਂ ਉਸਨੂੰ ਚੰਮੜੀਆਂ ਹੋਈਆਂ ਨੇਂ। ਅੱਜ ਇਥੇ ਏ, ਕਲ ਮਦਰਾਸ ਪਰਸੌਂ ਕਿਤੇ ਹੋਰ—ਪੈਸਾ ਸਾਰਾ ਬਰਬਾਦ ਕਰ ਬੈਠੇ। ਹੁਣ ਇਸ ਹਾਲ ਵਿਚ ਦਿਨ ਕੱਟ ਰਿਹੈ।" ਕੇਸ਼ਵ ਨੇ ਰਾਮ ਨੂੰ ਇਸ ਤਰ੍ਹਾਂ ਦਸਿਆ ਜਿਵੇਂ ਉਹ ਆਪ ਬੜਾ ਹੀ ਸ਼ਰੀਫ਼ ਤੇ ਭਲਾ ਮਾਣਸ ਹੋਵੇ।

ਰਾਮ ਦਾ ਮਨ ਸੀ ਇਕ ਦੋ ਦਿਨ ਹੋਰ ਮੈਸੂਰ ਵਿਚ ਰਹਿਕੇ ਸੰਗੀਤ ਸਭਾ ਵਿਚ ਜਾਣ ਦਾ। ਪਰ ਕਲ ਰਾਤ ਦੀ ਦੁਖਦਾਈ ਘਟਨਾ ਦੇ ਬਾਦ ਉਹ ਉਥੇ ਇਕ ਮਿੰਟ ਹੋਰ ਨਹੀਂ ਸੀ ਰੁਕਣਾ ਚਹੁੰਦਾ। ਬੰਗਲੌਰ ਵਾਪਸ ਆ ਗਿਆ।

ਉਸਦੇ ਮਾਲਕ ਜਨਾਰਧਨ ਨੇ ਰਾਮ ਨੂੰ ਉਸਦੇ ਸੈਰ ਸਪਾਟੇ ਬਾਰੇ ਪੁਛਿਆ। "ਕੀ ਕੀ ਵੇਖਿਆ?" ਰਾਮ ਨੇ ਸਭ ਦਸਿਆ। ਅਖੀਰ ਉਸ ਪੁਛਿਆ "ਸਾਡੇ ਹੋਟਲ ਗਿਆ ਸੀ ਕਿ ਨਹੀਂ? ਕੇਸ਼ਵ ਦਾ ਕੀ ਹਾਲ ਏ? ਹੋਟਲ ਵਿਚ ਬਹਿੰਦੈ ਕਿ ਘੁੰਮਦਾ ਫਿਰਦਾ ਰਹਿੰਦੈ?" "ਮੈਂ ਜਦੋਂ ਗਿਆ ਉਦੋਂ ਤਾਂ ਉਥੇ ਹੀ ਸੀ।" ਰਾਮ ਨੇ ਜੁਆਬ ਦਿਤਾ।

"ਕੌਣ ਦਸਦਾ ਸੀ ਉਸਨੂੰ ਰੇਸਾਂ ਵਿਚ ਵੇਖਿਆ ਸੀ। ਘੋੜ ਦੌੜਾਂ ਵਿਚ ਜਾਂਦਾ ਏ। ਇਸ ਲਈ ਮੈਨੂੰ ਉਸਤੇ ਬਹੁਤਾ ਵਿਸ਼ਵਾਸ ਨਹੀਂ। ਉਸਤੇ ਨਜ਼ਰ ਰਖਣੀ ਪੈਂਦੀ ਏ।" ਜਨਾਰਧਨ ਰਾਮ ਨੂੰ ਟੋਹ ਰਿਹਾ ਸੀ।

ਰਾਮ ਕੁੱਝ ਨਾ ਬੋਲਿਆ।

ਪਰ ਉਸਦਾ ਮਾਲਕ ਚੁਪ ਨਾ ਹੋਇਆ। "ਕੀ ਗੱਲ ਬੋਲਦਾ ਨਹੀਂ। ਤੇਰਾ ਕੀ ਖਿਆਲ ਏ? ਮੇਰਾ ਭਰਾ ਵੀ ਤੇਰੇ ਅੱਪਾ ਵਾਂਗ ਭੈੜੇ ਕੰਮਾਂ ਵਿਚ ਪਿਆ ਹੋਇਐ। ਸੁਣਿਆ ਏ ਉਹ ਉੱਥੇ ਹੀ ਨੇ। ਕੇਸ਼ਵ ਵੀ ਪਹਿਲਾਂ ਉਹਨਾਂ ਨਾਲ ਕੰਮ ਕਰਦਾ ਹੁੰਦਾ ਸੀ। ਹੁਣ ਵੀ ਸੁਣਿਐ ਉਹਨਾਂ ਨੂੰ ਮਿਲਦਾ ਗਿਲਦਾ ਰਹਿੰਦੈ।

ਕੇਸ਼ਵ ਨੂੰ ਕੰਮ ਤੇ ਰਖ ਤਾਂ ਲਿਆ ਏ ਪਰ ਮੈਨੂੰ ਆਪਣੇ ਹੋਟਲ ਦੀ ਬੜੀ ਚਿੰਤਾ ਏ।"

ਰਾਮ ਨੂੰ ਕੇਸ਼ਵ ਬਾਰੇ ਕੁੱਝ ਸ਼ੱਕ ਤਾਂ ਸੀ। ਉਸਦੇ ਸਾਹਮਣੇ ਹੀ ਉਹ ਜੂਆ ਖੇਡਣ ਗਿਆ ਸੀ। ਅਉਂਦੀ ਵਾਰੀ ਵਰਟੇ ਨਾਲ ਗਿਆ ਸੀ। ਇਹ ਤਾਂ ਉਸਨੂੰ ਪਤਾ ਸੀ। ਪਰ ਰਾਮ ਨੇ ਜਨਾਰਧਨ ਦੀ ਗੱਲ ਦਾ ਜੁਆਬ ਦੇਣ ਦੀ ਥਾਂ ਉਸ ਆਪਣੇ ਪਿਤਾ ਨਾਲ ਹੋਈ ਭੇਟਵਾਰਤਾ ਸੁਣਾ ਦਿਤੀ ਤੇ ਇਸ ਤਰ੍ਹਾਂ ਕੇਸ਼ਵ ਬਾਰੇ ਵੀ ਸਭ ਕੁੱਝ ਦਸ ਦਿਤਾ।

ਇਸਤੋਂ ਮਗਰੋਂ ਉਹ ਆਪਣੇ ਕੰਮ ਵਿਚ ਉਲਝ ਗਿਆ। ਮਾਂ ਨੂੰ ਆਪਣੇ ਮੈਸੂਰ ਜਾਣ ਬਾਰੇ ਚਿਠੀ ਲਿਖੀ ਪਰ ਅੱਪਾ ਬਾਰੇ ਲਿਖਦਿਆਂ ਉਸਨੂੰ ਸ਼ਰਮ ਤੇ ਗਿਲਾਨੀ ਮਹਿਸੂਸ ਹੋਈ।

ਇਕ ਹਫਤੇ ਬਾਦ ਨਰਸਿੰਘ ਮਈਏ ਨੇ ਆਪਣੇ ਭਰਾ ਦੀ ਚਿਠੀ ਦਾ ਜੁਆਬ ਦਿੰਦਿਆਂ ਲਿਖਿਆ ਕਿ "ਰਾਮ ਨੂੰ ਮੈਸੂਰ ਦੇ ਹੋਟਲ ਵਿਚ ਭੇਜ ਦੇਹ। ਕੇਸ਼ਵ ਨੂੰ ਆਪਣੇ ਕੋਲ ਬੁਲਾ ਲੈ। ਜੇ ਉਹ ਜੂਆ ਖੇਡਣਾਂ ਨਾ ਛੱਡੇ ਤਾਂ ਉਸਦੀ ਛੁੱਟੀ ਕਰ ਦੇਈਂ।" ਅਗਲੇ ਦਿਨ ਰਾਮ ਨੂੰ ਮਾਂ ਵਲੋਂ ਚਿਠੀ ਆਈ। "ਤੂੰ ਅੱਪਾ ਨੂੰ ਮਿਲਣ ਗਿਆ ਸੀ। ਨਰਸਿੰਘ ਮਈਏ ਨੇ ਦਸਿਆ ਏ। ਤੂੰ ਕਿਉਂ ਨਹੀਂ ਲਿਖਿਆ।" ਉਸ ਅਗਲੀ ਚਿਠੀ ਵਿਚ ਸਾਰਾ ਹਾਲ ਖੋਹਲਕੇ ਲਿਖ ਭੇਜਿਆ।

ਰਾਮ ਮੈਸੂਰ ਜਾਣ ਲਈ ਨਾ ਮੰਨਿਆ। "ਮੈਂ ਉਥੋਂ ਦੀ ਜ਼ਿੰਮੇਵ੍ਹਾਰੀ ਨਹੀਂ ਲੈਣੀਂ। ਇਥੇ ਤਾਂ ਪੈਸੇ ਦਾ ਹਿਸਾਬ ਕਿਤਾਬ ਤੁਸੀਂ ਵੇਖ ਲੈਂਦੇ ਹੋ। ਉਥੇ ਮੇਰੇ ਕੱਲੇ ਤੇ ਸਾਰੀ ਜ਼ਿੰਮੇਵਾਰੀ ਹੋਵੇਗੀ। ਇਹ ਭਾਰ ਮੈਂ ਨਹੀਂ ਚੁਕਣਾ ਚਹੁੰਦਾ। ਕਲ ਨੂੰ ਕੋਈ ਗੱਲ ਹੋ ਗਈ ਤਾਂ ਮੇਰਾ ਨਾਂ ਬਦਨਾਮ ਹੋਵੇਗਾ। ਨਾਲੇ ਕੇਸ਼ਵ ਨੂੰ ਮੈਂ ਬਹੁਤਾ ਨਹੀਂ ਜਾਣਦਾ। ਉਹ ਸੋਚੇਗਾ ਕਿ ਮੈਂ ਉਸਦੀ ਚੁਗਲੀ ਕਰਕੇ ਉਸਨੂੰ ਉਥੋਂ ਕਢਵਾਇਐ।"

"ਠੀਕ ਏ, ਮੈਂ ਆਪ ਇਕ ਹਫਤੇ ਲਈ ਉਥੇ ਜਾਕੇ ਸਾਰਾ ਹਾਲ ਵੇਖਕੇ ਅਉਨਾਂ।" ਉਥੇ ਜਾਕੇ ਕੇਸ਼ਵ ਦੀ ਉਸ ਛੁੱਟੀ ਕਰ ਦਿਤੀ। ਉਸਦੀ ਥਾਂ ਰਾਮ ਨੂੰ ਉੱਥੇ ਜਾਣਾ ਹੀ ਪਿਆ।

ਰਾਮ ਨੂੰ ਮੈਸੂਰ ਜਾਕੇ ਕੰਮ ਕਰਨ ਦੀ ਕੋਈ ਖਾਹਿਸ਼ ਨਹੀਂ ਸੀ। ਪਰ ਮਜ਼ਬੂਰੀ ਉੱਥੇ ਜਾਣਾ ਪਿਆ। ਉਸਦਾ ਕੰਮ, ਬੋਲਣ ਦਾ ਸਲੀਕਾ ਤੇ ਈਮਾਨਦਾਰੀ ਵੇਖ ਸਾਹਮਣੇ ਹੋਟਲ ਦੇ ਮਾਲਕ ਨੇ ਉਸਨੂੰ ਆਪਣੇ ਹੋਟਲ ਵਿਚ ਅਉਣ ਲਈ ਕ੍ਹਿਹਾ। ਤੀਹ ਰੁਪਏ ਤਨਖਾਹ ਦੱਸੀ। ਪਰ ਰਾਮ ਇਸ ਨੌਕਰੀ ਤੇ ਵੱਧੀ ਹੋਈ ਤਨਖਾਹ ਲਈ ਵੀ ਨਾ ਮੰਨਿਆ। ਉਸਨੂੰ ਪਿੱਛੇ ਪਿੰਡ ਆਪਣੀ ਮਾਂ ਦਾ ਧਿਆਨ ਆਇਆ। ਪੰਜਾਂ ਰੁਪਿਆਂ ਦੇ ਲਾਭ ਲਈ ਉਹ ਮਈਏ ਨੂੰ ਨਰਾਜ਼ ਨਹੀਂ ਸੀ ਕਰਨਾ ਚਹੁੰਦਾ।

ਉਹ ਡਰਦਾ ਸੀ ਕਿ ਉਸਦੀ ਮਾਂ ਨੂੰ ਉਹ ਤੰਗ ਨਾ ਕਰਨ। ਇਸੇ ਡਰੋਂ ਉਹ ਬੇਦਿਲੀ ਨਾਲ ਮੈਸੂਰ ਕੰਮ ਕਰਨ ਲਈ ਰਾਜ਼ੀ ਹੋ ਗਿਆ ਸੀ।

ਕੰਮ ਜੋ ਬੰਗਲੌਰ ਕਰਦਾ ਸੀ, ਉਹੀ ਇੱਥੇ ਸੀ। 'ਸੂਚੀਭਵਨ ਰੈਸਟੋਰੈਂਟ' ਦਾ ਕੰਮ। ਕਲ ਤਾਂਈ ਬੰਗਲੌਰ ਕਰਦਾ ਸੀ। ਅੱਜ ਇੱਥੇ ਕਰ ਰਿਹਾ ਸੀ। ਜਦੋਂ ਯਾਤਰੀਆਂ ਦਾ ਸੀਜ਼ਨ ਮੁੱਕ ਜਾਂਦਾ ਤਾਂ ਬਹੁਤਾ ਕੰਮ ਨਹੀਂ ਸੀ ਰਹਿੰਦਾ। ਪਰ ਉਹ ਹੋਟਲ ਛਡਕੇ ਬਾਹਰ ਨਹੀਂ ਸੀ ਜਾ ਸਕਦਾ। ਸਾਰੀ ਜ਼ਿੰਮੇਵਾਰੀ ਉਸਦੇ ਸਿਰ ਸੀ। ਇਹ ਡਰ ਉਸਨੂੰ ਹਰ ਵੇਲੇ ਰਹਿੰਦਾ।

ਇਕ ਵਾਰੀ ਆਪਣੀ ਕੁਰਸੀ ਤੇ ਬਹਿ ਜਾਂਦਾ ਤਾਂ ਉਸਨੂੰ ਵਿਹਲ ਨਹੀਂ ਸੀ ਮਿਲਦੀ। ਵਿਚ-ਵਿਚ ਅਖਬਾਰ ਪੜ੍ਹ ਲੈਂਦਾ ਤੇ ਫਿਰ ਪੈਸੇ ਗਿਨਣ ਲੱਗ ਜਾਂਦਾ।

ਜਿਸ ਦਿਨ ਉਹ ਇਸ ਹੋਟਲ ਵਿਚ ਆਇਆ, ਉਸੇ ਦਿਨ ਹੀ ਲੱਛਾ ਤੇ ਵਰਟਾ ਠੀਕ ਪੰਜ ਵਜੇ ਹੋਟਲ ਵਿਚ ਆ ਗਏ। ਰਾਮ ਦੇ ਮਨ ਵਿਚ ਪਿਤਾ ਲਈ ਕੋਈ ਆਦਰ ਸਤਿਕਾਰ ਨਹੀਂ ਸੀ ਰਹਿ ਗਿਆ। ਨਾ ਹੀ ਉਸ ਨਾਲ ਕੋਈ ਗੱਲ ਕਰਨ ਦਾ ਚਾਅ। ਜਦੋਂ ਉਹ ਖਾ ਪੀ ਬੈਠੇ ਤਾਂ ਹੋਟਲ ਦੇ ਮੁੰਡੇ ਨੇ ਉਹਨਾਂ ਕੋਲੋਂ ਪੈਸੇ ਮੰਗੇ। ਪਰ ਉਹਨਾਂ ਕੋਈ ਪ੍ਰਵਾਹ ਨਾ ਕੀਤੀ। ਲੱਛੇ ਨੇ ਬੋਝੇ ਵਿਚੋਂ ਸਿਗਰਟ ਕੱਢੀ, ਜਿਥੇ ਰਾਮ ਬੈਠਾ ਸੀ, ਉੱਥੇ ਕੋਲ ਹੀ ਪਏ ਦੀਵੇ ਤੋਂ ਸਿਗਰਟ ਬਾਲੀ। ਰਾਮ ਦੇ ਸਾਹਮਣੇ ਖਲੋਕੇ ਆਪਣਾ ਆਪ ਜਤਾਕੇ ਉਹ ਬਾਹਰ ਨਿਕਲ ਗਿਆ। ਰਾਮ ਨੂੰ ਬੜਾ ਹਾਸਾ ਆਇਆ। ਉਸ ਹੌਲੀ ਜਿਹੀ ਕਿਹਾ "ਇਹ ਪੈਸੇ ਮੈਂ ਆਪਣੇ ਖਾਤੇ ਵਿਚ ਲਿਖ ਦਿਆਂ।" ਆਪਣੇ ਪਿਤਾ ਦੇ ਪੈਸੇ ਨਾ ਦੇਕੇ ਜਾਣ ਤੋਂ ਵੱਧ ਹੈਰਾਨੀ ਵਾਲੀ ਗੱਲ ਉਸ ਲਈ ਇਹ ਸੀ ਕਿ ਨਰਸਿੰਘ ਮਈਏ ਦੇ ਹੋਟਲ ਨੂੰ ਬੰਦ ਕਰਾਉਣ ਲਈ ਉਸ ਤੇ ਵਰਟੇ ਨੇ ਰਲਕੇ 'ਦਿੱਲੀ ਦਰਬਾਰ ਰੈਸਟੋਰੈਂਟ' ਖੋਹਲਿਆ ਸੀ। ਫਿਰ ਸਭ ਕੁੱਝ ਉਜਾੜਕੇ ਖਾ ਪੀਕੇ ਮੁੜ ਉੱਥੇ ਹੀ ਰੋਟੀ ਖਾਣ ਅਉਂਦੇ ਸਨ।

ਅਗਲੇ ਦਿਨ ਸਵੇਰੇ ਲੱਛਾ ਤੇ ਉਸਦੇ ਮਿੱਤਰ ਆ ਗਏ। ਦੋ ਤਿੰਨ ਦਿਨ ਇਵੇਂ ਕਰਦੇ ਰਹੇ। ਇਹ ਤਾਂ ਇਹਨਾਂ ਮਖੌਲ ਬਣਾ ਲਿਐ। ਰੋਜ਼ ਇਵੇਂ ਕਰਦੇ ਰਹੇ ਤਾਂ ਆਪਣੇ ਪੰਝੀ ਰੁਪਿਆਂ ਵਿਚੋਂ ਉਸਨੂੰ ਅੱਠ ਰੁਪਏ ਦਾ ਹਰਜਾਨਾ ਭਰਨਾ ਪਏਗਾ। ਉਸਦਾ ਪਿਤਾ ਉਸਤੇ ਕਿੰਨਾ ਉਪਕਾਰ ਕਰ ਰਿਹਾ ਸੀ। ਉਸ ਆਪਣੀ ਮਾਂ ਨੂੰ ਇਸ ਬਾਰੇ ਚਿਠੀ ਲਿਖੀ। ਮਾਂ ਨੇ ਜੁਆਬ ਦਿਤਾ "ਉਹ ਤੈਨੂੰ ਕਿਤੇ ਦਾ ਨਹੀਂ ਰਹਿਣ ਦੇਵੇਗਾ। ਕੋਈ ਦਇਆ ਜਾਂ ਤਰਸ ਕਰਨ ਦੀ ਲੋੜ ਨਹੀਂ।" ਇਕ ਦਿਨ ਇਕ ਹੋਰ ਮੁਸੀਬਤ ਆਣ ਖੜੀ ਹੋਈ। ਵਰਟਾ ਤੇ ਲੱਛਾ ਪੰਜ-ਛੇ ਹੋਰ ਆਪਣੇ ਵਰਗਿਆਂ ਨੂੰ ਲੈਕੇ ਆ ਗਏ। ਵਰਟੇ ਨੇ ਕਈ ਚੀਜ਼ਾਂ ਦੇ ਆਰਡਰ ਦਿਤੇ। ਖਾ ਪੀਕੇ ਸਾਰੇ ਉਠ ਗਏ। ਜਾਂਦਿਆਂ ਵਰਟੇ ਨੇ 'ਸੀਜਰਸ' ਸਿਗਰਟ ਦੇ ਪੈਕਟ ਦੀ ਮੰਗ ਕੀਤੀ। ਹੋਟਲ ਦਾ ਮੁੰਡਾ ਬੋਲਿਆ ਸਵਾ ਰੁਪਿਆ। ਅਗੇ ਤੁਰੇ ਅਉਂਦੇ ਵਰਟੇ

ਨੇ ਆਪਣੇ ਮਿੱਤਰਾਂ ਵਲ ਇਸ਼ਾਰਾ ਕੀਤਾ। ਪਰ ਉਹ ਵੀ ਰਾਮ ਨੂੰ ਘੂਰਦੇ ਹੋਏ ਬਾਹਰ ਨਿਕਲ ਗਏ। ਰਾਮ ਦੇ ਖਾਤੇ ਵਿਚ ਚਾਰ ਰੁਪਏ ਦਾ ਜੁਰਮਾਨਾ ਕੱਠਾ ਹੋ ਗਿਆ ਸੀ। ਉਸਦਾ ਮਨ ਬੜਾ ਉਚਾਟ ਹੋ ਗਿਆ। ਉਹ ਦਿਨ-ਰਾਤ ਮਿਹਨਤ ਕਰਕੇ ਆਪਣੀ ਮਾਂ ਲਈ ਦੋ ਡੰਗ ਰੋਟੀ ਦਾ ਬੰਦੋਬਸਤ ਕਰ ਰਿਹਾ ਸੀ ਤੇ ਮਾਂ ਦੇ ਮੂੰਹੋਂ ਖੋਹਕੇ ਉਹ ਇਸ ਜ਼ਾਲਮ ਦੇ ਮੂੰਹ ਵਿਚ ਪਾ ਰਿਹਾ ਸੀ। ਜੇ ਸਿਰਫ ਉਸਦਾ ਪਿਤਾ ਹੀ ਹੁੰਦਾ ਤੇ ਉਹ ਵੀ ਕਿਸੇ ਹੱਦ ਦੇ ਅੰਦਰ ਰਹਿੰਦਾ ਤਾਂ ਉਹ ਇਹ ਸਭ ਕੁੱਝ ਸਹਿ ਲੈਂਦਾ। ਪਰ ਹੁਣ ਉਹ ਇਹ ਲਿਹਾਜ ਨਹੀਂ ਸੀ ਕਰਨਾ ਚਹੁੰਦਾ। ਇਹਨਾਂ ਅੱਠਾਂ ਦਿਨਾ ਵਿਚ ਉਸਦੇ ਮਨ ਵਿਚ ਪਿਤਾ ਦਾ ਮੂੰਹ ਦੇਖਣ ਦੀ ਖਾਹਿਸ਼ ਵੀ ਮੁੱਕ ਗਈ ਸੀ। ਉਸਦੇ ਮਨ ਵਿਚ ਨਫਰਤ ਭਰ ਗਈ ਸੀ।

ਅਗਲੇ ਦਿਨ ਲੱਛਾ ਤੇ ਵਰਟਾ ਫਿਰ ਆ ਗਏ। ਖਾ ਪੀਕੇ ਸਿਗਰਟ ਸੁਲਗਾਕੇ ਤੁਰ ਪਏ। ਜਦੋਂ ਰਾਮ ਦੇ ਕੋਲੋਂ ਦੀ ਲੰਘੇ ਤਾਂ ਉਸ ਹਿੰਮਤ ਕਰਕੇ ਕੰਬਦੇ ਹੋਏ ਹੋਠਾਂ ਨਾਲ ਸਿਰ ਨੀਵਾਂ ਕਰਕੇ ਕਿਹਾ "ਛੇ ਆਨੇ।" ਉਹ ਇੰਜ ਲੰਘ ਗਏ ਜਿਵੇਂ ਸੁਣਿਆ ਹੀ ਨਾ ਹੋਵੇ। ਰਾਮ ਆਪੇ ਤੋਂ ਬਾਹਰ ਹੋ ਗਿਆ। ਉਸ ਗੁੱਸੇ 'ਚ ਮੁੰਡੇ ਨੂੰ ਕਿਹਾ "ਰੋਕ ਇਹਨਾਂ ਨੂੰ। ਪੈਸੇ ਦੇਏ ਬਿਨਾਂ ਜਾ ਰਹੇ ਨੇ।" ਨੌਕਰ ਨੇ ਜਾਕੇ ਉਹਨਾਂ ਨੂੰ ਰੋਕਿਆ ਤੇ ਬੁਲਾ ਲਿਆਇਆ। ਵਰਟੇ ਨੂੰ ਲਗਾ ਉਹਨਾਂ ਦੀ ਬੜੀ ਬੇਜ਼ਤੀ ਹੋ ਗਈ ਸੀ। ਉਸ ਹੋਟਲ ਵਿਚ ਬੈਠਿਆਂ ਵਲ ਕਿਹਾ "ਵੇਖੋ! ਅਜ ਕਲ ਦੇ ਮੁੰਡਿਆਂ ਦਾ ਹਾਲ। ਇਹ ਇਸਦਾ ਪਿਤਾ ਏ। ਪਿਉ ਨੂੰ ਇਕ ਕੱਪ ਕਾਫੀ ਪਿਆਉਣ ਦੇ ਪੈਸੇ ਮੰਗ ਰਿਹੈ। ਕਿਹਾ ਸਮਾਂ ਆ ਗਿਐ।" ਉਸਦੀ ਗਲ ਸੁਣਕੇ ਹੋਟਲ ਵਿਚ ਬੈਠੇ ਲੋਕ ਕਦੀ ਰਾਮ ਵਲ ਵੇਖਦੇ ਕਦੀ ਲੱਛੇ ਵਲ। ਉਹਨਾਂ ਨੂੰ ਕੁੱਝ ਸਮਝ ਨਹੀਂ ਸੀ ਆ ਰਹੀਂ। ਰਾਮ ਨੂੰ ਲਗਿਆ ਇਹਨਾਂ ਨਾਲ ਗਲ ਕਰਨ ਦਾ ਕੋਈ ਫਾਇਦਾਂ ਨਹੀਂ ਸੀ। ਉਸ ਨੌਕਰ ਨੂੰ ਕਿਹਾ "ਕਲ ਤੋਂ ਇਹਨਾਂ ਨੂੰ ਖਾਣ ਲਈ ਕੁੱਝ ਨਹੀਂ ਦੇਣਾ।" "ਸੁਣਿਐ", ਵਰਟਾ ਗੁੱਸੇ ਵਿਚ ਬੋਲਿਆ "ਪੁੱਤਰਾ ਤੂੰ ਬੜਾ ਹੋਣਹਾਰ ਨਿਕਲਿਐਂ।" ਕਹਿਕੇ ਹੋਟਲ ਵਿਚੋਂ ਬਾਹਰ ਨਿਕਲ ਗਿਆ। ਉਥੇ ਬੈਠੇ ਲੋਕੀ ਘੁਸਰ-ਪੁਸਰ ਕਰਦੇ ਰਹੇ। ਲੱਛਾ ਹੀ ਰਾਮ ਦਾ ਪਿਤਾ ਸੀ। ਰਾਮ ਸ਼ਰਮ ਨਾਲ ਪਾਣੀ-ਪਾਣੀ ਹੋ ਗਿਆ। ਸਾਰੀ ਰਾਤ ਉਹ ਸੌਂ ਨਾ ਸਕਿਆ। ਉਹ ਸੋਚਦਾ ਸਵੇਰੇ ਇਹ ਚੰਡਾਲ ਚੌਕੜੀ ਪਤਾ ਨਹੀਂ ਉਸ ਲਈ ਕੀ ਮੁਸੀਬਤ ਖੜੀ ਕਰਨ। ਉਹ ਸਾਰਾ ਦਿਨ ਇਸੇ ਫਿਕਰ ਵਿਚ ਰਿਹਾ। ਪਤਾ ਨਹੀਂ ਕਿਹੜੀ ਘੜੀ ਆ ਟਪਕਣ। ਪਰ ਪਿਛਲੇ ਦਿਨ ਦੇ ਝਗੜੇ ਤੋਂ ਬਾਦ ਉਹ ਦੋਵੇਂ ਮੁੜਕੇ ਨਾ ਆਏ।

ਰਾਮ ਨੇ ਸੁਖ ਦਾ ਸਾਹ ਲਿਆ। ਉਸ ਦਿਨ ਸ਼ਾਮੀਂ ਉਸ ਮਾਂ ਨੂੰ ਚਿਠੀ ਲਿਖੀ ਤੇ ਪੈਸੇ ਨਾ ਦੇਣ ਦੇ ਝਗੜੇ ਦਾ ਸਾਰਾ ਹਾਲ ਲਿਖਿਆ। "ਪਰ ਅੰਮਾ ਸਭ ਦੇ ਸਾਹਮਣੇ ਮੈਨੂੰ ਇਹੋ ਜਿਹੇ ਪਿਉ ਦਾ ਪੁੱਤਰ ਹੋਣ ਦਾ ਅਪਮਾਨ ਸਹਿਣਾ ਪਿਆ।

ਸ਼ਾਇਦ ਪਿਤਾ ਨੂੰ ਪੁੱਤਰ ਕੋਲੋਂ ਇਹ ਸਭ ਦੀ ਆਸ ਰਖਣ ਦਾ ਅਧਿਕਾਰ ਹੈ?"

ਰਾਮ ਤੇ ਲੱਛੇ ਦੇ ਝਗੜੇ ਦੀ ਖਬਰ ਬੰਗਲੌਰ ਮਾਲਕ ਤਾਂਈ ਪੁੱਜ ਗਈ। ਉਹ ਆਇਆ, ਪਰ ਆਕੇ ਉਸ ਵੇਖਿਆ ਕਿ ਪਿਉ ਦੇ ਖਾਤੇ ਦੇ ਪੈਸੇ ਉਸ ਆਪਣੇ ਕੋਲੋਂ ਭਰੇ ਸਨ, ਹੋਟਲ ਦੇ ਖਾਤੇ ਵਿਚ। ਮਾਲਕ ਦੀ ਤਸੱਲੀ ਹੋ ਗਈ ਕਿ ਮੁੰਡਾ ਪਿਉ ਤੇ ਨਹੀਂ ਸੀ ਗਿਆ। ਬੜਾ ਈਮਾਨਦਾਰ ਤੇ ਭਰੋਸੇ ਯੋਗ ਸੀ। ਪਰ ਰਾਮ ਦਾ ਮਨ ਉੱਖੜ ਗਿਆ। ਉਹ ਇਸ ਕੰਮ ਤੋਂ ਅਸੰਤੁਸ਼ਟ ਸੀ। ਇਸ ਕੰਮ ਵਿਚ ਮਾੜਾ ਜਿਹਾ ਅਰਾਮ ਵੀ ਨਹੀਂ ਸੀ। ਮਿਹਨਤ ਕਰਨ ਦਾ ਕੋਈ ਸੁਆਦ ਨਹੀਂ ਸੀ। ਮਾਂ ਕੋਲੋਂ ਦੂਰ ਰਹਿ ਰਹਿਕੇ ਉਹ ਉਦਾਸ ਹੋ ਗਿਆ ਸੀ। ਨਾਗਵੇਣੀ ਨੇ ਅਜ ਕਲ ਲਿਖਣਾ ਸ਼ੁਰੂ ਕਰ ਦਿਤਾ ਸੀ ਕਿ "ਉਸ ਲਈ ਕੋਡੀ ਹੀ ਸਵਰਗ ਸੀ। ਉਹ ਇਹ ਘਰ ਜੀਂਦਿਆਂ ਜੀਅ ਛੱਡਣ ਵਾਲੀ ਨਹੀਂ ਸੀ। ਮੇਰਾ ਸਹੁਰਾ ਪੁੱਤਰ ਤੋਂ ਨਿਰਾਸ਼ ਹੋਕੇ, ਮੇਰੇ ਮੂੰਹ ਵਲ ਵੇਖਦਿਆਂ ਮੇਰੇ ਤੇ ਕੋਈ ਆਸ ਲਾਕੇ ਹੀ ਮਰਿਆ ਸੀ। ਇਸ ਜ਼ਿੰਦਗੀ ਵਿਚ ਹੋਰ ਤਾਂ ਚੰਗਾ ਕੰਮ ਭਾਂਵੇਂ ਮੇਰੇ ਕੋਲੋਂ ਨਾ ਹੋ ਸਕੇ, ਸਹੁਰੇ ਦੇ ਪਿਆਰ ਤ ਰਿੱਣ ਦਾ ਬਦਲਾ ਚੁਕਾਣ ਦਾ ਕੰਮ ਤਾਂ ਕਰਾਂਗੀ। ਉਸ ਇਹ ਘਰ ਬੜੇ ਪਿਆਰ ਨਾਲ ਬਣਾਇਆ ਸੀ। ਮੈਂ ਇਸਨੂੰ ਛੱਡਣ ਵਾਲੀ ਨਹੀਂ।"

ਉਸਦੀ ਬੰਬਈ ਜਾਣ ਦੀ ਖਾਹਿਸ਼ ਤੀਬਰ ਹੋ ਗਈ। ਨਵੰਬਰ ਦਸੰਬਰ ਵਿਚ ਜਾਣ ਦਾ ਫੈਸਲਾ ਕੀਤਾ। ਸੌ ਰੁਪਏ ਦੇ ਕਰੀਬ ਕੋਲ ਹੋਣੇ ਚਾਹੀਦੇ ਨੇਂ। ਬਾਕੀ ਉਥੇ ਜਾਕੇ ਵੇਖ ਲਵਾਂਗਾ। ਨੌਕਰੀ ਮਿਲਦੀ ਹੋਈ ਤੇ ਤਨਖਾਹ ਚੰਗੀ ਹੋਈ ਤਾਂ ਉਥੇ ਹੀ ਰਹਿ ਪਵਾਂਗਾ। ਕਿਸੇ ਤਰ੍ਹਾਂ ਮਾਂ ਨੂੰ ਮਨਾਕੇ ਨਾਲ ਲੈ ਜਾਵਾਂਗਾ। ਉਹ ਇਹਨਾਂ ਗਿਣਤੀਆਂ ਵਿਚ ਪਿਆ ਰਹਿੰਦਾ।

ਦਸੰਬਰ ਤਾਂਈ ਸੌ ਰੁਪਏ ਜਮ੍ਹਾਂ ਹੋਣ ਦੀ ਕੋਈ ਸੂਰਤ ਨਹੀਂ ਸੀ ਦਿਸਦੀ। ਮਾਂ ਨੂੰ ਵੀ ਪੈਸੇ ਭੇਜਣੇ ਸਨ। ਪਰ ਹੁਣ ਉਹ ਹੋਰ ਨਹੀਂ ਸੀ ਉਡੀਕ ਸਕਦਾ। ਉਸ ਬੰਬਈ ਜਾਣ ਦਾ ਨਿਸਚਾ ਕਰ ਲਿਆ। ਹੁਣ ਔਖਾ ਕੰਮ ਸੀ ਮਾਲਕ ਨੂੰ ਇਸ ਬਾਰੇ ਦਸਣਾ। ਜੇ ਉਹ ਦਸੇ ਬਗੈਰ ਚਲਾ ਗਿਆ ਤਦ ਮਾਂ ਕੋਲੋਂ ਨਰਸਿੰਘ ਮਈਏ ਨੂੰ ਪਤਾ ਲਗ ਜਾਣਾ ਸੀ। ਤੇ ਉਹ ਆਪਣੇ ਭਰਾ ਨੂੰ ਚਿਠੀ ਲਿਖਕੇ ਦਸ ਦਿੰਦਾ। ਸੋ ਉਸ ਦਸਕੇ ਜਾਣ ਦਾ ਫੈਸਲਾ ਕੀਤਾ। ਜਨਾਰਧਨ ਪੁੱਛਣ ਲਗਾ "ਪਰ ਤੂੰ ਜਾਣਾ ਕਿਉਂ ਚਹੁੰਦਾ ਏਂ? ਰੋਟੀ ਮੁਫਤ ਦੀ, ਇਸਤੋਂ ਇਲਾਵਾ ਪੰਝੀ ਰੁਪਏ ਤੇਰੇ ਲਈ ਬੋਹੜੇ ਨੇ। ਤੂੰ ਚਲਾ ਜਾਵੇਂਗਾ ਤਾਂ ਕਿਸੇ ਹੋਰ ਨੂੰ ਰਖ ਲਵਾਂਗੇ। ਤੇਰੇ ਭਰੋਸੇ ਤੇ ਮੈਂ ਪਹਿਲੇ ਨੂੰ ਵੀ ਕੱਢ ਦਿਤਾ।" ਕਿੰਨਾ ਚਿਰ ਤਾਂਈ ਉਹ ਕਈ ਤਰ੍ਹਾਂ ਦੀਆਂ ਗਲਾ ਕਰਦਾ ਰਿਹਾ। ਪਰ ਰਾਮ ਨੂੰ ਇਹ ਗੁਲਾਮੀ ਭਰਿਆ ਜੀਵਨ ਪਸੰਦ ਨਹੀਂ ਸੀ। ਇਸ ਕੰਮ ਵਿਚ ਦਿਨ ਰਾਤ ਲਗਣਾ ਪੈਂਦਾ ਸੀ, ਕਿਸੇ ਵੇਲੇ ਵੀ ਵਿਹਲ ਨਹੀਂ ਸੀ। ਨਾ ਉਹ ਆਪਣੀ ਮਾਂ ਨੂੰ ਆਪਣੇ ਕੋਲ ਰਖ ਸਕਦਾ ਸੀ। ਕੋਈ ਚੰਗੀ ਨੌਕਰੀ ਮਿਲੇ, ਵਧੇਰੇ ਤਨਖਾਹ ਹੋਵੇ ਜਿਥੇ ਉਹ ਮਾਂ ਨੂੰ ਵੀ ਕੋਲ ਰਖ ਸਕੇ। ਇਸੇ ਕਰਕੇ

ਉਹ ਇਹ ਨੌਕਰੀ ਛੱਡਕੇ ਜਾ ਰਿਹਾ ਸੀ। ਕ੍ਰਿਸਮਸ ਕਰਕੇ ਗੱਡੀ ਵਿਚ ਬੜੀ ਭੀੜ ਸੀ। ਅੱਖ ਲਾਏ ਬਿਨਾਂ ਹੀ ਉਸ ਬੰਬਈ ਦਾ ਸਫਰ ਕੀਤਾ। ਤੁਰਨ ਤੋਂ ਪਹਿਲਾਂ ਉਸ ਮਦਰਾਸ ਚਿਠੀ ਲਿਖੀ ਸੀ। ਮਾਧਵ ਨੇ ਬੰਬਈ ਵਿਚ ਰਹਿੰਦੇ ਆਪਣੇ ਕੁੱਝ ਮਿੱਤਰਾਂ ਦੇ ਪਤੇ ਭੇਜੇ ਨਾਲ ਹੀ 'ਪਰਿਚਯ ਪੱਤਰ' ਵੀ ਦਿਤੇ ਸਨ। ਉਸ ਆਪਣੇ ਇਕ ਮਿੱਤਰ ਨੂੰ ਵੀ ਚਿਠੀ ਲਿਖੀ ਸੀ।

ਬੰਬਈ ਦੇ ਘਰ, ਸੜਕਾਂ ਤੇ ਲੋਕਾਂ ਦੀ ਭੀੜ ਵੇਖਕੇ ਉਸਨੂੰ ਲੱਗਾ ਕਿ ਉਹ ਇਥੇ ਇਕ ਰੇਤ ਦੇ ਕਿਣਕੇ ਵਾਂਗ ਸੀ। ਪਰ ਇਸ ਖਿਆਲ ਨਾਲ ਉਹ ਨਿਰਾਸ਼ ਨਾ ਹੋਇਆ। ਲੱਖਾਂ ਕਰੋੜਾਂ ਬੰਦਿਆਂ ਨੂੰ ਰੋਟੀ ਦੇਣ ਵਾਲਾ ਇਹ ਨਗਰ ਉਸ ਵਰਗੇ ਇਕ ਬੇਸਹਾਰਾ ਨੂੰ ਕੋਈ ਰਾਹ ਨਾ ਦਿਖਾਏਗਾ। ਉਸਦੇ ਆਪਣੇ ਪਾਸੇ ਦੇ ਇਥੇ ਕਿੰਨੇ ਲੋਕ ਸਨ। ਇਹਨਾਂ ਖਿਆਲਾਂ ਨਾਲ ਉਹ ਆਪਣੇ ਆਪ ਨੂੰ ਢਾਰਸ ਬਣਾਉਂਦਾ।

ਮੈਸੂਰ ਤੋਂ ਆ ਰਹੇ ਰਾਮ ਨੂੰ ਲੈਣ ਲਈ ਮਾਰੂਤੀ ਰਾਏ ਦਾਦਰ ਸਟੇਸ਼ਨ ਤੇ ਆਇਆ ਹੋਇਆ ਸੀ। ਦੋਵਾਂ ਨੂੰ ਇਕ ਦੂਜੇ ਦੀ ਪਛਾਣ ਨਹੀਂ ਸੀ। ਮਾਧਵ ਮਦਰਾਸ ਵਿਚ ਇਕ ਰੋਗਨ ਵੇਚਣ ਵਾਲੀ ਕੰਪਨੀ ਵਿਚ ਕੰਮ ਕਰਦਾ ਸੀ। ਮਾਰੂਤੀ ਉਸੇ ਕੰਪਨੀ ਦੀ ਬਰਾਂਚ ਵਿਚ ਬੰਬਈ ਵਿਚ ਕੰਮ ਕਰਦਾ ਸੀ। ਸਾਰੇ ਦਫਤਰ ਵਿਚ ਸਿਰਫ ਮਾਰੂਤੀ ਰਾਏ ਮੰਗਲੌਰ ਦੇ ਪਾਸੇ ਦਾ ਸੀ। ਮਾਧਵ ਦਾ ਇਹ ਮਿੱਤਰ ਰਾਮ ਨੂੰ ਲੈਣ ਆਇਆ ਸੀ। ਰਾਮ ਨੂੰ ਲੈਕੇ ਉਹ ਆਪਣੇ ਘਰ ਆ ਗਿਆ। ਮਾਟੂੰਗਾ ਤਾਂਈ ਦੋਵੇਂ ਤੁਰਕੇ ਆਏ। ਇਕ ਕੁਲੀ ਨੇ ਉਸਦਾ ਸਮਾਨ ਚੁਕਿਆ ਹੋਇਆ ਸੀ। ਮਾਟੂੰਗਾ ਵਿਚ ਇਕ ਵੱਡੀ ਸਾਰੀ ਬਿਲਡਿੰਗ ਸਾਹਮਣੇ ਆਕੇ ਰੁੱਕ ਗਏ। ਮਾਰੂਤੀ ਨੇ ਬੂਹਾ ਖੋਹਲਿਆ। ਰਾਮ ਦੇ ਕੋਠੀ ਵਾਲੇ ਘਰ ਦੇ ਬਰਾਂਡੇ ਕੁ ਜਿੰਨੀ ਥਾਂ ਸੀ। ਉਸੇ ਵਿਚ ਰਸੋਈ, ਗੁਸਲਖਾਨਾ, ਸੌਣ ਦਾ ਕਮਰਾ ਸਭ ਕੁੱਝ। ਦੋਵੇਂ ਅੰਦਰ ਵੜੇ। ਮਾਰੂਤੀ ਦੀ ਪਤਨੀ ਪੇਕੇ ਗਈ ਹੋਈ ਸੀ। ਉਹ ਆਪਣੇ ਮੁੰਡੇ ਨਾਲ ਰਹਿ ਰਿਹਾ ਸੀ ਤੇ ਦੂਜਾ ਮੁੰਡਾ ਮਾਂ ਨਾਲ ਗਿਆ ਹੋਇਆ ਸੀ। ਰੋਟੀ ਹੋਟਲ ਤੋਂ ਖਾਂਦਾ ਸੀ। ਉਸਦੀ ਪਤਨੀ ਜਣੇਪੇ ਲਈ ਗਈ ਹੋਈ ਸੀ। ਮਾਰੂਤੀ ਨੇ ਉਸਨੂੰ ਬਿਨਾਂ ਸੰਕੋਚ ਦੇ ਆਪਣੇ ਨਾਲ ਰਹਿਣ ਦਾ ਨਿਉਤਾ ਦਿਤਾ।

ਰਾਮ ਨੂੰ ਸਮਝ ਆ ਗਈ ਕਿ ਕੁੱਝ ਚਿਰ ਤਾਂ ਉਹ ਇਥੇ ਰਹਿ ਸਕਦਾ ਸੀ। ਮਾਰੂਤੀ ਨੂੰ ਆਪਣੇ ਖਰਚ ਲਈ ਪੈਸਾ ਦੇਕੇ ਗੁਜ਼ਾਰਾ ਕਰ ਸਕਦਾ ਸੀ। ਭਾਵੇਂ ਘਰ ਛੋਟਾ ਸੀ ਪਰ ਬੜਾ ਸਾਫ ਸੁਥਰਾ ਸੀ। ਇਸ ਛੋਟੀ ਜਿਹੀ ਥਾਂ ਤੇ ਮਾਰੂਤੀ ਰਾਏ ਚੰਗੀ ਤਰ੍ਹਾਂ ਆਪਣੇ ਦਿਨ ਕੱਟ ਰਿਹਾ ਸੀ। ਰਾਮ ਵੀ ਉਸੇ ਥਾਂ ਆਪਣੀ ਜ਼ਿੰਦਗੀ ਬਿਤਾਉਣ ਲਈ ਤਿਆਰ ਹੋ ਪਿਆ।

ਉਸ ਦਿਨ ਮਾਰੂਤੀ ਨੇ ਦਫਤਰ ਤੋਂ ਛੁੱਟੀ ਲਈ ਸੀ। ਅਗਲੇ ਦਿਨ ਤੋਂ

ਮਾਰੂਤੀ ਨੇ ਸਵੇਰੇ ਦਸ ਵਜੇ ਦਫਤਰ ਜਾਣਾ ਸੀ। ਤੇ ਫਿਰ ਸ਼ਾਮੀਂ ਹੀ ਮੁਲਾਕਾਤ ਹੋਣੀ ਸੀ। ਮਾਰੂਤੀ ਦਾ ਮੁੰਡਾ ਕ੍ਰਿਸ਼ਨਾਵੇਣੀ ਦੇ ਮੁੰਡੇ ਅਨੰਦ ਦੀ ਉਮਰ ਦਾ ਸੀ। ਉਹ ਬੰਬਈ ਇਕ ਸਕੂਲ ਵਿਚ ਪੜ੍ਹਦਾ ਸੀ। ਪਿਉ ਪੁੱਤਰ ਸਵੇਰੇ ਕੱਠੇ ਹੀ ਘਰੋਂ ਜਾਂਦੇ ਸਨ। ਸੋ ਰਾਮ ਉਹਨਾਂ ਦੇ ਮੁੜਨ ਤਾਂਈ ਘਰ ਦੀ ਚੌਕੀਦਾਰੀ ਕਰਦਾ।

ਮਾਰੂਤੀ ਨੂੰ ਰਾਮ ਦੇ ਬੰਬਈ ਆਉਣ ਦੇ ਉਦੇਸ਼ ਦਾ ਪਤਾ ਸੀ। ਸੋ ਪਹਿਲੇ ਦਿਨ ਹੀ ਰੋਟੀ ਖਾਂਦਿਆਂ ਉਹ ਕਹਿਣ ਲੱਗਾ ਕਿ "ਮੇਰੀ ਇਥੇ ਬਹੁਤੀ ਵਾਕਫੀਅਤ ਨਹੀਂ। ਮੇਰੀ ਜ਼ਿੰਦਗੀ ਤਾਂ ਇਸ ਕਮਰੇ ਵਿਚ ਸਿਮਟਕੇ ਹੀ ਰਹਿ ਗਈ ਏ। ਸਾਰਾ ਵਕਤ ਘਰ ਤ ਦਫਤਰ ਵਿਚ ਹੀ ਬੀਤ ਜਾਂਦਾ ਏ। ਐਤਵਾਰ ਹੀ ਥੋਹੜਾ ਜਿਹਾ ਸਮਾਂ ਹੁੰਦਾ ਹੈ ਮਿੱਤਰਾਂ ਦੋਸਤਾਂ ਨੂੰ ਮਿਲਣ ਦਾ। ਹਫਤੇ ਦੇ ਬਾਕੀ ਦਿਨ ਮੈਂ ਬੰਦੇ ਜ਼ਨਾਨੀਆਂ ਦੇ ਇਸ ਵਿਸ਼ਾਲ ਸਮੁੰਦਰ ਵਿਚ ਇਕ ਤੁਪਕੇ ਵਾਂਗ ਹੁੰਦਾ ਹਾਂ। ਮੇਰੇ ਕੁੱਝ ਮਿੱਤਰ ਇਸ ਬਿਲਡਿੰਗ ਵਿਚ ਰਹਿੰਦੇ ਨੇ, ਕੁੱਝ ਹੋਰ ਨੇ। ਵਧੇਰੇ ਛੜੇ ਹੀ ਨੇ। ਕੁੱਝ ਦੀਆਂ ਨੌਕਰੀਆਂ ਲੱਗੀਆਂ ਹੋਈਆਂ ਨੇ। ਬਾਕੀ ਦੇ ਨੌਕਰੀ ਦੀ ਖੋਜ ਵਿਚ ਨੇ। ਉਹ ਤੇਰੀ ਕੁੱਝ ਮਦਦ ਕਰ ਸਕਦੇ ਨੇ।"

ਰਾਮ ਕੁੱਝ ਨਾ ਬੋਲਿਆ। ਕੀ ਬੋਲਦਾ ਬੰਬਈ ਨਵੀਂ ਥਾਂ ਸੀ। ਉਹ ਕਿਸੇ ਨੂੰ ਵੀ ਨਹੀਂ ਸੀ ਜਾਣਦਾ। ਉਸਦਾ ਕੰਮ ਸੀ ਚੁਪਚਾਪ ਸੁਣਨਾ। ਉਹ ਆਪਣੀ ਇੱਛਾਪੂਰਤੀ ਲਈ ਆਇਆ ਸੀ—ਕਿਸਮਤ ਅਜ਼ਮਾਉਣ ਵਾਲੀ ਗਲ ਸੀ।

ਉਸੇ ਦਿਨ ਰਾਤੀ ਮਾਰੂਤੀ ਰਾਮ ਨੂੰ ਤੀਸਰੀ ਮੰਜ਼ਿਲ ਦੇ ਇਕ ਕਮਰੇ ਵਲ ਲੈ ਗਿਆ। ਕਮਰੇ ਦੇ ਬਾਹਰ Friends Roo m ਦਾ ਬੋਰਡ ਲੱਗਾ ਹੋਇਆ ਸੀ। ਵਿਆਹੇ ਹੋਏ ਤੇ ਪਰਿਵਾਰ ਵਾਲੇ ਮਾਰੂਤੀ ਦੇ ਘਰ ਤੇ ਛੜਿਆਂ ਦੇ ਇਸ ਕਮਰੇ ਵਿਚ ਅੰਤਰ ਸਪਸ਼ਟ ਸੀ। Friends Roo m ਕਮਰੇ ਨਾਲੋਂ ਵਧੇਰੇ ਚਿੜੀਆਘਰ ਜਾਪਦਾ ਸੀ, ਫ਼ਰਕ ਸਿਰਫ ਏਨਾਂ ਸੀ ਕਿ ਇਸਦੀਆਂ ਚਾਰ ਕੰਧਾਂ ਸਨ। ਕਮਰੇ ਦੇ ਛੇ ਵਾਸੀਆਂ ਵਿਚੋਂ ਤਿੰਨ ਤਾਂ ਸੁੱਤੇ ਹੋਏ ਸਨ। ਦੋ ਰਾਜਨੀਤੀ ਬਾਰੇ ਬਹਿਸ ਵਿਚ ਉਲਝੇ ਹੋਏ ਸਨ। ਇਕ ਜਣਾਂ ਖਿੜਕੀ ਵਿਚੋਂ ਸੜਕ ਤੇ ਜਾਂਦੀਆਂ ਕਾਰਾਂ ਦੀ ਗਿਣਤੀ ਕਰ ਰਿਹਾ ਸੀ। ਮਾਰੂਤੀ ਰਾਏ ਨੂੰ ਵੇਖਕੇ ਇਕ ਨੇ ਉਸਨੂੰ "ਹੈਲੋ" ਕਰਕੇ ਬੁਲਾਇਆ। ਮਾਰੂਤੀ ਰਾਏ ਨੇ ਰਾਮ ਦਾ ਪਰਿਚਯ ਕਰਾਇਆ। ਇਹ ਮੇਰੇ ਸ਼ਹਿਰ ਤੋਂ ਆਇਐ। ਸਾਡੇ ਵਾਂਗ ਹੀ ਬੰਬਈ ਆਪਣੀ ਕਿਸਮਤ ਅਜ਼ਮਾਈ ਕਰਨ ਆਇਆ ਏ। ਇਸਦਾ ਮਾਸੜ ਮੇਰਾ ਦੋਸਤ ਏ। ਸ਼ੰਕਰ ਰਾਏ ਨੂੰ ਬੁਲਾਕੇ ਕਹਿਣ ਲੱਗਾ "ਦੇਖ ਇਹ ਤੇਰਾ ਸਪੈਸ਼ਲ ਚਾਰਜ ਏ।"

ਸ਼ੰਕਰ ਲੰਮਾ ਪਿਆ ਹੀ ਥੋਹੜਾ ਉਠਕੇ ਬਹਿ ਗਿਆ। ਸਿਗਰਟ ਸੁਲਗਾਕੇ, ਇਕ ਸਿਗਰਟ ਉਸਨੂੰ ਦਿਤੀ। ਮਾਰੂਤੀ ਨੇ ਪੁਛਿਆ "ਪਦਮਾ ਨਾਭਾ ਨੂੰ ਕੋਈ ਕੰਮ ਮਿਲਿਐ ਕਿ ਨਹੀਂ? ਮਿਤ੍ਰਸਾਈ ਨੂੰ ਮਿਲਿਆ ਏ ਕਿ ਨਹੀਂ?"

"ਮਿਤ੍ਰਸਾਈਂ ਉਸਨੂੰ ਤੀਹਾਂ ਤੋਂ ਵੱਧ ਤਨਖਾਹ ਨਹੀਂ ਦੇਵੇਗਾ।"

"ਪਰ ਉਹ ਤਾਂ ਗ੍ਰੈਜੂਏਟ ਏ"।

"ਗ੍ਰੈਜੂਏਟ ਦਾ ਪਿਉ ਵੀ ਕਿਉਂ ਨਾ ਹੋਵੇ। ਉਸਨੂੰ ਵੀ ਉਨੀਂ ਹੀ ਤਨਖਾਹ ਦੇਣਗੇ। ਹੁਣ ਬੰਬਈ ਦਾ ਹਾਲ ਵੀ ਮਦਰਾਸ ਵਾਲਾ ਹੀ ਏ।"

"ਵੇਖ ਸ਼ੰਕਰ ਇਹ ਬੜਾ ਗਰੀਬ ਏ, ਕਿੰਨੀਆਂ ਉਮੀਦਾਂ ਲੈਕੇ ਆਇਆ ਏ। ਮੈਂ ਤਾਂ ਕੋਈ ਬਹੁਤੀ ਆਸ ਨਹੀਂ ਦਿਵਾਈ। ਪਰ ਜਿੰਨਾਂ ਹੋ ਸਕੇ ਕੋਸ਼ਿਸ਼ ਕਰਾਂਗੇ।" ਗਲਬਾਤ ਖਤਮ ਕਰਕੇ 'ਗੁਡ ਨਾਈਟ' ਕਹਿਕੇ ਉਹ ਬਾਹਰ ਨਿਕਲ ਆਏ। ਸ਼ੰਕਰ ਰਾਮ ਨੂੰ ਪੁੱਛਣ ਲਗਾ "ਤੇਰਾ ਨਾਂ ਕੀ ਏ?"

"ਰਾਮ"

"ਰਾਮ ਕੀ"

"ਰਾਮ ਰਾਉ, ਰਾਮ ਆਈਤਾੜ ਕੁੱਝ ਵੀ ਕਹਿ ਲਵੋ।"

"ਠੀਕ ਏ, ਰਾਮਾ ਰਾਉ, ਐਥੇ ਅਉਂਦਾ ਰਹੀਂ ਸਮਝ ਆਈ।"

ਉਸ ਦਿਨ ਤੋਂ ਰਾਮ ਜਦੋਂ ਵੀ ਵਿਹਲਾ ਹੁੰਦਾ Friends Roo m ਚਲਾ ਜਾਂਦਾ। ਮਾਰੂਤੀ ਰਾਏ ਦੀ ਪਤਨੀ ਤੇ ਬੱਚੇ ਅਉਣ ਮਗਰੋਂ ਉਸਨੂੰ ਵੀ ਇਥੇ ਹੀ ਆਕੇ ਰਹਿਣਾਂ ਪੈਣਾ ਸੀ।

'ਫਰੈਂਡਜ਼ ਰੂਮ' ਦੇ ਵਾਸੀ ਸਾਰੇ ਇਕ ਦੂਜੇ ਨਾਲ ਬੜੇ ਅਰਾਮ ਨਾਲ ਤੇ ਖੁਸ਼ੀ ਨਾਲ ਰਹਿਣ ਵਾਲੇ ਨੌਜਵਾਨ ਸਨ। ਪੜ੍ਹਾਈ ਮੁਕਾਕੇ ਆਏ ਹੋਏ। ਬੰਬਈ ਆਕੇ ਕੰਮ ਲੱਭ ਰਹੇ ਸਨ। ਕੁੱਝ ਇਕ ਨੂੰ ਤਿੰਨ ਚਾਰ ਮਹੀਨਿਆਂ ਲਈ ਟੈਂਪਰੇਰੀ ਨੌਕਰੀ ਮਿਲੀ ਹੋਈ ਸੀ। ਕਈ ਹਰ ਪੰਦਰਾਂ ਦਿਨਾਂ ਬਾਦ ਨੌਕਰੀ ਬਦਲ ਦਿੰਦੇ ਸਨ। ਕਈ ਕਹਿੰਦੇ ਕੰਮ ਮਿਲੇ ਯਾ ਨਾ ਬੰਬਈ ਵਿਚ ਆਕੇ ਰਹਿਣ ਨਾਲ ਹੀ ਬੜਾ ਤਜਰਬਾ ਹਾਸਲ ਕੀਤਾ ਜਾ ਸਕਦਾ ਸੀ। ਇਕ ਗਲ ਨਾਲ ਉਹ ਸਾਰੇ ਸਹਿਮਤ ਸਨ ਕਿ ਜਿੰਨਾਂ ਚਿਰ ਭਾਰਤ ਵਿਚੋਂ ਕੈਪੀਟਲਿਜ਼ਮ ਖਤਮ ਨਹੀਂ ਸੀ ਹੁੰਦਾ, ਉਨਾਂ ਚਿਰ ਭਾਰਤ ਦੀ ਦਸ਼ਾ ਨਹੀਂ ਸੀ ਸੁਧਰ ਸਕਦੀ। ਕੈਪੀਟਲਿਜ਼ਮ ਲਈ ਘ੍ਰਿਣਾਂ ਨੇ ਹੀ ਉਹਨਾਂ ਸਾਰਿਆਂ ਨੂੰ ਜੋੜਿਆ ਹੋਇਆ ਸੀ।

ਰਾਤੀਂ ਬਿਰਲਾ, ਬਜਾਜ, ਹੀਰਾਚੰਦ, ਹਾਰੂਨ ਆਦਿ ਨੂੰ ਕੋਸਨਾਂ ਉਹਨਾਂ ਦਾ ਕੰਮ ਹੁੰਦਾ। ਪਰ ਅਗਲੇ ਦਿਨ ਅਰਜ਼ੀ ਲੈਕੇ ਉਹ ਇਹਨਾਂ ਦੇ ਦਫਤਰਾਂ ਵਿਚ ਹੀ ਜਾਂਦੇ। ਕਰੀਮਭਾਈ ਕੋਲ ਕੋਈ ਨੌਕਰੀ ਹੈ? ਮਿਤ੍ਰਸਾਈ ਕੋਲ ਕੋਈ ਕੰਮ ਮਿਲਦੇ? ਕਿਲਿਕ ਨਿਕਸਨ? ਆਰਮੀ ਐਂਡ ਨੇਵੀ? ਇਕ ਤੋਂ ਬਾਦ ਇਕ ਵਪਾਰ ਸੰਸਥਾ, ਬੈਂਕਿੰਗ ਸੰਸਥਾ ਕੋਲ ਜਾਕੇ ਨੌਕਰੀ ਦੀ ਪੁਛ ਪੜਤਾਲ ਕਰਦੇ। ਚਾਰ ਦਿਨ ਛਡਕੇ ਫਿਰ ਪਤਾ ਕਰਨ ਚਲੇ ਜਾਂਦੇ। ਇਹ ਅੱਠ ਜਣੇ ਤਿੰਨ ਡਾਬੇ ਖਾਣਾ

ਮੰਗਵਾਕੇ ਵੰਡਕੇ ਖਾਂਦੇ ਤੇ ਵੇਖਣ ਵਿਚ ਵੀ ਉਹ ਅੱਧ ਪਚੱਧੇ ਸਾਈਜ਼ ਦੇ ਜਾਪਦੇ। ਰੋਟੀ ਤੋਂ ਵਧੇਰੇ ਉਹ ਚਾਹ ਕਾਫੀ ਤੇ ਪਾਨ ਤੇ ਜ਼ੋਰ ਦਿੰਦੇ। ਚਾਹ ਕਾਫੀ ਤੇ ਉਹ ਆਪ ਵੀ ਬਣਾ ਲੈਂਦੇ ਸਨ। ਮਾਸਕੋ ਦੇ ਅਸੂਲਾਂ ਤੇ ਚਲਾਈ ਸਾਂਝੀ ਰਸੋਈ ਵਿਚ। ਓਹਨਾਂ ਦੀ ਇਕੋ ਇਕ ਲਗਜ਼ਰੀ ਸੀ ਸਿਗਰਟ। ਬੰਬਈ ਦੀ ਆਬੋਹਵਾ ਵਿਚ ਸਿਗਰਟ ਪੀਣੀ ਜ਼ਰੂਰੀ ਸੀ ਇਹ ਉਹਨਾਂ ਦਾ ਬੜਾ ਪੁਰਾਣਾ ਸਿਧਾਂਤ ਸੀ।

ਪੁਸ਼ਾਕ ਵੀ ਉਹਨਾਂ ਦੀ ਵੇਖਣ ਵਾਲੀ ਸੀ। ਇਸ ਵਿਸ਼ੇ ਵਿਚ ਇਕ ਦੂਜੇ ਤੇ ਉਹਨਾਂ ਦਾ ਬੜਾ ਪ੍ਰਭਾਵ ਸੀ। ਸ਼ਾਮੀਂ ਦਫਤਰ ਤੋਂ ਬਾਦ ਸਾਰੇ ਖਾਦੀ ਦੇ ਕੁੜਤੇ ਪਜਾਮੇ ਪਾ ਲੈਂਦੇ। ਸਾਰਿਆਂ ਦੇ ਪਠਾਨਾਂ ਵਰਗੇ ਪਜਾਮੇ ਹੁੰਦੇ। ਸਵੇਰੇ ਦਫਤਰ ਜਾਣ ਲਗਿਆਂ ਬੂਟ, ਹੈਟ, ਕੋਟ ਸਭ ਬੁਰਸ਼ ਨਾਲ ਸਾਫ਼ ਕਰਕੇ ਪਾਕੇ ਬਾਹਰ ਜਾਂਦੇ। ਰਾਤੀਂ ਸੌਣ ਲਗਿਆਂ ਸਭ ਦੇ ਕਪੜੇ ਜੇਲ ਦੇ ਨੌਕਰਾਂ ਵਾਂਗ ਸੰਖੇਪ ਜਿਹੇ ਹੁੰਦੇ। ਪਰ ਉਹ ਸਾਰੇ ਐਨੇ ਖੁਸ਼ ਸਨ—ਉਹਨਾਂ ਦੀ ਖੁਸ਼ੀ ਨਾ ਰੋਟੀ ਕਰਕੇ ਸੀ—ਨਾ ਨੌਕਰੀ ਕਰਕੇ ਸੀ—ਉਹਨਾਂ ਦੀ ਖੁਸ਼ੀ ਦਾ ਰਾਜ਼ ਤਾਂ ਗਲਾਂ ਸਨ। ਸੰਸਾਰ ਵਿਚ ਕੈਪੀਟਲਿਜ਼ਮ ਖਤਮ ਹੋਣ ਤੇ ਸਵਰਨਯੁਗ ਦੇ ਅਰੰਭ ਦੇ ਮਿਠੇ ਸੁਪਨੇ ਵੇਖ-ਵੇਖ ਉਹ ਖੁਸ਼ ਹੁੰਦੇ। ਇਹੋ ਜਿਹਿਆਂ ਵਿਚ ਰਾਮ ਨੂੰ ਘਿਉ-ਖਿਚੜੀ ਹੋਣ ਵਿਚ ਚਿਰ ਨਾ ਲੱਗਾ। ਬੰਬਈ ਵਿਚ ਜਿਹੜਾ ਵੀ ਬੇਰੁਜ਼ਗਾਰ ਨੌਜਵਾਨ ਅਉਂਦਾ ਉਸਨੂੰ ਸਮਾਜਵਾਦੀ ਬਨਣ ਵਿਚ ਤਿੰਨ ਹਫਤਿਆਂ ਤੋਂ ਵੱਧ ਸਮਾਂ ਨਾ ਲਗਦਾ। ਰਾਮ ਤੇ ਤਾਂ ਇਥੇ ਅਉਣ ਤੋਂ ਪਹਿਲਾਂ ਹੀ ਲਾਲ ਰੰਗ ਚੜ੍ਹਿਆ ਹੋਇਆ ਸੀ।

ਇਕ ਦੋ ਹਫਤਿਆਂ ਵਿਚ ਰਾਮ ਵੀ ਸ਼ੰਕਰ ਦੇ ਨਾਲ ਜਾਕੇ ਕਈ ਦਫਤਰਾਂ ਦੇ ਬੋਰਡ ਵੇਖ ਆਇਆ। "ਜੇ ਬੰਬਈ ਵਿਚ ਟ੍ਰੇਨਾਂ ਤੇ ਟਰੈਮਾਂ ਨਾ ਹੁੰਦੀਆਂ ਤਾਂ ਇਹਨਾਂ ਤੋਂ ਪੈਸੇ ਬਚਾਕੇ ਬੰਦਾ ਤਿੰਨ ਮਹੀਨੇ ਦਾ ਖਰਚ ਚਲਾ ਸਕਦਾ ਸੀ। ਹਰ ਵਾਰੀ "ਨੋ ਵੇਕੈਂਸੀ' 'ਸੌਰੀ ਪਲੀਜ਼' ਸੁਨਣ ਲਈ ਚਾਰ ਆਨੇ ਖਰਚ ਕਰਨੇ ਪੈਂਦੇ ਨੇ। ਮਹੀਨੇ ਦੇ ਅੱਠ ਰੁਪਏ ਤਾਂ ਇਹ ਮਨਹੂਸ ਖਬਰਾਂ ਸੁਣਨ ਤੇ ਖਰਚ ਹੋ ਜਾਂਦੇ ਨੇ। ਮੈਨੂੰ ਹਰ ਮਹੀਨੇ ਵੀਹ ਰੁਪਏ ਮਿਲਦੇ ਨੇ। ਇਸ ਨਾਲ ਮੈਂ ਅਰਾਮ ਨਾਲ ਬੰਬਈ ਵਿਚ ਰਹਿ ਸਕਦਾ ਹਾਂ। ਪਰ ਇਹਨਾਂ ਵੀਹਾਂ ਵਿਚੋਂ ਅੱਠ ਤਾਂ ਗਡੀਆਂ ਤੇ ਟਰੈਮਾਂ ਤੇ ਖਰਚ ਹੋ ਜਾਂਦੇ ਨੇਂ। ਬਾਕੀ ਨਾਲ ਕਿਵੇਂ ਗੁਜ਼ਾਰਾ ਹੋਵੇ।" ਸ਼ੰਕਰ ਰਾਮ ਨੂੰ ਸੁਣਾਂਦਾ।

ਸ਼ੰਕਰ ਸਭ ਤੋਂ ਪੁਰਾਣਾ ਸੀ। ਉਸਨੂੰ ਬੰਬਈ ਵਿਚ ਆਇਆਂ ਅੱਠ ਸਾਲ ਹੋ ਗਏ ਸਨ। ਇਸਦਾ ਅੱਧਾ ਸਮਾਂ ਤਾਂ ਉਸਨੇ ਦਫਤਰਾਂ ਦੇ ਬਾਹਰ ਬਿਤਾਇਆ ਸੀ। ਅੱਧੇ ਸਮੇਂ ਵਿਚ ਕੰਮ ਕਰਕੇ ਉਹ ਪੈਸਾ ਕਮਾਉਂਦਾ ਤਾਂ ਕਿ ਬਾਕੀ ਦੇ ਅੱਧੇ ਸਮੇਂ ਦਾ ਗੁਜ਼ਾਰਾ ਹੋ ਜਾਵੇ। ਫਰੈਂਡਜ਼ ਰੂਮ ਦੇ ਮੈਂਬਰਾਂ ਵਿਚੋਂ ਹੋਰ ਕਿਸੇ ਨੂੰ ਵੀ ਉਸ ਜਿੰਨਾਂ ਅਨੁਭਵ ਨਹੀਂ ਸੀ।

ਰਾਮ ਨੂੰ ਲੈਕੇ ਸ਼ੰਕਰ ਉਹਨਾਂ ਸਾਰੀਆਂ ਥਾਵਾਂ ਤੇ ਗਿਆ ਜਿਥੋਂ ਉਸਨੂੰ ਜੁਆਬ ਮਿਲਿਆ ਸੀ ਯਾਂ ਜਿਥੋਂ ਉਹ ਝਗੜਾ ਕਰਕੇ ਨੌਕਰੀ ਛੱਡਕੇ ਆਇਆ ਸੀ। ਰਾਮ ਨੇ ਬੰਬਈ ਆਕੇ ਬੂਟ ਪੈਂਟ ਖਰੀਦੇ ਸਨ, ਉਹਨਾਂ ਨੂੰ ਉਹ ਬੜੀ ਸ਼ਰਧਾ ਨਾਲ ਪਾਕੇ ਕਈ ਦਫਤਰਾਂ ਵਿਚ ਜਾਂਦਾ ਤੇ ਜੁਆਬ ਲੈਕੇ ਵਾਪਸ ਅਉਂਦਾ।

ਸ਼ੰਕਰ ਦੀ ਹੁਣ ਇਕੋ ਇਕ ਖਾਹਿਸ਼ ਸੀ—ਸਿਨਮਾ। ਸਿਨਮੇ ਲਈ ਦ੍ਰਿਸ਼ ਲਿਖਣੇ। ਉਹ ਲਿਖ-ਲਿਖ ਕਈ ਸਿਨਮਾ ਕੰਪਨੀਆਂ ਨੂੰ ਭੇਜਦਾ ਪਰ ਉਥੋਂ ਰੱਦ ਹੋਕੇ ਵਾਪਸ ਆ ਜਾਂਦੇ। ਇਕ ਦੋ ਵਾਰੀ ਉਸਦੀ ਕਹਾਣੀ ਨੂੰ ਚੋਰੀ ਕਰਕੇ ਕਿਸੇ ਨੇ ਫ਼ਿਲਮ ਬਣਾ ਲਈ ਸੀ। ਉਸਨੂੰ ਵੇਖਕੇ ਉਹ ਬੜਾ ਹੀ ਅੱਗ ਬਗੋਲਾ ਹੋ ਗਿਆ। ਇਹੋ ਉਸਦੀ ਤੀਬਰ ਖਾਹਿਸ਼ ਸੀ। ਫ਼ਿਲਮ ਤਾਂ ਬਣ ਗਈ, ਪਰ ਕਹਾਣੀਕਾਰ ਕੋਈ ਹੋਰ ਬਣ ਗਿਆ। ਉਸਨੂੰ ਬੰਬਈ ਕਲੱਕਤੇ ਤੋਂ ਫ਼ਿਲਮ ਅਭਿਨੇਤਾਵਾਂ ਦੀਆਂ ਚਿਠੀਆਂ ਅਉਂਦੀਆਂ ਰਹਿੰਦੀਆਂ। ਉਹਨਾਂ ਨੂੰ ਸ਼ੰਕਰ ਨੇ ਆਪਣੇ ਅਭਿਨਯ ਦੀਆਂ ਕਈ ਫ਼ੋਟੋ ਵੀ ਭੇਜੀਆਂ। ਪਰ ਅਜੇ ਤਾਂਈ ਕਿਸੇ ਡਾਇਰੈਕਟਰ ਨੇ ਉਸਦੀ ਯੋਗਤਾ ਨੂੰ ਨਹੀਂ ਸੀ ਪਛਾਣਿਆ। ਇਹੋ ਉਸਦਾ ਦੁਖਾਂਤ ਸੀ। 'ਫਰੈਂਡਜ਼ ਰੂਮ' ਵਾਲਿਆਂ ਦੇ ਹੱਥ ਅਧਿਕਾਰ ਅਉਣ ਤੇ ਸਵਰਾਜ ਮਿਲਣ ਤੋਂ ਮਗਰੋਂ ਫਾਂਸੀ ਚਾੜ੍ਹਨ ਲਈ ਬਣਾਈ ਕੈਪੀਟਲਿਸਟਾਂ ਦੀ ਲਿਸਟ ਦੇ ਵਿਚ ਇਹਨਾਂ ਡਾਇਰੈਕਟਰਾਂ ਦੇ ਨਾਂ ਸ਼ਾਮਲ ਕਰਨ ਦਾ ਮਤਾ ਵੀ ਸਾਰਿਆਂ ਨੇ ਇਕ ਅਵਾਜ਼ ਹੋਕੇ ਪਾਸ ਕੀਤਾ। ਹਰ ਫ਼ਿਲਮ ਲਈ ਪੰਜ-ਛੇ ਹਜ਼ਾਰ ਰੁਪਿਆ ਲੈਣ ਵਾਲੀਆਂ ਫ਼ਿਲਮ ਤਾਰਿਕਾਵਾਂ ਨਾਲ ਕੀ ਸਲੂਕ ਕੀਤਾ ਜਾਵੇ? ਇਸ ਕਮਰੇ ਦੇ ਨੌਜਵਾਨ ਵੀਰਾਂ ਨੂੰ ਇਹ ਨਹੀਂ ਸੀ ਸਮਝ ਆ ਰਹੀ। ਐਨੀ ਤਨਖਾਹ ਲੈਕੇ ਉਹ ਵੀ ਤਾਂ ਕੈਪੀਟਲਿਸਟ ਹੀ ਬਣ ਗਈਆਂ ਸਨ। ਪਰ ਇਸਤਰੀਆਂ ਤੇ ਹੱਥ ਚੁਕਣਾ ਵੀ ਤਾਂ ਉਚਿਤ ਨਹੀਂ ਸੀ। ਉਹ ਕਿਸੇ ਨਿਰਣੇ ਤੇ ਨਾ ਪਹੁੰਚਦੇ। ਨਾਲੇ ਇਹ ਅਭਿਨੇਤਰੀਆਂ ਉਹਨਾਂ ਵਾਂਗ ਹੀ ਅਵਿਵਾਹਿਤ ਸਨ। ਉਹਨਾਂ ਸੰਬੰਧੀ ਵਿਚਾਰ ਇਕ ਹੋਰ ਰਾਜਸੀ ਸਮਸਿਆ ਬਣ ਗਈ।

ਰਾਮ ਨੂੰ ਫਰੈਂਡਜ਼ ਕੋਠੜੀ ਦੀ ਜੀਵਨ ਤੋ ਅਟੰਕਤਾ ਇਕ ਉਪਹਾਸ ਜਾਪਦੀ। ਉਸਨੂੰ ਸਮਝਣ ਵਿਚ ਦੇਰ ਨਾ ਲਗੀ ਕਿ ਉਹਨਾਂ ਦੀ ਗੈਰਸੰਜੀਦਗੀ, ਉਹਨਾਂ ਦਾ ਉਤਾਵਲਾਪਨ, ਤਤਫਟ ਕੀਤੇ ਨਿਆਂ ਤੇ ਫੈਸਲੇ—ਇਹ ਸਭ ਬੇਕਾਰ ਹੋਣ ਦੀ ਨਿਰਾਸ਼ਾ ਦਾ ਫ਼ਲ ਸਨ—ਜੋ ਇਹਨਾਂ ਜੁਆਨਾਂ ਨੂੰ ਭਟਕਾ ਰਹੇ ਸਨ।

ਰਾਮ ਨੌਕਰੀ ਦੀ ਤਲਾਸ਼ ਵਿਚ ਪਹਿਲੇ ਦਿਨ ਆਪਣੇ ਸਾਦੇ ਕਪੜਿਆਂ ਵਿਚ ਹੀ ਚਲਾ ਗਿਆ। ਉਸਦੇ ਬੂਟ, ਪੈਂਟ ਕੋਟ ਨੂੰ ਤਿਆਰ ਹੋਣ ਵਿਚ ਤਿੰਨ ਦਿਨ ਲਗਣੇ ਸਨ। ਜਦੋਂ ਉਹ ਮਿਲ ਗਏ ਤਾਂ ਪਾਕੇ ਉਹ ਸ਼ਰਮਾਂਦਾ ਹੋਇਆ ਸ਼ੰਕਰ ਨਾਲ ਫਰੈਂਡਜ਼ ਰੂਮ ਵਿਚ ਆਇਆ ਤਾਂ ਉਥੇ ਉਸਦੇ ਮਿੱਤਰਾਂ ਨੇ ਵਾਹ! ਵਾਹ! ਵਾਹ! ਕਰਨੀ ਸ਼ੁਰੂ ਕਰ ਦਿਤੀ। "ਰਾਮ—ਰਾਮਾਰਾਓ, ਮਾਫ ਕਰੀਂ। ਤੂੰ ਤਾਂ

ਇਹਨਾਂ ਕਪੜਿਆਂ ਵਿਚ ਪੱਕਾ ਸਿਨਮਾ ਸਟਾਰ ਲਗਨਾਂ ਏਂ। ਸਟਾਰ—ਤੈਨੂੰ ਤਾਂ ਸਿਨਮੇ ਵਿਚ ਜ਼ਰੂਰ ਚਾਂਸ ਮਿਲ ਜਾਵੇ। ਇਹੋ ਜਿਹੀ ਸੁੰਦਰ ਪਰਸਨੈਲਿਟੀ ਮੇਰੀ ਹੁੰਦੀ ਤਾਂ ਕਦੋਂ ਦੀਆਂ ਸਵਰਨਦੇਵੀ ਦੀ ਧੌਣ ਦੁਆਲੇ ਮੇਰੀਆਂ ਬਾਹਵਾਂ ਹੁੰਦੀਆਂ। ਪਰ ਰਾਮਰਾਉ ਰੂਪ ਦੇ ਨਾਲ ਇਕ ਹੋਰ ਚੀਜ਼ ਵੀ ਬੜੀ ਜ਼ਰੂਰੀ ਏ—ਤੈਨੂੰ ਅੜਿੰਗਨਾਂ ਅਉਣਾ ਚਾਹੀਦਾ ਏ''।

''ਅੜਿੰਗਨਾਂ ਅਉਣਾ ਚਾਹੀਦਾ ਏ ਮਤਲਬ?'' ਰਾਮ ਨੇ ਹੱਸਦਿਆਂ ਪੁਛਿਆ।

''ਮੈਜਿਕ + ਰਾਮ ਰਾਉ + ਮਿਊਜਿਕ = A ਸਿਨਮਾਸਟਾਰੀ।'' ਉਹਨਾਂ ਸਾਰਿਆਂ ਵਿਚੋਂ ਸਿਨਮੇ ਬਾਰੇ ਵਧੇਰੇ ਜਾਣਕਾਰੀ ਰਖਣ ਵਾਲਾ ਸੀ ਗੰਗਾਧਰ। ਰਾਮ ਨੂੰ ਮਹਿਸੂਸ ਹੋਇਆ ਅਜੇ ਉਸਦੇ ਸੰਗੀਤ ਨੂੰ ਪ੍ਰਗਟ ਕਰਨ ਦਾ ਸਮਾਂ ਨਹੀਂ ਸੀ ਆਇਆ। ਸੋ ਉਹ ਚੁਪ ਰਿਹਾ।

ਉਸਤੋਂ ਬਾਦ ਦਿਨ ਵਿਚ ਇਕ ਵਾਰੀ ਗੰਗਾਧਰ ਰਾਮ ਨੂੰ ਜ਼ਰੂਰ ਕਹਿੰਦਾ ''ਅਜ ਅੰਧੇਰੀ ਜਾਹ—ਅਜ ਇਹ ਸਟੂਡੀਓ ਵੇਖ—'' ਜਿਸ ਦਿਨ ਗੰਗਾਧਰ ਦਾ ਉਤਸਾਹ ਵਧੇਰੇ ਹੁੰਦਾ ਉਹ ਸਿਗਰਟ ਦਾ ਸਿਰਾ ਚਬਾਂਦਿਆਂ ਗਉਂਦਾ ਰਹਿੰਦਾ ''ਤੁਮਨੇ ਮੁਝਕੋ ਪ੍ਰੇਮ ਸਿਖਾਇਆ।'' ''ਮਿਸਟਰ ਅਜ ਇਕ ਨਵੀਂ ਖਬਰ ਏ। ਉਹ ਬਲਡੀ ਮਿਸ ਚੰਕਰਕਾਂਤਾ ਅਸਲ ਵਿਚ ਚਾਰ ਬੱਚਿਆਂ ਦੀ ਮਾਂ ਏ। ਪਰ ਉਸਦਾ ਨਖਰਾ ਵੇਖੋ! ਮੈਂ ਫੋਟੋ ਭੇਜੀ, ਉਸਦੇ ਬਦਲੇ ਵਿਚ ਆਪਣੀ ਫੋਟੋ ਭੇਜਣ ਦੀ ਵੀ ਤਮੀਜ਼ ਨਹੀਂ ਉਸਨੂੰ।'' ਸਾਰੇ ਹਸਦੇ ਹੋਏ ਉਸਦੀ ਨਿਰਾਸ਼ਾ ਵਿਚ ਸ਼ਾਮਲ ਹੋ ਗਏ।

ਦੂਜੇ ਦਿਨ ''ਸ਼ੰਕਰ ਤੇਰੇ ਲਈ ਬੜੀ ਵਧੀਆ ਖਬਰ ਏ। ਤੂੰ ਆਪਣੀ ਕਹਾਣੀ ਲੈਕੇ ਛੇ ਵਾਰੀ ਅੰਧੇਰੀ ਗਿਆ ਸੈਂ ਤੇ ਉਹਨਾਂ ਲਈ ਨਹੀਂ ਸੀ। ਸੈਂਟਰਲ ਆਰਟ ਪ੍ਰੋਡਕਸ਼ਨ ਦਾ ਦਿਵਾਲਾ ਨਿਕਲ ਗਿਆ ਏ। ਜੇ ਮੇਰੀ ਸੁਣੀ ਖਬਰ ਠੀਕ ਨਿਕਲੀ ਤਾਂ ਬੰਬਈ ਦੀਆਂ ਸਾਰੀਆਂ ਫ਼ਿਲਮ ਪ੍ਰੋਡਕਸ਼ਨ ਕੰਪਨੀਆਂ ਦਾ ਦਿਵਾਲਾ ਨਿਕਲ ਜਾਏਗਾ। ਵੀਹ ਸਾਲਾਂ ਪਿਛੋਂ ਇਕ ਵੀ ਕੈਪੀਟਲਿਸਟ ਨਹੀਂ ਬਚਣ ਲੱਗਾ।''

ਇਹ ਸੁਆਦ ਚੁਟਕਲੇਦਾਰ ਗਲਾਂ, ਰਾਜਨੀਤਕ ਤਤਾਂ ਦੇ ਨਾਲ ਨਾਲ, ਸਿਗਰਟ ਦੇ ਧੂੰਏ ਦੇ ਬੱਦਲ ਬਣ-ਬਣ ਉਡਦੇ ਰਹਿੰਦੇ। ਵਿਚ-ਵਿਚ 'ਬਜਾਉ ਪ੍ਰੇਮ ਦੀ ਬਾਂਸਰੀ' ਦੇ ਬੋਲ ਵੀ ਗੰਗਾਧਰ ਦੇ ਮੂੰਹੋ ਨਿਕਲਦੇ ਰਹਿੰਦੇ।

ਇਕ ਦਿਨ ਗਲਾਂ ਕਰਦਿਆਂ ਗੰਗਾਧਰ ਤੇ ਸ਼ੰਕਰ ਨੂੰ ਫੁਰਨਾਂ ਫੁਰਿਆ। ''ਗੰਗਾਧਰ ਦਾ ਗਲਾ ਸੁਰੀਲਾ ਸੀ ਪਰ ਉਸ ਕੋਲ ਰੂਪ ਹੈ ਨਹੀਂ ਸੀ,—ਇਹ ਇਕ ਡਰਟੀ ਕੈਪੀਟਲਿਸਟ ਨੇ ਉਸਨੂੰ ਇਕ ਵਾਰੀ ਕਿਹਾ ਸੀ। ਜੇ ਗੰਗਾਧਰ ਦੀ ਧੌਣ ਤੇ ਰਾਮਾ ਰਾਉ ਦਾ ਚਿਹਰਾ ਲਾ ਦਿਤਾ ਜਾਵੇ ਤਾਂ ਫਰੈਂਡਜ਼ ਰੂਮ ਨੂੰ ਘਟੋ ਘਟ 2000

ਰੁਪਏ ਦੀ ਆਮਦਨ ਹੋ ਸਕਦੀ ਏ। ਤੇ ਹਰ ਇਕ ਨੂੰ ਅਸਾਨੀ ਨਾਲ ਢਾਈ ਸੌ ਰੁਪਿਆ ਮਿਲ ਜਾਇਆ ਕਰੇਗਾ।"

ਰਾਮ ਨੂੰ ਇਸ ਗਲ ਦੀ ਸਮਝ ਨਾ ਆਈ।

"ਕੀ ਕਹਿ ਰਿਹੈਂ?" ਉਸ ਮੁੜ ਪੁਛਿਆ।

"ਗੰਗਾਧਰ ਗਾ ਚੰਗਾ ਲੈਂਦਾ ਏ—ਤੇਰੇ ਕੋਲ ਪਰਸਨੈਲਿਟੀ ਏ। ਦੋਵੇਂ ਕਠੀਆਂ ਹੋ ਜਾਣ ਤਾਂ ਸਿਨਮਾਸਟਾਰ ਬਣ ਜਾਵੇ ਇਹ ਕਹਿ ਰਿਹੈਂ।"

"ਮੈਂ ਕੀ ਗਾ ਨਹੀਂ ਸਕਦਾ?" ਰਾਮ ਨੇ ਕਿਹਾ।

"ਤੂੰ ਮੂੰਹ ਖੋਹਲਕੇ ਕੀ ਕਰੇਂਗਾ? ਐਵੇਂ ਉਸ ਵਿਚ ਮੱਖੀ ਜਾ ਡਿਗੇਗੀ। ਸਿਨਮੇ ਵਿਚ ਤਿਖੀ ਉੱਚੀ ਅਵਾਜ਼ ਚਾਹੀਦੀ ਏ। ਸਿਰਫ ਅਵਾਜ਼ ਨਹੀਂ। ਸਾਡੇ ਗੰਗਾਧਰ ਦਾ ਇਸੇ ਲਈ ਤਾਂ ਕਹਿਣੇਂ ਆਂ ਅੜਿੰਗਨ ਵਾਲਾ ਗਲਾ ਏ। ਤੈਨੂੰ ਸੰਗੀਤ ਅੜਿੰਗਨਾਂ ਅਉਂਦਾ ਏ 'ਤੁਮਨੇ ਮੁਝਕੋ ਪ੍ਰੇਮ ਸਿਖਾਇਆ' ਗਉਣਾ ਪਏਗਾ ਸਿਨਮੇ ਵਿਚ।"

ਸਾਰੇ ਠਹਾਕਾ ਮਾਰਕੇ ਹੱਸ ਪਏ। "ਮੈਂ ਤਾਂ ਗਾਣਾਂ ਜਾਨਣਾਂ, ਅੜਿੰਗਨਾਂ ਨਹੀਂ। ਸਿਨਮੇਂ ਵਿਚ ਘੋੜਿਆਂ ਦੇ ਪ੍ਰੇਮ ਨੂੰ ਅੜਿੰਗਨ ਦੀ ਕੀ ਲੋੜ ਏ।" ਰਾਮ ਨੇ ਕਿਹਾ। ਸ਼ੰਕਰ ਹੈਰਾਨ ਹੋ ਗਿਆ। ਰਾਮ ਨੂੰ ਗਉਣਾ ਅਉਂਦਾ ਸੀ। "ਕਿਹੋ ਜਿਹਾ ਗਾਣਾਂ ਤਾਮਿਲ ਤਰਾਨਾਂ ਯਾਂ ਗਡੀਆਂ ਵਿਚ ਗਉਂਦੇ ਫਿਰਦੇ ਮੰਗਤਿਆਂ ਦਾ, ਯਾਂ ਪੱਕੇ ਗਵਈਆਂ ਦਾ?"

ਗੰਗਾਧਰ ਨੇ ਵੀ ਹੈਰਾਨ ਹੋ ਕੇ ਪੁਛਿਆ "ਰਾਮ ਤੂੰ ਗਉਨੈਂ? ਕਿਹੋ ਜਿਹਾ ਗਾਣਾਂ ਏ ਤੇਰਾ?"

"ਮੇਰਾ ਹੋਰ ਹੀ ਤਰ੍ਹਾਂ ਦਾ ਸੰਗੀਤ ਏ। ਗਉਣ ਨਾਲੋਂ ਵਧੇਰੇ ਮੈਂ ਵਾਇਲਨ ਵਜਾਉਂਨਾਂ। ਪਰ ਮੈਂ ਉਸਤੇ ਕਦੀ 'ਤੁਮਨੇ ਮੁਝਕੋ ਪ੍ਰੇਮ ਸਿਖਾਇਆ' ਨਹੀਂ ਵਜਾਇਆ।" ਰਾਮ ਨੇ ਕਿਹਾ।

ਸ਼ੁਰੂ ਤੋਂ ਹੀ ਰਾਮ ਨੂੰ ਸਿਨਮੇ ਦੇ ਗਾਣੇ ਕਦੀ ਨਹੀਂ ਸਨ ਚੰਗੇ ਲਗੇ। ਸ਼ਾਸਤਰੀ ਸੰਗੀਤ ਦੀਆਂ ਤਕਨੀਕੀ ਹੇਰਾਫੇਰੀਆਂ ਵੀ ਉਸਨੂੰ ਨਹੀਂ ਸਨ ਅਉਂਦੀਆਂ। ਉਸਦੀ ਰੁਚੀ ਵਾਲੇ ਤਾਂ ਸਕਰੀਨ ਤੇ ਅੜਿੰਗ ਵੀ ਨਹੀਂ ਸਨ ਸਕਦੇ।

ਉਸ ਦਿਨ ਸ਼ਾਮੀਂ ਉਸਦੇ ਮਿੱਤਰ ਉਸਦੇ ਪਿੱਛੇ ਪੈ ਗਏ ਤੇ ਗਾਕੇ ਸੁਣਾਉਣ ਲਈ ਕਹਿਣ ਲੱਗੇ। ਰਾਮ ਨੂੰ ਜੇ ਗਉਣਾ ਅਉਂਦਾ ਹੋਇਆ ਤਾਂ ਇਥੇ ਕਮਿਊਨਿਸਟ ਸਕੂਲ ਆਫ ਮਿਊਜਿਕ ਖੋਹਲਣ ਦਾ ਖਿਆਲ ਸ਼ੰਕਰ ਨੂੰ ਆਇਆ। ਰਾਤੀਂ ਦਸ ਵਜੇ ਤੋਂ ਉਪਰ ਦਾ ਸਮਾਂ ਹੋਵੇਗਾ। ਉਹ ਸਾਰਾ ਮਾਟੂੰਗਾ

ਛਾਣ ਕੇ ਇਕ ਵਾਇਲਨ ਲੱਭ ਲਿਆਏ। ਵਾਇਲਨ ਦੇ ਅਉਣ ਤੋਂ ਕੁੱਝ ਚਿਰ ਹੀ ਪਹਿਲਾਂ ਗੰਗਾਧਰ ਨੇ ਅਰਕੇਸਟਰਾ ਬਾਰੇ ਲੈਕਚਰ ਦਿਤਾ ਸੀ। ਉਸਦੇ ਅਰਕੈਸਟਰਾ ਵਿਚ ਵੀਣਾ ਤੇ ਵਾਇਲਨ ਜਿਹੇ ਵਾਦਾਂ ਦਾ ਕੋਈ ਸਥਾਨ ਨਹੀਂ ਸੀ। ਇਹ ਸਭ ਪਿਛੋਕੜ ਵਿਚ ਹੋਣੇ ਚਾਹੀਦੇ ਹਨ। ਸਾਹਮਣੇ ਨਹੀਂ। ਉਸ ਆਪਣਾ ਨਿਰਣਾਂ ਸੁਣਾਇਆ। ਗੰਗਾਧਰ ਇਸ ਬਿਲਡਿੰਗ ਦਾ ਉਤਮ ਕ੍ਰਿਟਿੱਕ ਸੀ। ਆਪਣੇ ਕਮਰੇ ਨੂੰ ਉਹ ਪੈਰਿਸ ਤੇ ਆਪਣੇ ਆਪ ਨੂੰ ਇਸ ਨਗਰ ਦਾ ਮਹਾਨ ਕਲਾਪਾਰਖੂ ਸਮਝਦਾ ਸੀ। ਉਸਦੇ ਕਿਸੇ ਵੀ ਫੈਸਲੇ ਵਿਚ ਸ਼ੱਕ ਤੇ ਸੰਦੇਹ ਦੀ ਕੋਈ ਗੁੰਜਾਇਸ਼ ਨਹੀਂ ਸੀ ਹੁੰਦੀ।

ਉਸਦੇ ਇਹ ਫੈਸਲਾ ਸੁਨਾਉਣ ਤੋਂ ਕੁੱਝ ਪਲ ਮਗਰੋਂ ਹੀ ਰਾਮ ਦੇ ਸਾਹਮਣੇ ਵਾਇਲਨ ਹਾਜ਼ਰ ਹੋ ਗਈ। ਰਾਮ ਹੱਸ ਪਿਆ। ਗੰਗਾਧਰ ਦੇ ਲੈਕਚਰ ਤੇ ਉਸਦੇ ਫੈਸਲੇ ਰਾਮ ਨੂੰ ਬੜੇ ਮਜ਼ੇਦਾਰ ਲਗਦੇ। ਉਹਨਾਂ ਵਿਚ ਕੋਈ ਅਸਲੀਅਤ ਯਾਂ ਸਚਾਈ ਹੁੰਦੀ ਯਾਂ ਨਾ ਹੁੰਦੀ ਪਰ ਉਹਨਾਂ ਵਿਚ ਮੂਰਖਤਾ ਕਾਫੀ ਭਰੀ ਹੁੰਦੀ ਸੀ।

ਹੱਸਦਿਆਂ ਰਾਮ ਨੇ ਵਾਇਲਨ ਫੜੀ ਤੇ ਗਜ਼ ਨੂੰ ਇਕ ਦੋ ਵਾਰ ਤਾਰਾਂ ਤੇ ਫੇਰਿਆ। ਫਿਰ ਹੱਥ ਖਿਚਿਆ, ਗਜ਼ ਨਾਲ ਤਾਰਾਂ ਨੂੰ ਰਗੜਿਆ, ਦਬਾਇਆ—ਉਸਦੇ ਹੱਥਾਂ ਦਾ ਇਹ ਨਜ਼ਾਰਾ ਵੀ ਵੇਖਣ ਵਾਲਾ ਸੀ। ਉਹ ਇਸ ਤਰ੍ਹਾਂ ਵਜਾ ਰਿਹਾ ਸੀ ਜਿਵੇਂ ਇਹ ਵਾਇਲਨ ਨਹੀਂ ਸਿਤਾਰ ਸੀ—ਸਿਤਾਰ ਨਹੀਂ ਜਲਤਰੰਗ ਸੀ—ਯਾਂ ਇਹਨਾਂ ਵਿਚੋਂ ਕੁੱਝ ਵੀ ਨਹੀਂ ਸੀ—ਪਾਗਲਾਂ ਵਾਂਗ ਉਹ ਵਜਾ ਰਿਹਾ ਸੀ।

ਉਸਦੇ ਮਿੱਤਰ ਹੈਰਾਨ ਹੋਏ ਰਾਮ ਦੇ ਹੱਥਾਂ ਦੀਆਂ ਹਰਕਤਾਂ ਵੇਖ ਰਹੇ ਸਨ। ਹੌਲੀ ਹੌਲੀ ਉਸਦੀ ਵਾਇਲਨ ਦੀਆਂ ਤਾਰਾਂ ਵਿਚੋਂ ਮਿੱਠੇ ਮਿੱਠੇ ਸੰਗੀਤ ਦੀਆਂ ਬੂੰਦਾਂ ਦੀ ਫੁਹਾਰ ਪੈਣ ਲੱਗ ਪਈ। ਝੱਟ ਹੀ ਇਹ ਸੰਗੀਤ ਪਥਰਾਂ ਦੇ ਉਤੋਂ ਅਠਖੇਲੀਆਂ ਕਰਦੀ ਅਉਂਦੀ ਨਦੀ ਦੇ ਹਾਸੇ ਵਿਚ ਬਦਲ ਗਿਆ। ਇਹ ਨਦੀ ਵਧਦੀ-ਵਧਦੀ ਸ਼ਾਂਤ ਚੌੜਾ ਵਗਦਾ ਦਰਿਆ ਬਣ ਗਈ। ਇਸ ਹਾਸੇ ਦੇ ਵਿਚ ਕਿਤੇ ਡੂੰਘੀ ਪੀੜਾ ਵੀ ਛੁਪੀ ਹੋਈ ਸੀ। ਆਪਣੇ ਗਜ਼ ਤੇ ਤਿਰਛੀ ਨਜ਼ਰ ਨਾਲ ਵੇਖਦਿਆਂ ਉਹ ਵਜਾਂਦਾ ਗਿਆ, ਹੌਲੀ ਹੌਲੀ ਸੰਗੀਤ ਦੇ ਸੁਰਾਂ ਵਿਚੋਂ ਗੁੱਸਾ ਫੁਟ ਨਿਕਲਿਆ। ਪੀੜਾ ਨੂੰ ਜਿਵੇਂ ਲਾਟਾਂ ਦੀਆਂ ਜੀਭਾਂ ਮਿਲ ਗਈਆਂ ਹੋਣ। ਇਹ ਅਗਨੀ ਵੱਧਦੀ ਵੱਧਦੀ ਚਿੱਟੀ ਹੋ ਗਈ ਤੇ ਫਿਰ ਬਿਜਲੀ ਬਣ ਗਰਜ ਉਠੀ ਤੇ ਉਸਤੋਂ ਮਗਰੋਂ ਤੂਫਾਨ ਮਗਰੋਂ ਛਾਈ ਸ਼ਾਂਤੀ ਵਾਂਗ ਕਿੰਨਾ ਚਿਰ ਸ਼ਾਂਤ ਸੁਰ ਨਿਕਲਦੇ ਰਹੇ।

ਰਾਮ ਨੇ ਵਜਾਣਾ ਬੰਦ ਕੀਤਾ। ਵਾਇਲਨ ਥੱਲੇ ਰਖੀ ਤੇ ਸਿੱਧਾ ਆਪਣੇ ਕਮਰੇ ਵਿਚ ਗਿਆ ਤੇ ਜਾਕੇ ਸੌਂ ਗਿਆ। ਉਸਦੇ ਮਿੱਤਰ ਕਿੰਨਾ ਚਿਰ ਚੁਪਚਾਪ ਉਸਨੂੰ ਉਡੀਕਦੇ ਰਹੇ। ਫਿਰ ਉਠਕੇ ਵੇਖਣ ਆਏ। ਥੱਲੇ ਉਤਰੇ, ਮਾਰੂਤੀ ਰਾਏ ਦੇ

ਘਰ ਗਏ। ਮਾਰੂਤੀ ਰਾਏ ਬੈਠਾ ਕੁੱਝ ਪੜ੍ਹ ਰਿਹਾ ਸੀ। ਇਸ ਲਈ ਰਾਮ ਜਾਕੇ ਸੌਂ ਗਿਆ।

ਉਸ ਦਿਨ ਦਾ ਗਾਣਾ ਸੁਣਕੇ ਕਿਸੇ ਨੇ ਗਾਣੇ ਬਾਰੇ ਕੋਈ ਗਲ ਨਾ ਕੀਤੀ "ਅਸਾਂ ਅਜ ਤਾਂਈ ਇਹੋ ਜਿਹਾ ਗਾਣਾ ਨਹੀਂ ਸੁਣਿਆ। ਉਹ ਸਾਡੇ ਜੀਵਨ ਦਾ ਕੜਵਾ ਹਾਸਾ ਸੀ।" ਸ਼ੰਕਰ ਕਹਿਣ ਲੱਗਾ।

ਇਸ ਘਟਨਾ ਤੋਂ ਬਾਦ ਬਹੁਤ ਦਿਨਾਂ ਤਾਈਂ ਰਾਮ ਦੇ ਸਾਹਮਣੇ ਗੰਗਾਧਰ ਨੇ 'ਤੁਮਨੇ ਮੁਝਕੋ' ਨਾ ਗਾਇਆ। ਏਨਾਂ ਹੀ ਨਹੀਂ ਜਿਉਂ ਹੀ ਰਾਮ ਅਉਂਦਾ ਬਾਕੀ ਦੇ ਸਾਰੇ ਕਹਿਣ ਲੱਗ ਪੈਂਦੇ 'ਤੁਮਨੇ ਮੁਝਕੋ' ਤੇ ਗੰਗਾਧਰ ਦਾ ਮਜ਼ਾਕ ਉਡਾਉਂਦੇ।

ਕਈ ਦਿਨ ਉਸਦੇ ਮਿੱਤਰ ਉਸਨੂੰ ਪੁੱਛਦੇ ਰਹੇ "ਹੁਣ ਕਦੋਂ ਵਜਾਕੇ ਸੁਣਾਏਂਗਾ।" "ਜਦੋਂ ਮੇਰਾ ਮਨ ਕਰੇਗਾ।" ਉਹ ਵੀ ਸਮਝਦੇ ਸਨ ਕਿ ਇਹੋ ਜਿਹਾ ਸੰਗੀਤ ਹਰ ਵੇਲੇ ਨਹੀਂ ਵਜਾਇਆ ਜਾ ਸਕਦਾ। ਫਰੈਂਡਜ਼ ਰੂਮ ਵਿਚ ਸਿਰਫ਼ ਦੋਸਤੀ ਹੀ ਨਹੀਂ, ਉਹਨਾਂ ਦੇ ਮਨ ਵਿਚ ਰਾਮ ਲਈ ਬੜਾ ਸਤਿਕਾਰ ਪੈਦਾ ਹੋ ਗਿਆ ਸੀ। ਉਸ ਦਿਨ ਤੋਂ ਮਗਰੋਂ ਕੋਈ ਵੀ ਉਸਦੇ ਸਾਹਮਣੇ 'ਤੁਮਨੇ ਮੁਝਕੋ' ਦਾ ਨਾਂ ਨਾ ਲੈਂਦਾ।

ਪਰ ਇਸ ਨਾਲ ਕੀ? ਉਹਨਾਂ ਸਾਰਿਆਂ ਦਾ ਪਿਆਰ ਸਤਿਕਾਰ ਬੇਰੁਜ਼ਗਾਰੀ ਦਾ ਮਸਲਾ ਨਾ ਹੱਲ ਕਰ ਸਕਿਆ। ਰਾਮ ਨੂੰ ਆਇਆਂ ਦੋ ਮਹੀਨੇ ਹੋ ਚੁਕੇ ਸਨ। ਜਿਹੜੇ ਪੈਸੇ ਨਾਲ ਲਿਆਇਆ ਸੀ ਉਹ ਵੀ ਮੁੱਕਣ ਤੇ ਆਏ ਸਨ। ਇਸ ਤਰ੍ਹਾਂ ਕਿੰਨੇ ਦਿਨ ਚਲ ਸਕਦਾ ਸੀ। ਸ਼ੰਕਰ ਕਹਿਣ ਲੱਗਾ "ਤੂੰ ਤਾਂ ਸੰਗੀਤ ਸਿਖਾਉਣ ਦਾ ਕੰਮ ਕਰ ਸਕਨੈਂ।" ਰਾਮ ਹੱਸਦਾ ਹੋਇਆ ਬੋਲਿਆ 'ਤੁਮਨੇ ਮੁਝਕੋ' ਦੇ ਯੁਗ ਵਿਚ ਮੇਰਾ ਸੰਗੀਤ ਕਿਸਨੂੰ ਚੰਗਾ ਲਗੇਗਾ।

## 29

ਤਿੰਨ ਮਹੀਨੇ ਬੀਤਣ ਵਾਲੇ ਸਨ। ਰਾਮ ਦਾ ਬੋਝਾ ਖਾਲੀ ਹੋਣ ਵਾਲਾ ਸੀ। ਵਕਤ ਬੀਤਦਾ ਜਾਂਦਾ, ਪਰ ਉਸਨੂੰ ਕੋਈ ਕੰਮ ਨਹੀਂ ਸੀ ਲੱਭ ਰਿਹਾ। ਰਾਮ ਨੂੰ ਲੱਗਣ ਲੱਗਾ ਉਹ ਉੱਕਾ ਬੇਕਾਰ, ਆਸ਼ਾਹੀਨ ਤੇ ਗਰੀਬੀ ਦੇ ਹਾਲ ਵਿਚ ਆਣ ਡਿੱਗਾ ਸੀ। ਇਕ ਦਿਨ ਇਹਨਾਂ ਸੋਚਾਂ ਵਿਚ ਪਿਆ ਉਹ ਬਾਹਰ ਘੁੰਮਣ ਨਿਕਲ ਗਿਆ। ਤੁਰਦਾ-ਤੁਰਦਾ ਉਦਾਸ ਹੋਇਆ ਉਹ ਚੁਪਾਟੀ ਜਾਕੇ ਸਮੁੰਦਰ ਕੰਢੇ ਬਹਿ ਗਿਆ। ਕੰਢੇ ਦੀ ਰੇਤ ਮਦਰਾਸ ਦੇ ਕੰਢੇ ਦੀ ਰੇਤ ਵਰਗੀ ਨਹੀਂ ਸੀ। ਸਮੁੰਦਰ ਦਾ ਪਾਣੀ ਐਨਾਂ ਗੰਦਾ ਸੀ ਕਿ ਆਪਣਾ ਕੁਦਰਤੀ ਹਾਸਾ ਗੁਆ ਬੈਠਾ ਸੀ। ਸ਼ਹਿਰ ਦੇ ਨਾਲ ਨਾਲ ਖਹਿੰਦੇ ਇਸ ਸਮੁੰਦਰ ਵਿਚਲਾ ਸਹਿਜ ਠਾਠਾਂ ਮਾਰਨਾਂ, ਉਛਾਲੇ ਖਾਣਾ ਵੀ ਨਹੀਂ ਸੀ। ਸਮੁੰਦਰ ਮੀਂਹ ਦੇ ਪਾਣੀ ਨਾਲ ਭਰਿਆ ਗੰਧਲਾ ਤਲਾਅ ਲਗਦਾ ਸੀ। ਸਿਰਫ ਇਸਦੇ ਕੰਢੇ ਤੇ ਬੈਠਾ ਜਨ-ਸਮੂਹ ਭਾਂਤ-ਭਾਂਤ ਢੰਗ ਨਾਲ

ਉਛਲਦਾ ਤੇ ਖੁਸ਼ੀ ਨਾਲ ਨੱਚ ਰਿਹਾ ਸੀ। ਅਉਣ ਵਾਲੇ, ਜਾਣ ਵਾਲੇ, ਵੇਚਣ ਵਾਲੇ, ਖਰੀਦਣ ਵਾਲੇ, ਬੰਬਈ ਦੀ ਹਰ ਸ਼੍ਰੇਣੀ ਦੇ ਲੋਕ ਉਥੇ ਕੱਠੇ ਹੋਏ ਸਨ। ਐਨੇਂ ਕੱਠ ਵਿਚ ਕੋਈ ਜਾਣ ਪਛਾਣ ਨਾ ਹੋਣ ਕਰਕੇ ਰਾਮ ਕੱਲਾ ਕੱਲਾ ਮਹਿਸੂਸ ਕਰ ਰਿਹਾ ਸੀ। ਇਸ ਮੇਲੇ ਵਿਚ ਸ਼ਕਤੀਹੀਨ ਸਮੁੰਦਰ ਦੀਆਂ ਲਹਿਰਾਂ ਨੂੰ ਵੇਖਦਾ ਉਹ ਬੈਠਾ ਰਿਹਾ। ਉਹ ਕੰਮ ਕਰੇ ਬਿਨਾਂ ਇਸ ਨਗਰ ਵਿਚ ਨਹੀਂ ਸੀ ਰਹਿ ਸਕਦਾ। ਸੰਗੀਤ ਸਿਖਾਕੇ ਹੀ ਥੋਹੜਾ ਪੈਸਾ ਕਮਾਉਣ ਬਾਰੇ ਸੋਚਣ ਲੱਗਾ। ਮਾਂ ਨੂੰ ਚਿਠੀ ਲਿਖਿਆਂ ਮਹੀਨਾ ਹੋ ਗਿਆ ਸੀ। "ਕੀ ਲਿਖਾਂ ਉਸਨੂੰ? ਕੀ ਆਸ ਦਿਆਂ ਉਸਨੂੰ?" ਉਸਦੇ ਫਰੇਂਡਜ਼ ਰੂਮ ਦੇ ਮਿੱਤਰ ਸਾਲ ਦੋ ਸਾਲ ਤੋਂ ਬੰਬਈ ਵਿਚ ਘੁੰਮ ਰਹੇ ਸਨ। ਉਹ ਕਹਿੰਦੇ ਤੈਨੂੰ ਇਕ ਦੋ ਮਹੀਨਿਆਂ ਵਿਚ ਹੀ ਕੰਮ ਚਾਹੀਦਾ ਏ। ਸਾਡੇ ਵਲ ਵੇਖ। ਘਟੋ ਘਟ ਸਾਲ ਤਾਂ ਤੈਨੂੰ ਉਡੀਕਣਾ ਹੀ ਚਾਹੀਦਾ ਏ।"

ਵਿਹਲਿਆਂ ਵਾਂਗ ਦਫਤਰਾਂ ਦੇ ਬੂਹਿਆਂ ਅਗੇ ਜਾਕੇ ਨੌਕਰੀ ਦੀ ਭਿਖਿਆ ਮੰਗਣ ਵਿਚ ਐਨਾਂ ਚਿਰ ਲਗ ਸਕਦਾ ਸੀ, ਰਾਮ ਨੂੰ ਇਸਦਾ ਅੰਦਾਜ਼ਾ ਨਹੀਂ ਸੀ। ਹੁਣ ਉਸਨੂੰ ਇਸਦਾ ਤਜਰਬਾ ਹੋ ਗਿਆ ਸੀ।

ਕਈ ਵਾਰੀ ਉਸਦਾ ਦਿਲ ਕਰਦਾ ਜਹਾਜ ਵਿਚ ਬੈਠੇ ਤੇ ਸਿੱਧਾ ਪਿੰਡ ਪਹੁੰਚ ਜਾਵੇ। ਹੁਣ ਤਾਂ ਰਾਹ ਦੇ ਕਰਾਏ ਲਈ ਪੈਸੇ ਹੈ ਸਨ। ਫਿਰ ਉਹ ਵੀ ਬਚਣ ਕਿ ਨਾਂ। ਕਿੰਨਾ ਚਿਰ ਬੈਠਾ ਸੋਚਦਾ ਰਿਹਾ। ਫਿਰ ਉਠਕੇ ਘਰ ਵਲ ਤੁਰ ਪਿਆ। ਰਾਹ ਵਿਚ ਇਕ ਇਸ਼ਤਿਹਾਰ ਨੇ ਉਸਦਾ ਧਿਆਨ ਖਿਚ ਲਿਆ। ਅਗਲੇ ਹਫਤੇ ਬੰਬਈ ਵਿਚ ਇਕ ਚਿੱਤਰ ਪ੍ਰਦਰਸ਼ਨੀ ਹੋਣ ਵਾਲੀ ਸੀ। ਮੈਸੂਰ ਵਿਚ ਦੁਸਹਿਰੇ ਸਮੇਂ ਲੱਗੀ ਚਿੱਤਰ ਪ੍ਰਦਰਸ਼ਨੀ ਵੇਖ ਉਹ ਉਨ੍ਹਾਂ ਦੀ ਸੁੰਦਰਤਾ ਵਿਚ ਗੁਆਚਿਆ ਰਿਹਾ ਸੀ। ਹੁਣ ਆਪਣੀ ਯਾਤਰਾ ਵੀ ਉਹ ਇਸ ਚਿੱਤਰ ਪ੍ਰਦਰਸ਼ਨੀ ਵੇਖਣ ਤੋਂ ਬਾਦ ਹੀ ਸ਼ੁਰੂ ਕਰੇਗਾ। ਉਸ ਫੈਸਲਾ ਕਰ ਲਿਆ। ਉਹ ਉਸ ਦਿਨ ਨੂੰ ਉਡੀਕਣ ਲੱਗਾ। ਉਹ ਦਿਨ ਵੀ ਆ ਗਿਆ—ਪਹਿਲੀ ਅਪਰੈਲ—ਚਿੱਤਰ ਪ੍ਰਦਰਸ਼ਨੀ ਸ਼ੁਰੂ ਹੋਣ ਦਾ ਦਿਨ। ਉਸ ਦਿਨ ਸਵੇਰੇ ਹੀ ਰਾਮ ਘਰੋਂ ਤੁਰ ਪਿਆ। ਟਾਊਨ ਹਾਲ ਵਿਚ ਸਾਰੇ ਮਹਾਨ ਚਿੱਤਰਕਾਰਾਂ ਦੇ ਚਿੱਤਰ ਸਜੇ ਹੋਏ ਸਨ। ਦੁਪਹਿਰੇ ਬਾਰ੍ਹਾਂ ਵਜੇ ਗਿਆ ਤੇ ਸ਼ਾਮ ਤਾਂਈ ਉਥੇ ਹੀ ਰਿਹਾ। ਆਪਣੇ ਬੋਝੇ ਦੀ ਹਾਲਤ ਪਤਾ ਹੋਣ ਦੇ ਬਾਵਜੂਦ ਵੀ ਉਹ ਤਿੰਨ ਦਿਨ ਲਗਾਤਾਰ ਨੁਮਾਇਸ਼ ਵੇਖਣ ਅਉਂਦਾ ਰਿਹਾ। ਉਸਦੇ ਮਨ ਵਿਚ ਖਿਆਲ ਅਉਂਦਾ "ਉਸ ਕਿਉਂ ਆਪਣੇ ਬਚਪਨ ਦੇ ਤਸਵੀਰਾਂ ਵਾਹੁਣ ਦੇ ਸ਼ੌਕ ਨੂੰ ਛੱਡ ਦਿਤਾ।" ਹਰ ਵਾਰੀ ਚਿੱਤਰਸ਼ਾਲਾ ਤੋਂ ਵਾਪਸ ਅਉਂਦਾ ਤਾਂ ਇਸ ਹੁਨਰ ਨੂੰ ਮੁੜਕੇ ਸਿਖਣ ਦਾ ਫੈਸਲਾ ਕਰਦਾ। ਸੋਚਦਾ ਕਿਸੇ ਕਲਾਸ਼ਾਲਾ ਵਿਚ ਦਾਖਲ ਹੋ ਜਾਵਾਂ। ਇਕ ਦੋ ਸਾਲ ਉਥੇ ਸਿਖ ਲਵਾਂ। ਪਰ ਇਹ ਕਿਸ ਤਰ੍ਹਾਂ ਸੰਭਵ ਹੋ ਸਕਦਾ ਸੀ? ਨਾ ਐਨਾਂ ਪੈਸਾ ਤੇ ਨਾ ਐਨਾਂ ਸਬਰ ਉਸ ਵਿਚ ਰਿਹਾ ਸੀ।

ਤਿੰਨ ਦਿਨਾਂ ਮਗਰੋਂ ਇਹ ਵਿਚਾਰ ਉਸ ਆਪਣੇ ਮਨ ਵਿਚੋਂ ਬਾਹਰ ਧੱਕ ਦਿਤਾ ਤੇ ਮਾਟੂੰਗਾ ਦੇ ਸਾਰੇ ਅਮੀਰ ਬੰਦਿਆਂ ਦੇ ਘਰਾਂ ਦੇ ਚੱਕਰ ਕਟਣੇ ਸ਼ੁਰੂ ਕੀਤੇ। ਸ਼ਹਿਰ ਵਿਚ ਕੰਮ ਲੱਭ ਲੱਭ ਉਹ ਥੱਕ ਗਿਆ ਸੀ। ਇਥੇ ਹਰ ਵੱਡੇ ਘਰ ਦਾ ਉਸ ਬੂਹਾ ਖੜਕਾਇਆ। ਬੂਹਾ ਖੁਲਦਿਆਂ ਹੀ "ਸੰਗੀਤ ਮਾਸਟਰ ਦੀ ਲੋੜ ਹੈ?" ਅਗੋਂ ਜੁਆਬ ਮਿਲਦਾ "ਨਹੀਂ, ਉਹਨਾਂ ਰਖ ਲਿਆ ਸੀ।" ਉਸਦੇ ਇਕ ਹਫਤੇ ਦੇ ਇਹ ਜਤਨ ਵਿਅਰਥ ਨਾ ਗਏ। ਇਕ ਘਰੋਂ ਜੁਆਬ ਮਿਲਿਆ "ਅਗਲੇ ਐਤਵਾਰ ਸਵੇਰੇ ਆਇਆ ਜੇ। ਤੁਹਾਡਾ ਗਾਣਾ ਵਜਾਣਾਂ ਸੁਣਾਂਗੇ।" ਐਤਵਾਰ ਆ ਗਿਆ। ਵਕਤ ਸਿਰ ਪਹੁੰਚਣ ਦੀ ਚਿੰਤਾ ਵਿਚ ਰਾਮ ਨੇ ਨਾਸ਼ਤਾ ਵੀ ਨਾ ਕੀਤਾ। ਉਹਨਾਂ ਦੇ ਘਰ ਪਹੁੰਚ ਗਿਆ। ਸ਼ੁਕਰ ਏ ਘਰ ਦੇ ਮਾਲਕ ਨੇ ਵੀ ਅਜੇ ਨਾਸ਼ਤਾ ਨਹੀਂ ਸੀ ਕੀਤਾ। ਸੋ ਉਸ ਰਾਮ ਨੂੰ ਵੀ ਨਾਲ ਬਿਠਾ ਲਿਆ। ਨਾਸ਼ਤਾ ਹੋ ਗਿਆ। ਹੁਣ ਸੰਗੀਤ ਮਾਸਟਰ ਦੀ ਪਰਖ ਹੋਣੀ ਸੀ। ਇਹ ਉੱਡਪੀ ਰਾਏ ਦਾ ਘਰ ਸੀ। ਉਹ ਧਾਰਵਾੜ ਦੇ ਪਾਸੇ ਦੇ ਰਹਿਣ ਵਾਲੇ ਸਨ। ਕਿਸੇ ਬੀਮਾ ਕੰਪਨੀ ਵਿਚ ਕੰਮ ਕਰਦੇ ਸਨ। ਘਰ ਬੱਚਿਆਂ ਨਾਲ ਭਰਿਆ ਹੋਇਆ ਸੀ। ਉੱਡਪੀ ਰਾਏ ਦੀ ਖਾਹਿਸ਼ ਸੀ ਆਪਣੀਆਂ ਦੋਵੇਂ ਛੋਟੀਆਂ ਕੁੜੀਆਂ ਨੂੰ ਸੰਗੀਤ ਸਿਖਾਉਣ ਦੀ। ਭਾਂਵੇਂ ਉਸਨੂੰ ਸੰਗੀਤ ਦੀ ਕੋਈ ਬਹੁਤੀ ਪਛਾਣ ਨਹੀਂ ਸੀ। ਤਦ ਵੀ ਸਾਰਾ ਦਿਨ ਬੱਚਿਆਂ ਨੂੰ ਫ਼ਿਲਮੀ ਗਾਣੇ 'ਤੁਮਨੇ ਮੁਝਕੋ' ਸੁਣ-ਸੁਣ ਉਹ ਅੱਕ ਗਿਆ ਸੀ। ਉਹ ਚਹੁੰਦਾ ਸੀ ਕੋਈ ਚੰਗੀ ਚੀਜ਼ ਸਿੱਖਣ।

ਰਾਮ ਨੇ ਵਾਇਲਨ ਫੜਕੇ ਇਕ ਪੁਰਾਣਾ ਗਾਣਾ ਵਜਾਣਾ ਸ਼ੁਰੂ ਕੀਤਾ। ਕਿਸੇ ਜ਼ਮਾਨੇ ਵਿਚ ਸੁੱਬਾ ਰਾਏ ਨੇ ਨਾਗਵੇਣੀ ਨੂੰ ਸਿਖਾਇਆ ਸੀ। ਉਸਤੋਂ ਬਾਦ ਉਸ ਇਕ ਨਵਾਂ ਗੀਤ ਗਾਇਆ। ਘਰ ਦਿਆਂ ਨੂੰ ਉਸਦਾ ਗਾਣਾ ਪਸੰਦ ਆ ਗਿਆ। ਦੋਵੇਂ ਕੁੜੀਆਂ ਸਾਂਤਾ ਤੇ ਸੀਤਾ ਨੂੰ ਮਾਸਟਰ ਵੀ ਪਸੰਦ ਆ ਗਿਆ। ਰਾਮ ਨੂੰ ਹਫਤੇ ਵਿਚ ਛੇ ਦਿਨ ਸਿਖਾਉਣ ਲਈ ਅਉਣਾ ਪਵੇਗਾ ਤੇ ਮਹੀਨੇ ਦੀ ਬਾਰ੍ਹਾਂ ਰੁਪਏ ਤਨਖਾਹ। ਰਾਮ ਇਸਨੂੰ ਸਵੀਕਾਰ ਕਰ, ਉਥੋਂ ਮੀਲ ਕੁ ਦੀ ਦੂਰੀ ਤੇ ਦੂਜੇ ਘਰ ਵਲ ਤੁਰ ਪਿਆ। ਘਰ ਦੇ ਬਾਹਰ ਕਾਰ ਖੜੀ ਸੀ। ਘਰ ਬੜਾ ਵੱਡਾ ਜਾਪਦਾ ਸੀ। ਰਾਏ ਬਹਾਦਰ ਸ਼ਿਵਾਨੰਦ ਰਾਏ ਦਾ ਘਰ ਸੀ। ਰਾਮ ਨੇ ਜਾਕੇ ਬੂਹਾ ਖੜਕਾਇਆ। ਨੌਕਰ ਨੇ ਆਕੇ ਬੂਹਾ ਖੋਲਿਆ। ਉਸਦਾ ਨਾਂ ਪੁਛਕੇ ਅੰਦਰ ਜਾਕੇ ਦਸਿਆ। ਫਿਰ ਵਾਪਸ ਆਕੇ ਉਸਨੂੰ ਕਮਰੇ ਵਿਚ ਬਿਠਾ ਦਿਤਾ। ਕੁਝ ਚਿਰ ਮਗਰੋਂ ਰਾਏ ਬਹਾਦੁਰ ਆਪਣੀ ਚੌਦਾਂ ਸਾਲਾਂ ਦੀ ਕੁੜੀ ਨੂੰ ਨਾਲ ਲੈਕੇ ਕਮਰੇ ਵਿਚ ਆਇਆ। ਰਾਮ ਨੇ ਵਾਇਲਨ ਬਾਹਰ ਕੱਢੀ—ਉਹ ਕੁੜੀ ਝੱਟ ਬੋਲ ਪਈ "ਅੱਪਾ ਇਹ ਤਾਂ ਮੇਰੀ ਵਾਇਲਨ ਏ। ਸਵੇਰੇ ਸ਼ੰਕਰ ਰਾਏ ਲੈ ਗਏ ਸੀ।" ਰਾਮ ਸ਼ਰਮ ਨਾਲ ਪਾਣੀ-ਪਾਣੀ ਹੋ ਗਿਆ। ਉਹ ਬਿਨਾਂ ਵਾਇਲਨ ਵਾਲਾ ਵਾਇਲਨ ਮਾਸਟਰ ਸੀ। ਉਸਦੀ ਆਪਣੀ ਵਾਇਲਨ ਪਿੰਡ ਵਿਚ ਸੀ। ਉਸਨੂੰ ਹੱਥ ਵਿਚ ਲਿਆਂ ਯੁਗ ਬੀਤ ਗਏ ਸਨ।

ਸ਼ਿਵਾਨੰਦ ਰਾਏ ਨੇ ਸ਼ੰਕਰ ਰਾਏ ਦੇ ਮਿੱਤਰ ਨਾਲ ਗਲਾਂ ਕੀਤੀਆਂ ਤੇ ਉਸਨੂੰ ਵਜਾਉਣ ਲਈ ਕਿਹਾ। ਰਾਮ ਨੂੰ ਰਾਗਾਂ ਦੀ ਚੰਗੀ ਪਛਾਣ ਸੀ। ਬਿਨਾਂ ਗਲ ਕੀਤਿਆਂ ਉਸ ਬੜੇ ਵਿਸ਼ਵਾਸ ਨਾਲ ਵਜਾਣਾ ਸ਼ੁਰੂ ਕੀਤਾ। ਸਵੇਰੇ ਵੇਲੇ ਉਸਦਾ ਮਨ ਬੜਾ ਖੁਸ਼ ਸੀ। ਖੁਸ਼ੀ ਭਰੇ ਮਾਹੌਲ ਵਿਚ ਉਸਦੀਆਂ ਉਂਗਲਾਂ ਬੜੇ ਅਰਾਮ ਨਾਲ ਦੌੜਨ ਲਗੀਆਂ। ਸ਼ਿਵਾਨੰਦ ਰਾਏ ਕਹਿਣ ਲੱਗਾ "ਅੰਗਰੇਜ਼ੀ ਪੜਦੀ ਏ। ਇਸਨੂੰ ਸਕੂਲ ਦਾ ਕੰਮ ਵੀ ਕਰਨਾ ਹੁੰਦਾ ਏ। ਬਥੇਰਾ ਸੰਗੀਤ ਸਿਖ ਬੈਠੀ ਏ। ਹੁਣ ਚਾਰ ਕੁ ਵਧੀਆ ਰਾਗ ਸਿਖਾ ਦੇਹ। ਹਫਤੇ ਵਿਚ ਸਿਰਫ ਦੋ ਦਿਨ ਸਿਖਾਣਾ ਏ। ਪਿਛਲੇ ਮਾਸਟਰ ਨੂੰ ਦਸ ਰੁਪਏ ਦਿੰਦੇ ਸਾਂ। ਪਰ ਉਹ ਨਾਗੇ ਬੜੇ ਕਰਦਾ ਸੀ। ਸੋ ਉਸਨੂੰ ਹਟਾ ਦਿਤਾ ਏ।" ਰਾਮ ਨੂੰ ਉਸਦੀਆਂ ਸ਼ਰਤਾਂ ਮਨਜ਼ੂਰ ਸਨ।

ਉਸ ਦਿਨ ਤੋਂ ਉਸ ਹੋਰ ਵਿਦਿਆਰਥੀ ਲੱਭਣ ਲਈ ਫ਼ਿਰਨਾਂ ਸ਼ੁਰੂ ਕੀਤਾ। ਹੁਣ ਉਸਨੂੰ ਵਾਇਲਨ ਵੀ ਖਰੀਦਣੀ ਪੈਣੀ ਸੀ। ਜੋ ਪੈਸੇ ਉਸ ਕੋਲ ਹੈ ਸਨ ਉਹ ਵਾਇਲਨ ਤੇ ਲਾਕੇ ਉਸ ਚਹੁੰ ਦਿਨਾਂ ਮਗਰੋਂ ਸੰਗੀਤ ਸਿਖਿਆ ਦਾ ਕੰਮ ਅਰੰਭ ਕਰ ਦਿਤਾ। ਪਰ ਉਸਦਾ ਮਨ ਅਜੇ ਵੀ ਚਿੱਤਰਕਲਾ ਸਿਖਣ ਦੇ ਸ਼ੌਕ ਕਰਕੇ ਬੇਚੈਨ ਸੀ। ਕੰਮ ਢੂੰਡਣ ਦੀ ਥਾਂ ਚਾਰ-ਛੇ ਮਹੀਨੇ ਚਿੱਤਰਕਲਾ ਸਿਖਕੇ ਅਗਲੇ ਦਸੰਬਰ ਵਿਚ ਜੇ ਕੋਈ ਕੰਮ ਮਿਲਿਆ ਤਾਂ ਠੀਕ ਏ ਨਹੀਂ ਤਾਂ ਉਹ ਵਾਪਸ ਘਰ ਚਲਾ ਜਾਵੇਗਾ। ਮਾਂ ਨੂੰ ਵੀ ਉਸ ਆਪਣਾ ਫੈਸਲਾ ਲਿਖ ਦਿਤਾ। ਮਾਂ ਵਲੋਂ ਜੁਆਬ ਆਇਆ "ਤੂੰ ਚਿੱਤਰਕਲਾ ਸਿੱਖਣ ਲਈ ਲਿਖਿਐ, ਮੈਂ ਹੈਰਾਨ ਹਾਂ ਤੇਰੇ ਬਚਪਨ ਦਾ ਇਹ ਪਾਗਲਪਨ ਅਜੇ ਤਾਂਈ ਗਿਆ ਨਹੀਂ। ਨਾ ਚਿੱਤਰਕਲਾ ਨਾਲ ਤੇ ਨਾ ਸੰਗੀਤ ਨਾਲ ਢਿੱਡ ਭਰ ਸਕਦੈ। ਤੂੰ ਬੰਬਈ ਛੱਡ ਤੇ ਜਲਦੀ ਘਰ ਆ। ਤੈਨੂੰ ਉਡੀਕ-ਉਡੀਕ ਥੱਕ ਗਈ ਆਂ। ਇਥੇ ਰਹਿਕੇ ਕੱਠੇ ਹੀ ਰੁਖਾ-ਸੁਖਾ ਖਾਵਾਂਗੇ। ਸਾਡੇ ਵਰਗੇ ਬੰਬਈ ਦੇ ਸੁਫਨੇ ਵੇਖ-ਵੇਖ ਐਵੇਂ ਹੀ ਦੁਖੀ ਹੁੰਦੇ ਫਿਰਦੇ ਨੇਂ।"

ਰਾਮ ਚਿੱਤਰਕਲਾ ਸਿਖਣੀ ਚਹੁੰਦਾ ਸੀ। ਕਿਸ ਕੋਲੋਂ ਸਿਖੇ। ਇਸੇ ਵਿਚਾਰ ਵਿਚ ਸਾਰਾ ਦਿਨ ਰਹਿੰਦਾ। ਉਸਦਾ ਮਨ ਨੁਮਾਇਸ਼ ਵਿਚ ਵੇਖੇ ਇਕ ਚਿੱਤਰ ਵਲ ਗਿਆ। ਉਸਦੀ ਚਿੱਤਰਕਾਰ ਸੀ 'ਮੈਡਮ ਨੌਵਾ'। ਉਸ ਸ਼ੰਕਰ ਰਾਏ ਨਾਲ ਇਸ ਬਾਰੇ ਗਲ ਕੀਤੀ। ਉਹ ਬੰਬਈ ਦੇ ਰਸਤਿਆਂ ਦੀ ਡਾਇਰੈਕਟਰੀ ਸੀ। ਕਹਿਣ ਲਗਾ "ਮੈਂ ਉਸਦਾ ਸਟੂਡੀਓ ਕਿਤੇ ਵੇਖਿਆ ਤਾਂ ਹੈ। ਹਾਨਰਬੀ ਦੀ ਕਿਸੇ ਗਲੀ ਵਿਚ ਹੋ ਸਕਦਾ ਹੈ। ਉਹ ਯਹੂਦੀ ਏ ਮੇਰਾ ਖਿਆਲ। ਉਸਦੀ ਫੀਸ ਦੇਣ ਦੀ ਹਿੰਮਤ ਹੈ ਤੇਰੇ ਵਿਚ?"

ਰਾਮ ਐਡੀ ਛੇਤੀਂ ਨਿਰਾਸ਼ ਨਾ ਹੋਇਆ। ਦੋ ਦਿਨ ਹਾਨਰਬੀ ਵਲ ਜਾਕੇ ਗਲੀਆਂ ਸੜਕਾਂ ਛਾਣ-ਛਾਣ ਉਸ 'ਨੌਵਾ ਸਟੂਡੀਓ' ਲੱਭ ਹੀ ਲਿਆ। ਸਿੱਧਾ

ਉਸਦੇ ਘਰ ਦਾ ਬੂਹਾ ਪੋਲੀ ਜਿਹੀ ਜਾ ਖੜਕਾਇਆ। Yes ਅੰਦਰੋਂ ਅਵਾਜ਼ ਆਈ। ਦਸਾਂ ਮਿੰਟਾ ਬਾਦ ਇਕ ਅਧਖੜ ਉਮਰ ਦੀ ਇਸਤਰੀ ਨੇ ਬੂਹਾ ਖੋਹਲਿਆ।

"ਕੀ ਗਲ?"

ਰਾਮ ਨੇ ਆਪਣੇ ਮਨ ਦੀ ਗਲ ਦਸੀ। "ਮੈਂ ਟਾਊਨ ਹਾਲ ਵਿਚ ਤੁਹਾਡਾ 'ਦਰਿਦ੍ਰਗਾਨ' ਚਿੱਤਰ ਵੇਖਕੇ ਚਕਿੱਤ ਰਹਿ ਗਿਆ।"

"ਮੈਂ ਵਿਦਿਆਰਥੀਆਂ ਨੂੰ ਨਹੀਂ ਸਿਖਾਉਂਦੀ। ਮੇਰੀ ਫੀਸ ਵੀ ਬਹੁਤ ਜ਼ਿਆਦਾ ਏ। ਬੰਬਈ ਵਿਚ ਹੋਰ ਬਥੇਰੇ ਸਿਖਾਣ ਵਾਲੇ ਨੇ।" ਮੈਡਮ ਨੋਵਾ ਨੇ ਅਗੋਂ ਜੁਆਬ ਦਿਤਾ।

ਰਾਮ ਚੁਪ ਰਿਹਾ।

"ਤੂੰ ਜਾ ਸਕਨੇਂ।"

"ਮੇਰੀ ਇਕ ਗਲ ਮੰਨੋਗੇ?"

"ਕੀ" ਉਹ ਹੱਸ ਪਈ।

ਰਾਮ ਬੜਾ ਉਤਸਾਹਹੀਨ ਹੋਕੇ ਬੋਲਿਆ। "ਮੈਂ ਇਕ ਕਲਾ ਪ੍ਰੇਮੀ ਹਾਂ। ਵਾਇਲਨ ਵਜਾ ਲੈਨਾਂ। ਮੇਰੇ ਸੰਗੀਤ ਤੋਂ ਜੇ ਤੁਸੀਂ ਖ਼ੁਸ਼ ਹੋ ਜਾਵੋ। ਮੈਂ ਇਕ ਦਿਨ ਆਕੇ ਵਜਾਕੇ ਸੁਣਾਵਾਂਗਾ। ਜੇ ਤੁਹਾਨੂੰ ਚੰਗਾ ਲਗਿਆ ਤਾਂ ਫਿਰ ਆ ਜਾਵਾਂਗਾ।"

"ਹਿੰਦੀ ਸੰਗੀਤ ਵੀ।"

"ਹਾਂ।"

"ਕਿਸ ਤਰ੍ਹਾਂ ਦਾ? ਮੈਨੂੰ ਤੇਰੇ ਦੇਸ਼ ਦਾ ਸੰਗੀਤ ਬਹੁਤ ਪਸੰਦ ਏ।" ਕਹਿਕੇ ਉਹ ਅੰਦਰ ਗਈ ਤੇ ਆਪਣੀ ਵਾਇਲਨ ਲੈ ਆਈ। "ਮੈਂ ਵੀ ਵਜਾਉਨੀ ਆਂ। ਜੇ ਇਹ ਤੈਨੂੰ ਠੀਕ ਲਗੇ ਤਾਂ ਵਜਾ।"

ਰਾਮ ਨੇ ਵਾਇਲਨ ਫੜ ਲਈ। ਉਸਦਾ ਮੂੰਹ ਵੇਖਕੇ ਰਾਮ ਦੇ ਹੱਥ ਕੰਬਣ ਲਗ ਪਏ। ਦਿਲ ਕੰਬਣ ਲੱਗ ਪਿਆ। ਮੂੰਹ ਨੀਵਾਂ ਕਰਕੇ ਉਸ ਵਜਾਣਾ ਸ਼ੁਰੂ ਕੀਤਾ। ਆਪਣੇ ਮਨ ਦੇ ਸਾਰੇ ਬੰਧਨ ਢਿੱਲੇ ਕਰ ਉਹ ਵਾਇਲਨ ਵਜਾਉਣ ਲਗ ਪਿਆ। ਦਸ ਮਿੰਟਾਂ ਤਾਂਈ ਉਸਦਾ ਰਾਗ ਅਲਾਪ ਚਿੱਤਰਸ਼ਾਲਾ ਦੇ ਕੋਨਿਆਂ ਵਿਚ ਨਚਦਾ ਰਿਹਾ। ਨੋਵਾ ਬਿਟਬਿਟ ਉਸਦੇ ਹੱਥਾਂ ਤੇ ਮੂੰਹ ਵਲ ਵੇਖਦੀ ਰਹੀ। ਰਾਮ ਗਾਣਾ ਮੁਕਾਕੇ ਜਾਣ ਲਈ ਉਠ ਖਲੋਤਾ। "ਚਲਨਾਂ।"

"ਤੂੰ ਬੜਾ ਮਹਾਨ ਏਂ।" ਨੋਵਾ ਨੇ ਬੜੀ ਨਮਰਤਾ ਨਾਲ ਕਿਹਾ। "ਤੇਰਾ

ਜਦੋਂ ਮਨ ਕਰੇ, ਇਥੇ ਆ ਜਾਇਆ ਕਰ। ਜੋ ਸਿਖਣਾ ਹੋਵੇ ਤੂੰ ਸਿਖ ਸਕਨੈਂ। ਮੈਨੂੰ ਜੋ ਅਉਂਦਾ ਏ ਮੈਂ ਸਿਖਾ ਦਿਆਂਗੀ। ਉਸਦੇ ਬਦਲੇ ਮੈਨੂੰ ਆਪਣਾ ਗਾਣਾ ਸੁਣਾ ਦਿਆ ਕਰੀਂ।"

ਉਸ ਦਿਨ ਤੋਂ ਰਾਮ ਨੌਵਾ ਦਾ ਭਗਤ ਬਣ ਗਿਆ ਤੇ ਨੌਵਾ ਰਾਮ ਦੀ ਮਾਂ। ਉਸਨੇ ਰਾਮ ਕੋਲੋਂ ਕੋਈ ਗਾਣਾ ਨਹੀਂ ਸੀ ਸਿਖਿਆ। ਪਰ ਜਦੋਂ ਉਹ ਵਜਾਂਦਾ ਤਾਂ ਬੜੇ ਧਿਆਨ ਨਾਲ ਸੁਣਦੀ। ਉਸਦੇ ਜਾਣ ਮਗਰੋਂ ਉਹ ਉਹੀ ਧੁਨ ਵਜਾਂਦੀ। ਉਸਦਾ ਪਛਮੀ ਸੰਗੀਤ ਵਜਾਉਣ ਗਿਝੇ ਹੱਥਾਂ ਵਿਚੋਂ ਇਹ ਪੂਰਬੀ ਸੰਗੀਤ ਦੀਆਂ ਕਿਹੋ ਜਿਹੀਆਂ ਨਾਦ ਲਹਿਰਾਂ ਉਠਦੀਆਂ ਹੋਣਗੀਆਂ, ਇਸੇ ਸ਼ੰਕੇ ਨਾਲ ਉਹ ਡਰ ਜਾਂਦੀ। ਪਰ ਜੋ ਉਸਦੇ ਮਨ ਵਿਚ ਸੰਦੇਹ ਉਠਦਾ ਉਹ ਰਾਮ ਕੋਲੋਂ ਪੁਛ ਲੈਂਦੀ। ਉਸਦੇ ਬਾਰੇ ਚਰਚਾ ਕਰਦੀ।

ਰਾਮ ਦੀ ਚਿੱਤਰ ਸਿਖਿਆ ਵੀ ਵਚਿੱਤਰ ਢੰਗ ਨਾਲ ਹੀ ਹੋ ਰਹੀ ਸੀ। ਉਹ ਨੌਵਾ ਦੀ ਪਾਲਤੂ ਬਿੱਲੀ ਵਾਂਗ ਦੱਬੇ ਪੈਰੀਂ ਸਟੂਡੀਉ ਵਿਚ ਵੜਦਾ। ਜਦੋਂ ਤਾਂਈਂ ਉਹ ਬੁਲਾਉਂਦੀ ਨਾ ਇਕ ਕੋਨੇ ਵਿਚ ਖਲੋਤਾ ਰਹਿੰਦਾ। ਨੌਵਾ ਦਾ ਉਹੀ ਸਟੂਡੀਉ ਸੀ, ਉਹੀ ਘਰ। ਉਸ ਘਰ ਵਿਚ ਦੂਸਰਾ ਬੰਦਾ ਸੀ ਉਸਦਾ ਪਿਤਾ। ਹਿਟਲਰ ਦੇ ਜ਼ੁਲਮ ਤੋਂ ਭੱਜਕੇ ਉਹ ਬੰਬਈ ਆਕੇ ਰਹਿਣ ਲੱਗ ਪਏ ਸਨ। ਉਹ ਚਿੱਤਰ ਬਣਾਉਂਦੀ ਰਾਮ ਵੇਖਦਾ ਰਹਿੰਦਾ। ਉਸਦੇ ਵੱਡੇ ਚਿੱਤਰ, ਛੋਟੇ ਚਿੱਤਰ, ਉਸਦੀ ਰੰਗਸ਼ਾਲਾ ਦੀ ਸਾਮਗਰੀ ਵੇਖਦਾ ਰਹਿੰਦਾ। ਉਸਦੀ ਲਾਇਬ੍ਰੇਰੀ ਵਿਚ ਘੁੰਮਦਾ।

"ਜੋ ਤੇਰਾ ਮਨ ਕਰਦੈ ਉਹੀ ਵਾਹ" ਉਹ ਕਹਿੰਦੀ ਤੇ ਉਹ ਚਿੱਤਰ ਵਾਹੁਣ ਲੱਗ ਜਾਂਦਾ। "ਉਥੇ ਇਸ ਤਰ੍ਹਾਂ—ਇੰਜ ਨਹੀਂ ਇੰਜ—ਇਹ ਰੰਗ ਠੀਕ ਨਹੀਂ—ਔਹ—ਉਹ—" ਉਹ ਦਸਦੀ। ਨੌਵਾ ਸਮਝ ਗਈ ਕਿ ਚਿੱਤਰ ਸ੍ਰਿਸ਼ਟੀ ਲਈ ਲੋੜੀਂਦੀ ਅੰਤਰਸਫੁਰਤੀ ਰਾਮ ਕੋਲ ਹੈ ਸੀ।

ਇਕ ਦਿਨ ਦੋਵੇਂ ਗਲਾਂ ਕਰ ਰਹੇ ਸਨ। ਉਹ ਰਾਮ ਦੇ ਘਰ ਬਾਰੇ ਪੁਛਦੀ ਰਹੀ। ਰਾਮ ਯਹੂਦੀਆਂ ਤੇ ਹੋਏ ਅਤਿਆਚਾਰਾਂ ਤੇ ਉਹਨਾਂ ਦੇ ਕਰੁਣਾਮਈ ਜੀਵਨਸੰਗਰਾਮ ਬਾਰੇ ਸੁਣਕੇ ਮਨ ਅੰਦਰ ਸ਼ਰਮਾ ਗਿਆ। ਉਹਨਾਂ ਦੇ ਦੁਖਾਂ ਸਾਹਮਣੇ ਉਸਦੇ ਦੁਖ ਕੀ ਸਨ। ਪਰ ਜਦੋਂ ਨੌਵਾ ਨੇ ਪੁਛਿਆ ਤਾਂ ਉਸ ਵਧਾ ਚੜ੍ਹਾਕੇ ਆਪਣੀ ਮਾਂ ਨੂੰ ਵੀਰਮਾਤਾ ਵਾਂਗ ਦਸਿਆ। ਆਪਣੀ ਜਾਇਦਾਦ ਬਾਰੇ ਦਸਿਆ।

"ਸਾਡਾ ਘਰ ਸਮੁੰਦਰ ਦੇ ਕੰਢੇ ਏ—ਇਕ ਪਾਸੇ ਸਮੁੰਦਰ, ਇਕ ਪਾਸੇ ਨਦੀ।" ਸਮੁੰਦਰ ਦਾ ਜਿਕਰ ਕਰਦਿਆਂ ਹੀ ਕਹਿਣ ਲੱਗਾ। "ਬੰਬਈ ਦੇ ਮਲੀਨ ਸਮੁੰਦਰ ਨੂੰ ਵੇਖਕੇ ਮੇਰਾ ਮਨ ਬੜਾ ਖਰਾਬ ਹੋਇਐ।" ਗਲਾਂ ਕਰਦਿਆਂ ਉਸ

ਸਾਹਮਣੇ ਪਈ ਵਾਇਲਨ ਚੁਕ ਲਈ। ਉਸਨੂੰ ਯਾਦ ਆਇਆ ਇਕ ਦਿਨ ਰਾਤੀਂ ਉਹ ਮਾਂ ਨੂੰ ਲੈਕੇ ਸਮੁੰਦਰ ਦੇ ਕੰਢੇ ਤੇ ਗਿਆ ਸੀ ਤੇ ਸਾਰੀ ਰਾਤ ਰੇਤ ਤੇ ਬਹਿਕੇ ਵਾਇਲਨ ਵਜਾਂਦਾ ਰਿਹਾ ਸੀ। ਯਾਦ ਕਰ ਉਸ ਕੁਛ ਗੀਤ ਵਜਾਉਣੇ ਸ਼ੁਰੂ ਕੀਤੇ। ਕਿੰਨਾ ਚਿਰ ਵਜਾਂਦਾ ਰਿਹਾ। ਉਸਨੂੰ ਪਤਾ ਹੀ ਨਾ ਲਗਾ ਕਦੋਂ ਨੋਵਾ ਦਾ ਪਿਤਾ ਵਾਪਸ ਆਕੇ ਉਸਦੇ ਸਾਹਮਣੇ ਬੈਠ ਗਿਆ ਸੀ। ਉਸਨੂੰ ਵੇਖਕੇ ਰਾਮ ਨੇ ਝੱਟ ਵਜਾਉਣਾ ਬੰਦ ਕਰ ਦਿਤਾ। ਨੋਵਾ ਬੋਲੀ "ਤੇਰੇ ਪਿੰਡ ਦਾ ਸਮੁੰਦਰ ਐਨਾਂ ਸੋਹਣਾ ਏ" ਉਸ ਖੁਸ਼ੀ ਪ੍ਰਗਟ ਕਰਦਿਆਂ ਕਿਹਾ। ਉਸ ਦਿਨ ਨੋਵਾ ਵੀ ਅਨੰਦ ਦੇ ਸਵਰਗ ਵਿਚ ਤੈਰ ਰਹੀ ਸੀ।

"ਰਾਮ ਇਕ ਦਿਨ ਮੈਂ ਆਪਣੇ ਮਿੱਤਰਾਂ ਨੂੰ ਤੇਰਾ ਗਾਣਾ ਸੁਨਾਉਣ ਲਈ ਬੁਲਾ ਲਵਾਂ? ਨਾਂਹ ਨਾ ਕਰੀਂ।" ਨੋਵਾ ਨੇ ਪੁਛਿਆ।

"ਮੈਨੂੰ ਕੀ ਅਉਂਦਾ ਏ ਜੋ ਵੱਡੇ ਲੋਕਾਂ ਸਾਹਮਣੇ ਵਜਾਵਾਂ। ਨਾ ਮੈਂ ਕਿਸੇ ਸਕੂਲ ਜਾਕੇ ਸਿਖਿਆ ਨਾ ਹੀ ਮੇਰਾ ਕੋਈ ਉਸਤਾਦ ਏ, ਮੇਰੇ ਚਿੱਤਰਾਂ ਵਾਂਗ ਮੇਰਾ ਸੰਗੀਤ ਵੀ ਕਿੰਡਰਗਾਰਟਨ ਹੀ ਏ।" ਨੋਵਾ ਰਾਮ ਦੀ ਗਲ ਸੁਣ ਕੇ ਹੱਸ ਪਈ।

ਅਗਲੇ ਐਤਵਾਰ ਉਸ ਬੰਬਈ ਆਏ ਆਪਣੇ ਕੁੱਝ ਪਰਦੇਸੀ ਮਿੱਤਰਾਂ ਨੂੰ ਘਰ ਬੁਲਾਇਆ। ਸਾਰਿਆਂ ਨਾਲ ਰਾਮ ਦਾ ਪਰਿਚਯ ਕਰਵਾਇਆ। ਫਿਰ ਉਹਨਾਂ ਦੇ ਸਾਹਮਣੇ ਉਸ ਰਾਮ ਨੂੰ ਵਾਇਲਨ ਵਜਾਉਣ ਲਈ ਕਿਹਾ। ਉਸ ਦਿਨ ਉਥੇ ਆਏ ਯਹੂਦੀਆਂ ਨੂੰ ਵੇਖ ਉਸਦਾ ਮਨ ਕਿਸੇ ਹੋਰ ਲਹਿਰ ਵਿਚ ਵਹਿ ਤੁਰਿਆ। ਉਨ੍ਹਾਂ ਦੇ ਦੁਖ ਸਾਗ਼ਰ ਵਿਚ ਉਠਦੇ ਤੂਫਾਨ ਵਾਂਗ ਉਸਦੇ ਮਨ ਨੂੰ ਝੰਜੋੜ ਗਏ। ਉਸੇ ਪ੍ਰਵਾਹ ਵਿਚ ਉਸ ਵਜਾਣਾ ਸ਼ੁਰੂ ਕੀਤਾ। ਦੇਸ਼ ਦੇਸ਼ ਤੋਂ ਘੁੰਮਕੇ ਆਏ ਉਹਨਾਂ ਸਰੋਤਿਆਂ ਦਾ ਮਨ ਮੋਹਿਆ ਗਿਆ। ਆਪਣਾ ਸਾਰਾ ਜੀਵਨ ਇਸ ਗਾਣੇ ਵਿਚ ਸਮਾਇਆ ਉਨ੍ਹਾਂ ਨੂੰ ਲਗਿਆ। ਆਪੋ ਵਿਚ 'ਅਦਭੁਤ' ਕਹਿਕੇ ਪ੍ਰਸੰਸਾ ਕਰਦੇ ਰਹੇ। ਨੋਵਾ ਆਪਣੀ ਨਵੀਂ ਖੋਜ ਤੇ ਬੜੀ ਹੀ ਖੁਸ਼ ਸੀ।

ਮਹੀਨਿਆਂ ਤੇ ਮਹੀਨੇ ਬੀਤਦੇ ਗਏ। ਰਾਮ ਦੀ ਕਮਾਈ ਕੋਈ ਵਧੇਰੇ ਨਹੀਂ ਸੀ। ਦੋਵਾਂ ਤੋਂ ਵੱਧ ਹੋਰ ਸੰਗੀਤ ਵਿਦਿਆਰਥੀ ਉਸਨੂੰ ਨਾ ਮਿਲੇ। ਉਸ ਕੋਸ਼ਿਸ਼ ਕਰਕੇ ਵੇਖ ਲਿਆ। ਇਹਨਾਂ ਦੋਵਾਂ ਘਰਾਂ ਵਿਚ ਸਿਖਾਣਾ ਵੀ ਉਸ ਲਈ ਸੋਖਾ ਨਹੀਂ ਸੀ। ਕਾਰਨ ਇਹ ਸੀ ਕਿ ਉੱਡਪੀ ਰਾਏ ਤੇ ਸ਼ਿਵਾਨੰਦ ਰਾਏ ਦੀ ਫਰਮਾਇਸ਼ ਰਹਿੰਦੀ "ਔਹ ਸਿਖਾ, ਔਹ ਸਿਖਾ।"

ਉੱਡਪੀ ਰਾਏ ਵੈਸ਼ਣਵ ਭਗਤ ਸਨ। ਰਾਮ ਦੀ ਮਾਂ ਨੇ ਗਾਣਾ ਸਿਖਣਾ ਸ਼ੁਰੂ ਕੀਤਾ ਤਾਂ ਉਹ ਸੁਣਦਾ ਰਹਿੰਦਾ ਸੀ। ਧਿਆਨ ਨਾਲ ਸੁਣਨ ਕਾਰਨ ਸੁੱਬਾ ਰਾਏ ਦੇ ਸਿਖਾਏ ਕੁੱਝ 'ਦੇਵਰਨਾਮੇ' ਉਸਦੇ ਹੁਣ ਕੰਮ ਆਏ। ਪਰ ਕਿੰਨੇ ਕੁ ਦਿਨ ਸਿਖਾ ਸਕਦਾਂ ਸੀ। ਉਸਦੇ ਗਾਣਿਆਂ ਦੀ ਪੋਟਲੀ ਖਾਲੀ ਹੋਣ ਵਿਚ ਬਹੁਤੇ ਦਿਨ ਨਹੀਂ

ਸਨ ਲੱਗਣ ਲਗੇ। ਸ਼ਿਵਾਨੰਦ ਰਾਏ ਦੇ ਘਰ ਹਫਤੇ ਵਿਚ ਦੋ ਦਿਨ ਸਿਖਾਉਣ ਜਾਂਦਾ ਸੀ। ਉਹ ਹਮੇਸ਼ਾਂ ਕਹਿੰਦੇ ਰਹਿੰਦੇ "ਇਹ ਰਾਗ ਸਿਖਾ, ਔਹ ਰਾਗ ਸਿਖਾ।" ਉਹਨਾਂ ਨੂੰ ਸੰਗੀਤ ਦਾ ਬਹੁਤਾ ਗਿਆਨ ਨਹੀਂ ਸੀ। ਉਹਨਾਂ ਕੁੱਝ ਰਾਗਾਂ ਦੇ ਨਾਂ ਸੁਣੇ ਹੋਏ ਸਨ। ਉਹਨਾਂ ਵਿਚੋਂ ਬੜੇ ਘਟ ਜਾਣੇ ਜਾਂਦੇ ਰਾਗ ਸਿਖਾਉਣ ਲਈ ਕਹਿੰਦੇ ਰਹਿੰਦੇ। ਰਾਮ ਨੂੰ ਉਹਨਾਂ ਵਿਚੋਂ ਕੁੱਝ ਅਉਂਦੇ ਸਨ, ਕੁੱਝ ਨਹੀਂ। 'ਰਾਗ ਤੇ ਬੋਲ ਸੰਗੀਤ ਦੇ ਗਹਿਣੇ ਸਨ।' ਇਹ ਗਲ ਅਜੇ ਉਸਦੇ ਮਨ ਵਿਚ ਬੈਠੀ ਨਹੀਂ ਸੀ। ਉਸਦਾ ਰਾਗ ਅਲਾਪ ਤਾਂ ਉਸਦੇ ਮਨ ਦੀਆਂ ਤਰੰਗਾਂ ਤੇ ਨਿਰਭਰ ਸੀ। ਜੋ ਧੁਨ ਉਹ ਇਕ ਦਿਨ ਵਜਾਂਦਾ, ਦੂਸਰੇ ਦਿਨ ਉਹੀ ਧੁਨ ਬਿਲਕੁਲ ਫਰਕ ਹੁੰਦੀ। ਇਹੋ ਜਿਹੇ ਬੰਦੇ ਵਾਸਤੇ ਸੰਗੀਤ ਸਿਖਾਉਣਾ ਬੜੀ ਕਠਿਨ ਸਮਸਿਆ ਸੀ। ਘਰ ਬਹਿਕੇ ਸਵਰ ਜੋੜਕੇ, ਰਾਗ ਬਣਾਕੇ ਆਪਣੇ ਵਿਦਿਆਰਥੀਆਂ ਨੂੰ ਸਿਖਾਣਾ ਉਸਨੂੰ ਮਨਜ਼ੂਰ ਨਹੀਂ ਸੀ। ਪਰ ਮਹੀਨੇ ਦੇ ਬਾਈ ਰੁਪਿਆਂ ਲਈ ਉਹ ਕਿਵੇਂ ਰਾਜ਼ੀ ਨਾ ਹੁੰਦਾ।

ਇਸ ਤਨਖਾਹ ਵਿਚੋਂ ਪੰਜ ਰੁਪਏ ਰਾਮ ਮਾਂ ਨੂੰ ਭੇਜਦਾ ਸੀ। ਉਸਨੂੰ ਆਪਣੇ ਖਾਣ-ਪੀਣ ਲਈ, ਕਪੜੇ-ਲੱਤੇ ਲਈ, ਚਿੱਤਰ ਬਣਾਉਣ ਲਈ ਕਾਗਜ਼ ਬੁਰਸ਼ ਆਦਿ ਲਈ ਵੀ ਤਾਂ ਪੈਸਾ ਚਾਹੀਦਾ ਸੀ। ਹੁਣ ਉਹ 'ਫਰੈਂਡਜ਼ ਰੂਮ' ਦਾ ਪੂਰਨ ਮੈਂਬਰ ਸੀ। ਮਾਰੂਤੀ ਰਾਏ ਦਾ ਪਰਿਵਾਰ ਵਾਪਸ ਆ ਗਿਆ। ਉਸਦੇ 'ਫਰੈਂਡਜ਼ ਰੂਮ' ਵਿਚ ਆਕੇ ਰਹਿਣ ਤੇ ਗੰਗਾਧਰ ਦੇ ਮੂੰਹ ਨੂੰ ਜੰਦਰਾ ਵੱਜ ਗਿਆ। ਭਾਂਵੇਂ ਰਾਮ ਨੇ ਉਸਨੂੰ ਨਹੀਂ ਸੀ ਰੋਕਿਆ।

ਗੰਗਾਧਰ ਨੇ ਕਿਸੇ ਸਨੋ ਕੰਪਨੀ ਵਿਚ ਏਜੰਟ ਦੀ ਨੌਕਰੀ ਕਰ ਲਈ ਤੇ ਇਕ ਦੋ ਮਹੀਨੇ ਬੰਬਈ ਤੇ ਉਸਦੇ ਆਸੇ ਪਾਸੇ ਦੀਆਂ ਥਾਵਾਂ ਘੁੰਮਕੇ ਆਇਆ। ਜਦੋਂ ਉਸ ਸਨੋ ਦੀ ਵਿਕਰੀ ਲਈ ਕਾਫੀ ਸਾਰੇ ਗਾਹਕ ਤੇ ਉਹਨਾਂ ਦੇ ਪਤੇ ਨੋਟ ਕਰ ਲਏ ਤਾਂ ਕੰਪਨੀ ਵਾਲਿਆਂ ਨੇ ਉਸਨੂੰ ਹਟਾ ਦਿਤਾ। ਗੰਗਾਧਰ ਕਹਿੰਦਾ "ਟਾਇਲੇਟ ਇੰਡਸਟਰੀ ਬੁਰਜੂਆ ਇੰਡਸਟਰੀ ਏ। ਸਮਾਜਵਾਦ ਵਿਚ ਇਸਦੀ ਕੋਈ ਥਾਂ ਨਹੀਂ ਹੋਵੇਗੀ।"

ਦਿਨੋਂ ਦਿਨ ਬੰਬਈ ਵਿਚ ਗਰਮੀ ਵੱਧਦੀ ਗਈ। ਬਰਸਾਤਾਂ ਸ਼ੁਰੂ ਹੋ ਗਈਆਂ। ਰਾਮ ਨੂੰ ਹੁਣ ਤਾਂਈਂ ਛਤਰੀ ਦੀ ਲੋੜ ਨਹੀਂ ਸੀ ਪਈ। ਪਰ ਜੂਨ ਚੜ੍ਹਨ ਤੇ ਮੀਂਹ ਤੇਜ਼ ਹੋ ਗਏ ਤਾਂ ਉਸਨੂੰ ਕੁੱਝ ਪੈਸੇ ਮੀਂਹ ਦੇ ਲੇਖੇ ਲਾਉਣੇ ਹੀ ਪਏ। ਬੰਦਾ ਜਿੰਨਾ ਵੀ ਖਾਏ, ਢਿਡ ਤਾਂ ਭਰਦਾ ਹੀ ਨਹੀਂ। ਫਿਰ ਭੁਖੇ ਦਾ ਭੁਖਾ। ਇਕ ਮਹੀਨਾ ਚਾਹ ਪੀਣੀ ਛੱਡਕੇ ਉਸ ਛਤਰੀ ਖਰੀਦੀ। ਇਸ ਤਰ੍ਹਾਂ ਆਪਣੀਆਂ ਹੋਰ ਲੋੜਾਂ ਪੂਰੀਆਂ ਕਰਨ ਲਈ ਵੀ ਉਸਨੂੰ ਕਈ ਕੁਝ ਤਿਆਗਣਾ ਪਿਆ। ਪਰ ਜਦੋਂ ਉਹ ਮਿੱਤਰਾਂ ਦੀ ਮੰਡਲੀ ਵਿਚ ਬਹਿੰਦਾ ਤੇ ਉਹਨਾਂ ਨਾਲ ਮਜ਼ੇਦਾਰ ਗਲਾਂ ਕਰਦਾ ਤਾਂ ਉਹ ਸਾਰੀ ਦੁਨੀਆਂ ਭੁੱਲ ਜਾਂਦਾ। ਪਹਿਲੇ ਵਾਂਗ ਹੁਣ ਉਹਨਾਂ ਦੇ

ਵਰਜੀਨੀਆਂ ਤਮਾਕੂ ਦਾ ਧੂੰਆਂ ਉਸਦੇ ਸਿਰ ਨੂੰ ਨਹੀਂ ਸੀ ਚੜ੍ਹਦਾ। ਉਸਨੂੰ ਆਦਤ ਪੈ ਗਈ ਸੀ। ਸ਼ੁਰੂ ਸ਼ੁਰੂ ਵਿਚ ਤਾਂ ਇਹ ਧੂੰਆਂ ਉਸ ਕੋਲੋਂ ਬਰਦਾਸ਼ਤ ਹੀ ਨਹੀਂ ਸੀ ਹੁੰਦਾ।

ਗੰਗਾਧਰ ਰਾਮ ਨੂੰ ਮਖੌਲ ਕਰਕੇ ਕਹਿੰਦਾ "ਜਿਹੜਾ ਆਰਟਿਸਟ ਸਿਗਰਟ ਨਹੀਂ ਪੀਂਦਾ, ਉਹ ਕਾਹਦਾ ਆਰਟਿਸਟ ਹੋਇਆ।" ਰਾਮ ਦਾ ਸਿਗਰਟ ਪੀਣ ਨੂੰ ਮਨ ਕਰਦਾ ਸੀ। ਪਰ ਉਸ ਨਾਲ ਖੀਸੇ ਵਿਚਾਰੇ ਦਾ ਕੀ ਹਾਲ ਹੁੰਦਾ। ਸੋ ਇਸ ਸ਼ੌਕ ਨੂੰ ਉਸ ਡਰਦਿਆਂ ਮਾਰਿਆਂ ਦੂਰ ਹੀ ਰਖਿਆ।

ਬਰਸਾਤਾਂ ਤੇਜ਼ ਹੋ ਗਈਆਂ। ਇਸਦੇ ਨਾਲ ਹੀ ਨਾਲ ਸੰਸਾਰ ਵਿਚ ਮਨੁੱਖਾਂ ਦਾ ਵਧਣਾ-ਫੁਲਣਾ ਜਾਰੀ ਰਿਹਾ। ਉਡੱਪੀ ਰਾਏ ਨੂੰ ਆਪਣੀ ਵੱਡੀ ਕੁੜੀ ਲਈ ਚੰਗਾ ਰਿਸ਼ਤਾ ਮਿਲ ਗਿਆ ਤੇ ਉਸਦਾ ਵਿਆਹ ਨਿਸ਼ਚਿਤ ਕਰ ਦਿੱਤਾ। ਵਿਆਹ ਲਈ ਸੰਗੀਤ ਮਾਸਟਰ ਨੂੰ ਵੀ ਨਿਉਤਾ ਮਿਲਿਆ। ਵਿਆਹ ਵਾਲੇ ਦਿਨ ਉਹਨਾਂ ਦੇ ਘਰ ਖਾਧਾ ਖਾਣਾ ਰਾਮ ਦਾ ਉਸ ਘਰ ਵਿਚ ਅਖੀਰਲਾ ਖਾਣਾ ਸੀ। ਉਸ ਦਿਨ ਉਹ ਉਦਾਸ ਹੋਕੇ ਘਰ ਪਰਤਿਆ। ਸ਼ੰਕਰ ਰਾਏ ਵੇਖਕੇ ਬੋਲਿਆ "ਕੀ ਗਲ, ਅਜ ਮੂੰਹ ਲਟਕਾਇਐ। ਸਟੂਡੀਉ ਨਹੀਂ ਗਿਆ।" "ਵਿਆਹ ਦਾ ਮਤਲਬ ਹੈ, ਸੰਗੀਤ ਦੀ ਮੌਤ" ਰਾਮ ਨੇ ਜੁਆਬ ਦਿਤਾ। ਹੋਰ ਕੁੱਝ ਦੱਸਣ ਦੀ ਲੋੜ ਨਹੀਂ ਸੀ।

"ਹੋਰ ਕੋਈ ਘਰ ਨਹੀਂ ਲੱਭਣਾਂ?" ਸ਼ੰਕਰ ਰਾਏ ਨੇ ਪੁਛਿਆ।

"ਲੱਭੇ ਬਿਨਾਂ ਗੁਜਾਰਾ ਚਲੇਗਾ? ਮੈਂ ਬਰਸਾਤਾਂ ਦੇ ਅੰਤ ਤਾਂਈਂ, ਵੱਧ ਤੋਂ ਵੱਧ ਇਸ ਸਾਲ ਦੇ ਅਖੀਰ ਤਾਂਈਂ ਇਥੇ ਰਹਾਂਗਾ। ਬਸ ਬੜਾ ਰਹਿ ਲਿਆ ਬੰਬਈ ਵਿਚ।"

"ਕੀ ਗਲ ਐਨੀਂ ਛੇਤੀਂ ਤੰਗ ਆ ਗਿਐਂ? ਤੂੰ ਚਿੱਤਰਕਲਾ ਸਿਖਣੀ ਵਿਚੇ ਛੱਡ ਦੇਵੇਂਗਾ। 'ਬੁਰਜੁਆ ਨਗਰ' ਵਿਚ ਚਿੱਤਰਕਲਾ ਜਾਨਣ ਵਾਲਿਆਂ ਲਈ ਪੈਸਾ ਕਮਾਉਣਾ ਤਾਂ ਔਖਾ ਨਹੀਂ। ਕਿਸੇ ਵੱਡੇ ਸਰਮਾਏਦਾਰ ਦਾ ਚਿੱਤਰ ਬਣਾ ਪੰਜ ਸੌ ਰੁਪਿਆ ਅਰਾਮ ਨਾਲ ਮਿਲ ਜਾਵੇ। ਸਾਡੇ ਵਰਗੇ ਤਾਂ ਦਸ ਪੰਦਰਾਂ ਹੀ ਗਿਣਦੇ ਰਹਿੰਦੇ ਨੇਂ।"

"ਮੈਂ ਪੈਸਾ ਕਮਾਉਣ ਦੀ ਉਮੀਦ ਨਾਲ ਨਹੀਂ ਸਿਖ ਰਿਹਾ। ਚਿੱਤਰਕਲਾ ਨਾਲ ਇਸ ਨਗਰ ਵਿਚ ਜੀਵਨ ਬਿਤਾਉਣਾ ਬੜਾ ਕਠਿਨ ਏ। ਨੌਵਾ ਸਟੂਡੀਉ ਦੀ ਮਾਲਕ ਕਿੰਨੀ ਔਖੀ ਤਰ੍ਹਾਂ ਆਪਣਾ ਗੁਜ਼ਾਰਾ ਕਰਦੀ ਏ। ਉਹ ਬੜੀ ਉੱਚੀ ਕਾਬਲੀਅਤ ਦੀ ਮਾਲਕ ਏ। ਇਸ ਨਗਰ ਵਿਚ ਤਾਂ ਘਟੀਆ ਕਿਸਮ ਦਾ ਆਰਟ ਚਲਦਾ ਏ। ਫੋਟੋ ਵਿਚ ਰੰਗ ਭਰਕੇ ਛੇ-ਅੱਠ ਰੁਪਏ ਵਿਚ ਵੇਚ ਦਿਉ ਬਸ। ਆਰਟ ਗੀਰਟ ਦੀ ਗਲ ਹੋਰ ਏ। ਕਿਸੇ ਪਦਰਸ਼ਨੀ ਵਿਚ ਕੋਈ ਮਹਾਰਾਜਾ ਆਕੇ

ਇਕ ਚਿੱਤਰ 500 ਰੁਪਏ ਦੇਕੇ ਖਰੀਦ ਕੇ ਲੈ ਜਾਂਦਾ ਏ। ਬਾਕੀਆਂ ਦਾ ਕੀ ਬਣੇ?"

ਗੰਗਾਧਰ ਬੜਾ ਰਸੀਲਾ ਬੰਦਾ ਸੀ। "ਰਾਜੇ ਤਾਂ ਨਗਨ ਚਿੱਤਰ ਹੀ ਖਰੀਦਣਗੇ।" ਉਹ ਬੋਲਿਆ।

"ਹਾਂ ਇਹ ਵੀ ਠੀਕ ਏ—ਬਸ ਬੰਬਈ ਵਿਚ ਹੋਰ ਨਹੀਂ ਰਹਿਣਾ। ਇਥੇ ਭੁਖੇ ਰਹਿਣ ਨਾਲੋਂ, ਘਰ ਬਹਿਕੇ ਭੁਖੇ ਰਹਿਣਾ ਚੰਗਾ ਨਹੀਂ? ਉਥੇ ਏਨਾਂ ਤਾਂ ਅਰਾਮ ਏ ਕਿ ਭੁਖਿਆਂ ਰਹਿਣ ਲਈ ਪੈਂਟ ਕੋਟ ਨਹੀਂ ਪਉਣਾ ਪੈਂਦਾ।" ਰਾਮ ਨੇ ਕਿਹਾ।

"ਰਾਮ ਤੂੰ ਨਹੀਂ ਸਮਝਦਾ। ਅਸੀਂ ਪੰਝੀ ਸਾਲ ਮਗਰੋਂ ਜੰਮੇ ਹਾਂ। ਪਿਛਲੇ ਵੇਲੇ ਦੇ ਦਸਵੀਂ ਪਾਸ ਅਜ ਛੇ ਸੌ, ਸੱਤ ਸੌ, ਹਜ਼ਾਰ ਤਾਂਈਂ ਕਮਾ ਰਹੇ ਨੇਂ ਬੰਬਈ ਵਿਚ।" ਸ਼ੰਕਰ ਕਹਿਣ ਲਗਾ।

ਗੰਗਾਧਰ ਬੋਲਿਆ "ਹੁਣ ਤਾਂ ਸਿਨਮੇ ਦੇ ਆਰਟ ਦੀ ਮੰਗ ਰਹਿ ਗਈ ਏ। ਚਾਰ ਛੇ ਸਾਲ ਬਾਦ ਵੇਖਿਆ ਜੇ ਹਿੰਦੁਸਤਾਨ ਵਿਚ ਬਾਲਸਵਿਜ਼ਮ ਆ ਜਾਣਾ ਏ। ਇਹ ਡਾਇਰੈਕਟਰ ਸਟਾਰ ਸਾਰਿਆਂ ਮਿੱਟੀ ਵਿਚ ਰੁਲਣਾ ਏ। ਸ਼ੰਕਰ ਮੈਂ ਤਾਂ ਜਰਨਲਿਜ਼ਮ ਵਲ ਜਾ ਰਿਹਾਂ। ਇਕ ਸਿਨਮਾ ਮੈਗਜ਼ੀਨ ਸ਼ੁਰੂ ਕਰਾਂਗਾ। ਇਹਨਾਂ ਸਾਰੇ ਸਿਨਮੇ ਸਤਾਰਿਆਂ ਨੂੰ ਮਜ਼ਾ ਚਖਾਵਾਂਗਾ।"

"ਇਸ ਲਈ ਤੈਨੂੰ ਰਸਾਲਾ ਕੱਢਣ ਦੀ ਲੋੜ ਨਹੀਂ। ਬੰਬਈ ਵਿਚ ਕਿੰਨੇ ਰਸਾਲੇ ਨਿਕਲਦੇ ਨੇ। ਚੰਗੀ ਤਰ੍ਹਾਂ ਲਿਖੋ, ਵਿਚਾਰਪੂਰਣ ਢੰਗ ਨਾਲ ਟੀਕਾ ਟਿਪਣੀ ਕੀਤੀ ਜਾਵੇ ਤਾਂ ਉਹ ਤੁਹਾਡੀ ਲਿਖਤ ਨੂੰ ਛਾਪਣਗੇ ਨਾਂ।" ਰਾਮ ਨੇ ਗੰਗਾਧਰ ਨੂੰ ਜੁਆਬ ਦਿਤਾ।

"ਤੂੰ ਅਜੇ ਬੱਚਾ ਏਂ ਰਾਮ—ਤੈਨੂੰ ਪਤਾ ਮੈਂ ਕਿੰਨੇ ਸਾਲਾਂ ਤੋਂ ਇਹੀ ਕੰਮ ਕਰ ਰਿਹਾਂ—ਸਾਰੇ ਰਸਾਲਿਆਂ ਨੂੰ ਭੇਜ ਬੈਠਾਂ। ਇਨਾਮ ਮਿਲਿਆ ਰੱਦੀ ਦੀ ਟੋਕਰੀ। ਜੇ ਉਹ ਵਿਚਾਰਪੂਰਣ ਟੀਕਾ ਟਿੱਪਣੀ ਛਾਪਣ ਤਾਂ ਕਲ ਨੂੰ ਸਿਨਮੇ ਵਾਲੇ ਉਹਨਾਂ ਨੂੰ ਇਸ਼ਤਿਹਾਰ ਦੇਣਗੇ ਛਾਪਣ ਲਈ?"

ਰਾਮ ਨੂੰ ਸ਼ਹਿਰੀਆਂ ਦੇ ਤੌਰ ਤਰੀਕਿਆਂ ਦਾ ਚੋਖਾ ਅਨੁਭਵ ਹੋ ਗਿਆ ਸੀ। ਉਹ ਹੱਸ ਪਿਆ। ਸੋਸ਼ਲਿਜ਼ਮ ਦੇ ਅਉਣ ਨਾਲ ਸਵਰਣਯੁਗ ਵੀ ਨਾਲ ਹੀ ਆ ਜਾਵੇਗਾ। ਰਾਮ ਨੂੰ ਇਸ ਗਲ ਵਿਚ ਕੋਈ ਭਰੋਸਾ ਨਹੀਂ ਸੀ ਰਿਹਾ। ਪਹਿਲਾਂ ਉਸਦਾ ਸੋਸ਼ਲਿਜ਼ਮ ਹੰਗਾਰਕੱਟੇ ਦੀ ਕਾਂਗਰਸ ਕਲੱਬ ਵਿਚ ਸੀ ਤੇ ਹੁਣ 'ਫਰੈਂਡਜ਼ ਰੂਮ' ਵਿਚ ਸੀ। ਉਹ ਇਥੋਂ ਨਿਕਲਕੇ ਬਾਹਰ ਸੰਸਾਰ ਵਿਚ ਫੈਲੇਗਾ। ਉਸਨੂੰ ਸੰਦੇਹ ਸੀ।

ਬਰਸਾਤਾਂ ਵਿਚ ਰਾਮ ਨੂੰ ਨਾਗਵੇਣੀ ਵਲੋਂ ਕਈ ਪੱਤਰ ਆਏ। "ਪੁੱਤਰ

ਪਿੰਡ ਮੁੜ ਆ। ਕਿਸੇ ਆਸੇ ਪਾਸੇ ਪਿੰਡ ਵਿਚ ਤੈਨੂੰ ਮਾਸਟਰ ਦੀ ਨੌਕਰੀ ਵੀ ਨਾ ਲੱਭੇਗੀ? ਬੀ ਏ ਪਾਸ ਨੂੰ ਕੀ ਪੰਦਰਾਂ ਰੁਪਏ ਵੀ ਨਹੀਂ ਮਿਲ ਸਕਦੇ। ਇਥੇ ਆਕੇ ਅਰਾਮ ਨਾਲ ਰਹਿ। ਉਥੇ ਬਗਾਨੇ ਸ਼ਹਿਰ ਵਿਚ ਅਮੀਰਾਂ ਦੇ ਕੋਲ ਬਹਿਕੇ ਭੁੱਖੇ ਰਹਿਣ ਦੀ ਪੀੜਾ ਵਧੇਰੇ ਤੀਖਣ ਹੋਵੇਗੀ। ਇਥੇ ਰਹਿਕੇ ਤੂੰ ਗਰੀਬੀ ਦਾ ਸੁਆਦ ਅਜੇ ਪੂਰਾ ਨਹੀਂ ਸੀ ਚਖਿਆ?"

ਰਾਮ ਦੀ ਇਕ ਟਿਊਸ਼ਨ ਛੁੱਟ ਗਈ ਸੀ। ਹੋਰ ਕੋਈ ਮਿਲੀ ਨਾਂ। ਜੋ ਸ਼ਿਵਾਨੰਦ ਰਾਏ ਦੀ ਕੁੜੀ ਦਾ ਵੀ ਵਿਆਹ ਹੋ ਗਿਆ। ਰਾਮ ਇਹਨਾਂ ਸੋਚਾਂ ਵਿਚ ਰਹਿੰਦਾ। ਕ੍ਰਿਸਮਸ ਦੀਆਂ ਛੁਟੀਆਂ ਵਿਚ ਉਸ ਵਾਪਸ ਜਾਣ ਦਾ ਫੈਸਲਾ ਕੀਤਾ। ਤਦੋਂ ਤਾਂਈ ਜਿੰਨੀ ਕੁ ਚਿੱਤਰਕਲਾ ਸਿਖੀ ਜਾ ਸਕੇ, ਉਹ ਸਿਖ ਲਵੇਗਾ। ਵਾਪਸ ਜਾਣ ਲਈ ਕਰਾਏ ਦੇ ਪੈਸੇ ਵੀ ਜਮਾਂ ਕਰਨੇ ਸਨ। ਜੇ ਹੋ ਸਕਿਆ ਤਾਂ ਥੋੜੇ ਵਧੇਰੇ ਜਮ੍ਹਾਂ ਕਰਕੇ ਚਾਰ ਦਿਨ ਅਰਾਮ ਨਾਲ ਮਾਂ ਨਾਲ ਰਹਿ ਸਕੇਗਾ। ਉਸਨੂੰ ਪਤਾ ਸੀ ਕਿ ਇਹ ਖਿਆਲ ਸੁਫਨੇ ਤੋਂ ਵੱਧ ਹੋਰ ਕੁੱਝ ਨਹੀਂ ਸੀ।

ਮਾਂ ਨੇ ਬੜੀ ਲੰਮੀ ਚਿਠੀ ਲਿਖੀ। ਡਾਢੇ ਔਖੇ ਸਮੇਂ ਵਿਚ ਮਾਂ ਵਲੋਂ ਚਿਠੀ ਆਈ। ਮੀਂਹਾਂ ਦੀ ਬਰਬਾਦੀ ਉਸਦਾ ਮੁਖ ਰਾਗ ਸੀ। ਉਹਨਾਂ ਦਾ ਪੂਜਾ ਦਾ ਕਮਰਾ ਢਹਿ ਗਿਆ ਸੀ। ਵੱਡਿਆਂ ਦਾ ਬਣਾਇਆ ਪੂਜਾ ਦਾ ਕਮਰਾ ਤੇ ਡੰਗਰਾਂ ਦਾ ਕੋਠਾ—ਦੋਵੇਂ ਫਿਰ ਬਨਾਉਣੇ ਪੈਣਗੇ। ਖਪਰੈਲ ਪਾਣੇ ਪੈਣਗੇ। ਇਹਨਾਂ ਤੋਂ ਬਿਨਾਂ ਹੋਰ ਕੋਈ ਚਾਰਾ ਨਹੀਂ ਸੀ। ਛਤਾਂ ਚੋਣ ਨਾਲ ਸਾਰਾ ਪਾਣੀ ਕੰਧਾਂ ਵਿਚ ਸਿੰਮ ਗਿਆ ਸੀ। ਕੰਧਾਂ ਖੁਰਨ ਲੱਗ੍ਹ ਪਈਆਂ ਸਨ।

ਇਸ ਚਿਠੀ ਤੋਂ ਅਗਲੇ ਦਿਨ ਇਕ ਹੋਰ ਚਿਠੀ ਆ ਗਈ। ਉਸਦੀ ਮਾਂ ਪੰਦਰਾਂ ਦਿਨਾਂ ਵਿਚ ਇਕ ਵਾਰੀ ਚਿਠੀ ਲਿਖਦੀ ਹੁੰਦੀ ਸੀ। ਐਤਕੀਂ ਤੀਜੇ ਦਿਨ ਬਾਦ ਹੀ ਦੂਸਰੀ ਚਿਠੀ ਆ ਗਈ ਸੀ। ਉਹ ਵੇਖਕੇ ਹੈਰਾਨ ਹੋ ਗਿਆ। ਪਰ ਇਹ ਚਿਠੀ ਪਿਛਲੀ ਚਿਠੀ ਵਾਂਗ ਨਹੀਂ ਸੀ। ਇਸ ਵਿਚ ਉਸਦੀਆਂ ਉਮੀਦਾਂ ਤੋਂ ਬਾਹਰਲੀ ਖੁਸ਼ੀ ਦੀ ਖਬਰ ਸੀ। "ਢਠੀਆਂ ਕੰਧਾਂ ਦੀ ਮਿੱਟੀ ਚੁੱਕਕੇ ਉਹ ਆਪ ਬਾਹਰ ਸੁੱਟ ਰਹੀ ਸੀ ਤਾਂ ਕੰਧ ਵਿਚ ਰਖੀ ਇਕ ਸੰਦੂਕੜੀ ਲੱਭੀ। ਬੱਚੀ ਦੀ ਗਲ ਸਚ ਨਿਕਲੀ। ਇਹ ਉਸਦੇ ਸਹੁਰੇ ਤੋਂ ਬਿਨਾ ਹੋਰ ਕਿਸ ਦਾ ਕੰਮ ਹੋ ਸਕਦਾ ਸੀ। ਇਸ ਵਿਚ ਪਤਾ ਕੀ ਸੀ? ਇਸ ਵਿਚ ਤੀਹ ਸੋਨੇ ਦੀਆਂ ਮੁਹਰਾਂ ਸਨ। ਇਸ ਨਾਲ ਜ਼ਮੀਨ ਖਰੀਦ ਕੇ ਖੇਤੀ-ਬਾੜੀ ਦਾ ਕੰਮ ਸ਼ੁਰੂ ਕਰੀਏ।"

ਉਹ ਸਾਰੀ ਰਾਤ ਰਾਮ ਸੁਫਨਿਆਂ ਦੀ ਦੁਨੀਆਂ ਵਿਚ ਫਿਰਦਾ ਰਿਹਾ। ਸਿਰਫ ਪੂਜਾ ਦਾ ਕਮਰਾ ਹੀ ਨਹੀਂ, ਸੌਣ ਵਾਲੇ ਕਮਰੇ ਵੀ ਢਾਹ ਦਿਤੇ ਸਨ। ਉਹਨਾਂ ਦੀਆਂ ਕੰਧਾਂ ਵਿਚੋਂ ਕਈ ਘੜੇ ਪੈਸਿਆਂ ਦੇ ਭਰੇ ਲੱਭੇ ਸਨ। ਹੁਣ ਉਹ ਲਖਪਤੀ ਬਣ ਗਿਆ ਸੀ। ਮੋਟਰ ਵਿਚ ਉਹ ਬੰਬਈ ਦੀ ਸੈਰ ਕਰਨ ਨਿਕਲਿਆ।

ਮੋਟਰ ਦਾ ਐਕਸੀਡੈਂਟ ਹੋ ਗਿਆ, ਕੋਈ ਮੋਟਰ ਦੇ ਸਾਹਮਣੇ ਆਕੇ ਡਿੱਗਾ। ਉਸਦਾ ਸੁਨਹਿਰੀ ਸੁਫਨਾਂ ਚੂਰ-ਚੂਰ ਹੋ ਗਿਆ। ਉਸਦੀ ਮੋਟਰ ਰੁੱਕ ਗਈ ਸੀ। ਅੱਖਾਂ ਖੁਲ੍ਹੀਆਂ ਦਿਨ ਚੜ੍ਹਿਆ ਹੋਇਆ ਸੀ। ਗੰਗਾਧਰ "ਜਾਦੂ ਹੈ, ਜਾਦ ਹੈ" ਕਹਿੰਦਾ ਹੱਸਦਾ ਹੋਇਆ ਉਸਨੂੰ ਜਗਾ ਰਿਹਾ ਸੀ।

ਰਾਮ ਨੂੰ ਬੜੀ ਸ਼ਰਮ ਆਈ। ਮਾਂ ਦੀ ਚਿਠੀ ਸੱਚ ਵੀ ਸੀ ਕਿ ਸੁਫਨਾਂ, ਉਸਨੂੰ ਸ਼ੱਕ ਹੋ ਗਿਆ। ਉਸ ਬੋਝੇ ਵਿਚੋਂ ਚਿਠੀ ਕਢਕੇ ਫਿਰ ਇਕ ਵਾਰੀ ਪੜ੍ਹੀ। ਉਸਦਾ ਮਨ ਖੁਸ਼ੀ ਨਾਲ ਉਛਲ ਪਿਆ। ਐਤਵਾਰ ਵਾਲੇ ਦਿਨ 'ਫਰੈਂਡਜ਼ ਰੂਮ' ਦੇ ਮਿੱਤਰਾਂ ਨੂੰ ਪਾਰਟੀ ਦੇਣ ਦਾ ਫੈਸਲਾ ਕੀਤਾ। ਇਸ ਲਈ ਭਾਂਵੇਂ ਉਸਨੂੰ ਕਰਜ਼ਾ ਹੀ ਚੁਕਣਾ ਪਿਆ। ਪਰ ਆਪਣੇ ਕਮਿਉਨਿਸਟ ਮਿੱਤਰਾਂ ਨੂੰ ਖੁਆ-ਪਿਆਕੇ ਉਸਨੂੰ ਬੜੀ ਖੁਸ਼ੀ ਹੋਈ।

ਅਗਲੇ ਦਿਨ ਤੋਂ ਹੀ ਰਾਮ ਦਾ ਅੱਧਾ ਮਨ ਤੇ ਰਾਮ ਦੀ ਇਕ ਲੱਤ ਸਟੂਡੀਓ ਵਲ ਜਾਂਦੀ ਤੇ ਇਕ ਕੋਡੀ ਵਲ ਖਿੱਚੀ ਜਾਂਦੀ। ਉਸਦੀ ਇਕ ਅੱਖ ਨੋਵਾ ਮਾਂ ਨੂੰ ਮਿਲਣ ਲਈ ਬੇਚੈਨ ਸੀ ਤੇ ਦੂਸਰੀ ਘਰ ਵਾਲੀ ਮਾਂ ਨੂੰ ਮਿਲਣ ਲਈ। ਇਕ ਦਿਨ ਉਸ ਬੜੀ ਮੁਸ਼ਕਿਲ ਨਾਲ ਨੋਵਾ ਨੂੰ ਦਸਿਆ ਕਿ "ਹੁਣ ਮੈਂ ਸਿਰਫ ਇਕ ਮਹੀਨਾਂ ਹੀ ਹੋਰ ਇਥੇ ਹਾਂ। ਅਗਲੇ ਮਹੀਨੇ ਮੈਂ ਆਪਣੀ ਮਾਂ ਕੋਲ ਜਾ ਰਿਹਾਂ। ਉਸਨੂੰ ਮਿਲਿਆਂ ਬੜੇ ਦਿਨ ਹੋ ਗਏ ਨੇਂ।"

"ਫਿਰ ਬੰਬਈ ਨਹੀਂ ਆਵੇਂਗਾ। ਚਿੱਤਰਕਲਾ ਸਿਖਣ ਦੀ ਤੇਰੀ ਬੜੀ ਖਾਹਿਸ਼ ਸੀ—ਕੀ ਗਲ ਉਸਤੋਂ ਪੈਸਾ ਨਹੀਂ ਮਿਲਦਾ ਇਸ ਲਈ ਛਡਕੇ ਜਾ ਰਿਹੈਂ।"

"ਮੇਰੀ ਮਾਂ ਤੇ ਮੇਰਾ ਸਮੁੰਦਰ—ਮੈਂ ਆਪਣੇ ਪਿੰਡ ਜਾਣ ਲਈ ਜਾ ਰਿਹਾਂ। ਇਹਨਾਂ ਦੋਹਾਂ ਤੋਂ ਹੀ ਮੈਨੂੰ ਤ੍ਰਿਪਤੀ ਮਿਲਦੀ ਹੈ। ਜਿੰਨਾਂ ਕੁੱਝ ਤੁਸੀਂ ਮੈਨੂੰ ਸਿਖਾਇਐ, ਉਸਦਾ ਅਭਿਆਸ ਕਰਦਾ ਰਹਾਂਗਾ।"

ਕ੍ਰਿਸਮਸ ਦੇ ਅਉਣ ਤੋਂ ਪਹਿਲਾਂ ਜਿੰਨੀ ਵਾਰੀ ਉਸਨੂੰ ਨੋਵਾ ਦੇ ਘਰ ਜਾਣ ਦਾ ਮੌਕਾ ਮਿਲਦਾ ਉਹ ਜਾਂਦਾ। ਘੰਟਿਆਂ ਬੱਧੀ ਉਥੇ ਬੈਠ ਚਿੱਤਰ ਵਹੁੰਦਾ ਰਹਿੰਦਾ। ਉਸਤੋਂ ਵੀ ਵਧੇਰੇ ਉਹ ਨੋਵਾ ਦੇ ਫੁਰਤੀ ਨਾਲ ਚਲਦੇ ਬੁਰਸ਼ਾਂ ਨੂੰ ਵੇਖਦਾ ਰਹਿੰਦਾ। ਉਹ ਰੰਗ ਮਿਲਾਂਦੀ ਉਸਨੂੰ ਵੇਖਦਾ ਰਹਿੰਦਾ। ਜਾਣ ਤੋਂ ਕੁੱਝ ਦਿਨ ਪਹਿਲਾਂ ਉਸਨੂੰ ਪੁਛਣ ਲੱਗਾ "ਤੈਨੂੰ ਸਮੁੰਦਰ ਨਹੀਂ ਚੰਗਾ ਲਗਦਾ? ਤੂੰ ਉਸਦਾ ਕੋਈ ਚਿੱਤਰ ਨਹੀਂ ਬਣਾਇਆ।"

"ਮੈਂ ਮੈਦਾਨਾਂ ਦੀ ਰਹਿਣ ਵਾਲੀ ਹਾਂ। ਮੈਂ ਜੰਮੀ ਪੱਲੀ ਮੈਦਾਨਾਂ ਤ ਪਹਾੜਾਂ ਤੇ। ਸਮੁੰਦਰ ਦੇ ਨੇੜੇ ਤਾਂ ਹੁਣ ਆਈ ਹਾਂ। ਉਥੇ ਤਾਂ ਕਦੀ ਸਮੁੰਦਰ ਹੈ ਹੀ ਨਹੀਂ ਸੀ।" ਨੋਵਾ ਨੇ ਰਾਮ ਦੀ ਗਲ ਦਾ ਜੁਆਬ ਦਿੰਦਿਆਂ ਕਿਹਾ।

ਰਾਮ ਕਹਿਣ ਲਗਾ "ਇਹ ਸਮੁੰਦਰ ਮੇਰੇ ਪਿੰਡ ਦੇ ਸਮੁੰਦਰ ਦੇ ਮੁਕਾਬਲੇ ਕੁੱਝ ਵੀ ਨਹੀਂ। ਮੈਨੂੰ ਬਚਪਨ ਤੋਂ ਇਹ ਲੋਰੀਆਂ ਸੁਣਾਂਦਾ ਰਿਹਾ ਹੈ। ਇਸਦਾ ਗੀਤ ਸਾਰਾ ਦਿਨ ਸਾਡੇ ਘਰੋਂ ਵੀ ਸੁਣਦਾ ਰਹਿੰਦੈ। ਇਥੋਂ ਦੇ ਸਮੁੰਦਰ ਨੂੰ ਵੇਖਕੇ ਤਾਂ ਲਗਦੈ ਇਹ ਜਿਵੇਂ ਗੁਆਚਿਆ ਹੋਵੇ। ਇਸ ਸਮੁੰਦਰ ਕੋਲ ਤਾਂ ਸਾਡੇ ਸਮੁੰਦਰ ਵਾਲੀ ਆਤਮਾ ਹੀ ਨਹੀਂ ਹੈਗੀ।"

"ਉਥੇ ਜਾਕੇ ਮੈਨੂੰ ਆਪਣੇ ਸਮੁੰਦਰ ਦਾ ਚਿੱਤਰ ਬਣਾਕੇ ਭੇਜੇਂਗਾ।" ਨੌਵਾ ਨੇ ਕਿਹਾ।

"ਮੇਰੀ ਵੀ ਇਹੋ ਖਾਹਿਸ਼ ਹੈ।" ਅਗੋਂ ਰਾਮ ਨੇ ਜੁਆਬ ਦਿਤਾ।

"ਰਾਮ ਤੇਰਾ ਦੇਸ਼ ਕਿਹੋ ਜਿਹਾ ਹੈ? ਇਥੇ ਬਹੁਤੇ ਲੋਕਾਂ ਨੂੰ ਨਿਰਾਸ਼ਾ ਦੇ ਹਨੇਰੇ ਵਿਚ ਜੀਣਾ ਪੈਂਦਾ ਹੈ।" ਨੌਵਾ ਨੇ ਪੁਛਿਆ।

"ਤੇਰੇ ਦੇਸ਼ ਵਿਚ ਕੀ ਏ? ਨਿਰਾਸ਼ਾ ਤੇ ਗਰੀਬੀ ਦੇ ਬਦਲੇ ਉਥੇ ਜਾਤੀ ਦ੍ਵੇਸ਼ ਤੇ ਘ੍ਰਿਣਾ ਦਾ ਜਿੰਨ ਤੁਹਾਨੂੰ ਖਾ ਰਿਹਾ ਹੈ।" ਰਾਮ ਨੇ ਕਿਹਾ।

"ਹੋਰ ਅਸੀਂ ਬੰਬਈ ਆਕੇ ਕਿਉਂ ਰਹਿੰਦੇ? ਮੈਂ ਰੋਜ਼ ਉਹਨਾਂ ਪਹਾੜਾਂ ਤੇ ਮੈਦਾਨਾਂ ਦੇ ਸੁਫਨੇ ਵੇਖਨੀ ਆਂ ਰਾਮ। ਕੋਈ ਵੀ ਦੇਸ਼ ਭਾਂਵੇਂ ਕਿੰਨਾ ਸੋਹਣਾ ਕਿਉਂ ਨਾ ਹੋਵੇ, ਕਿਸੇ ਦੀ ਜਨਮ ਭੂਮੀ ਦਾ ਮੁਕਾਬਲਾ ਨਹੀਂ ਕਰ ਸਕਦਾ।"

"ਮੈਨੂੰ ਵੀ ਇਵੇਂ ਹੀ ਲਗਦੈ।" ਰਾਮ ਨੇ ਕਿਹਾ।

ਕ੍ਰਿਸਮਸ਼ ਕਰਕੇ ਨਕੋਨੱਕ ਭਰਿਆ ਜਹਾਜ਼ 'ਨੇਤਰਾਵਤੀ' ਪ੍ਰਿੰਸੇਸ ਡੌਕ ਕੋਲ ਆਕੇ ਖਲੋ ਗਿਆ। 'ਫਰੈਂਡਜ਼ ਰੂਮ' ਦੇ ਸਾਰੇ ਫਰੈਂਡਜ਼ ਰਾਮ ਨੂੰ ਅਲਵਿਦਾ ਕਹਿਣ ਆਏ। ਸ਼ੰਕਰ ਰਾਮ ਦਾ ਹੱਥ ਫੜਕੇ ਕਹਿਣ ਲੱਗਾ "ਜੇ ਕੋਈ ਨੌਕਰੀ ਦਾ ਚਾਂਸ ਬਣਦਾ ਲਗਿਆ ਤਾਂ ਮੈਂ ਤੈਨੂੰ ਲਿਖਾਂਗਾ। ਤੂੰ ਐਨਾਂ ਨਿਰਾਸ਼ ਨਾ ਹੋ।"

ਗੰਗਾਧਰ ਬੋਲਿਆ "ਰਾਮ ਤੂੰ ਸਿਨਮਾ ਸਟੂਡੀਉ ਵਿਚ ਕੋਸ਼ਿਸ਼ ਕਰਨ ਦੀ ਥਾਂ ਨੌਵਾ ਸਟੂਡੀਉ ਵਿਚ ਚਲਾ ਗਿਆ। ਇਹ ਤੇਰੀ ਗਲਤੀ ਏ।"

ਰਾਮ ਨੇ ਹੱਸ ਕੇ ਅੱਖ ਨਾਲ ਇਸ਼ਾਰਾ ਕੀਤਾ। ਨੌਵਾ ਵੀ ਉਥੇ ਆ ਪਹੁੰਚੀ ਸੀ। ਇਕ ਬੰਡਲ ਚਿੱਤਰਾਂ ਦਾ ਉਸ ਰਾਮ ਦੇ ਹੱਥ ਫੜਾਇਆ। "ਇਹ ਮੇਰੇ ਘਰ ਦੇ ਪਿਛਵਾੜੇ ਵਾਲੀ ਪਹਾੜੀ ਦੇ ਚਿੱਤਰ ਨੇ।" ਕਹਿਕੇ ਉਹ ਹੱਸ ਪਈ। ਸਟੀਮਰ ਦਾ ਘੁਗੂ ਬੋਲ ਪਿਆ। ਨੌਵਾ ਦੇ ਮੂੰਹ ਵਲ ਵੇਖਕੇ ਰਾਮ ਦੀਆਂ ਅੱਖਾਂ ਭਰ ਆਈਆਂ। ਆਪਣੇ ਦੇਸ਼ ਤੋਂ ਭੱਜਕੇ ਆਈ ਸੀ ਤੇ ਅਜ ਆਪਣੇ ਦੇਸ਼ ਵਾਪਸ ਜਾਣ ਲਈ ਕਿੰਨੀ ਤਰਸ ਰਹੀ ਸੀ।

"ਤੇਰੀਆਂ ਗੱਲਾਂ—ਤੇਰਾ ਸਮੁੰਦਰ—" ਨੌਵਾ ਨੇ ਉਸਨੂੰ ਖਿਆਲਾਂ ਵਿਚੋਂ ਜਗਾਇਆ।

"ਯਾਦ ਰਖਾਂਗਾ।"

30

ਸਾਝਰੇ ਦੀ ਧੁੰਦ ਦੀ ਪਤਲੀ ਜਿਹੀ ਚਾਦਰ ਨੇ ਸਮੁੰਦਰ ਤੇ ਪਹਾੜੀਆਂ ਨੂੰ ਢਕਿਆ ਹੋਇਆ ਸੀ। ਮਕਰਸੰਕਰਾਂਤੀ ਦੀ ਠੰਡੀ-ਠੰਡੀ ਹਵਾ ਵੱਗ ਰਹੀ ਸੀ। ਕਾਂਬਾ ਛੇੜ ਦੇਣ ਵਾਲੀ ਹਵਾ। ਅਕਾਸ਼ ਵਿਚ ਚੰਦਰਮਾ ਦੇ ਨਾਲ ਸ਼ੁਕਰ ਤਾਰਾ ਵੀ ਦਿਖਾਈ ਦੇ ਰਿਹਾ ਸੀ। ਆਈਤਾੜ ਦੇ ਵਿਹੜੇ ਦੀ ਵਾੜ ਤੇ ਪੰਛੀਆਂ ਨੇ ਚਹਿਕਣਾਂ ਸ਼ੁਰੂ ਕਰ ਦਿਤਾ ਸੀ। ਬਰਾਂਡੇ ਵਿਚ ਪਤਲੀ ਜਿਹੀ ਚਾਦਰ ਵਲ੍ਹੇਟਕੇ ਸੁੱਤੀ ਪਈ ਨਾਗਵੇਣੀ ਦੀ ਜਾਗ ਖੁਲ੍ਹ ਗਈ। "ਰਾਮ ਲੋਅ ਲੱਗ ਗਈ ਏ। ਪੁੱਤਰ ਉਠ ਤਮਾਕੂ ਦੇ ਬੂਟਿਆਂ ਨੂੰ ਪਾਣੀ ਵੀ ਦੇਣਾ ਏ।" ਉਸ ਰਾਮ ਨੂੰ ਜਗਾਇਆ। ਰਾਤੀਂ ਉਹ ਬੜੀ ਦੇਰ ਤਾਂਈਂ ਗਲਾਂ ਕਰਦੇ ਰਹੇ ਤੇ ਫਿਰ ਰਾਮ ਵਾਇਲਨ ਵਜਾਂਦਾ ਰਿਹਾ। ਸਵੇਰੇ ਉਸਦੀ ਜਾਗ ਨਹੀਂ ਸੀ ਖੁਲ੍ਹ ਰਹੀ। "ਹੂੰ ਹਾਂ" ਕਰਕੇ ਉਹ ਉੱਠਿਆ। ਦੋਵੇਂ ਘਰ ਦੇ ਪੱਛਮ ਵਲ ਰੇਤੀਲੇ ਕੰਢੇ ਵਲ ਤੁਰ ਪਏ। ਚਾਰੋ ਪਾਸੇ ਧੁੰਦ ਛਾਈ ਹੋਈ ਸੀ। ਧੁੰਦ ਦੇ ਪਰਦੇ ਨੇ ਸਮੁੰਦਰ ਨੂੰ ਵੀ ਢਕਿਆ ਹੋਇਆ ਸੀ। ਸਿਰਫ਼ ਉਸਦੀ ਗਰਜ ਤੋਂ ਹੀ ਉਸਦੀ ਹੋਂਦ ਦਾ ਪਤਾ ਲੱਗ ਰਿਹਾ ਸੀ। ਦੋਵੇਂ ਰੇਤਲੇ ਕੰਢੇ ਤੋਂ ਉਤਰ ਕੇ ਥੱਲੇ ਆ ਗਏ, ਆਪਣੇ ਨਵੇਂ ਬਣਾਏ ਪਨੀਰੀ ਦੇ ਖੇਤ ਕੋਲ। ਵਾੜ ਲਾਕੇ ਲਾਏ ਤਮਾਕੂ ਦੇ ਖੇਤ ਦੇ ਪਿਛਵਾੜੇ ਪਾਣੀ ਦੀ ਖੂਹੀ ਸੀ। ਰਾਮ ਤੇ ਨਾਗਵੇਣੀ ਖੂਹੀ ਵਿਚ ਉਤਰਕੇ ਘੜਾ ਭਰਦੇ ਤੇ ਤਮਾਕੂ ਦੇ ਬੂਟਿਆਂ ਨੂੰ ਪਾਂਦੇ। ਆਏ ਤਾਂ ਕਾਂਬਾ ਛਿੜ ਰਿਹਾ ਸੀ। ਪਰ ਕੰਮ ਨਾਲ ਗਰਮਾਇਸ਼ ਆ ਗਈ ਤੇ ਠੰਡ ਦੂਰ ਹੋ ਗਈ। ਰਾਮ ਨੇ ਆਪਣੇ ਦਾਦੇ ਵਾਂਗ ਲੱਕ ਦੁਆਲੇ ਧੋਤੀ ਤੇ ਸਿਰ ਤੇ ਪਰਨਾ ਵਲੇਟਿਆ ਹੋਇਆ ਸੀ। ਪਾਣੀ ਦੇਣ ਦਾ ਕੰਮ ਮੁੱਕਣ ਤਾਂਈਂ ਸੂਰਜ ਬਦਲਾਂ ਦਾ ਜਾਲ ਕੁਤਰਕੇ ਬਾਹਰ ਨਿਕਲ ਆਇਆ ਸੀ। ਹਵਾ ਨਾਲ ਤਮਾਕੂ ਦੇ ਬੂਟੇ ਹਿਲਦੇ ਤੇ ਡੇਲ ਦੀਆਂ ਬੂੰਦਾਂ ਪਤਿਆਂ ਤੋਂ ਥੱਲੇ ਡਿਗ ਰਹੀਆਂ ਸਨ। ਪਿਛਵਾੜੇ ਦੂਜੇ ਕੋਨੇ ਵਿਚ ਕੰਮ ਮੁਕਾਕੇ ਨਾਗਵੇਣੀ ਆਈ ਤੇ ਕਹਿਣ ਲੱਗੀ "ਰਾਮ ਬੋਹੜੀਆਂ ਫ਼ਲੀਆਂ ਤੋੜ ਲਵਾਂ?"

"ਅਜ ਫਿਰ ਫ਼ਲੀਆਂ ਖਾਣੀਆਂ ਨੇਂ?"

"ਫਿਰ ਹੋਰ ਕੀ? ਯਾਂ ਫਿਰ ਛੋਟੇ ਛੋਟੇ ਖੀਰੇ ਨੇ ਉਹਨਾਂ ਦੀ ਸਬਜ਼ੀ ਚਾੜ੍ਹ ਦਿਆਂ?"

"ਨਹੀਂ, ਕੱਚੇ ਖੀਰੇ ਨਹੀਂ ਤੋੜਨੇ।"

ਨਾਗਵੇਣੀ ਨੇ ਫ਼ਲੀਆਂ ਤੋੜ ਲਈਆਂ। "ਚੰਗਾ ਪੁੱਤਰ ਮੈਂ ਘਰ ਚਲਨੀਂ ਆਂ—ਤੂੰ ਨਹਾ ਲੈ ਤੇ ਫਿਰ ਰੋਟੀ ਖਾ ਲਈਂ।"

"ਅੰਮਾ—ਅਜ ਸਕੂਲ ਨਹੀਂ ਹੈਗਾ—ਐਤਵਾਰ ਏ—ਮੈਂ ਸਮੁਦਰ ਕਢੇ

ਚਲਿਆਂ—ਮੇਰਾ ਚਿੱਤਰ ਅਧੂਰਾ ਏ। ਉਹ ਪਤਾ ਨਹੀਂ ਕਦੋਂ ਪੂਰਾ ਹੋਵੇਗਾ? ਕਦੋਂ ਉਸਨੂੰ ਬੰਬਈ ਭੇਜਾਂਗਾ? ਪਿੰਡ ਆਇਆਂ ਮੈਨੂੰ ਇਕ ਸਾਲ ਹੋ ਗਿਐ।"

ਰਾਮ ਸਮੁੰਦਰ ਵਲ ਭੱਜ ਪਿਆ। ਰੇਤ ਤੇ ਘੋੜੇ ਵਾਂਗ ਦੁੜਕੀ ਲਾਂਦਾ ਭੱਜਦਾ ਗਿਆ। ਕੰਢੇ ਤੇ ਪੁੱਜਕੇ ਧੜੱਮ ਕਰਕੇ ਬਹਿ ਗਿਆ। ਧੁੰਦ ਨਾਲ ਢਕੇ ਹੋਏ ਸਮੁੰਦਰ ਦੀਆਂ ਲਹਿਰਾਂ ਵੇਖਣ ਲੱਗ ਪਿਆ। ਹੌਲੀ-ਹੌਲੀ ਧੁੰਦ ਨੂੰ ਚੀਰਕੇ ਲਹਿਰਾਂ ਨੂੰ ਚੁੰਮਦੇ ਸੂਰਜ ਨੇ ਉਹਨਾਂ ਨੂੰ ਕਈ ਰੰਗਾ ਵਿਚ ਰੰਗ ਦਿਤਾ। ਪਹਿਲੇ ਸੰਤਰਾ ਰੰਗ, ਫਿਰ ਸੁਨਹਿਰੀ ਤੇ ਫਿਰ ਹਰੀ ਭਾਅ ਮਾਰਦਾ ਸੁਨਹਿਰੀ ਰੰਗ। ਲਹਿਰਾਂ ਦੀ ਹਰ ਮੁਸਕਾਨ, ਹਰ ਰੰਗ ਰਾਮ ਦੇ ਮਨਪਟਲ ਤੇ ਚਿੱਤਰ ਵਾਹੁੰਦੇ ਰਹੇ, ਉਸਦੀਆਂ ਉਂਗਲਾਂ ਇਕ ਲਕੜੀ ਦਾ ਟੁਕੜਾ ਫੜ ਰੇਤ ਤੇ ਲੀਕਾਂ ਵਾਹੁੰਦੀਆਂ ਰਹੀਆਂ।

ਧੁੱਪ ਚੋਖੀ ਚੜ੍ਹ ਪਈ। ਜਿੰਨ੍ਹਾਂ ਚਿਰ ਉਸਦੀ ਪਿੱਠ ਨਾ ਸੜਨੀਂ ਸ਼ੁਰੂ ਹੋਈ, ਉਹ ਉਵੇਂ ਬੈਠਾ ਰਿਹਾ। ਉਸ ਵੇਲੇ ਜਾਲ ਫੜੀ ਮਛੇਰਾ ਚੇਨਾਂ ਉਧਰ ਆ ਨਿਕਲਿਆ। "ਕੌਣ, ਮਾਸਟਰ? ਅਜ ਸਕੂਲ ਨਹੀਂ ਹੈਗਾ?" ਆਪਣੇ ਪਿੰਡ ਦੇ ਮਾਸਟਰ ਨੂੰ ਉਸ ਪੁਛਿਆ।

"ਚੇਨੇਂ ਅਜ ਸਿਰਫ਼ ਜਾਲ ਸੁੱਟਣ ਦਾ ਕੰਮ ਏ—ਸਕੂਲੇ ਛੁੱਟੀ ਏ।" ਰਾਮ ਨੇ ਉਸਨੂੰ ਜੁਆਬ ਦਿੰਦਿਆ ਕਿਹਾ।

"ਮਾਸਟਰ, ਜਾਲ ਵਿਚ ਕੀੜਾ ਫਸਿਆ ਤਾਂ ਮਹੀਨੇ ਬੀਤ ਗਏ ਨੇ। ਮੂੰਹ ਵਿਚ ਮੱਛੀ ਪਿਆਂ ਪਤਾ ਨਹੀਂ ਕਿੰਨਾ ਚਿਰ ਹੋ ਗਿਐ? ਐਤਕੀਂ ਹਿਸਾਬ-ਕਿਤਾਬ ਕੁਛ ਹੋਰ ਹੀ ਰਿਹੈ।"

ਚੇਨੇਂ ਤੈਨੂੰ ਤਾਂ ਮੱਛੀ ਚਾਹੀਦੀ ਏ ਨਾਂ? ਦੂਸਗੀ ਨਹੀਂ ਲੱਭਦੀ ਤਾਂ ਹੰਦੀ ਮੀਨੂੰ ਕਿਉਂ ਨਹੀਂ ਫੜਦਾ। ਉਹ ਤਾਂ ਲੱਭਦੀ ਏ।"

"ਹੰਦੀ ਮੀਨੂੰ ਖਾਕੇ ਮਰਨਾਂ ਏ। ਇਹ ਸਭ ਗਲਾਂ ਛੱਡ। ਦਸ ਮੇਰਾ ਮੁੰਡਾ ਪੜ੍ਹਨ ਵਿਚ ਕਿਵੇਂ ਐ। ਘਰ ਤਾਂ ਉਹ ਕੁੱਝ ਪੜ੍ਹਦਾ ਲਿਖਦਾ ਨਹੀਂ। ਮੈਨੂੰ ਲਿਖਣਾ ਨਹੀਂ ਅਉਂਦਾ, ਵੇਖ ਮੈਂ ਕਿੰਨਾਂ ਔਖਾ ਹੁੰਨਾਂ ਆਂ।"

"ਦਸਖਤ ਨਾ ਹੀ ਕਰਨੇਂ ਅਉਣ ਤਾਂ ਚੰਗਾ ਏ। ਮੇਰੇ ਅੱਪਾ ਨੂੰ ਦਸਖਤ ਕਰਨੇਂ ਅਉਂਦੇ ਸੀ ਤਾਂ ਉਸ ਕੀ ਕੀਤਾ ਪਿਉ ਦਾਦੇ ਦੀ ਜ਼ਮੀਨ ਸ਼ਾਹੂਕਾਰ ਨੂੰ ਵੇਚ ਦਿਤੀ।"

"ਪਰ ਮੈਂ ਸੁਣਿਐ ਉਹ ਤਾਂ ਤੂੰ ਹੁਣ ਵਾਪਸ ਲੈ ਰਿਹੈਂ?"

"ਕਿਥੇ, ਸ਼ਾਹੂਕਾਰ ਦੇਵੇਗਾ ਤਦ ਨਾਂ—ਨਾਲੇ ਮੇਰੇ ਕੌਲ ਪੈਸਾ ਹੋਵੇਗਾ ਤਦ ਹੀ ਨਾਂ—"

"ਭਗਵਾਨ ਸਭ ਠੀਕ ਕਰੇਗਾ। ਮੈਂ ਪਿਛਵਾੜੇ ਜਾਕੇ ਵੇਖਿਆ ਸੀ, ਤਮਾਕੂ ਦੀ ਫਸਲ ਬੜੀ ਸੋਹਣੀ ਹੋਈ ਏ। ਮੈਂ ਮੱਛੀ ਦੀ ਖਾਦ ਪਾਈ ਸੀ ਨਾ ਉਸ ਕਰਕੇ।"

"ਆਹੋ, ਪਰ ਤੇਰੀ ਮੱਛੀ ਦੀ ਖਾਦ ਤਾਂ ਸਾਰੀ ਧੂੰਆਂ ਬਣਕੇ ਉਡ ਜਾਣੀ ਏ।"

"ਇਸ ਮਾਸਟਰ ਨੂੰ ਤਾਂ ਹਰ ਵੇਲੇ ਮਸਖਰੀਆਂ ਹੀ ਸੁਝਦੀਆਂ ਨੇ। ਅੱਛਾ ਮਾਸਟਰ ਤੂੰ ਜਿਹੜੀ ਵੈਲਨ ਵਜਾਉਨਾਂ ਏ ਮੈਨੂੰ ਸਿਖਾ ਦਏਂਗਾ?"

"ਤੇਰੇ ਵਰਗਿਆਂ ਨੂੰ ਤਾਂ ਉਹ ਬਿਨਾਂ ਸਿਖਣ ਦੇ ਹੀ ਅਉਂਦੀ ਏ। ਠਹਿਰ ਆਪਾਂ ਇਕ ਸੌਦਾ ਕਰ ਲੈਣੇਂ ਆਂ—ਤੂੰ ਮੈਨੂੰ ਜਾਲ ਸੁੱਟਣਾ ਸਿਖਾ ਤੇ ਮੈਂ ਤੈਨੂੰ ਵਾਇਲਨ ਵਜਾਉਨੀ ਸਿਖਾਣਾਂ।"

"ਇਸ ਮਾਸਟਰ ਦੇ ਮਜ਼ਾਕ ਤਾਂ ਜੀਭ ਦੇ ਸਿਰੇ ਤੇ ਹੀ ਧਰੇ ਪਏ ਨੇ।" ਏਨੇ ਚਿਰ ਵਿਚ ਬੱਚੀ ਉਥੇ ਲੰਗੜਾਂਉਂਦੀ ਹੋਈ ਆ ਨਿਕਲੀ।

"ਬੱਚੀ ਤੂੰ ਆਪਣੀ ਮੋਟਰ ਘੁਮਾਉਂਦੀ ਕਿਉਂ ਇਥੇ ਆ ਗਈ? ਮੈਂ ਜਿਹੜੀ ਦੁਆਈ ਲਿਆਕੇ ਦਿਤੀ ਸੀ, ਉਹ ਪੈਰ ਤੇ ਲਾਈ ਏ ਕਿ ਨਹੀਂ?" ਰਾਮ ਨੇ ਬੱਚੀ ਨੂੰ ਪੁਛਿਆ।

"ਕਿਥੇ ਮਾਲਕ, ਮੇਰਾ ਆਦਮੀ ਕਹਿੰਦੈ, ਜਿੰਨਾ ਚਿਰ ਅੰਦਰਲੀ ਜ਼ਹਿਰ ਨਾ ਜਾਏ, ਬਾਹਰ ਦੁਆਈ ਲਉਣ ਨਾਲ ਕੀ ਹੋਉ?"

"ਚੇਨੇਂ, ਬੱਚੀ ਦੇ ਆਦਮੀ ਨੇ ਗਲਤ ਕੰਮ ਚੁਣ ਲਿਆ। ਤੈਨੂੰ ਵਾਇਲਨ ਵਜਾਉਣ ਦਾ ਕੰਮ ਕਰਨਾਂ ਚਾਹੀਦਾ ਸੀ ਤੇ ਉਸਨੂੰ ਹਸਪਤਾਲ ਦਾ ਡਾਕਟਰ ਬਨਣਾ ਚਾਹੀਦਾ ਸੀ।"

ਬੱਚੀ ਦੇ ਪੈਰ ਤੇ ਮੋਚ ਆ ਗਈ ਸੀ ਤੇ ਰਾਮ ਨੇ ਹਸਪਤਾਲ ਤੋਂ ਜਾਕੇ ਉਸਨੂੰ ਦੁਆਈ ਲਿਆਕੇ ਦਿਤੀ ਸੀ। ਪਰ ਉਸ ਲਾਈ ਨਹੀਂ ਸੀ। ਇਸ ਲਈ ਰਾਮ ਉਸ ਨਾਲ ਛੇੜਖਾਨੀ ਕਰ ਰਿਹਾ ਸੀ।

ਚੇਨਾਂ ਵੀ ਨਾਲ ਰਲ ਪਿਆ। "ਬੱਚੀ, ਮਾਲਕ ਨੇ ਐਨੀਂ ਦੂਰੋਂ ਤੇਰੇ ਲਈ ਦੁਆਈ ਲਿਆਂਦੀ ਤੇ ਤੂੰ ਮੋਟੀ ਅਕਲ ਵਾਲੇ ਆਪਣੇ ਆਦਮੀ ਦੇ ਆਖੇ ਲੱਗਕੇ ਦੁਆਈ ਲਾਈ ਹੀ ਨਾਂ। ਇਹਨਾਂ ਚੂਹੜਿਆਂ ਦੇ ਦਿਮਾਗ ਕਿੰਨੇ ਉੱਚੇ ਹੋ ਗਏ ਨੇਂ। ਏਸੇ ਲਈ ਤਾਂ ਐਤਕੀਂ ਸਮੁੰਦਰ ਵਿਚ ਮੱਛੀਆਂ ਹੀ ਨਹੀਂ ਰਹੀਆਂ।"

"ਚੇਨੇਂ, ਸਾਡੇ ਪਿਛਵਾੜੇ ਲਗੀਆਂ ਫ਼ਲੀਆਂ ਨੂੰ ਕੀੜੇ ਵੀ ਮੈਨੂੰ ਲਗਦਾ ਏ ਉਸੇ ਕਰਕੇ ਹੀ ਲਗ ਗਏ ਨੇ।"

ਚੇਨਾਂ ਹੱਸ ਪਿਆ। ਬੱਚੀ ਬੋਲੀ "ਮਾਲਕ ਤੇਰੀ ਅੰਮਾ ਨੇ ਬੁਲਾਇਆ ਏ। ਮੰਦਰਤੀ ਤੋਂ ਤੇਰੀ ਭੂਆ ਆਈ ਏ। ਆਪਣੇ ਨਿਆਣਿਆਂ ਨਾਲ।"

"ਕੌਣ ਸੁੱਬੀ ਭੂਆ?"

"ਮਾਲਕ ਮੈਂ ਇਕ ਗਲ ਕਹਾਂ, ਹੈਗੀ ਤਾਂ ਉਹ 'ਛੋਟਾ ਮੂੰਹ ਵੱਡੀ ਗਲ' ਪਰ ਗੁੱਸਾ ਨਾ ਕਰੀਂ। ਤੇਰੀ ਭੂਆ ਦੀ ਕੁੜੀ ਏ, ਤੁਹਾਡੇ ਵਿਚ ਤਾਂ ਭੂਆ ਦੀ ਕੁੜੀ ਨਾਲ ਵਿਆਹ ਹੋ ਜਾਂਦੈ। ਤੂੰ ਉਸ ਨਾਲ ਵਿਆਹ ਕਿਉਂ ਨਹੀਂ ਕਰਵਾ ਲੈਂਦਾ। ਤੇਰੀ ਮਾਂ ਕਿੰਨਾਂ ਚਿਰ ਤਾਂਈਂ ਰਸੋਈ ਵਿਚ ਕੰਮ ਕਰਦੀ ਰਹੇਗੀ?" ਬੱਚੀ ਨੇ ਆਪਣੇ ਵਲੋਂ ਰਾਮ ਨੂੰ ਸਮਝਾਂਦਿਆਂ ਕਿਹਾ।

"ਤੂੰ ਠੀਕ ਕਹਿਣੀ ਏਂ ਬੱਚੀ, ਇਹੀ ਸੋਚਕੇ ਮੈਂ ਭੂਆ ਨੂੰ ਬੁਲਾ ਭੇਜਿਆ ਸੀ। ਰੋਟੀ ਪਕਾਉਣ ਲਈ ਸਾਨੂੰ ਇਕ ਕੁੜੀ ਦੀ ਲੋੜ ਏ। ਮਹੀਨੇ ਦੇ ਤਿੰਨ ਰੁਪਏ ਤਨਖਾਹ ਦਿਆਂਗੇ।" ਰਾਮ ਬੋਲਿਆ।

"ਅੱਛਾ, ਤੇ ਹੁਣ ਜਿਹੜੀ ਆਈ ਏ ਉਹ ਰੋਟੀਆਂ ਪਕਾਉਣ ਲਈ ਏ। ਮਹੀਨੇ ਦੇ ਤਿੰਨ ਰੁਪਏ ਤਾਂ ਬਹੁਤ ਤਨਖਾਹ ਏ।" ਬੱਚੀ ਨੇ ਕਿਹਾ।

"ਸਿਰਫ਼ ਤਨਖਾਹ ਹੀ ਨਹੀਂ, ਨਾਲ ਰੋਟੀ ਕਪੜਾ, ਫਿਰ ਉਸਨੂੰ ਉੱਡਪੀ ਮੱਠ ਵੀ ਲੈਕੇ ਜਾਣਾ।" ਰਾਮ ਨੇ ਦੱਬੀ ਹਾਸੀ ਹੱਸਦਿਆਂ ਕਿਹਾ।

"ਇਹ ਮਾਲਕ ਕਿੰਨਾਂ ਵੱਡਾ ਹੋ ਗਿਐ—ਪਰ ਆਪਣੀਆਂ ਆਦਤਾਂ ਨਹੀਂ ਛੱਡੀਆਂ।" ਬੱਚੀ ਬੋਲੀ।

ਰਾਮ ਉਠਕੇ ਘਰ ਵੱਲ ਤੁਰ ਪਿਆ। "ਬੱਚੀ ਆਪਣੀ ਮੋਟਰ ਹੌਲੀ-ਹੌਲੀ ਚਲਾਕੇ ਲਿਆਈਂ। ਮੈਂ ਚਲਿਆਂ।"

ਘਰ ਭੂਆ ਉਸਦੀ ਖੁੰਬ ਠੱਪਣ ਲਈ ਉਸਨੂੰ ਉਡੀਕ ਰਹੀ ਸੀ।

"ਭੂਆ, ਭੂਆ!" ਬੂਹੇ ਵਿਚੋਂ ਵਾਜਾਂ ਮਾਰਦਾ ਰਾਮ ਅੰਦਰ ਵੜਿਆ।

"ਉਇ ਰਾਮ ਤੇਰੀ ਐਨੀਂ ਆਕੜ! ਪਿੰਡ ਆਇਆਂ ਤੈਨੂੰ ਸਾਲ ਤੋਂ ਵੀ ਵਧ ਹੋ ਗਿਐ ਤੇ ਇਕ ਵਾਰੀ ਵੀ ਮਿਲਣ ਨਹੀਂ ਆਇਆਂ। ਹਾਰਕੇ ਮੈਨੂੰ ਹੀ ਅਉਣਾ ਪਿਆ। ਬੱਚਿਆਂ ਨੇ ਵੀ ਅਉਣ ਲਈ ਜ਼ਿੱਦ ਕੀਤੀ। ਸੋ ਨਾਲ ਲਿਆਉਣਾ ਪਿਆ। ਭਾਂਵੇਂ ਸਾਲਿਗਰਾਮ ਦੇ ਰੱਥ ਦੇ ਜਲੂਸ ਵਾਂਗ ਹੀ ਲੱਗ ਰਿਹਾ ਸੀ।"

ਸੁੱਬੀ ਦੇ ਤਿੰਨ ਬੱਚੇ ਆਏ ਸਨ। ਵੱਡੇ ਦੋ ਘਰ ਹੀ ਸਨ। ਵਿਆਹੀ ਹੋਈ ਪਾਰਵਤੀ, ਦਸਾਂ ਸਾਲਾਂ ਦੀ ਜਾਨਕੀ ਤੇ ਛੋਟਾ ਮੁੰਡਾ ਰਾਮਕ੍ਰਿਸ਼ਣ ਨਾਲ ਆਏ ਸਨ। "ਉ ਮੇਰੀ ਵਹੁਟੀ ਆਈ ਏ। ਬੱਚੀ ਦੱਸ ਰਹੀ ਸੀ। ਜਾਨਕੀ ਬਾਰੇ ਹੀ ਮੇਰਾ ਖਿਆਲ ਏ, ਕਹਿ ਰਹੀ ਸੀ। ਸਕੂਲ ਜਾਣ ਲਗਿਆਂ ਉਸਨੂੰ ਬੋਝੇ ਵਿਚ ਪਾਕੇ ਲੈ

ਜਾਇਆ ਕਰਾਂਗਾ। ਨਹੀਂ ਨਹੀਂ ਉਹ ਤਾਂ ਮੇਰੀ ਵਹੁਟੀ ਏ।'' ਮਜ਼ਾਕ ਕਰਦਿਆਂ ਰਾਮ ਨੇ ਕਿਹਾ।

''ਰਾਮ ਤੇਰੇ ਲਈ ਹਰ ਗਲ ਮਜ਼ਾਕ ਏ, ਹਰ ਗਲ ਤਮਾਸ਼ਾ ਏ। ਕਿੰਨਾ ਚਿਰ ਤੇਰੀ ਮਾਂ ਘਰ ਦੇ ਕੰਮ ਕਰਦੀ ਰਹੇਗੀ। ਜਲਦੀ ਨਾਲ ਵਿਆਹ ਕਰਾ ਤੇ ਮਾਂ ਦਾ ਭਾਰ ਹਲਕਾ ਕਰ। ਮੈਂ ਇਸੇ ਲਈ ਆਈ ਆਂ। ਮੇਰੀ ਕੁੜੀ ਤਾਂ ਤੇਰੇ ਲਈ ਛੋਟੀ ਏ ਨਾਂ?''

''ਛੋਟੀ ਕਿਉਂ? ਉਹ ਰੋਟੀ ਪਕਾਉਣ ਜੋਗੀ ਹੋਣੀ ਚਾਹੀਦੀ ਏ—ਵਹੁਟੀ ਤਾਂ ਇਸੇ ਕੰਮ ਲਈ ਚਾਹੀਦੀ ਏ ਨਾਂ।''

''ਤੇਰੀਆਂ ਇਹ ਗਲਾਂ ਕਦੋਂ ਮੁਕਣਗੀਆਂ। ਤੂੰ ਸਕੂਲ ਜਾਕੇ ਇਹੋ ਕੁੱਝ ਪੜ੍ਹਾਉਨੈਂ ਬੱਚਿਆਂ ਨੂੰ।''

''ਤੇ ਹੋਰ ਕੀ—ਸੁੱਬੀ ਭੂਆ ਕੌਡੀ ਦੇ ਮੁੰਡੇ ਸਾਰੇ ਗਾਲੜੀ ਨੇਂ। ਸਭ ਨੂੰ ਰਾਮ ਦੀ ਹਵਾ ਲੱਗ ਗਈ ਏ। ਅੰਮਾ, ਭੂਆ ਨੂੰ ਕੁੱਝ ਖਾਣ-ਪੀਣ ਲਈ ਦਿਤਾ ਏ।''

''ਅਜੇ ਨਹੀਂ ਦਿਤਾ। ਮੂੰਗ ਸਾਬਤ ਉਬਲਨ ਲਈ ਰਖੇ ਨੇ, ਇਹ ਮੁੰਦਰਤੀ ਦੇ ਨੇਂ ਨਾਂ—''

''ਆਹੋ ਕਾਫੀ ਨਾਲ ਤਾਂ ਇਸ ਪਿੰਡ ਵਾਲਿਆਂ ਨੂੰ ਗਰਮੀ ਹੋ ਜਾਂਦੀ ਹੋਵੇਗੀ।''

''ਤੂੰ ਕਿਹੜਾ ਘਰ ਕਾਫੀ ਦੇ ਬੀਅ ਲਿਆਕੇ ਰਖੇ ਹੋਏ ਨੇ। ਐਵੇਂ ਮਾਰੀ ਜਾਨਾਂ ਏਂ।'' ਨਾਗਵੇਣੀ ਨੇ ਕਿਹਾ।

''ਉਸਦੇ ਲਈ ਬੀਅ ਵੀ ਚਾਹੀਦੇ ਨੇ। ਭੂਆਂ ਨੂੰ ਗਾਂਧੀ ਕਾਫੀ ਪਿਲਾ ਫਿਰ ਮਾਂ।''

ਸਕੂਲੋਂ ਛੁੱਟੀ ਹੋਣ ਕਰਕੇ ਰਾਮ ਭੂਆ ਨਾਲ ਹੱਸੀ ਮਜ਼ਾਕ ਤੇ ਗੱਪਾਂ ਮਾਰਨ ਬਹਿ ਗਿਆ। ਰਸੋਈ ਵਿਚੋਂ ਨਾਗਵੇਣੀ ਬਾਹਰ ਨਿਕਲੀ ਤਾਂ ਪੁੱਛਣ ਲਗੀ ''ਕੀ ਗਲ ਅਜ ਰੋਟੀ ਕਿਸੇ ਨਹੀਂ ਖਾਣੀ।''

ਨਾਂ ਅਜੇ ਸੁੱਬੀ ਭੂਆ ਨਹਾਤੀ ਸੀ ਤੇ ਨਾ ਹੀ ਰਾਮ। ਨਾਗਵੇਣੀ ਨੇ ਆਕੇ ਉਠਾਇਆ ਤਾਂ ਦੋਵੇਂ ਤਲਾਅ ਵਲ ਨਹਾਉਣ ਚਲੇ ਗਏ। ਭਾਤ ਦੇ ਨਾਲ ਫ਼ਲੀਆਂ ਦੀ ਸਬਜ਼ੀ ਸੀ। ਮਹਿਮਾਨਾਂ ਦੀ ਸੇਵਾ ਕਰਨ ਲਈ ਘਰ ਵਿਚ ਹੋਰ ਕੁੱਝ ਵੀ ਨਹੀਂ ਸੀ। ਉਹਨਾਂ ਦੀ ਖਾਤਰ ਸਿਰਫ਼ ਪਿਆਰ ਭਰੀਆਂ ਗਲਾਂ ਨਾਲ ਹੀ ਕੀਤੀ ਗਈ।

ਦੁਪਹਿਰ ਦੀ ਰੋਟੀ ਮਗਰੋਂ ਨਾਗਵੇਣੀ ਤੇ ਸੁੱਬੀ ਅਰਾਮ ਕਰਨ ਬੈਠੀਆਂ

ਗਲਾਂ ਕਰਦੀਆਂ ਰਹੀਆਂ। ਰਾਮ ਵੀ ਆ ਗਿਆ "ਭੂਆ ਤੂੰ ਆਈਂ ਏਂ ਤਾਂ ਦੋ ਤਿੰਨ ਦਿਨ ਰਹਿ। ਮੈਂ ਹੁਣ ਉੱਡਪੀ ਚਲਿਆਂ। ਵਾਪਸ ਅੱਧੀ ਰਾਤੀਂ ਨਹੀਂ ਤੇ ਕਲ ਸਵੇਰੇ-ਸਵੇਰੇ ਪਿਛਵਾੜੇ ਪਾਣੀ ਲਉਣ ਦੇ ਵੇਲੇ ਪੁੱਜ ਜਾਵਾਂਗਾ।"

"ਪੁੱਤਰ ਪਡੂਮਣੂਰ ਵਾਲਿਆਂ ਨੂੰ ਨਾਲ ਲੈ ਜਾਈਂ। ਉਹਨਾਂ ਦੀ ਸ਼ਾਹੂਕਾਰ ਨਾਲ ਚੰਗੀ ਜਾਣ-ਪਛਾਣ ਏ।" ਨਾਗਵੇਣੀ ਨੇ ਕਿਹਾ।

"ਚੰਗਾ ਮਾਂ" ਕਹਿਕੇ ਰਾਮ ਬੂਹਿਉਂ ਬਾਹਰ ਨਿਕਲ ਗਿਆ। ਰੇਤਲੇ ਕੰਢੇ ਤੇ ਤੁਰਦਾ ਉਹ ਪਡੂਮਣੂਰ ਤੇ ਫਿਰ ਉੱਡਪੀ ਜਾਣ ਲਈ ਤੁਰ ਪਿਆ।

ਉਸਦੇ ਜਾਣ ਮਗਰੋਂ ਨਾਗਵੇਣੀ ਆਪਣੇ ਘਰ ਦੇ ਦੁਖ ਸੁਖ ਸੁੱਬੀ ਨਾਲ ਫੋਲਦੀ ਰਹੀ। ਰਾਮ ਘਰ ਵਾਪਸ ਆ ਗਿਆ ਸੀ। ਕੰਧ ਢਹਿ ਪਈ ਤੇ ਵਿਚੋਂ ਨਿਕਲੀ ਪੈਸਿਆਂ ਦੀ ਸੰਦੂਕੜਨੀ ਦੀ ਗਲ। ਉਹਨਾਂ ਪੈਸਿਆਂ ਨਾਲ ਆਪਣੀ ਜ਼ਮੀਨ ਵਾਪਸ ਲੈਣ ਦਾ ਵਿਚਾਰ—ਰਾਮ ਦਾ ਪਿੰਡ ਦੀ ਪਾਠਸ਼ਾਲਾ ਵਿਚ ਦਸ ਰੁਪਏ ਤਨਖਾਹ ਤੇ ਨੌਕਰੀ ਆਦਿ ਸਾਰੀਆਂ ਗਲਾਂ ਉਸ ਸੁਣਾਈਆਂ। "ਪਰ ਨੌਕਰੀ ਪੱਕੀ ਨਹੀਂ। ਪੱਕੀ ਨੌਕਰੀ ਲਈ ਟ੍ਰੇਨਿੰਗ ਦੀ ਲੋੜ ਏ। ਉਹ ਰਾਮ ਕਰਨੀਂ ਨਹੀਂ ਚਹੁੰਦਾ। ਠੇਕੇ ਤੇ ਲਈ ਜ਼ਮੀਨ ਖਰੀਦਣ ਲਈ ਉਹ ਮੰਨ ਗਿਐ। ਨੌਕਰੀ ਕਹਿੰਦੈ, ਜ਼ਮੀਨ ਮਿਲਣ ਤਾਂਈਂ ਕਰਨੀਂ ਏ, ਉਸਤੋਂ ਬਾਦ ਛੱਡ ਦੇਣੀ ਏ।"

"ਕਿੰਨੇ ਰੁਪਏ ਦੇਣੇ ਪੈਣੇ ਨੇ ਜ਼ਮੀਨ ਲਈ?" ਸੁੱਬੀ ਨੇ ਪੁੱਛਿਆ।

"ਪਡੂਮਣੂਰ ਵਾਲਿਆਂ ਨੇ ਸਾਡਾ ਹਾਲ ਵੇਖਕੇ ਘਰ ਦੇ ਦੁਆਲੇ ਥੋਹੜੀ ਜਿਹੀ ਜ਼ਮੀਨ 1500 ਰੁਪਏ ਵਿਚ ਦੁਆਉਣ ਦਾ ਭਰੋਸਾ ਦੁਆਇਆ ਏ। ਪਰ ਏਨਾਂ ਪੈਸਾ ਵੀ ਤਾਂ ਨਹੀਂ ਹੈਗਾ। ਐਤਕੀਂ ਤਮਾਕੂ ਦੀ ਫਸਲ ਬੜੀ ਸੋਹਣੀ ਹੋਈ ਏ। ਕੀਮਤ ਵੀ ਜੇ ਚੰਗੀ ਮਿਲ ਜਾਵੇ ਤਾਂ ਇਹ ਕੰਮ ਬਣ ਜਾਵੇ। ਆਪਣੀ ਮੂਰਖਤਾ ਕਰਕੇ ਮੈਂ 'ਮਾਵੇ' ਦੀ ਕੀਤੀ ਕਰਾਈ ਖੂਹ ਵਿਚ ਪਾ ਦਿਤੀ ਸੀ। ਪਰ ਸੁੱਬੀ ਰੱਬ ਜਾਣਦੈ ਕਿ ਸਾਨੂੰ ਨੱਕ ਨਾਲ ਲੀਕਾਂ ਕਢਣੀਆਂ ਪਈਆਂ ਨੇਂ। ਕੀ-ਕੀ ਦੁਖ ਨਹੀਂ ਵੇਖੇ। ਇਹ ਜ਼ਮੀਨ ਵਾਪਸ ਮਿਲ ਜਾਵੇ ਤਾਂ ਸਾਰਿਆਂ ਦਾ ਪ੍ਰਾਸਚਿੱਤ ਹੋ ਜਾਵੇ।"

ਸੁੱਬੀ ਨੇ ਮਨ ਹੀ ਮਨ ਸੁੱਖਣਾ ਸੁਖੀ ਉਸਦੇ ਪਿਉ ਦੀ ਜੱਦੀ ਜ਼ਮੀਨ ਵਾਪਸ ਮਿਲ ਜਾਵੇ ਤਾਂ।

"ਨਾਲ ਹੀ ਪੁਜਾਰੀ ਵਾਲਾ ਖੇਤ ਵਾਪਸ ਮਿਲ ਜਾਵੇ ਤਾਂ ਬੜਾ ਚੰਗਾ ਹੋਵੇ। ਪਰ ਉਸ ਲਈ ਤਾਂ ਹੋਰ ਪੈਸੇ ਚਾਹੀਦੇ ਨੇਂ। ਆਪ ਖੇਤੀ ਬਾੜੀ ਕਰਨ ਨਾਲ ਠੇਕੇ ਤੇ ਜਾਂਦਾ ਧਾਨ ਤਾਂ ਬੱਚ ਜਾਏਗਾ। 30-40 ਮੁਡੀ ਧਾਨ ਦੇ ਘਰ ਪਾ ਸਕਦੇ ਬੰਦਾ।" ਸੁੱਬੀ ਕਹਿਣ ਲਗੀ।

"ਏਨੇਂ ਨਾਲ ਕੀ ਬਣਦੈ? ਘਰ ਦੇ ਪਿਛਵਾੜੇ ਰਾਮ ਨੇ ਕਾਜੂ ਦੇ ਬੂਟੇ ਲਾ ਦਿਤੇ ਨੇਂ। ਤਿੰਨ ਏਕੜ ਪਹਾੜੀ ਤੇ ਵੀ ਲਾਏ ਹੋਏ ਨੇਂ। ਬੂਟੇ ਵੱਡੇ ਹੋ ਗਏ ਨੇਂ। ਹੋਰ ਦੋ ਸਾਲਾਂ ਤਾਂਈਂ ਫ਼ਲ ਦੇਣ ਲੱਗ ਪੈਣਗੇ। ਦੋ ਤਿੰਨ ਏਕੜ ਜੰਗਲੀ ਸਰੂ ਦੇ ਬੂਟੇ ਲਾ ਦਿੱਤੇ ਨੇਂ। ਇਹਨਾਂ ਦੀ ਦੇਖਭਾਲ ਕਰਨੀਂ ਔਖੀ ਨਹੀਂ। ਤਮਾਕੂ ਦੇ ਬੂਟਿਆਂ ਨੂੰ ਪਾਣੀ ਦੇਣ ਦਾ ਕੰਮ ਔਖਾ ਏ। ਉਹ ਤਾਂ ਇੰਜ ਪਾਣੀ ਪੀਂਦੇ ਨੇ, ਬਸ ਪੁੱਛ ਹੀ ਨਾਂ। ਹਰ ਰੋਜ਼ ਪਾਣੀ ਦੇਣਾ ਪੈਂਦਾ ਏ। ਪਰ ਇਸਤੋਂ ਫ਼ਾਇਦਾ ਬੜਾ ਏ।"

"ਤੂੰ ਪਾਣੀ ਦੇ ਲੈਨੀਂ ਏਂ—ਨਾਗਵੇਣੀ?"

"ਵੱਡੀ ਅੰਮਾ ਵਾਂਗ ਤਾਂ ਨਹੀਂ ਪਾ ਸਕਦੀ—ਪਰ ਇਸ ਬਿਨਾਂ ਗੁਜ਼ਾਰਾ ਵੀ ਤਾਂ ਨਹੀਂ। ਦੋ ਬੰਦਿਆਂ ਦੇ ਰੋਟੀ ਟੁਕ 'ਚ ਕਿੰਨਾ ਕੁ ਚਿਰ ਲਗਦੈ। ਬਾਕੀ ਵਕਤ ਹੱਥ ਤੇ ਹੱਥ ਧਰਕੇ ਬਹਿਣ ਦੀ ਥਾਂ ਇਸ ਕੰਮ 'ਚ ਲੱਗ ਜਾਨੀਆਂ।" ਨਾਗਵੇਣੀ ਕਹਿਣ ਲਗੀ।

ਸੁੱਬੀ ਰਾਤੀਂ ਆਪਣੇ ਬਚਪਨ ਤੇ ਆਪਣੇ ਪੇਕਿਆਂ ਦੀਆਂ ਗਲਾਂ ਕਰਦੀ ਰਹੀ। ਉਸਦੀ ਮਾਂ, ਪਾਰੋਤੀ, ਸਰੋਸਤੀ ਨੇ ਇਸ ਜ਼ਮੀਨ ਲਈ ਆਪਣਾ ਖੂਨ ਪਸੀਨਾਂ ਬਹਾਇਆ ਸੀ। ਉਨ੍ਹਾਂ ਕਿੰਨੇ ਦੁਖ ਸਹੇ ਸਨ। ਫਿਰ ਆਪਣੇ ਸਹੁਰਿਆਂ ਦੀਆਂ ਗਲਾਂ ਲੈ ਬੈਠੀ। "ਉਥੇ ਵੀ ਮਿਹਨਤ ਦਿਨ ਰਾਤ ਕਰਨੀ ਪੈਂਦੀ ਸੀ। ਪਰ ਏਨਾਂ ਏ ਕਿ ਉਹ ਸੌਖੇ ਨੇਂ। ਕੋਈ ਕਰਜ਼ਾ ਨਹੀਂ ਸਿਰ ਤੇ।"

ਕੁੱਝ ਚਿਰ ਮਗਰੋਂ ਸੁੱਬੀ ਬੋਲੀ "ਨਾਗਵੇਣੀ ਰਾਮ ਸੁਖ ਨਾਲ ਚੌਵੀਆਂ ਦਾ ਹੋ ਚਲਿਐ, ਅਜੇ ਉਸਦਾ ਵਿਆਹ ਨਹੀਂ ਕਰਨਾਂ? ਤੇਰਾ ਕੀ ਖਿਆਲ ਏ ਉਸਨੂੰ ਕੋਈ ਕੜੀ ਨਹੀਂ ਦੇਣ ਲੱਗਾ?"

"ਭੈਣ ਮੇਰੀ ਤਾਂ ਹਿੰਮਤ ਨਹੀਂ ਪੈਂਦੀ ਉਸ ਨਾਲ ਇਹ ਗਲ ਕਰਨ ਦੀ। ਜਦੋਂ ਕਹਿਨੀ ਆਂ ਅਗੋਂ ਝੱਟ ਕਹਿ ਦਿੰਦੈ 'ਅੰਮਾ, ਸਾਡੇ ਆਪਣੇ ਖਾਣ ਲਈ ਤਾਂ ਹੈ ਨਹੀਂ, ਇਕ ਹੋਰ ਜੀਅ ਦਾ ਭਾਰ ਕਿਵੇਂ ਚੁਕਾਂਗੇ? ਅਗੋਂ ਬੱਚੇ ਹੋ ਗਏ ਤਾਂ ਉਨ੍ਹਾਂ ਦਾ ਕੀ ਹਾਲ ਹੋਵੇਗਾ?" ਨਾਗਵੇਣੀ ਦੱਸਣ ਲਗੀ।

ਸੁੱਬੀ ਬੋਲੀ "ਤੂੰ ਵੀ ਬੱਸ ਉਸਦੀਆਂ ਗਲਾਂ ਵਿਚ ਆ ਜਾਨੀਂ ਏਂ। ਉਸ ਤਾਂ ਇਉਂ ਹੀ ਕਹਿਣਾ ਏ। ਕੀ ਸਾਰੀ ਉਮਰ ਛੜਾ ਰਹਿਕੇ ਉਸ ਤਪਸਿਆ ਕਰਨੀਂ ਏ। ਪਿੰਡ ਵਿਚ ਗਰੀਬਾਂ ਨੇਂ ਵਿਆਹ ਨਹੀਂ ਕਰਵਾਏ? ਘਰ ਨਹੀਂ ਵਸਾਏ? ਗਰੀਬੀ ਅਮੀਰੀ ਬੰਦੇ ਦੇ ਆਪਣੇ ਵੱਸ ਏ? ਹੁਣ ਉਸਦੀ ਵਿਆਹ ਦੀ ਉਮਰ ਏ। ਹਰ ਕੰਮ ਵਕਤ ਨਾਲ ਹੋਣਾ ਚਾਹੀਦਾ ਹੈ।"

"ਮੇਰਾ ਤਾਂ ਹੌਂਸਲਾ ਨਹੀਂ ਪੈਂਦਾ, ਇਹ ਗਲ ਮੂੰਹੋਂ ਕੱਢਣ ਦਾ। ਇਹ ਜ਼ਮੀਨ ਜਾਇਦਾਦ ਫਿਰ ਹੱਥ ਵਿਚ ਆ ਜਾਵੇ ਤਾਂ ਉਸਦੇ ਪਿਛੇ ਪਿਛੇ ਹੀ ਘਰ ਵਿਚ ਨੂੰਹ ਵੀ ਆ ਜਾਵੇ। ਮੈਂ ਤਾਂ ਇਹੋ ਕਹਿਨੀਂ ਆਂ, ਉਹ ਚੰਗੇ ਭਾਂਗਾਂ ਵਾਲੀ

ਹੋਵੇ। ਮੇਰੇ ਦੁਖ ਉਸਨੂੰ ਨਾ ਦੇਖਣੇ ਪੈਣ। ਭਾਂਵੇਂ ਗਰੀਬ ਹੀ ਆ, ਪਰ ਇਜ਼ਤ ਨਾਲ ਆਪਣੇ ਘਰ ਵਿਚ ਬਹਿਣ ਜੋਗੇ ਤਾਂ ਹਾਂ। ਪਰ ਰਾਮ ਨੂੰ ਕੌਣ ਆਖੇ?" ਨਾਗਵੇਣੀ ਨੇ ਆਖਿਆ।

"ਮੈਂ ਰਾਮ ਨੂੰ ਸਮਝਾਉਣ ਹੀ ਤਾਂ ਆਈਆਂ। ਰਾਮ ਮੰਨ ਜਾਵੇ ਤਾਂ ਮੇਰੇ ਸਹੁਰਿਆਂ ਦੇ ਰਿਸ਼ਤੇ ਵਿਚ ਇਕ ਕੁੜੀ ਏ। ਉਹ ਬ੍ਰਹਮਾਵਰ ਦੇ ਰਹਿਣ ਵਾਲੇ ਨੇਂ। ਛੋਟਾ ਜਿਹਾ ਪਰਿਵਾਰ ਏ। ਦੋ ਕੁੜੀਆਂ—ਵੱਡੀ ਵਿਆਹੀ ਹੋਈ ਏ। ਦੋ ਸੌ ਮੁਡੀ ਦੀ ਖੇਤੀ ਬਾੜੀ ਏ। ਛੋਟੀ ਸੋਲਾਂ ਕੁ ਸਾਲਾਂ ਦੀ ਏ। ਕੁੱਝ ਚਿਰ ਸਕੂਲ ਵਿਚ ਪੜ੍ਹਦੀ ਰਹੀ। ਇਸੇ ਲਈ ਵੱਡੀ ਹੋ ਗਈ—ਤੂੰ ਦਸ? ਮੇਰੇ ਘਰ ਵਾਲੇ ਦੇ ਬੜੇ ਨਜ਼ਦੀਕੀ ਰਿਸ਼ਤੇਦਾਰ ਨੇ। ਮੈਂ ਇਸਦੀ ਜਨਮਪਤਰੀ ਉਹਨਾਂ ਨੂੰ ਦੇ ਦਿਤੀ ਸੀ। ਜਨਮਪਤਰੀਆਂ ਮਿਲ ਗਈਆਂ ਨੇ। ਉਹ ਰਾਜ਼ੀ ਨੇ। ਰਾਮ ਹਾਂ ਕਰੇ ਤਾਂ ਬਸ ਰਿਸ਼ਤਾ ਪੱਕਾ।"

"ਤੇਰੀ ਗਲ ਸੁਣਕੇ ਮੈਨੂੰ ਕੁਝ ਆਸ ਤਾਂ ਬੱਝ ਗਈ ਏ। ਪਰ ਰਾਮ ਦਾ ਮਨ ਬਦਲਣਾਂ ਬੜਾ ਔਖਾ ਏ। ਇਥੇ ਮਾਸਟਰ ਲੱਗਾ ਏ। ਮਹੀਨੇ ਦੇ ਦਸ ਰੁਪਏ ਤਨਖਾਹ ਕਿਤੇ ਥੋਹੜੀ ਏ। ਪਰ ਇਹ ਨੌਕਰੀ ਪਤਾ ਨਹੀਂ ਕਿੰਨੇ ਦਿਨ ਰਵੇ। ਰਾਮ ਟ੍ਰੇਨਿੰਗ ਕਰਨ ਲਈ ਤਿਆਰ ਨਹੀਂ।" ਨਾਗਵੇਣੀ ਨੇ ਕਿਹਾ।

ਰਾਤੀਂ ਪਤਾ ਨਹੀਂ ਉਹ ਕਿੰਨਾ ਚਿਰ ਤਾਂਈਂ ਗਲਾਂ ਕਰਦੀਆਂ ਰਹੀਆਂ। ਸਵੇਰੇ ਰਾਮ ਨੇ ਆਕੇ ਉਹਨਾਂ ਨੂੰ ਜਗਾਇਆ। ਰਾਮ ਸਾਰੀ ਰੈਂਤ ਤੁਰਕੇ ਤੜਕੇ ਪਿੰਡ ਆਣ ਪੁੱਜਾ ਸੀ। ਉਸ ਦਿਨ ਸਵੇਰੇ ਬਥੇਰਾ ਮਨ੍ਹਾਂ ਕਰਨ ਤੇ ਸੁੱਬੀ ਤੇ ਉਸਦੇ ਬੱਚਿਆਂ ਨੇ ਨਾਲ ਲਗਕੇ ਤਮਾਕੂ ਦੇ ਖੇਤਾਂ ਵਿਚ ਪਾਣੀ ਪਾ ਦਿਤਾ। ਪਾਣੀ ਦਿੰਦਿਆਂ ਰਾਮ ਨੇ ਮਾਂ ਨੂੰ ਦਸਿਆ ਕਿ ਕਿਸ ਤਰ੍ਹਾਂ ਪੜੂਮਣੂਰ ਵਾਲਿਆਂ ਨੂੰ ਨਾਲ ਲੈ ਕੇ ਗਿਆ ਤਾਂ ਕੰਮ ਹੋਇਆ। ਉਹਨਾਂ ਵੀ ਬਥੇਰਾ ਜ਼ੋਰ ਲਾਇਆ ਪਰ ਸ਼ਾਹੂਕਾਰ 1500 ਰੁਪਏ ਤੋਂ ਥੱਲੇ ਨਾ ਆਇਆ। ਪਰ ਥੋਹੜੀ ਜ਼ਮੀਨ ਵਧੇਰੇ ਦੇਣ ਤੇ ਮੰਨ ਗਿਆ। ਸਾਢੇ ਤਿੰਨ ਮੁਡੀ ਦੇ ਖੇਤ, ਘਰ ਦੇ ਆਸੇ ਪਾਸੇ ਵਾਲੀ ਜ਼ਮੀਨ, ਰੇਤੀਲੇ ਕੰਢੇ ਦੇ ਨਾਲ ਉਪਾਧਿਆ ਦੇ ਖੇਤਾਂ ਦੇ ਨਾਲ ਲਗਦੀ ਪੰਜ ਏਕੜ ਦੀ ਜ਼ਮੀਨ ਵੀ ਸਾਨੂੰ ਮਿਲ ਗਈ ਏ।

"ਰਾਮ ਜ਼ਮੀਨ ਤਾਂ ਵਧੇਰੇ ਮਿਲ ਗਈ ਪਰ ਇਸ ਰੇਤ ਤੇ ਤਾਂ ਥੋਹਰ ਵੀ ਨਹੀਂ ਉਗਣੇ।" ਨਾਗਵੇਣੀ ਨੇ ਕਿਹਾ।

"ਇਸ ਤੇ ਥੋਹਰ ਨਹੀਂ ਕਾਜੂ ਹੋਵੇਗਾ ਮਾਂ। ਪੰਜ ਏਕੜ ਕਾਜੂ ਦੇ ਰੁਖ ਲਾਕੇ ਪੰਜਾਂ ਸਾਲਾਂ ਬਾਦ ਪੰਜੀ ਮੁਡੀ ਕਾਜੂ ਮਿਲ ਜਾਣਗੇ। ਇਸਤੇ ਖਰਚ ਸਿਰਫ ਵਾੜ ਲਉਣ ਦਾ ਹੀ ਹੋਵੇਗਾ। ਕਾਜੂ ਦਾ ਮੁਲ ਧਾਨ ਤੋਂ ਕਿਤੇ ਵੱਧ ਏ।" ਉਸ ਮਾਂ ਨੂੰ ਹੌਂਸਲਾ ਦਿੰਦਿਆਂ ਕਿਹਾ।

ਪਾਣੀ ਲਉਣ ਦਾ ਕੰਮ ਮੁੱਕ ਗਿਆ। ਰਾਮ ਮਨ ਹੀ ਮਨ ਘਟਦੇ ਦੋ ਸੌ ਰੁਪਿਆਂ ਨੂੰ ਪੂਰਾ ਕਰਨ ਦੀਆਂ ਵਿਉਂਤਾਂ ਬਣਾ ਰਿਹਾ ਸੀ। ਤਮਾਕੂ ਦੀ ਫ਼ਸਲ ਚੰਗੀ ਰਹੀ ਤਾਂ ਉਸਤੋਂ ਡੇਢ ਸੌ ਰੁਪਿਆ ਮਿਲਣ ਦੀ ਆਸ ਸੀ। ਪੈਸਿਆਂ ਦੀ ਕਮੀ ਕਾਰਨ ਉਹ ਜ਼ਮੀਨ ਦਾ ਸੌਦਾ ਛੱਡਣਾਂ ਨਹੀਂ ਸੀ ਚਹੁੰਦਾ। ਉਸ ਮਾਧਵ ਕੋਲੋਂ ਦੋ ਸੌ ਰੁਪਏ ਉਧਾਰ ਲੈਕੇ ਕਿਸੇ ਤਰ੍ਹਾਂ ਜ਼ਮੀਨ ਵਾਪਿਸ ਲੈਣ ਦਾ ਫੈਸਲਾ ਕੀਤਾ।

ਐਤਕੀਂ ਰਾਮ ਬੜੀ ਖੁਸ਼ੀ ਦੀ ਰੌਂਅ ਵਿਚ ਭੂਆ ਨਾਲ ਗਲਾਂ ਕਰਦਾ ਰਿਹਾ। ਪਰ ਭੂਆ ਦੀ ਦੁਬਾਰਾ ਰਾਮ ਨਾਲ ਵਿਆਹ ਦੀ ਗਲ ਕਰਨ ਦੀ ਹਿੰਮਤ ਨਾ ਪਈ। ਉਹ ਆਪਣੇ ਪਿੰਡ ਵਾਪਿਸ ਚਲੀ ਗਈ। ਜਾਂਦੀ ਹੋਈ ਕਹਿਣ ਲੱਗੀ "ਰਾਮ ਮੈਂ ਅਗਲੇ ਮਹੀਨੇ ਫਿਰ ਆਵਾਂਗੀ। ਫਿਰ ਸਾਰੀ ਗਲ਼ ਕਰਾਂਗੀ। ਉਦੋਂ ਤਾਂਈਂ ਤੇਰਾ ਜ਼ਮੀਨ ਦਾ ਕੰਮ ਸਿਰੇ ਚੜ੍ਹ ਜਾਵੇਗਾ।" ਕਹਿਕੇ ਉਹ ਚਲੀ ਗਈ।

ਪਿੰਡ ਦੇ ਦੂਸਰੇ ਕਿਸਾਨਾਂ ਨੇ ਆਪਣੀ ਤਮਾਕੂ ਦੀ ਫ਼ਸਲ ਕੱਟ ਲਈ। ਰਾਮ ਨੇ ਵੀ ਕਟਾਈ ਕਰਨ ਦੀ ਸੋਚੀ। ਤਮਾਕੂ ਦੇ ਪੱਤੇ ਲਟਕਾਉਣ ਲਈ ਮਾਂ ਪੁੱਤਰ ਨੇ ਰਲਕੇ ਵਿਹੜੇ ਵਿਚ ਛੱਪਰ ਬਣਾਇਆ। ਰਾਮ ਸਕੂਲੋਂ ਆਕੇ ਸ਼ਾਮੀਂ ਕੰਮ ਕਰਦਾ। ਛੱਪਰ ਬਨਣ ਤੋਂ ਅਗਲੇ ਦਿਨ ਹੀ ਕਟਾਈ ਸ਼ੁਰੂ ਕਰ ਦਿਤੀ। ਤਮਾਕੂ ਦੇ ਪਤਿਆਂ ਦੇ ਗੱਠੇ ਬਣਾਕੇ ਘਰ ਲਿਆਂਦੇ ਤੇ ਫਿਰ ਸੁਕਾਉਣ ਲਈ ਛੱਪਰ ਤੇ ਲਟਕਾ ਦਿਤੇ। ਐਤਕੀਂ ਪਿਛਲੇ ਸਾਲ ਨਾਲੋਂ ਵੀ ਫ਼ਸਲ ਚੰਗੀ ਹੋਈ ਸੀ। ਚੇਨਾਂ ਕਹਿੰਦਾ ਉਸ ਮੱਛੀ ਦੀ ਖਾਦ ਲਿਆਕੇ ਦਿਤੀ ਸੀ, ਇਸੇ ਲਈ ਵਧੀਆ ਪੱਤੇ ਹੋਏ ਸਨ।

ਤਮਾਕੂ ਦੇ ਪੱਤੇਂ ਲਟਕਾਉਂਦਿਆਂ ਹੀ ਅਹਿਮਦ ਬਿਆਰੀ ਤਮਾਕੂ ਦਾ ਵਪਾਰੀ ਆਕੇ ਕਹਿਣ ਲੱਗਾ "ਮਾਸਟਰ ਸਾਰੀ ਫ਼ਸਲ ਚੁਕ ਲੈਨਾਂ, ਤੋਲਣ ਦੀ ਵੀ ਲੋੜ ਕੋਈ ਨਹੀਂ, ਭਾਅ ਕਰ।"

ਤਮਾਕੂ ਦਾ ਭਾਅ ਚੜ੍ਹ ਰਿਹਾ ਸੀ, ਇਸ ਲਈ ਉਹ ਸਾਰੀ ਫ਼ਸਲ ਖਰੀਦ ਰਿਹਾ ਸੀ। ਰਾਮ ਹੱਸ ਪਿਆ। "ਠੀਕ ਏ, ਅਹਿਮਦ ਬਿਆਰੀ, ਫ਼ਸਲ ਚੁਕ ਲੈ, ਪਰ ਭਾਅ ਵੀ ਕੱਠਾ ਦਸ।"

"ਡੇਢ ਸੌ ਰੁਪਿਆ।" ਬਿਆਰੀ ਬੜਾ ਪੱਕਾ ਵਪਾਰੀ ਸੀ। ਤੋਲੇ ਬਿਨਾਂ ਹੀ ਉਹ ਤਮਾਕੂ ਦਾ ਭਾਅ ਦਸ ਸਕਦਾ ਸੀ। ਤੇ ਇਹ ਵੀ ਕੁਦਰਤੀ ਗਲ ਸੀ ਕਿ ਘੱਟ ਦਸਦਾ।

ਰਾਮ ਨੇ ਕਿਹਾ "ਢਾਈ ਸੌ ਰੁਪਿਆ। ਤਮਾਕੂ ਦੀ ਕੀਮਤ ਤਾਂ ਉਪਰ ਹੀ ਚੜ੍ਹਦੀ ਜਾਂਦੀ ਏ।"

"ਮੈਂ ਵੀ ਖਾਣਾ ਏ ਕਿ ਨਹੀਂ" ਬਿਆਰੀ ਨੇ ਕਿਹਾ ਤੇ ਚਲਾ ਗਿਆ। ਡੇਢ ਸੌ ਤੇ ਵੀ ਰਾਮ ਨੂੰ ਫਾਇਦਾ ਹੀ ਸੀ। ਉਹ ਸੋਚਦਾ ਐਵੇਂ ਉਹ ਢਾਈ ਸੌ ਤੇ ਅੜਿਆ ਰਿਹਾ। ਪਰ ਸ਼ਾਮੀਂ ਬਿਆਰੀ ਨੇ ਸੁਨੇਹਾ ਭੇਜ ਦਿਤਾ ਕਿ "ਉਹ ਦੋ ਸੌ ਤਾਂਈਂ ਦੇ ਦੇਵੇਗਾ। ਉਸਤੋਂ ਵੱਧ ਇਕ ਪੈਸਾ ਵੀ ਨਹੀਂ।"

ਰਾਮ ਨੇ ਸੌਦਾ ਤਹਿ ਕਰ ਲਿਆ। ਬਿਆਰੀ ਨੂੰ ਲੱਗਾ ਸੌਦਾ ਲਾਹੇ ਦਾ ਹੀ ਸੀ। ਅਗਲੇ ਦਿਨ ਪੈਸੇ ਫੜਾਕੇ ਉਸ ਗਲ ਪੱਕੀ ਦਰ ਲਈ। ਹਫਤੇ ਮਗਰੋਂ ਜਦੋਂ ਪੱਤੇ ਤੋਲੇ ਗਏ ਤਾਂ ਰਾਮ ਨੂੰ ਲਗਿਆ ਕਿ ਉਸਨੂੰ ਚੰਗੀ ਕੀਮਤ ਮਿਲ ਗਈ ਸੀ। ਪਰ ਨਾਗਵੇਂਣੀ ਨੂੰ ਢਾਈ ਸੌ ਰੁਪਏ ਮਿਲਣ ਦੀ ਆਸ ਸੀ। ਰਾਮ ਕਹਿਣ ਲੱਗਾ "ਅੰਮਾ, ਕੀਮਤ ਵੱਧਣ ਕਰਕੇ ਹੀ ਦੋ ਸੌ ਮਿਲਿਆ ਏ। ਵੈਸੇ ਤਾਂ ਕੀਮਤ ਡੇਢ ਸੌ ਸੀ। ਪਿਛਲੇ ਸਾਲ ਸਿਰਫ਼ ਇਕ ਸੌ ਵੀਹ ਰੁਪਏ ਹੀ ਮਿਲੇ ਸਨ।" ਉਸ ਮਾਂ ਨੂੰ ਹੌਸਲਾ ਦਿੰਦਿਆਂ ਕਿਹਾ।

ਪੈਸੇ ਮਿਲਣ ਤੋਂ ਕੁੱਝ ਦਿਨ ਮਗਰੋਂ ਹੀ ਰਾਮ ਰਾਏ ਰਾਮ ਆਈਤਾੜ ਦੀ ਜੱਦੀ ਜਾਇਦਾਦ ਦਾ ਕੁੱਝ ਹਿੱਸਾ ਵਾਪਸ ਲੈਣ ਵਿਚ ਕਾਮਯਾਬ ਹੋ ਗਿਆ ਸੀ। ਜਿਸ ਦਿਨ ਜ਼ਮੀਨ ਦੀ ਰਜਿਸਟਰੀ ਨਾਗਵੇਣੀ ਦੇ ਨਾਂ ਹੋਈ, ਉਸਦਾ ਮਨ ਖੁਸ਼ੀ ਨਾਲ ਉੱਛਲ ਰਿਹਾ ਸੀ। ਅਜ ਤੋਂ ਵੀਹ ਸਾਲ ਪਹਿਲਾਂ ਲੱਛਾ ਉਸਨੂੰ ਉੱਡਪੀ ਲਿਜਾਣ ਲਈ ਕਹਿਕੇ ਬ੍ਰਹਮਾਵਰ ਲੈ ਗਿਆ ਤੇ ਉਸਦੇ ਨਾਂ ਲੱਗੀ ਸਾਰੀ ਜ਼ਮੀਨ ਆਪਣੇ ਨਾਂ ਲੁਆ ਲਈ। ਇਸ ਗਲ ਦੇ ਇਕ ਮਹੀਨੇ ਬਾਦ ਸਾਰੀ ਜ਼ਮੀਨ ਉਹਨਾਂ ਦੇ ਹੱਥੋਂ ਖੁਸ ਗਈ ਸੀ। ਨਰਾਇਣ ਚਾਚੇ ਦੀਆਂ ਕੋਸ਼ਿਸ਼ਾਂ ਨਾਲ ਕਿਤੇ ਉਨ੍ਹਾਂ ਨੂੰ ਆਪਣੀ ਜ਼ਮੀਨ ਠੇਕੇ ਤੇ ਵਾਪਸ ਮਿਲੀ ਸੀ। ਹੁਣ ਉਹੀ ਜ਼ਮੀਨ ਅਜ ਫਿਰ ਉਹਨਾਂ ਦੀ ਆਪਣੀ ਹੋ ਗਈ ਸੀ। ਉਨ੍ਹਾਂ ਦਾ ਮਿੱਟੀ ਦਾ ਮੋਹ ਕਦੀ ਨਹੀਂ ਸੀ ਘਟਿਆ। ਅਜ ਆਪਣੀ ਜ਼ਮੀਨ ਦੀ ਮਾਲਕੀਅਤ ਮਿਲਣ ਤੇ ਰਾਮ ਦੀ ਖੁਸ਼ੀ ਦਾ ਵੀ ਕੋਈ ਠਿਕਾਣਾ ਨਹੀਂ ਸੀ।

ਮਾਂ ਨੇ ਰਾਮ ਨੂੰ ਖੁਸ਼ ਵੇਖਕੇ ਝੱਟ ਵਿਆਹ ਦੀ ਗਲ ਛੇੜ ਦਿਤੀ। ਮਾਂ ਇਸ ਘੜੀ ਦੀ ਉਡੀਕ ਵਿਚ ਸੀ। ਜਾਇਦਾਦ ਹੱਥ ਵਿਚ ਆ ਗਈ ਸੀ। ਤਮਾਕੂ ਦੇ ਚੰਗੇ ਪੈਸੇ ਮਿਲ ਗਏ ਸਨ। ਕਿਸੇ ਤੋਂ ਉਧਾਰ ਚੁਕਣ ਦੀ ਲੋੜ ਨਹੀਂ ਸੀ ਪਈ।

ਰਾਮ ਨੂੰ ਅਜੇ ਵਿਆਹ ਬਾਰੇ ਸੋਚਣ ਦੀ ਵਿਹਲ ਕਿਥੇ ਸੀ? ਸਵੇਰੇ ਤਮਾਕੂ ਦੇ ਬੂਟਿਆਂ ਨੂੰ ਪਾਣੀ ਦੇਣ ਦਾ ਕੰਮ ਭਾਂਵੇਂ ਘਟ ਗਿਆ ਸੀ। ਉਸਦੀ ਮਾਂ ਸਬਜ਼ੀਆਂ ਬੀਜਣਾ ਚਹੁੰਦੀ ਸੀ। ਰਾਮ ਕਹਿਣ ਲੱਗਾ "ਅੰਮਾ ਇਸ ਸਾਲ ਸਬਜ਼ੀਆਂ ਨਹੀਂ ਬੀਜਣੀਆਂ। ਵਿਹੜੇ ਵਿਚ ਹੀ ਥੋਹੜੀਆਂ ਜਿਹੀਆਂ ਫਲੀਆਂ ਲਾ ਲਵਾਂਗੇ।"

"ਸਾਗ ਸਬਜ਼ੀ ਬਿਨਾਂ ਕਿਵੇਂ ਸਰੇਗਾ? ਰੋਜ਼ ਨਿਰੀ ਦਾਲ ਖਾ-ਖਾ ਅੱਕ ਜਾਵਾਂਗੇ।" ਮਾਂ ਕਹਿਣ ਲੱਗੀ।

"ਤੂੰ ਫਿਕਰ ਨਾ ਕਰ ਮਾਂ, ਸਾਡੀ ਅੱਠ ਏਕੜ ਨਵੀਂ ਰੇਤਲੀ ਜ਼ਮੀਨ ਹੈ ਨਾਂ—ਮੈਂ ਉਥੇ ਮੀਂਹ ਪੈਣ ਤੋਂ ਪਹਿਲਾਂ ਦੋ ਮੁਡੀ ਖੇਤ ਤਿਆਰ ਕਰ ਲਵਾਂਗਾ।" ਰਾਮ ਨੇ ਮਾਂ ਨੂੰ ਕਿਹਾ।

"ਉਸ ਖੇਤ ਵਿਚ ਮੂੰਜੀ ਉਗੇਗੀ? ਨਾਲੇ ਤੇਰਾ ਖਿਆਲ ਉਥੇ ਕਾਜੂ ਲਉਣ ਦਾ ਸੀ। ਹੁਣ ਕੀ ਬਦਲ ਗਿਐ?"

"ਅੰਮਾ, ਧਾਨ ਜਿੰਨਾ ਪਹਿਲਾਂ ਬੀਜਣੇ ਆਂ ਉਨਾਂ ਹੀ ਬੀਜਾਂਗੇ। ਪਰ ਐਤਕੀਂ ਕੁੱਝ ਕਾਮੇ ਨਾਲ ਲਾਕੇ ਇਕ ਏਕੜ ਤਮਾਕੂ ਹੋਰ ਬੀਜਣ ਦੀ ਸੋਚ ਰਿਹਾਂ। ਧਾਨ ਤੇ ਮਿਹਨਤ ਕਰਨ ਨਾਲੋਂ ਤਮਾਕੂ ਤੇ ਮਿਹਨਤ ਕਰਨ ਦਾ ਲਾਭ ਵਧੇਰੇ ਏ। ਬਾਕੀ ਦੀ ਸਾਰੀ ਜ਼ਮੀਨ ਤਾਂ ਰੇਤਲੀ ਏ, ਉਥੇ ਜੰਗਲੀ ਸਰੂ ਤੇ ਕਾਜੂ ਦੇ ਰੁਖ ਲਾ ਦਿਆਂਗੇ।"

ਰਾਮ ਨੇ ਆਪਣੀ ਤਿੰਨ ਮਹੀਨਿਆਂ ਦੀ ਤਨਖਾਹ ਰੇਤ ਉਤੇ ਮਿੱਟੀ ਪਉਣ ਵਿਚ ਲਾ ਦਿੱਤੀ। ਜਿਥੇ ਕਿਤੇ ਟਿੱਬੇ ਸਨ, ਉਹਨਾਂ ਨੂੰ ਪਧਰਾ ਕੀਤਾ। ਕਾਮਿਆਂ ਦੇ ਨਾਲ ਲਗਕੇ ਉਹ ਰੇਤਾ ਚੁਕਦਾ ਰਿਹਾ। ਦੋ ਏਕੜ ਜ਼ਮੀਨ ਨੂੰ ਬਰਾਬਰ ਕਰਕੇ ਮੀਂਹ ਸ਼ੁਰੂ ਹੋਣ ਤੋਂ ਪਹਿਲਾਂ ਉਸ ਤਿਆਰ ਕਰ ਲੈਣ ਦੀ ਠਾਣ ਲਈ ਸੀ। ਕਿਉਂਕਿ ਮੀਂਹ ਪੈਣ ਤੇ ਰੇਤਾ ਬੜਾ ਭਾਰੀ ਹੋ ਜਾਂਦਾ ਏ। ਸੋ ਧੁੱਪ ਗਰਮੀ ਦੀ ਪ੍ਰਵਾਹ ਕੀਤੇ ਬਿਨਾਂ ਉਹ ਆਪ ਵੀ ਦਿਨ ਰਾਤ ਕੰਮ ਵਿਚ ਲੱਗਾ ਰਿਹਾ ਤੇ ਕਾਮਿਆਂ ਕੋਲੋਂ ਵੀ ਕੰਮ ਲੈਂਦਾ ਰਿਹਾ। ਚਾਨਣੀਆਂ ਰਾਤਾਂ ਵਿਚ ਤਾਂ ਉਹ ਸੌਂਦਾ ਵੀ ਖੇਤਾਂ ਵਿਚ ਸੀ। ਅੱਧਾ ਕੰਮ ਹੋ ਗਿਆ ਤਾਂ ਰਾਮ ਨੇ ਚੇਨੇਂ ਨੂੰ ਬੁਲਾਇਆ "ਚੇਨੇਂ ਤੇਰੇ ਮੁੰਡੇ ਨੂੰ ਵਧੀਆ ਇੰਗਲਿਸ਼ ਪੜ੍ਹਾ ਦਿਆਂਗਾ। ਤੂੰ ਸੌ ਟੋਕਰਾ ਮੱਛੀ ਦੀ ਖਾਦ ਦਾ ਲਿਆਕੇ ਸੁੱਟ ਦੇਹ। ਐਤਕੀਂ ਇਥੇ ਹੀ ਤਮਾਕੂ ਬੀਜਣ ਦਾ ਸੋਚਿਐ।"

'ਵਾਹ ਮਾਸਟਰ। ਇੰਗਲਿਸ਼ ਪੜ੍ਹਕੇ ਤੂੰ ਆਪ ਤਾਂ ਰੇਤੇ ਵਿਚ ਸੁਕਣੇ ਪਿਐਂ। ਮੇਰੇ ਪੁੱਤਰ ਨੂੰ ਇੰਗਲਿਸ਼ ਪੜ੍ਹਕੇ ਕੀ ਮਿਲ ਜਾਊ। ਨਾਲੇ ਸ਼ਾਮੀਂ ਅਸੀਂ ਸਾਰੇ ਮਛੇਰੇ ਇਕ ਖਾਸ ਤਰ੍ਹਾਂ ਦੀ ਇੰਗਲਿਸ਼ ਬੋਲਣੇਂ ਆਂ।"

"ਸ਼ਰਾਬ ਦੀ ਬੋਤਲ ਸਾਹਮਣੇ ਰਖਕੇ ਨਾਂ। ਤੁਸੀਂ ਮਛੇਰੇ ਪੀਣੀ ਕਿਉਂ ਨਹੀਂ ਛੱਡਦੇ? ਪੀਣਾ ਛੱਡ ਦਿਉ ਤਾ ਕੀ ਖਾਧਾ-ਪੀਤਾ ਨਹੀਂ ਹਜ਼ਮ ਹੁੰਦਾ?" ਰਾਮ ਨੇ ਪੁਛਿਆ।

"ਆਹੋ ਮਾਲਕ, ਤੈਨੂੰ ਪਿਛੇ ਦਿਤਾ ਗਾਂਧੀ ਭਾਸ਼ਨ ਅਜੇ ਭੁਲਿਆ ਨਹੀਂ ਜਾਪਦਾ। ਉਸ ਦਿਨ ਅਸੀਂ ਸਾਰਿਆਂ ਨੇ ਪੀਣੀ ਛੱਡ ਦਿਤੀ ਸੀ।"

"ਆਹੋ ਤੁਸੀਂ ਬੋਤਲਾਂ ਪੀਣੀਆਂ ਛੱਡ ਦਿਤੀਆਂ ਸੀ। ਹੁਣ ਤਾਂ ਤੁਸੀਂ ਸਿੱਧੇ ਡਰਮਾਂ ਵਿਚੋਂ ਹੀ ਪੀਣ ਲਗ ਪਏ ਓ।"

"ਸਚ ਦਸਾਂ ਬਈ ਮਾਸਟਰ, ਪੀਤੇ ਬਿਨਾਂ ਸਾਡੇ ਵਿਚ ਸਾਹ-ਸੱਤ ਹੀ ਨਹੀਂ ਰਹਿੰਦਾ। ਜਿੰਨ੍ਹੀ ਤਾਕਤ ਇਸ ਵਿਚ ਐ, ਉਹ ਤਾਂ ਮੱਝ ਦੇ ਦੁੱਧ ਵਿਚ ਵੀ ਨਹੀਂ। ਪਰ ਐਤਕੀਂ ਮੱਛੀ ਨਾ ਮਿਲਣ ਕਰਕੇ ਨਾ ਸ਼ਰਾਬ ਮਿਲੀ ਏ ਤੇ ਨਾ ਕੁੱਝ ਹੋਰ। ਐਸ ਸਾਲ ਮੱਛੀ ਚੰਗੀ ਮਿਲੀ ਤਾਂ ਅਰਮ ਦੇਵਤੇ ਸਾਹਮਣੇ ਯਕਸ਼ਗਾਨ ਕਰਾਂਗੇ। ਵੇਖਣੇ ਆਂ, ਮਸਿਆ ਮਗਰੋਂ ਕੁੱਝ ਹੱਥ ਲਗਦੈ ਕਿ ਨਹੀਂ। ਅਜ ਕਲ ਤਾਂ ਕੁੱਝ ਨਹੀਂ, ਜਾਲ ਸੁੱਟ-ਸੁੱਟ ਖਾਲੀ ਖਿਚ ਲੈਣੇ ਆਂ। ਇਕ ਜਾਲ ਵਿਚ ਦਸ ਟੋਕਰੀਆਂ ਮੱਛੀ ਵੀ ਨਹੀਂ ਅਉਂਦੀ। ਮਾਲਕ ਦਸ ਪਈ ਇਕ ਸਾਲ ਮੱਛੀ ਹੁੰਦੀ ਐ ਦੂਜੇ ਸਾਲ ਨਹੀਂ। ਕਿਥੇ ਚਲੀਆਂ ਜਾਂਦੀਆਂ ਨੇਂ?"

"ਤੇਰੇ ਢਿੱਡ ਵਿਚ।"

"ਜਦੋਂ ਵੇਖੋ ਸਰਕਾਰ ਨੂੰ ਮਸ਼ਕਰੀਆਂ ਸੁਝਦੀਆਂ ਨੇਂ।" ਕਹਿਕੇ ਚੇਨਾਂ ਚਲਾ ਗਿਆ।

ਸੂਰਜ ਢੱਲਣ ਤੇ ਸਾਰਾ ਅਕਾਸ਼ ਲਾਲ ਹੋਇਆ ਪਿਆ ਸੀ। ਰਾਮ ਨਹਾਕੇ ਡੁਬਦੇ ਸੂਰਜ ਨੂੰ ਵੇਖਣ ਸਮੁੰਦਰ ਵਲ ਚਲਾ ਗਿਆ।

ਵਿਹਲੇ ਵੇਲੇ ਉਹ ਸਮੁੰਦਰ ਦੇ ਚਿੱਤਰ ਬਣਾਉਂਦਾ ਰਹਿੰਦਾ "ਇਹ ਚਿੱਤਰ ਨੋਵਾ ਨੂੰ ਭੇਜਾਂਗਾ" ਕਹਿੰਦਾ। ਪਰ ਜਦੋਂ ਚਿੱਤਰ ਪੂਰਾ ਹੋ ਜਾਂਦਾ ਤਾਂ ਕਹਿੰਦਾ "ਇਹ ਤਾਂ ਕੁੱਝ ਨਹੀਂ ਬਣਿਆ। ਉਸਦੇ ਸਾਹਮਣੇ ਆਪਣੇ ਸਮੁੰਦਰ ਦੀਆਂ ਐਨੀਆਂ ਸਿਫ਼ਤਾਂ ਕਰਦਾ ਰਿਹਾ। ਇਹੋ ਜਿਹਾ ਚਿੱਤਰ ਭੇਜਿਆ ਤਾਂ ਉਹ ਹਸੇਗੀ। ਇਸ ਸਮੁੰਦਰ ਦੀ ਵਿਸ਼ਾਲਤਾ ਨੂੰ ਮੈਂ ਇਸ ਕੈਨਵਸ ਤੇ ਦਿਖਾ ਸਕਨਾਂ" ਉਸਦਾ ਮਨ ਇਹ ਕੰਮ ਕਰਨੋਂ ਡਰ ਜਾਂਦਾ।

ਅਗਲੇ ਮਹੀਨੇ ਅਉਣ ਲਈ ਕਹਿਕੇ ਗਈ ਸੁੱਬੀ ਭੂਆ ਦੋ ਤਿੰਨ ਮਹੀਨਿਆਂ ਤਾਂਈਂ ਨਾ ਆਈ। ਅਖੀਰ ਇਕ ਦਿਨ ਯੁਗਾਦੀ ਮਨਾਉਣ ਲਈ 'ਹਰੀ ਹਰੀ' ਕਰਦੀ ਆ ਗਈ। ਰਾਮ ਤੇ ਨਾਗਵੇਣੀ ਘਰ ਨਹੀਂ ਸਨ। ਉਨ੍ਹਾਂ ਨੂੰ ਲੱਭਦੀ ਉਹ ਘਰ ਦੇ ਪਿਛਵਾੜੇ ਚਲੀ ਗਈ। ਉਥੇ ਉਹ ਦੋਵੇਂ ਹੋਨੇ ਦੇ ਪੱਤੇ, ਫਲ ਤੇ ਟਹਿਣੀਆਂ ਹੂੰਝ ਰਹੇ ਸਨ। ਰਾਮ ਰੇਤ ਨਾਲ ਲੱਥ-ਪੱਥ ਹੋਇਆ ਸੀ। ਦੋਵਾਂ ਨੂੰ ਵੇਖ ਸੁੱਬੀ ਬੜੀ ਹੈਰਾਨ ਹੋਈ। "ਨਾਗਵੇਣੀ ਤੈਨੂੰ ਤੇ ਰਾਮ ਨੂੰ ਤਾਂ ਸਰਸੋਤੀ ਦਾ ਭੂਤ ਚੰਮੜ ਗਿਆ ਲਗਦੈ। ਉਹ ਵੀ ਮੀਂਹ, ਗਰਮੀ, ਠੰਡ ਕਿਸੇ ਦੀ ਪ੍ਰਵਾਹ ਨਹੀਂ ਸੀ ਕਰਦੀ ਹੁੰਦੀ। ਤੁਹਾਡਾ ਵੀ ਇਹੋ ਹਾਲ ਏ।"

"ਹੁਣ ਆਈਂ ਏ ਸੁੱਬੀ ਭੂਆ? ਤੂੰ ਤਾਂ ਪਿਛਲੇ ਮਹੀਨੇ ਅਉਣ ਲਈ ਕਹਿਕੇ ਗਈ ਸੀ। ਤੇਰੇ ਪਿੰਡ ਤਾਂ ਲੋਕੀ ਬੈਠੇ ਮੁੱਛਾਂ ਨੂੰ ਤਾਅ ਦਿੰਦੇ ਰਹਿੰਦੇ ਨੇ, ਫਸਲ ਆਪੇ ਘਰ ਆ ਜਾਂਦੀ ਏ। ਕੋਡੀ ਗਰੀਬਾਂ ਦਾ ਪਿੰਡ ਏ। ਇਥੇ ਮਿੱਟੀ ਨਾਲ ਮਿੱਟੀ ਹੋਏ ਬਿਨਾਂ ਨਹੀਂ ਸਰਦਾ।" ਰਾਮ ਨੇ ਕਿਹਾ।

"ਆਹੋ ਤੇਰੀ ਭੂਆ ਦੇ ਘਰ ਵਾਲੇ ਤਾਂ ਜ਼ਮੀਨ ਠੇਕੇ ਤੇ ਦੇਕੇ ਬੈਠੇ ਬੈਠੇ ਖਾਂਦੇ ਨੇਂ। ਅੰਨ ਦਾਣੇ ਨਾਲ ਕੋਠੇ ਭਰੇ ਰਹਿੰਦੇ ਨੇਂ। ਪਿੰਡ ਦੇ ਮੁਖੀਏ ਵਿਚਾਰੇ ਤਾਂ ਸਾਡੇ ਸਾਹਮਣੇ ਕੁੱਝ ਵੀ ਨਹੀਂ।" ਸੁੱਬੀ ਨੇ ਵੀ ਰਾਮ ਨੂੰ ਮਖੌਲ ਕਰਦਿਆਂ ਜੁਆਬ ਦਿਤਾ।

ਰਾਮ ਉਠਕੇ ਖਲੋ ਗਿਆ। ਨਾਗਵੇਣੀ ਨੇ ਟੋਕਰੀਆਂ ਚੁੱਕ ਲਈਆਂ। ਸੁੱਬੀ ਨੇ ਇਕ ਟੋਕਰੀ ਉਸਦੇ ਹੱਥੋਂ ਫੜ ਲਈ।

"ਭੂਆ ਆ ਜਾਹ ਸਮੁੰਦਰ ਵੇਖਣ ਚਲੀਏ।" ਰਾਮ ਕਹਿਣ ਲਗਾ।

"ਰਾਮ ਤੈਨੂੰ ਸਮੁੰਦਰ ਦਾ ਕੀ ਝੱਲ ਕੁਦਿਆ ਰਹਿੰਦੈ। ਕਲ ਵੇਖ ਲਈਂ ਸਮੁੰਦਰ। ਰਾਤੋ ਰਾਤ ਕਿਤੇ ਉਸਦਾ ਪਾਣੀ ਤਾਂ ਨਹੀਂ ਸੁੱਕ ਚਲਿਆ। ਜਾਕੇ ਤਲਾਅ ਵਿਚ ਪਹਿਲਾਂ ਨ੍ਹਾ ਕੇ ਆ। ਏਸੇ ਭੇਸ ਵਿਚ ਉਥੇ ਜਾਏਂਗਾ।"

"ਇਸ ਭੇਸ ਦਾ ਤਾਂ ਮੈਨੂੰ ਖਿਆਲ ਹੀ ਨਹੀਂ ਰਿਹਾ। ਮੇਰੇ ਦਿਮਾਗ ਵਿਚ ਤਾਂ ਇਹ ਖਿਆਲ ਭਰਿਆ ਪਿਆ ਸੀ ਕਿ ਕਲ ਤਾਂਈਂ ਸਮੁੰਦਰ ਸੁੱਕ ਜਾਣੈਂ। ਤੂੰ ਕਹਿਨੀ ਏਂ ਨਹੀਂ ਸੁੱਕਣ ਲਗਾ—"

"ਮੈਂ ਕਹਿ ਦੇਨੀਂ ਆਂ ਨਾ ਸੁੱਕੇ। ਕਲ ਨੂੰ ਹੋ ਸਕਦੈ ਰਾਮ ਨੂੰ ਖਾਰੇ ਪਾਣੀ ਦੀ ਲੋੜ ਪੈ ਜਾਵੇ।"

ਤਿੰਨੋ ਹੱਸਦੇ ਹੋਏ ਲਾਲ ਸੂਹੇ ਅਕਾਸ਼ ਵਲ ਮੂੰਹ ਕਰਕੇ ਘਰ ਵਲ ਤੁਰ ਪਏ। ਘਰ ਦੇ ਪਿਛਵਾੜੇ ਉੱਗੇ ਰੁਖਾਂ ਦੇ ਝੁੰਡ ਵਿਚ ਉਹ ਛੁੱਪ ਗਏ। ਸੂਰਜ ਵੀ ਛੁੱਪ ਗਿਆ।

ਰਾਤੀਂ ਸੁੱਬੀ ਭੂਆ ਨੂੰ ਕਿਹੜਾ ਕੋਈ ਕੰਮ ਸੀ। ਰਾਮ ਉਸ ਨਾਲ ਹਾਸੇ ਮਜ਼ਾਕ ਵਿਚ ਲਗਾ ਰਿਹਾ। ਉਹ ਵੀ ਅਗੋਂ ਉਵੇਂ ਉਸਨੂੰ ਜੁਆਬ ਦਿੰਦੀ ਰਹੀ। ਗਲਾਂ ਕਿਥੋਂ ਦੀ ਹੁੰਦੀਆਂ ਮੰਦਰਤੀ ਦੇ ਯਕਸ਼ਗਾਨ ਤੇ ਜਾ ਪੁਜੀਆਂ। "ਭੂਆ ਐਤਕੀਂ ਤੁਹਾਡੇ ਪਿੰਡ ਹੋਣ ਵਾਲੇ ਖੇਲ ਵਿਚ ਨਾਇਕ ਕੌਣ ਹੋਵੇਗਾ ਤੇ ਰਾਕਸ਼ ਦੀ ਭੂਮਿਕਾ ਕੌਣ ਨਿਭਾਏਗਾ?"

"ਸਾਡੇ ਪਿੰਡ ਦਾ ਮਛੇਰਾ ਚੇਨਾਂ ਕਹਿੰਦੈ ਐਤਕੀਂ ਮੱਛੀ ਚੰਗੀ ਹੱਥ ਲਗੀ ਤਾਂ ਮਸਿਆ ਪਿਛੋਂ ਅਗਮਦੇਵਤੇ ਅਗੇ ਮੰਦਰਤੀ ਵਾਲਿਆਂ ਤੋਂ ਯਕਸ਼ਗਾਨ ਕਰਵਾਉਣ ਦੀ ਸੁਖਣੀ ਸੁਖੀ ਏ।"

ਸੁੱਬੀ ਨੂੰ ਕਿਸੇ ਖੇਲ ਵਿਚ ਕੋਈ ਰੁਚੀ ਨਹੀਂ ਸੀ। ਬ੍ਰਹਮਾਵਰ ਦੇ ਨਾਗਪੇ ਦੀ ਕੁੜੀ ਦੇ ਰਿਸ਼ਤ ਬਾਰੇ ਉਹ ਗਲ ਕਰਨਾਂ ਚਹੁੰਦੀ ਸੀ। ਪਰ ਰਾਮ ਸੀ ਕਿ ਉਹ ਭੂਆ ਨੂੰ ਇਧਰ-ਉਧਰ ਦੀਆਂ ਗਲਾਂ ਵਿਚ ਲਾਈ ਜਾਂਦਾ ਸੀ। ਉਸਨੂੰ ਇਹ ਗਲ ਕਰਨ ਦਾ ਮੌਕਾ ਹੀ ਨਹੀਂ ਸੀ ਦੇ ਰਿਹਾ। ਰਾਤੀਂ ਬਾਰਾਂ ਵਜੇ ਤਕ ਗੱਪਾਂ ਮ਼ਾਰਦਾ

ਰਿਹਾ। ਉਸਦੀਆਂ ਗਲਾਂ ਹੀ ਨਾ ਮੁੱਕਣ। ਪਰ ਵਿਆਹ ਦੀ ਗਲ ਛਿੜੀ ਹੀ ਨਾਂ।

ਸਵੇਰੇ ਉਠਦਿਆਂ ਹੀ ਉਹ ਤਮਾਕੂ ਦੇ ਖੇਤ ਪਿਛੇ ਉਗੀਆਂ ਸਬਜ਼ੀਆਂ ਨੂੰ ਪਾਣੀ ਦੇਣ ਲਗ ਪਿਆ। ਆਕੇ ਨ੍ਹਾਕੇ ਸਕੂਲ ਦੌੜ ਗਿਆ। ਉਹ ਚਲਾ ਗਿਆ ਤਾਂ ਸੁੱਬੀ ਨਾਗਵੇਣੀ ਨੂੰ ਕਹਿਣ ਲਗੀ "ਮੈਂ ਕਿੰਨਾਂ ਚਿਰ ਤੇਰੇ ਮੂੰਹ ਵਲ ਵੇਖਦੀ ਰਹਾਂਗੀ। ਤੂੰ ਹੀ ਉਸਨੂੰ ਆਖ। ਮੈਨੂੰ ਕੁੜੀ ਵਾਲੇ ਘੜੀ-ਮੁੜੀ ਪੁਛਦੇ ਨੇ। ਮੈਂ ਉਹਨਾਂ ਨੂੰ ਉਡੀਕਣ ਲਈ ਕਹੀ ਜਾਨੀ ਆਂ। ਐਡੇ ਸੌਖੇ ਘਰ ਦੀ ਕੁੜੀ ਲਈ ਰਿਸ਼ਤਿਆਂ ਦੀ ਕਮੀ ਨਹੀਂ। ਰਾਮ ਨੇ ਨਾਂਹ ਕਰ ਦਿਤੀ ਤਾਂ ਉਸ ਲਈ ਸੌ ਮੁੰਡੇ ਤਿਆਰ ਨੇਂ।"

ਨਾਗਵੇਣੀ ਨੂੰ ਸੌ ਮੁਡੀ ਦੀ ਖੇਤੀ ਬਾੜੀ ਘਟ ਨਹੀਂ ਸੀ ਦਿਸਦੀ। ਪਰ ਇਹ ਤਾਂ ਨਾਂਗਪੇ ਦੇ ਮਰਣ ਮਗਰੋਂ ਹੀ ਕੁੜੀਆਂ ਨੂੰ ਮਿਲਣੀ ਸੀ। ਪਰ ਆਪਣੀ ਗਰੀਬੀ ਦੀ ਹਾਲਤ ਵਿਚ ਉਸਨੂੰ ਇਹ ਰਿਸ਼ਤਾ ਮਿਲ ਜਾਵੇ ਤਾਂ ਹੋਰ ਕੀ ਚਾਹੀਦਾ ਸੀ। ਰਾਮ ਕੁੜੀ ਨੂੰ ਵੇਖਣ ਲਈ ਤਿਆਰ ਹੋਵੇ ਤਦ ਨਾਂ। ਮਨ ਹੀ ਮਨ ਉਹ ਸੋਚਦੀ ਜਾਇਦਾਦ ਹੱਥ ਵਿਚ ਅਉਣ ਤੇ ਰਾਮ ਹੁਣ ਵਿਆਹ ਲਈ ਵੀ ਤਾਂ ਸੋਚਦਾ ਹੋਵੇਗਾ। ਵਿਆਹ ਦਾ ਵਿਚਾਰ ਨਾ ਹੋਵੇ ਤਾਂ ਦਿਨ ਰਾਤ ਮਿਹਨਤ ਕਰਕੇ, ਭਵਿਖ ਲਈ ਐਨਾਂ ਕੁੱਝ ਬਨਾਉਣ, ਜ਼ਮੀਨ ਵਧਾਉਣ ਦੀਆਂ ਸੋਚਾਂ ਉਸਨੂੰ ਕਿਉਂ ਹੋਣ? ਮੇਰੇ ਕੱਲੀ ਲਈ ਐਨਾਂ ਕੁੱਝ ਕਰ ਰਿਹੈ? ਪਰ ਇਹੋ ਗਲਾਂ ਸੁੱਬੀ ਦੇ ਸੁਆਲ ਦਾ ਜੁਆਬ ਨਹੀਂ ਸੀ। ਜੋ ਵੀ ਹੋਵੇ ਉਸ ਪੁੱਤਰ ਨੂੰ ਮਨਾਉਣ ਦਾ ਫੈਸਲਾ ਕੀਤਾ। ਰਾਮ ਨਾਲ ਗਲ ਕਰਨ ਲਈ ਉਹ ਮੌਕਾ ਢੂੰਡਣ ਲਗੀ।

ਸ਼ਾਮ ਹੋ ਗਈ। ਸਕੂਲ ਦੇ ਬੱਚੇ ਬਸਤੇ ਚੁੱਕੀ ਘਰੋ-ਘਰੀਂ ਚਲੇ ਗਏ। ਰਾਮ ਘਰ ਅਉਣ ਦੀ ਬਜਾਏ ਖੇਤਾਂ ਵਲ ਤੁਰ ਪਿਆ। ਮਿੱਟੀ ਕਿੰਨੀ ਉਚੀ ਹੋਈ ਸੀ—ਵਾੜ ਕਿੰਨੀ ਕੁ ਬਣੀ ਸੀ—ਮੀਂਹ ਸ਼ੁਰੂ ਹੋਣ ਤੋਂ ਪਹਿਲਾਂ ਨੌਪੀ ਲਿਆਕੇ ਪਾਣੀ ਸੀ।

ਮੱਛੀ ਦੀ ਖਾਦ ਪਾਣੀ ਸੀ। ਉਸਦੇ ਦਿਮਾਗ ਵਿਚ ਇਹੋ ਖਿਆਲ ਘੁੰਮ ਰਹੇ ਸਨ। ਪਰ ਸੁੱਬੀ ਨਾਗਵੇਣੀ ਦੀ ਜਾਨ ਖਾ ਰਹੀ ਸੀ। ਉਹ ਕਹਿੰਦੀ "ਇਸਨੇ ਤਮਾਕੂ ਦੇ ਖੇਤ ਨਾਲ ਵਿਆਹ ਕਰਵਾਣੈ।" ਹੱਸਦੀ ਹੋਈ ਕਹਿੰਦੀ।

ਰਾਮ ਘਰ ਵਲ ਤੁਰਿਆ ਜਾਂਦਾ ਸੀ ਤਾਂ ਅਗੋਂ ਨਾਗਵੇਣੀ ਮਿਲੀ। "ਕਿਧਰ ਚਲੀਂ ਏ ਅੰਮਾ?"

"ਪੱਤੇ ਹੂੰਝਣ ਆਈਂ ਆਂ।"

"ਸੁੱਬੀ ਭੂਆ ਕਿਥੇ?"

"ਉਹ ਰਾਤ ਦੀ ਰੋਟੀ ਪਕਾ ਰਹੀ ਏ" ਨਾਗਵੇਣੀ ਨੇ ਕਿਹਾ।

"ਤਦ ਫਿਰ ਅੰਮਾ ਆਪਾਂ ਸਮੁੰਦਰ ਵਲ ਚਲਨੇਂ ਆਂ। ਕਿੰਨੇ ਦਿਨ ਹੋ ਗਏ ਨੇਂ। ਖੇਤ ਵਹੁਣ ਬੀਜਣ ਦੇ ਕੰਮ ਵਿਚ ਵਿਹਲ ਹੀ ਨਹੀਂ ਮਿਲੀ। ਉਥੇ ਜਾਕੇ ਅਰਾਮ ਨਾਲ ਦੋ ਘੜੀਆਂ ਬਹਿਨੇਂ ਆਂ। ਚਲ ਚਲੀਏ।"

ਦੋਵੇਂ ਸਮੁੰਦਰ ਵਲ ਤੁਰ ਪਏ। ਸ਼ਾਮ ਪੈ ਗਈ ਸੀ। ਹਨੇਰਾ ਉਤਰ ਰਿਹਾ ਸੀ। ਪੰਛੀ ਘਰਾਂ ਵਲ ਜਾ ਰਹੇ ਸਨ। ਸਮੁੰਦਰੀ ਕਾਵਾਂ ਦੀ ਕਾਂ ਕਾਂ, ਕਾਵਾਂ ਦਾ ਚੀਕ ਚਿਹਾੜਾ, ਵਿਚ-ਵਿਚ ਕਿਊਂ ਕਿਊਂ ਕਰਦੀਆਂ ਗਿੱਧਾਂ ਉਪਰ ਉਠਦੀਆਂ—ਰਾਮ ਪੰਛੀਆਂ ਦੇ ਝੁੰਡ ਵੇਖਕੇ ਕਹਿਣ ਲੱਗਾ "ਹੁਣ ਸਾਡੇ ਪਿੰਡ ਦੇ ਮਛੇਰਿਆਂ ਦੀ ਮੌਜ—"

"ਉਹ ਕਿਵੇਂ?" ਮਾਂ ਨੇ ਪੁਛਿਆ।

"ਔਹ ਦੇਖ ਰਹੀ ਏਂ ਨਾਂ! ਭਾਰੀ-ਭਾਰੀ ਜਾਲ ਵਿੱਛ ਗਏ ਨੇਂ। ਬਹੁਤ ਸਾਰੀ ਮੱਛੀ ਹੋਣੀ ਏ। ਨਹੀਂ ਤਾਂ ਐਵੇਂ ਨਹੀਂ ਕਾਂ, ਇੱਲਾਂ ਕੱਠੇ ਹੁੰਦੇ। ਚੇਨੇਂ ਦੀ ਕਹੀ ਗਲ ਠੀਕ ਨਿਕਲੀ। ਮਸਿਆ ਤੋਂ ਬਾਦ ਵੇਖਾਂਗੇ ਕਹਿੰਦਾ ਸੀ—ਅਜ ਹੀ ਬਥੇਰੀ ਹੱਥ ਆ ਗਈ।"

ਦੋਵੇਂ ਬੜੇ ਖੁਸ਼ ਸਨ। ਜਲਦੀ-ਜਲਦੀ ਸਮੁੰਦਰ ਵਲ ਗਏ। ਦੂਰ ਮਛੇਰੇ ਜਾਲ ਸੁਟਕੇ, ਉਪਰ ਖਿੱਚ ਰਹੇ ਸਨ। ਉਹ ਕੋਟੇਸ਼ਵਰ ਜਾਤਰਾ ਵਿਚ ਰੱਥ ਧਕਦੇ ਸ਼ਰਧਾਲੂਆਂ ਵਾਂਗ ਰੌਲਾ ਪਾ ਰਹੇ ਸਨ। ਜਾਲ ਮੱਛੀਆਂ ਨਾਲ ਨਕੋ-ਨਕੋ ਭਰੇ ਹੋਏ ਸਨ। ਦੇਖਣ ਲਈ ਦੋਵੇਂ ਅਗੇ ਵਧੇ। ਨਾਗਵੇਣੀ ਮੱਛੀਆਂ ਵੇਖਕੇ ਬੋਲੀ "ਛੀ, ਮੈਂ ਮੱਛੀ ਵੇਖਣ ਲਈ ਆਈ ਆਂ-" ਕਹਿਕੇ ਪਿਛਾਂਹ ਮੁੜ ਗਈ। ਰਾਮ ਮਛੇਰਿਆਂ ਕੋਲ ਅਗਾਂਹ ਚਲਾ ਗਿਆ। ਸਾਰਾ ਕੋਡੀ ਹੀ ਉਥੇ ਕੱਠਾ ਹੋਇਆ ਲਗਦਾ ਸੀ। ਇਕ ਥਾਂ ਮੱਛੀ ਦਾ ਢੇਰ ਲਾ ਰਹੇ ਸਨ। ਉਹ ਢੇਰ ਮੱਛੀਆਂ ਦੀ ਪਹਾੜੀ ਬਣ ਗਿਆ ਲਗਦਾ ਸੀ। ਐਸ ਸਾਲ ਮੱਛੀ ਦੀ ਕੀਮਤ ਵੀ ਬੜੀ ਵਧੀਆ ਸੀ। ਇਹੋ ਜਿਹੀ ਕੀਮਤ ਪਹਿਲਾਂ ਕਦੀ ਨਹੀਂ ਸੀ ਉਹਨਾਂ ਨੂੰ ਮਿਲੀ। ਗਾਹਕ ਉਥੇ ਹੀ ਆ ਗਏ ਸਨ। ਐਨੀਂ ਮੱਛੀ ਪੰਜ-ਛੇ ਸੌ ਦੀ ਵਿਕਣ ਦਾ ਭਰੋਸਾ ਸੀ ਸਭ ਨੂੰ।

ਰਾਮ ਮਛੇਰਿਆਂ ਦੀ ਖੁਸ਼ੀ ਤੇ ਉਤਸਾਹ ਵੇਖਕੇ ਫਿਰ ਮਾਂ ਕੋਲ ਵਾਪਸ ਆ ਗਿਆ। "ਅੰਮਾ ਖੇਤੀ ਬਾੜੀ ਨਾਲੋਂ ਤਾਂ ਇਹ ਕੰਮ ਕਿੰਨਾ ਚੰਗਾ ਏ। ਉਸ ਵਿਚ ਜਿੰਨੀ ਵੀ ਮਿਹਨਤ ਕਰ ਲਓ, ਪੱਲੇ ਕੱਖ ਨਹੀਂ ਪੈਂਦਾ। ਵੱਧ ਤੋਂ ਵੱਧ 25-30 ਮੁੜੀ ਧਾਨ ਮਿਲ ਜਾਂਦਾ ਏ। ਇਹ ਜਾਲ ਸੁੱਟਣ ਤਾਂ ਸੈਂਕੜੇ ਰੁਪਏ ਕਮਾ ਲੈਂਦੇ ਨੇਂ।"

"ਸਮੁੰਦਰ 'ਚ ਉਠਦੇ ਜਵਾਰ-ਭਾਟਿਆਂ ਤੇ ਨਿਰਭਰ ਏ ਇਹਨਾਂ ਦੀ ਮੱਛੀ ਫੜਨਾਂ ਤਾਂ। ਕਦੀ ਹੱਥ ਲਗ ਗਈ ਕਦੀ ਨਹੀਂ।"

"ਐਤਕੀਂ ਮੰਦਰਤੀ ਵਾਲਿਆਂ ਦਾ ਯਕਸ਼ਗਾਨ ਵੇਖਣ ਨੂੰ ਮਿਲੇਗਾ।"

"ਪਰ ਉਥੇ ਸ਼ਰਾਬ ਦੀ ਬੋਅ ਚਾਰੋ ਪਾਸੇ ਫੈਲੀ ਹੋਣੀ ਏ।"

"ਇਹ ਗਲ ਤਾਂ ਠੀਕ ਆਖੀ ਤੂੰ ਮਾਂ। ਪੈਸਾ ਹੱਥ 'ਚ ਅਉਂਦਿਆਂ ਹੀ ਇਹ ਘੜਿਆਂ ਦੇ ਘੜੇ ਸ਼ਰਾਬ ਪੀ ਜਾਂਦੇ ਨੇ।"

"ਰਾਮ ਤੂੰ ਮਛੇਰਿਆਂ ਦਾ ਖਹਿੜਾ ਛੱਡ। ਤੂੰ ਸੋਚਿਐ ਤੇਰੀ ਭੂਆ ਕਿਉਂ ਆਈ ਏ?"

"ਮੈਨੂੰ ਤਾਂ ਕੋਈ ਪਤਾ ਨਹੀਂ, ਉਸ ਦਸਿਆ ਹੀ ਨਹੀਂ।"

"ਬੜਾ ਮਚਲਾ ਏਂ ਤੂੰ। ਉਹ ਤੇਰੇ ਵਿਆਹ ਬਾਰੇ ਤੇਰੇ ਨਾਲ ਗਲ ਕਰਨ ਆਈ ਏ। ਬ੍ਰਹਮਾਵਰ ਨਾਗੱਪਾ ਦੀ ਕੁੜੀ ਏ। ਪੰਜਵੀਂ ਜਮਾਤ ਤਕ ਪੜ੍ਹੀ ਏ। ਚੰਗੇ ਸੌਖੇ ਨੇ ਤੇਰੀ ਭੂਆ ਦਸਦੀ ਏ। ਉਸਨੇ ਜਨਮਪਤਰੀ ਵੀ ਵਿਖਾ ਦਿਤੀ ਏ।"

"ਅੰਮਾ, ਉਨ੍ਹਾਂ ਦੀ ਕੁੜੀ ਨੂੰ ਤਮਾਕੂ ਦੇ ਬੂਟਿਆਂ ਤੇ ਫ਼ਲੀਆਂ ਨੂੰ ਪਾਣੀ ਦੇਣਾ ਅਉਂਦਾ ਏ।" ਰਾਮ ਨੇ ਹੱਸਦਿਆਂ ਕਿਹਾ।

"ਰਾਮ ਮੈਂ ਇਥੇ ਆਈ ਸਾਂ, ਤਾਂ ਮੈਨੂੰ ਕੀ ਅਉਂਦਾ ਸੀ। ਮੰਗਲੌਰ ਮੈਂ ਕਿੰਨੇ ਸੁਖ ਅਰਾਮ ਵਿਚ ਪਲੀ ਸਾਂ।"

"ਫਿਰ ਸਾਰੀਆਂ ਸੁਖ ਅਰਾਮ ਵਿਚ ਪਲੀਆਂ ਨੂੰ ਇਥੇ ਲਿਆਕੇ ਧੁੱਪ ਤੇ ਰੇਤੇ ਵਿਚ ਕਾਹਦੇ ਲਈ ਭੁੰਨਣੈ। ਅਸੀਂ ਸੜ੍ਹਦੇ ਰਹਿੰਨੇ ਆਂ, ਏਨਾਂ ਥੋਹੜੈ।"

"ਇਸ ਤਰ੍ਹਾਂ ਤਾਂ ਗਲ ਨਹੀਂ ਬਣਦੀ ਨਾਂ। ਜੀਣ ਲਈ ਸਾਥੀ ਦੀ ਵੀ ਤਾਂ ਲੋੜ ਹੁੰਦੀ ਏ।"

"ਹਾਂ—ਆਦਮੀ ਜੀਂਦਾ ਤਾਂ ਰਹਿੰਦਾ ਹੀ ਏ। ਸਾਥੀ ਹੋਵੇ ਯਾਂ ਨਾ ਹੋਵੇ!"

"ਮੈਂ ਸੁੱਬੀ ਨੂੰ ਕੀ ਆਖਾਂ?"

"ਕੁੱਝ ਵੀ ਨਾ ਕਹਿ। ਮੈਂ ਆਪ ਇਕ ਦਿਨ ਮੰਦਰਤੀ ਜਾਕੇ ਉਸ ਨਾਲ ਗਲ ਕਰਾਂਗਾ।"

"ਹੁਣ ਕੀ ਕਵਾਂ?"

"ਮੈਂ ਕੀ ਦਸਾਂ? ਮੈਨੂੰ ਆਪ ਨਹੀਂ ਪਤਾ।"

ਦੋਵੇਂ ਚੰਨ ਚੜ੍ਹਨ ਤਾਂਈਂ ਘਰ ਪਹੁੰਚ ਗਏ। ਸੁੱਬੀ ਚਾੜ੍ਹ ਪਕਾ ਇਹਨਾਂ ਨੂੰ ਉਡੀਕਦੀ ਉਡੀਕਦੀ ਅੱਕ ਗਈ ਸੀ। ਨਾਗਵੇਣੀ ਨੇ, ਰਾਮ ਨੇ ਜੋ ਕੁੱਝ ਕਿਹਾ ਸੁੱਬੀ ਨੂੰ ਦਸ ਦਿਤਾ। ਰੋਟੀ ਖਾਣ ਵੇਲੇ ਸੁੱਬੀ ਨੇ ਪੁਛਿਆ, "ਰਾਮ ਮੰਦਰਤੀ ਕਦੋਂ ਆਵੇਂਗਾ? ਸਚ ਸਚ ਦਸ।"

"ਮੈਂ ਕਿਹਾ ਨਾ ਆਵਾਂਗਾ।"

"ਪਰ ਕਦੋਂ? ਮੈਂ ਅਗਲਿਆਂ ਨੂੰ ਵੀ ਤਾਂ ਕੋਈ ਜੁਆਬ ਦੇਣ ਵਾਲੀ ਬਣਾਂ। ਕਿੰਨਾ ਚਿਰ ਉਹਨਾਂ ਨੂੰ ਲਾਰੇ ਲਾਈ ਰਖਾਂ। ਅਗਲੇ ਕਾਹਲੇ ਪਏ ਨੇਂ, ਕੁੜੀ ਦਾ ਵਿਆਹ ਕਰਨ ਲਈ।"

"ਮੈਂ ਕਹਿ ਦਿਤੇ ਨਾਂ—ਮੈਂ ਆਵਾਂਗਾ।" ਇਸਤੋਂ ਵੱਧ ਰਾਮ ਨੇ ਹੋਰ ਕੁੱਝ ਨਾ ਕਿਹਾ।

ਸੁੱਬੀ ਖਿੱਝ ਗਈ "ਇਹ ਸਿਰ ਫਿਰਿਆ ਮੁੰਡਾ ਕੀ ਮਨਮਾਨੀ ਕਰ ਰਿਹਾ ਸੀ। ਘਰ ਦੀ ਹਾਲਤ ਸੁਧਾਰਨ ਲਈ ਦਿਨ ਰਾਤ ਇਕ ਕਰਨ ਡਿਹੈ—ਇਹ ਤਾਂ ਠੀਕ ਏ। ਪਰ ਘਰ ਵਿਚ ਕੋਈ ਦੀਵਾ ਬਾਲਣ ਵਾਲੀ ਵੀ ਤਾਂ ਹੋਣੀ ਚਾਹੀਦੀ ਏ। ਇਹ ਨਹੀਂ ਸਮਝਦਾ।" ਖਪਦੀ ਖਿਝਦੀ ਸੁੱਬੀ ਵਾਪਸ ਚਲੀ ਗਈ। ਰਾਮ ਨੇ ਨਾਂਹ ਕੀਤੀ ਸੀ ਨਾ ਹਾਂ ਕੀਤੀ ਸੀ।

ਪੂਰਨਮਾਸ਼ੀ ਆ ਗਈ। ਦਿਨ ਵੇਲੇ ਰੇਤਲੀ ਜ਼ਮੀਨ ਤਪਕੇ ਭੱਠੀ ਬਣ ਜਾਂਦੀ, ਤਿਖੀਆਂ ਧੁੱਪਾਂ ਕਰਕੇ ਖੇਤ ਸੁੱਕ ਗਏ ਸਨ। ਜ਼ਮੀਨਾਂ ਪਿਆਸੀਆਂ ਸਨ। ਪਨੀਰੀ ਲਾਉਣ ਵਾਲੇ ਮੀਂਹਾਂ ਨੂੰ ਉਡੀਕ ਰਹੇ ਸਨ। ਰਾਮ ਵੀ ਇਕ ਦਿਨ ਸ਼ਾਮੀਂ ਆਪਣੇ ਨਵੇਂ ਖੇਤਾਂ ਨੂੰ ਵੇਖਕੇ ਸਮੁੰਦਰ ਵਲ ਚਲਾ ਗਿਆ। ਉਸਦੇ ਉਥੇ ਜਾਂਦੇ ਹੀ ਇਕ ਦਮ ਅਕਾਸ਼ ਵਿਚ ਬੱਦਲ ਘਿਰ ਆਏ। ਝੱਟ ਹੀ ਹਨੇਰਾ ਪੈ ਗਿਆ। ਤੇਜ਼ ਹਵਾ ਚੱਲਣ ਲਗ ਪਈ। ਬਿਜਲੀ ਚਮਕੀ ਤੇ ਮੀਂਹ ਵਸਣਾ ਸ਼ੁਰੂ ਹੋ ਗਿਆ। ਰਾਮ ਛਤਰੀ ਨਹੀਂ ਸੀ ਲਿਆਇਆ। ਮੀਂਹ ਤੋਂ ਬੱਚਣ ਲਈ ਉਹ ਭੱਜਕੇ ਤਾੜ ਦੇ ਝੁੰਡ ਵਿਚ ਜਾ ਖਲੋਤਾ। ਉਸਦੇ ਸਿਰ ਤੇ ਤਾੜ ਦੇ ਰੁਖ ਝੂਮ ਰਹੇ ਸਨ। ਉਸਨੂੰ ਡਰ ਸੀ ਕਿ ਉਸਦੇ ਸਿਰ ਤੇ ਹੀ ਨਾ ਰੁਖ ਆਣਕੇ ਡਿਗ ਪੈਣ। ਉਹ ਘੜੀ-ਮੁੜੀ ਉਪਰ ਵੇਖਦਾ।

ਜਿੰਨੀ ਤੇਜ਼ੀ ਨਾਲ ਮੀਂਹ ਆਇਆ ਉਨੀਂ ਤੇਜ਼ੀ ਨਾਲ ਰੁਕ ਵੀ ਗਿਆ। ਅੱਧੇ ਘੰਟੇ ਦੇ ਮੀਂਹ ਨਾਲ ਸਮੁੰਦਰ ਦਾ ਪਾਣੀ ਉੱਛਲਕੇ ਕੰਢਿਆਂ ਤੋਂ ਬਾਹਰ ਆ ਗਿਆ। ਸਾਹਮਣੇ ਪਹਾੜੀ ਤੇ ਵੀ ਪਾਣੀ ਕੱਠਾ ਹੋ ਗਿਆ। ਇਹ ਕੱਠਾ ਹੋਇਆ ਪਾਣੀ ਤਲਾਅ ਬਣਿਆ ਦਿਸ ਰਿਹਾ ਸੀ। ਇਸ ਤਲਾਅ ਵਿਚ ਲਾਲ ਸੂਹੇ ਅਕਾਸ਼ ਤੇ ਤਾੜ ਦੇ ਰੁਖਾਂ ਦੇ ਉਲਟੇ ਬਿੰਬ ਦਿਖਾਈ ਦੇ ਰਹੇ ਸਨ। ਇਕ ਪਾਸੇ ਇਸ ਖਲੋਤੇ ਪਾਣੀ ਦਾ ਸ਼ਾਂਤ ਵਾਤਾਵਰਣ ਸੀ ਤੇ ਦੂਜੇ ਪਾਸੇ ਸਾਹਮਣੇ ਪਛਮੀ ਸਮੁੰਦਰ ਆਪਣੇ ਸ਼ੁਦਾ ਤੇ ਆਪ ਹੀ ਹੱਸਦਾ ਲੋਟਪੋਟ ਹੁੰਦਾ ਦਿਸ ਰਿਹਾ ਸੀ। ਰਾਮ ਇਧਰ-ਉਧਰ ਕਦੀ ਪਰਕਿਰਤੀ ਦੇ ਸ਼ਾਂਤ ਰੂਪ ਤੇ ਕਦੀ ਉਸਦੇ ਭਿਆਨਕ ਰੂਪ ਨੂੰ ਵੇਖ ਰਿਹਾ ਸੀ। ਰਾਤੀਂ ਤਾਂ ਉਹ ਮੰਤਰਮੁਗਧ ਹੋ ਗਿਆ। ਉਸਦੀਆਂ ਅਖਾਂ ਸਾਹਮਣੇ ਸ਼ਾਮੀਂ ਵੇਖੇ ਸਮੁੰਦਰ ਤੇ ਖਲੋਤੇ ਪਾਣੀ ਦਾ ਚਿੱਤਰ ਘੁੰਮ ਰਿਹਾ ਸੀ।

ਅਗਲੇ ਦਿਨ ਸਵੇਰੇ ਉਠਕੇ ਉਸਨੇ ਬਰਾਂਡੇ ਵਿਚ ਕਾਗਜ਼ ਵਿਛਾਇਆ ਤੇ ਆਪਣਾ ਸੁਫਨਾ ਉਸ ਉਪਰ ਉਲੀਕਣਾ ਸ਼ੁਰੂ ਕਰ ਦਿਤਾ। ਦਿਉ-ਕਦ ਚਾਰ ਤਾੜ ਦੇ ਰੁਖ ਅਕਾਸ਼ ਨੂੰ ਚੀਰਕੇ ਉਤਾਂਹ ਉੱਠ ਰਹੇ ਸਨ। ਉਹਨਾਂ ਦੇ ਪੈਰਾਂ ਕੋਲ, ਬੋਹੜਾ ਅੱਗੇ, ਹੱਸਦੇ ਬੱਦਲਾਂ ਦੇ ਅਕਸ ਦਰਸਾਂਦਾ ਵਿਸ਼ਾਲ ਨੀਰਸਮੂਹ। ਉਸਤੋਂ ਅੱਗੇ ਸਮੁੰਦਰ ਦਾ ਕੰਢਾ ਤੇ ਉਸਤੋਂ ਅੱਗੇ ਭਿਆਨਕ ਹਾਸੀ ਹੱਸਦੀਆਂ ਸਮੁੰਦਰ ਦੀਆਂ ਪਾਗਲ ਲਹਿਰਾਂ। ਇਹਨਾਂ ਤੋਂ ਬਹੁਤ ਪਿਛੇ ਦੂਰ ਅਕਾਸ਼ ਵਿਚ ਸੋਨ-ਮਹਿਲ ਉਸਾਰਦਾ ਸੂਰਜ ਆਪਣੀ ਲੀਲਾ ਵਿਚ ਮਗਨ ਸੀ। ਜਿੰਨਾ ਚਿਰ ਮਾਂ ਨੇ ਰੋਟੀ ਲਈ ਵਾਜ ਨਾ ਮਾਰੀ ਉਸਦੀ ਕੂਚੀ ਚਲਦੀ ਰਹੀ। ਮਾਂ ਵੀ ਮੰਤਰਮੁਗਧ ਖਲੋਤੀ ਪੁੱਤਰ ਦੇ ਹੱਥਾਂ ਦੀ ਕੁਸ਼ਲਤਾ ਵੇਖਦੀ ਰਹੀ।

ਉਸਦਾ ਕੰਮ ਮੁਕ ਗਿਆ ਸੀ। "ਮਾਂ ਰੋਟੀ ਤਿਆਰ ਏ? ਵਕਤ ਕੀ ਹੋਣੈ?"

"ਦੁਪਹਿਰ ਹੋ ਗਈ ਏ। ਜਾ ਨਹਾ ਆ।"

ਪੁੱਤਰ ਨੂੰ ਨਹਾਉਣ ਲਈ ਕਹਿਕੇ ਉਹ ਖਾਣਾ ਪਰੋਸਣ ਲਗ ਪਈ। ਖਾਣਾ ਵੀ ਉਸ ਜਿਵੇਂ ਸੁਫਨੇ ਵਿਚ ਵਿਚਰਦਿਆਂ ਹੀ ਖਾਧਾ ਹੋਵੇ। ਰੋਟੀ ਖਾਂਦਿਆਂ ਬੋਲਿਆ "ਅੰਮਾ ਮੇਰਾ ਚਿੱਤਰ ਪੂਰਾ ਹੋ ਗਿਐ। ਇਹ ਮੈਂ ਨੋਵਾ ਅੰਮਾ ਨੂੰ ਭੇਜਾਂਗਾ।"

ਰੋਟੀ ਖਾਕੇ ਝੱਟ ਹੀ ਉਸ ਧੋਤੀ ਬੰਨ੍ਹੀ, ਕਮੀਜ਼ ਪਾਈ ਤੇ ਕਹਿਣ ਲਗਾ "ਅੰਮਾ, ਮੈਂ ਇਕ ਦੋ ਦਿਨ ਘੁੰਮਕੇ ਅਉਨਾਂ।"

"ਮੰਦਰਤੀ ਚਲਿਐਂ?"

"ਐਧਰ-ਓਧਰ—ਅਜ ਤੋਂ ਗਰਮੀਆਂ ਦੀਆਂ ਛੁੱਟੀਆਂ ਸ਼ੁਰੂ ਹੋ ਗਈਆਂ ਨੇਂ। ਹੋਕੇ ਅਉਨਾਂ। ਭਾਂਵੇਂ ਕੁੱਝ ਦਿਨ ਮਗਰੋਂ ਆਵਾਂ ਤੇ ਭਾਂਵੇਂ ਅਜ ਹੀ ਵਾਪਸ ਆ ਜਾਵਾਂ।"

ਪੁੱਤਰ ਦੀਆਂ ਪੁਠੀਆਂ ਸਿਧੀਆਂ ਗਲਾਂ ਤੇ ਮਾਂ ਹੈਰਾਨ ਸੀ ਪਰ ਕਹਿਣ ਲਗੀ "ਚੰਗਾ।"

ਰਾਮ ਨੇ ਸਿੱਧਾ ਮੁਹਾਣੇ ਦਾ ਰਾਹ ਫੜਿਆ। ਉਥੋਂ ਪਡੂਮਣੂਰ ਜਾ ਪੁੱਜਾ। ਸ਼ਾਨਭੋਗ ਨੇ ਉਸਦੀ ਖੂਬ ਆਉਭਗਤ ਕੀਤੀ।

"ਮੈਨੂੰ ਤੁਹਾਡੇ ਨਾਲ ਕੰਮ ਏ। ਮੇਰੇ ਨਾਲ਼ ਬ੍ਰਹਮਾਵਰ ਤਕ ਚਲੋਗੇ?" ਰਾਮ ਨੇ ਕਿਹਾ।

"ਕੀ ਗਲ ਕੋਈ ਰਜਿਸਟਰੀ ਕਰਾਉਂਣੀ ਏਂ? ਕੋਈ ਜ਼ਮੀਨ ਖਰੀਦਣੀ ਏਂ?"

ਸ਼ਾਨਭੋਗ ਉਠਕੇ ਤੁਰ ਪਿਆ। ਦੋਵੇਂ ਗਲਾਂ ਕਰਦੇ ਬ੍ਰਹਮਾਵਰ ਦੇ ਨਾਗੱਪਾ ਦੇ ਘਰ ਪਹੁੰਚ ਗਏ। ਬੂਹਾ ਖੋਹਲਿਆ ਤਾਂ ਅੱਗੇ ਉਸਦੀ ਕੁੜੀ ਸਰਸਵਤੀ ਵਿਹੜਾ ਹੂੰਝਦੀ ਦਿੱਸੀ। ਪ੍ਰਹੁਣੇ ਆਏ ਵੇਖ ਝਾੜੂ ਉਥੇ ਹੀ ਛੱਡ ਉਹ ਅੱਗੇ ਵੱਧੀ। ਸ਼ਾਨਭੋਗ ਨੇ ਪੁਛਿਆ "ਅੱਪਾ ਘਰ ਏ।"

"ਹਾਂ ਬਰਾਂਡੇ ਵਿਚ ਹੋਣਗੇ" ਉਸ ਅਗੋਂ ਜੁਆਬ ਦਿਤਾ।

ਦੋਵੇਂ ਅੰਦਰ ਆ ਗਏ। ਨਾਗੱਪਾ ਤੇ ਸ਼ਾਨਭੋਗ ਦੀ ਪੁਰਾਣੀ ਜਾਣ-ਪਹਿਚਾਣ ਸੀ। "ਵਾਹ! ਵਾਹ! ਸ਼ਾਨਭੋਗ ਕਿਥੋਂ ਆ ਗਿਆ। ਅਜ ਕਿਵੇਂ ਰਾਹ ਭੁਲਕੇ ਸਾਡੇ ਪਿੰਡ ਆ ਨਿਕਲਿਆ।" ਹੱਸਦਿਆਂ ਨਾਗੱਪੇ ਨੇ ਕਿਹਾ। ਨਾਲ ਰਾਮ ਵੀ ਸੀ। ਉਸ ਵਲ ਵੇਖਕੇ ਪੁਛਣ ਲਗਾ "ਇਹ ਕੌਣ ਏ? ਕਿੱਧਰ ਨੂੰ ਚਾਲੇ ਪਾਏ ਨੇ। ਕੀ ਪੀਉਗੇ?"

ਸ਼ਾਨਭੋਗ ਨੇ ਹੱਸਦਿਆਂ ਕਿਹਾ "ਨਾਗੱਪੇ ਕਿਸੇ ਸੰਖਿਆ ਦਾ ਨਾਂ ਲੈ?"

"ਪੰਜ"

"ਪੰਜ ਤੇ ਹੋ ਗਿਆ ਕੰਮ।"

"ਕੀ ਮਤਲਬ 'ਪੰਜ ਤੇ ਹੋ ਗਿਆ ਕੰਮ'?" ਨਾਗੱਪੇ ਨੇ ਹੈਰਾਨ ਹੋਕੇ ਪੁਛਿਆ।

"ਤੇ ਹੋਰ ਕੀ—ਮੁੰਡੇ ਨੇ ਕੁੜੀ ਵੇਖ ਲਈਏ।"

"ਕੀ ਮਖੌਲ ਕਰ ਰਿਹੈਂ?"

"ਨਾਗੱਪੀਆ ਇਹ ਸਾਡੇ ਕੋਡੀ ਦੇ ਰਾਮ ਆਈਤਾੜ ਦਾ ਪੋਤਰਾ ਏ। ਮੇਰਾ ਵੀ ਦੋਹਤਰਾ ਲਗਦਾ ਏ।"

"ਅੱਛਾ-ਅੱਛਾ ਆਉ ਆਉ ਬੈਠੋ।" ਝੱਟ ਹੀ ਉਸ ਚਟਾਈ ਵਿਛਾਈ।

"ਹੂੰ, ਹੁਣ ਸਰਕਾਰੀ ਕਾਰਵਾਈ ਹੋਵੇਗੀ ਨਾ। ਰਾਮ ਇਹ ਮੇਰਾ ਪੁਰਾਣਾ ਮਿੱਤਰ ਏ। ਤੇਰੀ ਸੁੱਬੀ ਭੂਆ ਨੇ ਜਿਹੜਾ ਘਰ ਦਸਿਆ ਸੀ ਉਹ ਇਹੋ ਹੀ ਏ। ਕੁੜੀ ਉਹ, ਜਿਹੜੀ ਤੂੰ ਵਿਹੜੇ ਵਿਚ ਵੇਖੀ ਸੀ। ਵਿਆਹ ਕਦੋਂ ਦਾ ਏ—ਬਸ ਇਹੋ ਫੈਸਲਾ ਕਰਨਾਂ ਬਾਕੀ ਏ।" ਸ਼ਾਨਭੋਗ ਨੇ ਕਿਹਾ।

ਨਾਗੱਪੇ ਨੂੰ ਲੱਗਾ ਅਸਮਾਨ ਉਸਦੇ ਸਿਰ ਤੇ ਆਣ ਡਿੱਗਾ ਸੀ। ਅੰਦਰ ਜਾਕੇ ਉਸ ਸਾਰ ਗਲ ਆਪਣੀ ਪਤਨੀ ਨੂੰ ਜਾਕੇ ਦਸੀ। ਪ੍ਰਹੁਣਿਆਂ ਦੀ ਪਾਪੜ, ਫੁਲਵੜੀਆਂ ਤੇ ਕਾਫੀ ਨਾਲ ਖਾਤਰ ਕਰਨ ਲਈ ਕਹਿ ਆਇਆ। ਫਿਰ ਨਾਗੱਪਾ ਕਹਿਣ ਲਗਾ "ਸ਼ਾਨਭੋਗ ਤੈਨੂੰ ਪਤੈ ਦੋਵਾਂ ਦੀਆਂ ਕੁੰਡਲੀਆਂ ਕਿੰਨੀ ਸੋਹਣੀ ਤਰ੍ਹਾਂ ਮਿਲਦੀਆਂ ਨੇਂ।" ਫਿਰ ਆਪਣੀ ਧੀ ਨੂੰ ਵਾਜ ਮਾਰਕੇ ਕਹਿਣ

ਲਗਾ "ਸਰਸੋਤੀ, ਕਾਫੀ ਲਿਆ।" ਸਰਸੋਤੀ ਨੂੰ ਇਸਦੀ ਹੁਣ ਆਦਤ ਹੋ ਗਈ ਸੀ। ਉਹ ਕਾਫੀ ਲੈਕੇ ਆਈ। ਉਸ ਜਰੀ ਦੀ ਸਾਹੜੀ ਪਾਈ ਹੋਈ ਸੀ ਤੇ ਉਸਦੇ ਵਾਲ ਵਾਹੇ ਹੋਏ ਸਨ। ਉਸ ਸਿਰ ਨੀਵਾਂ ਕਰਕੇ ਮਹਿਮਾਨਾਂ ਨੂੰ ਕਾਫੀ ਫੜਾਈ।

"ਇਹ ਡਰੈਸ ਮੈਂ ਪਹਿਲਾਂ ਵੇਖ ਲੈਂਦਾ ਤਾਂ ਮੈਂ ਡਰ ਜਾਣਾ ਸੀ। ਉਨ੍ਹਾਂ ਕਪੜਿਆਂ ਵਿਚ ਹੀ ਮੈਨੂੰ ਜ਼ਿਆਦਾ ਚੰਗੀ ਲਗੀ ਸੀ।"

"ਕਿਹੜੇ ਕਪੜਿਆਂ ਵਿਚ।" ਨਾਗਪੋ ਨੇ ਹੈਰਾਨ ਹੋਕੇ ਪੁਛਿਆ।

"ਜਦੋਂ ਅੰਦਰ ਵੜੇ ਤਾਂ ਉਹ ਵਿਹੜਾ ਸੰਬਰਦੀ ਪਈ ਸੀ।"

"ਸਾਡੇ ਰਾਮ ਨੂੰ ਘਰ ਦੇ ਕੰਮ ਕਰਨੇ ਬੜੇ ਚੰਗੇ ਲਗਦੇ ਨੇ।" ਸ਼ਾਨਭੋਗ ਨੇ ਕਿਹਾ।

ਉਹ ਸਾਰਾ ਦਿਨ ਇਵੇਂ ਲੰਘ ਗਿਆ। ਵਿਆਹ ਦਾ ਦਿਨ ਨਿਸਚਿਤ ਕਰ ਲਿਆ। 'ਸੋਨੇ' ਬਾਰੇ ਉਹਨਾਂ ਪੁਛਿਆ ਤਾਂ ਰਾਮ ਕਹਿਣ ਲਗਾ ਮੈਨੂੰ ਇਸ ਬਾਰੇ ਕੁੱਝ ਪਤਾ ਨਹੀਂ। ਨਾ ਹੀ ਮੇਰੀ ਮਾਂ ਦੀ ਕੋਈ ਮੰਗ ਏ ਕਿਸੇ ਚੀਜ਼ ਬਾਰੇ। ਵਿਆਹ ਸਾਦੇ ਤਰੀਕੇ ਨਾਲ ਹੋਵੇ ਤਾਂ ਵਧੇਰੇ ਚੰਗਾ ਏ। ਨਾਲੇ ਇਕੋ ਦਿਨ ਦਾ ਵਿਆਹ ਹੋਵੇ। ਰਾਤੀਂ ਉਥੇ ਹੀ ਰਹੇ ਤੇ ਕਾਫੀ ਦੇਰ ਤਕ ਗਲਾਂ-ਬਾਤਾਂ ਕਰਦੇ ਰਹੇ।

ਸਵੇਰੇ ਨਾਸ਼ਤੇ ਬਗੈਰ ਕਿਤੇ ਉਹਨਾਂ ਜਾਣ ਦੇਣਾ ਸੀ। ਸੋ ਨਾਸ਼ਤਾ ਕਰਕੇ ਸ਼ਾਨਭੋਗ ਕੋਡੀ ਵਲ ਚਲਾ ਗਿਆ ਤੇ ਰਾਮ ਸੁੱਬੀ ਭੂਆ ਦੇ ਘਰ। ਦੁਪਹਿਰੇ ਭੂਆ ਦੇ ਘਰ ਜਾਕੇ ਕਹਿਣ ਲਗਾ "ਭੂਆ ਸਾਡੇ ਰਾਮ ਦਾ ਵਿਆਹ ਬ੍ਰਹਮਾਵਰ ਦੇ ਨਾਗਪੋ ਦੀ ਕੁੜੀ ਨਾਲ ਹੋ ਰਿਹੈ। ਅਗਲੇ ਸੋਮਵਾਰ ਘਰ ਆਕੇ ਤੂੰ ਪਾਪੜ ਤੇ ਫੁਲਵੜੀਆਂ ਬਨਾਉਣ ਦਾ ਕੰਮ ਕਰਨੈਂ।"

"ਉਇ ਸ਼ੈਤਾਨਾਂ, ਮੈਨੂੰ ਦੱਸੇ ਬਗੈਰ ਹੀ ਆਪਣਾ ਵਿਆਹ ਪੱਕਾ ਕਰ ਆਇਐਂ।"

ਉਸੇ ਦਿਨ ਰਾਮ ਤੇ ਉਸਦੀ ਭੂਆ ਕੋਡੀ ਆ ਗਏ। ਭੂਆ ਦੇ ਬੱਚਿਆਂ ਦੀ ਫ਼ੌਜ ਅਗਲੇ ਦਿਨ ਆਈ।

ਅਗਲੇ ਦਿਨ ਵਿਹੜੇ ਵਿਚ ਧੂੜ ਉੱਡ ਰਹੀ ਸੀ। ਛੱਪਰ ਪਉਣ ਦੀ ਤਿਆਰੀ ਹੋ ਰਹੀ ਸੀ। ਪਾਪੜਾਂ ਦੀ ਤਿਆਰੀ। ਪਡੂਮਨੂਰ ਦਾ ਸ਼ਾਨਭੋਗ ਬਹਿਕੇ ਸਭ ਕੰਮ ਕਰਵਾ ਰਿਹਾ ਸੀ। ਰਾਮ ਬੜੀ ਖੁਸ਼ੀ ਖੁਸ਼ੀ ਬਰਾਂਡੇ ਵਿਚ ਬੈਠਾ ਹੋਇਆ ਸੀ।

ਨਾਗਵੇਣੀ ਰਾਮ ਵਲ ਵੇਖਕੇ ਹੱਸਦੀ ਹੋਈ ਬੋਲੀ "ਰਾਮ ਉਸਦਾ ਨਾਂ ਤੇ ਤੇਰੀ ਵੱਡੀ ਦਾਦੀ ਵਾਲਾ ਏ।"

"ਤੇ ਮੇਰਾ ਨਾਂ ਦਾਦੇ ਵਾਲਾ ਏ।" ਰਾਮ ਨੇ ਹੱਸਦਿਆਂ ਕਿਹਾ।